੧ ੴ ਸਤਿਗੁਰਪ੍ਰਸਾਦਿ ॥

ਅਰਥਾਤ

ਜੀਵਨ ਚਰਿੱਤ੍ਰ

# ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ

ਜਿਵੇਂ

## ਉਨ੍ਹਾਂ ਦੇ ਚਰਨਾਂ ਨੂੰ ਪ੍ਰਾਪਤ ਪੁਰਖਾਂ ਦੇ ਪ੍ਰਸੰਗਾਂ ਤੋਂ

ਵਿਦਿਤ ਹੁੰਦਾ ਹੈ ।

ਕ੍ਰਿਤ

'ਸੁੰਦ੍ਰੀ' ਤੇ 'ਰਾਣਾ ਸੂਰਤ ਸਿੰਘ' ਕਰਤਾ

ਸਾਵਣ, ਸੰਮਤ ਨਾ: ੪੫੬

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਭਾਈ ਬਹਾਦਰ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਿਆ ॥

ਦੂਜੀ ਵੇਰ, ਪੋਹ ਸੰਮਤ ਨਾ: ੪੫੮ ਕਾਪੀ ੧੦੦੦

# ਤਤਕਰਾ

## (ਅੱਖਰ ਕ੍ਰਮ ਅਨੁਸਾਰ)

# ਭੂਮਿਕਾ

ਗੁਰਸਿੱਖੀ ਦੀ ਰਹੁਰੀਤ ਅਤੇ ਉੱਚੀ ਹਿੰਮਤ,ਉੱਚੇ ਆਸ਼ੇ, ਉੱਚੇ ਦਿਲ-ਟਿਕਾਣੇ, ਤੇ ਇਨ੍ਹਾਂ ਦੇ ਸਾਧਨ ਬਾਣੀ ਦਾ ਪਾਠ, ਕੀਰਤਨ ਦਾ ਉਚਾਰ, ਨਾਮ ਦਾ ਅਭ੍ਯਾਸ, ਵਾਹਿਗੁਰੂ ਤੇ ਭਰੋਸਾ, ਗੁਰੂ ਵਜੂਦ ਨਾਲ ਪ੍ਰੇਮ, ਸਤਸੰਗ, ਕਹਣੀ, ਬਹਣੀ, ਰਹਣੀ ਦਾ ਪਜਾਰ, ਆਚਰਣ ਦੀ ਸ਼ੁੱਧੀ, ਇਹ ਉੱਚ ਜੀਵਨ ਹੈ ਜੋ ਦਸਾਂ ਸਤਗੁਰਾਂ ਨੇ ਜਗਤ ਨੂੰ ਦਿੱਤਾ। ਨਿਰਾ ਸਿਖਾਇਆ ਨਹੀਂ, ਆਪ ਕਰਕੇ, ਵਰਤ ਕੇ ਦੱਸਿਆ, ਦੂਜਿਆਂ ਨੂੰ ਇਸ ਵਿਚ ਪਲਟਾ ਦੇਕੇ ਉਹੋ ਜਿਹਾ ਬਣਾਕੇ ਦੱਸਿਆ*। ਇਸਤੋਂ ਵਧਕੇ ਜਿਨ੍ਹਾਂ ਦੇ ਜੀਵਨ ਐਸੇ ਬਣਾਏ, ਉਨ੍ਹਾਂ ਵਿਚ ਅਗੋਂ ਐਸੇ ਜੀਵਨ ਬਣਾ ਲੈਣ ਦੀ ਸਮਰੱਥਾ ਤੇ ਪ੍ਰਬੀਨਤਾ ਪਾਈ†। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਰਬਾਰ ਸਾਹਿਬ ਰਚੇ, ਪਰ ਸਮੇਂ ਦੇ ਫੇਰਾਂ, ਰਾਜਸੀ ਮੁਸ਼ਕਲਾਂ ਵਿਚ ਮੇਹਨਤਾਂ ਤੇ ਤਸਦੀਹਿਆਂ ਦੇ ਸਾਮ੍ਹਣੇ, ਫੇਰ ਰਾਜ, ਰਾਜਮਦ ਤੇ ਉਸ ਵਿਚ ਕੁਸੰਗ ਦੇ ਪ੍ਰਵੇਸ਼ ਤੇ ਫੇਰ ਐਸ਼੍ਵਰਜ ਵਿਨਾਸ਼ ਨੇ ਐਸੇ ਨੀਂਦ੍ਰੇ ਸੁਆਲਿਆ ਕਿ ਅੱਜ ਤੋਂ ਤ੍ਰੀਹ ਚਾਲੀ ਵਰਹੇ ਪਹਲੇ ਮੇਲਿਆਂ ਪਰ ਗੁਰਧਾਮਾਂ ਤੇ ਗਿਆਂ ਸਿੱਖੀ ਦੇ ਗਿਰਾਉ ਦੀ ਤਸਵੀਰ ਅਖਾਂ ਅੱਗੇ ਆਪੇ ਆ ਜਾਂਦੀ ਹੁੰਦੀ ਸੀ।

ਉਚ ਜੀਵਨ ਘਟ ਗਏ ਸਨ ਤੇ ਪ੍ਰਚਾਰ ਉੱਕਾ ਬੰਦ ਸੀ। ਉੱਚ ਜੀਵਨ ਦਾ ਪ੍ਰਚਾਰ ਤਾਂ ਹੁੰਦਾ ਹੈ ਜੋ ਉੱਚ ਜੀਵਨ ਵਾਲੇ ਗੁਰਮੁਖ ਟਿਕਾਣਿਆਂ ਤੇ ਬੈਠੇ ਹੋਣ ਤੇ ਪ੍ਰਚਾਰ ਕਰਨ। ਇਸਦੀ ਥੁੜ ਵੇਲੇ ਫੇਰ ਉੱਚ ਜੀਵਨ ਦੇ ਨਕਸ਼ੇ ਅੱਖਾਂ ਅੱਗੇ ਆਉਣ ਤੇ ਕਰਨੀ ਤੇ ਕਣੀਂ ਵਾਲੇ ਗੁਰੂ ਸਿੱਖਾਂ ਦਾ ਸੰਗ ਹੋਵੇ।

ਹਾਂ, ਉੱਚੇ ਜੀਵਨ ਲਈ ਉੱਚੇ ਜੀਵਨ ਹੀ ਅੱਖਾਂ ਅੱਗੇ ਆਉਣ ਤਾਂ ਲਾਭ ਹੁੰਦਾ ਹੈ, ਪਰ ਜੇ ਇਹ ਕੁਛ ਘਟੇ ਤਾਂ ਫੇਰ ਉੱਚੇ ਜੀਵਨ ਜੀਕੂੰ ਬਸਰ ਹੋਏ ਹੂ-ਬ-ਹੂ ਉਨ੍ਹਾਂ ਦੀਆਂ ਮਾਨੋਂ ਜੀਉਂਦੀਆਂ ਤਸਵੀਰਾਂ ਅੱਖਾਂ ਅੱਗੇ ਆ ਜਾਣ, ਤਾਂ ਬੀ ਲਾਭ ਹੁੰਦਾ ਹੈ। ਨਿਰੇ ਸੰਮਤ, ਤ੍ਰੀਕਾਂ ਤੇ ਵਾਕਿਆ ਦੀ ਸੂਚੀ ਪੱਤ੍ਰਾਂ ਨਾਲ ਲੇਖਾ ਪੱਤਾ ਤਾਂ ਲੱਭਦਾ ਹੈ, ਪਰ ਜੀਵਨ ਰੁਮਕੇ ਰੌਆਂ ਨਹੀਂ ਮਾਰ ਉਠਦੇ। ਹਾਂ, ਜੀਵਨ ਲਹਰਾ ਤਾਂ ਵਲਵਲੇ ਵਿਚ ਆਉਂਦਾ ਹੈ ਕਿ:-

ਜ਼ਿੰਦਗੀਆਂ ਜੀਕੂੰ ਬਸਰ ਹੋਈਆਂ ਤਿਵੇਂ ਹੂ-ਬ-ਹੂ ਹਿਲਦੀਆਂ ਜੁਲਦੀਆਂ, ਕੰਮ ਕਰਦੀਆਂ, ਸੁਖੀ ਦੁਖੀ ਹੁੰਦੀਆਂ, ਚੜ੍ਹਦੀਆਂ, ਫਿਸਲਦੀਆਂ, ਉੱਠਦੀਆਂ ਹੰਬਲੇ ਮਾਰਦੀਆਂ, ਕਾਮਯਾਬ ਹੁੰਦੀਆਂ, ਕੰਬਦੀਆਂ, ਥ੍ਰੱਉਂਦੀਆਂ ਅੱਖਾਂ ਅੱਗੇ ਆਉਣ, ਸਾਹਿਬਾਂ ਦੀ ਮੇਹਰ ਦੇ ਚੋਜ ਨੈਣਾਂ ਦੇ ਸਾਮ੍ਹਣੇ ਫਿਰ ਜਾਣ ਜਿਨ੍ਹਾਂ ਤੋਂ ਆਦਮੀ ਮੁਅੱਸਰ ਹੋਵੇ, ਅਪਨੇ ਦਿਲਦੇ ਛੌੜ ਕੱਟੇ ਜਾਣ, ਦਿਲ ਕੁਛ ਵਿਰਾਗ ਵਿਚ ਆਵੇ, ਅਪਨਾ ਆਪ ਉਸ ਚਾਨਣੇ ਵਿਚ ਤੱਕੇ, ਉੱਚੇ ਹੋਣ ਦਾ ਪ੍ਰੇਮ ਜਾਗੇ, ਉੱਠੇ, ਫੇਰ ਉੱਚ ਜੀਵਨ ਲਈ ਰਸਤਾ ਲੱਭੇ ਤਾਂ ਉੱਥੋਂ ਹੀ ਸਿੱਖਯਾ ਤੇ ਰਸਤੇ ਟੁਰਨ ਦਾ ਤ੍ਰੀਕਾ ਮਿਲ ਪਵੇ, ਓਹ ਜੀਵਨ

---

*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥

†ਜਨ ਨਾਨਕ ਧੂੜਿ ਮੰਗੈ ਤਿਸੁ ਗੁਰ ਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥

ਪੜ੍ਹਿਆ ਹੈ ਮਾਨੋਂ ਇਕ ਤਰਾਂ ਦਾ ਕੁਛ ਰਹਬਰ ਹੋ ਖਲੋਵੇ। ਭਲਜਾਈ, ਉੱਦਮ, ਬਾਣੀ, ਕੀਰਤਨ, ਉਪਕਾਰ ਵਿਚ ਲੱਗ ਪਵੇ, ਨਾਮ ਦੇ ਰੰਗ-ਰਸ ਲਈ ਗੁਰ ਸਿੱਖ, ਗੁਰਮੁਖ, ਕਹਣੀ ਰਹਣੀ ਵਾਲੇ ਸੁੱਚੇ ਸਤਸੰਗ ਦਾ ਚਾਉ ਉਪਜੇ। ਉਹ ਸਤਸੰਗ ਜਿਸਦੀ ਮਹਿਮਾਂ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ —ਉਸਦਾ ਲਾਭ ਤੇ ਵਜੂਦ ਕਾਇਮ ਰਹੇ ਤੇ ਪਜਾਸੇ ਤ੍ਰਿਪਤ ਹੋਕੇ 'ਲੋਕ ਸੁਖੀ ਪਰਲੋਕ ਸੁਹੇਲੇ' ਹੁੰਦੇ ਰਹਣ।

ਪਿਛਲੇ ਪੰਝੀ ਤ੍ਰੀਹ ਵਰਹੇ ਗੁਰਪੁਰਬਾਂ ਤੇ ਹੋਰ ਮੌਕਿਆ ਤੇ ਐਸੇ ਜੀਵਨ ਲਿਖੇ ਜਾਣ ਦਾ ਅਵਸਰ ਬਣਦਾ ਰਿਹਾ ਹੈ। ਏਹ ਜੀਵਨ ਸਮੇਂ ਸਮੇਂ ਸਿਰ ਲਿਖੀਂਦੇ ਤੇ ਸੰਗਤਾਂ ਵਿਚ ਹਜ਼ਾਰਾਂ ਦੀ ਗਿਣਤੀ ਵਿੱਚ ਪਹੁੰਚਦੇ ਰਹੇ, ਨਿੱਕੇ ਨਿੱਕੇ ਹੋਣ ਕਰਕੇ ਏਹ ਸਾਂਭੇ ਘਟ ਗਏ ਤੇ ਅੱਗੋਂ ਇਹ ਮਿਲਨੋਂ ਘਟਦੇ ਗਏ ਤੇ ਉਹ ਹਿੱਸਾ ਜੋ ਖਾ: ਟ੍ਰੈਕਟ ਸੁਸਾਇਟੀ ਨੇ ਛਾਪਿਆ ਸੀ, ਉਹ ਬੀ ਛੇਤੀ ਛੇਤੀ ਨਾ ਛਪਣ ਕਰਕੇ ਗੁੰਮ ਹੁੰਦਾ ਗਿਆ। ਆਖਰ ਇਹ ਮੰਗ ਪੈਦਾ ਹੋਈ ਕਿ ਇਹਨਾਂ ਨੂੰ ਇਕ ਸੰਚੇ ਵਿਚ ਕੱਠਿਆਂ ਕਰ ਦਿੱਤਾ ਜਾਵੇ, ਜੋ ਇਹ ਸਾਹਿਤ ਗੁੰਮ ਨਾ ਹੋ ਜਾਵੇ। ਸੋ ਪਿਛਲੇ ਪੰਝੀ ਤੀਹ ਸਾਲਾਂ ਦੇ ਲਿਖੇ ਲੇਖ ਜੋ ਟ੍ਰੈਕਟ, ਅਖਬਾਰ ਯਾ ਹੋਰਵੇਂ ਛਪੇ ਸਨ, ਲਗ ਪਗ ਸਾਰਿਆਂ ਨੂੰ ਇਸ ਸੰਚਜ ਵਿਚ ਇਕੱਠਾ ਕੀਤਾ ਗਿਆ ਹੈ ਅਤੇ ਕਈ ਪ੍ਰਸੰਗ ਜੋ ਅਗੇ ਨਹੀਂ ਛਪੇ ਸਨ, ਨਵੇਂ ਲਿਖਕੇ ਪਾਏ ਗਏ ਹਨ।

ਪਰੰਤੂ ਇਕੱਠੇ ਕਰਨ ਵਿਚ ਇਹਨਾਂ ਨੂੰ ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀਦੇ ਜੀਵਨ ਸਿਲਸਿਲੇ ਵਿਚ ਕ੍ਰਮ ਵਾਰ ਅੱਗੇ ਪਿੱਛੇ ਕਰਕੇ ਮਾਨੋਂ ਉਨ੍ਹਾਂ ਦੇ ਜੀਵਨਦੀ ਪ੍ਰਸੰਗਲੀ ਵਿਚ ਪਰੋ ਦਿੱਤਾ ਹੈ, ਵਿਚ ਵਿਚ ਜਿੱਥੇ ਪ੍ਰਸੰਗ ਨਹੀਂ ਹਨ ਸੰਖੇਪ ਸੂਚਨਾਂ ਪਾ ਦਿੱਤੀਆਂ ਹਨ। ਹੁਣ ਮਾਨੋਂ ਇਸਦਾ ਪਾਠ ਸ੍ਰੀ ਗੁਰੂ ਜੀ ਦੇ ਜੀਵਨ ਚਰਿੱਤ੍ਰ ਦਾ ਇਕ ਤਰਾਂ ਦਾ ਪਾਠ ਹੈ। ਇਹ ਉਨ੍ਹਾਂ ਦਾ ਜੀਵਨ ਚਰਿੱਤ੍ਰ ਹੈ। ਪ੍ਰਸੰਗ ਉਨ੍ਹਾਂ ਦੇ ਸਿੱਖਾਂ ਦੇ ਹਨ, ਪਰ ਜੀਵਨ ਚਰਿੱਤ੍ਰ ਉਨ੍ਹਾਂ ਦਾ ਆਪਨਾ ਬਣ ਗਿਆ ਹੈ। ਇਸ ਪੁਸਤਕ ਦੇ ਦੋ ਹਿੱਸੇ ਹਨ, ਪਹਲੇ (ੳ) ਵਿਚ ਜੀਵਨ ਪ੍ਰਸੰਗ ਹਨ, ਦੂਸਰੇ (ਅ) ਵਿਚ ਉਨ੍ਹਾਂ ਦੇ ਪ੍ਰਭਾਵ, ਉਨ੍ਹਾਂ ਦੇ ਆਦਰਸ਼ ਤੇ ਕਮਾਲਾਂ ਤੇ ਕੋਈ ਕੋਈ ਵਿਆਖਿਆ ਹੈ। ਤੀਸਰੀ ਸ਼ੈ ਜੋ ਉਨ੍ਹਾਂ ਸੰਬੰਧੀ ਗੀਤਾਂ ਦੀ ਹੈ, ਓਹ ਕੁਛ ਤਾਂ ਪ੍ਰਸੰਗਾਂ ਵਿਚ ਆਏ ਹਨ, ਬਾਕੀ ਦਸਾਂ ਹੀ ਸਤਗੁਰਾਂ ਸੰਬੰਧੀ ਗੀਤਾਂ ਦੀ ਪੋਥੀ ਅਲੱਗ ਸੰਚਜ ਹੋ ਰਹੀ ਹੈ ਜੋ ਸਮੇਂ ਸਿਰ ਛਪੇਗੀ।

ਨੋਟ—ਖਾਲਸਾ ਟ੍ਰੈਕਟ ਸੁਸੈਟੀ ਵੱਲੋਂ ਛਪ ਚੁੱਕੇ ਟ੍ਰੈਕਟ, ਜੋ ਇਸ ਸੰਚਜ ਵਿੱਚ ਆਏ ਹਨ, ਸਾਰੇ ਕਰਤਾ ਦੀ ਅਪਨੀ ਕ੍ਰਿਤ ਹਨ। ਇਸ ਸੰਚਜ ਵਿਚ ਉਹ ਆਗਜਾ ਅਨੁਸਾਰ (ਧੰਨਜਵਾਦ ਸਹਤ) ਵਰਤੇ ਗਏ ਹਨ।

ਅੰਮ੍ਰਿਤਸਰ
ਸਾਵਣ ਸੰ: ੪੫੬ ਨਾ:। ਅਗਸਤ ੧੯੨੫

(ੳ)

# ਜਾਗਤ ਜੋਤ
# ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ।

ਪ੍ਰਸੰਗ, ਵਾਰਤਾ, ਸਾਖੀਆਂ, ਜੀਵਨ ਛੋਹਾਂ, ਜੀਅਦਾਨ,
ਬਿਰਦਪਾਲ ਨਜ਼ਾਰੇ ਅਤੇ ਉਪਦੇਸ਼।

# ਤਤਕਰਾ ਤਸਵੀਰਾਂ ਦਾ

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਹੇਮ ਕੁੰਟ ਤੋਂ ਸਚ ਖੰਡ

੧.

ਚਿਰੋਂ ਚਿਰੰਕਾਲ ਦੀ ਗਲ ਹੈ ਕਿ ਇਕਵੇਰ ਬਰਸਾਤ ਵਿਚ ਬਰਖਾ ਵੀ ਬਹੁਤ ਬਰਸੀ ਤੇ ਸਿਆਲ ਵਿਚ ਸੀਂ ਬੀ ਸਵਾਯਾ ਪਿਆ,ਪਹਾੜਾਂ ਦੀਆਂ ਚੋਟੀਆਂ ਚਿੱਟੀਆਂ ਸਫੈਦ ਹੋ ਗਈਆਂ, ਕਿੰਨਾਂ ਚਿਰ ਰੂੰ ਦੇ ਗੁਹੜੇ ਚਿੱਟੀਆਂ ਚੋਟੀਆਂ ਤੇ ਮਲਕੜੇ ਜਿਹੇ ਆਕੇ ਬੈਠਦੇ ਜਾਂਦੇ ਹੀ ਦਿੱਸਦੇ ਰਹੇ। ਬਰਫ ਪੈਂਦਿਆਂ ਤਾਂ ਸੀਂ ਨਹੀਂ ਲੱਗਦਾ, ਪਰ ਮਗਰੋਂ ਜਦ ਠੰਢੀ ਹਵਾ ਰੁਮਕ ਪਏ-ਫੇਰ ਸਤਗੁਰ ਬਖਸ਼ੇ-ਪਾਲੇ ਦੇ ਜੋਬਨਾਂ ਦਾ ਓੜਕ ਨਹੀਂ ਰੰਹਦਾ।

ਇੱਕ ਹਿਮਾਂਚਲ ਧਾਰ ਤੇ ਨਾਲ ਲਗਦੀ ਤਿੱਬਤ ਦੇ ਹਿਮਈ ਪਹਾੜਾਂ ਦੇ ਵਿਚ ਇਕ ਹੇਮਕੁੰਟ ਨਾਮੇ ਟਿਕਾਣਾ ਹੈ, ਸੱਤ ਚੋਟੀਆਂ ਸੋਭ ਰਹੀਆਂ ਹਨ, ਸੱਤੋਂ ਹੀ ਬਰਫ ਦੇ ਟਿਕਾਉ ਨਾਲ ਮਾਨੋਂ ਸੱਤ ਚਾਂਦੀ ਦੇ ਕਲਸ ਬਨ ਰਹੀਆਂ ਹਨ, ਅੰਮ੍ਰਿਤ ਵੇਲੇ ਦਾ ਚੰਦ੍ਰਮਾਂ ਲੋਪ ਹੋ ਰਿਹਾ ਹੈ, ਸਵੇਰਾ ਆਰਿਹਾ ਹੈ, ਪਹੁ ਦਾ ਫੁਟਾਲਾ ਹੋਗਿਆ।ਅਕਾਸ ਅੱਜ ਨਿਰਮਲ ਹੈ, ਪੂਰੇ ਵਲ ਲਾਲੀ ਫਿਰ ਗਈ ਹੈ, ਇਸ ਲਾਲੀ ਦਾ ਅਕਸ ਹੇਮ ਕੁੰਟ ਦੀਆਂ ਸੱਤਾਂ ਚੋਟੀਆਂ ਤੇ ਪੈ ਰਿਹਾ ਹੈ,ਦੇਖੋ ਇਨ੍ਹਾਂ ਦਾ ਰੰਗ ਕਿਵੇਂ ਹੋਗਿਆ,ਸੂਰਜ ਦੀ ਟਿੱਕੀ ਬਾਹਰ ਨਿਕਲ ਆਈ ਜੇ, ਹੁਣ ਤੱਕੋ ਸੱਤੇ ਚੋਟੀਆਂ ਸੋਨੇ ਵਾਂਗ ਚਮਕ ਪਈਆਂ। ਉਧਰੋਂ ਸੂਰਜ ਦੇ ਸ਼ੁਆ, ਇਧਰੋਂ ਇਨ੍ਹਾਂ ਪਰ ਪੈਂਦੇ ਸੂਰਜ ਦੇ ਸ਼ੁਆਵਾਂ ਦਾ ਇਕ ਦੂਜੇ ਤੋਂ ਆਪਸ ਦੇ ਵਿਚ ਪਰਤਵਾਂ ਸ਼ਰਤਵਾਂ ਸ਼ੁਆਵਾਂ ਦਾ ਪੈਣਾ; ਇਹ ਦਰਸ਼ਨ ਸੋਨੇ ਦੀ ਚਮਕ ਦਾ ਨਜ਼ਾਰਾ ਅੱਖਾਂ ਅੱਗੇ ਬੰਨ੍ਹ ਦੇਂਦਾਹੈ। ਇਹ ਹੇਮਕੁੰਟ ਪਰਬਤ ਹੈ।

ਬਰਫਾਨੀ ਚੋਟੀਆਂ ਦੇ ਹੇਠਾਂ ਇਕ ਨਿਵਾਣ ਹੈ, ਛੋਟਾ ਜਿਹਾ ਪੱਧਰਾ ਜਿਹਾ ਥਾਉਂ ਹੈ, ਇਕ ਪਾਣੀ ਦਾ ਚਸ਼ਮਾ ਨਿਕਲਦਾ ਹੈ, ਕਾਦਰ ਦੀਆਂ ਕੁਦਰਤਾਂ ਬਰਫਾਂ ਦੇ ਘਰ ਵਿਚ ਤੱਕੋ, ਇਹ ਚਸ਼ਮਾਂ ਗਰਮ ਪਾਣੀ ਦੇ ਰਿਹਾ ਹੈ, ਥੋੜੀ ਥੋੜੀ ਵਿਥ ਤੇ ਚੁਨੇਰੀ ਚਿਟਾਨਾਂ ਦੇ ਹੇਠਾਂ ਖੁਲ੍ਹੇ ਬੈਠਣ ਜੋਗੇ ਥਾਂ ਹਨ, ਕਿਤੇ ਕਿਤੇ ਇਨ੍ਹਾਂ ਵਿਚ ਕੁਟੀ ਪਈ ਹੈ, ਇਨ੍ਹਾਂ ਕੁਟੀਆਂ ਵਿਚ

ਤਪਸ੍ਵੀ ਵੱਸਦੇ ਹਨ। ਹੇਮਕੁੰਟ ਦੀ ਵਾਦੀ ਬਾਰਾਂ ਮਹੀਨੇ ਬਰਫਾਨੀ ਨਹੀਂ, ਸਿਆਲ ਵਿਚ ਬਰਫ ਪੈਂਦੀ, ਹੁਨਾਲ ਵਿਚ ਬਰਫ ਪੰਘਰ ਤੁਰਦੀ ਹੈ, ਪਰ ਤਦ ਵੀ ਚੜ੍ਹਦੇ ਸੂਰਜ ਦੀ ਲਾਲੀ ਕੁਛ ਐਸੀ ਪਰਤਵੀਂ ਪੈਂਦੀ ਹੈ ਕਿ ਲਾਲੀ ਦਾ ਝਾਉਲਾ ਸਤਾਂ ਪਹਾੜੀਆਂ ਨੂੰ ਧ੍ਰੋ ਲੈਂਦਾ ਹੈ।

ਅੱਜ ਅਸੀਂ ਸਵੇਰ ਸਾਰ ਸੂਰਜ ਚੜ੍ਹੇ ਪਰ ਕੀ ਵੇਖਦੇ ਹਾਂ ਕਿ ਇਕ ਕੁਟੀ ਦੇ ਅੰਦਰ ਇਕ ਲੰਮੀ ਪਤਲੀ ਡੀਲ ਦੇ ਤਪਸ੍ਵੀ ਨੇਤਰ ਮੂੰਦ ਸਮਾਧੀ ਵਿਚ ਬੈਠੇ ਹਨ। ਸਰੀਰ ਉਪਰ ਨਾਮ ਮਾਤ੍ਰ ਮਾਸ ਹੈ, ਸੂਖਮ ਜੇਹਾ ਪਿੰਜਰ ਜਾਪਦਾ ਹੈ, ਉੱਪਰ ਪੋਚਾ ਮਾਤਰ ਤ੍ਵਚਾ ਹੈ, ਕ੍ਰਾਂਤੀ ਵਿਚ ਇਸ ਹਾਲਤ ਵਿਚ ਭੀ ਆਭਾ ਹੈ। ਬੜਾ ਉੱਗਰ ਤਪ ਕੀਤਾ ਹੈ, ਸੋਚ ਮੰਡਲ ਲੰਘ ਗਏ ਹਨ, ਲਿਵਲੀਨ ਰਹਿੰਦੇ ਹਨ, ਪਰ ਅਜੇ ਉਸਦੇ ਰੂਪ ਵਿਚ ਲੀਨ ਹੋਣਾ ਲੋਚਦੇ ਹਨ ਜਿਸਨੇ ਅਪਨੇ ਅਰੂਪ ਰੂਪ ਵਿਚੋਂ ਉਨ੍ਹਾਂ ਨੂੰ ਰੂਪਵਾਨ ਕਰਕੇ ਪਹਿਲਾਂ ਬਖਸ਼ਸ਼ ਕਰਕੇ ਫਿਰ ਕਿਸੇ ਹੁਕਮੀ ਚੋਜ ਵਿਚ ਤਪ ਕਰਨ ਲਾਯਾ ਸੀ। ਦੇਖੋ, ਅਜੇ ਓਧਰ ਸਰਦੀ ਦਾ ਜੋਬਨ ਹੈ, ਅਸਮਾਨਾਂ ਦੀਆਂ ਹਵਾਵਾਂ ਦੇ ਅਬਖਰੇ ਜੁੜ ਜੁੜ ਕੇ ਫੇਰ ਹਿਮ ਹੋਕੇ ਟਿਕਦੇ ਜਾਂਦੇ ਹਨ, ਸੂਰਜ ਫੇਰ ਗੁੰਮ ਹੋ ਗਿਆ। ਪੱਥਰ ਪਹਾੜ ਸਭ ਇਕਾਗਰ ਹਨ, ਅਵਾਜ਼ ਤਕ ਨਹੀਂ ਹੈ, ਉਧਰ ਤਪੱਸਵੀ ਜੀ ਦੀ ਸੁਰਤ ਚੱਲੀ ਜੋ:-

> ਜਿਉ ਜਲ ਮਹਿ ਜਲੁ ਆਇ ਖਟਾਨਾ। ਤਿਉ ਜੋਤੀ ਸੰਗਿ ਜੋਤਿ ਸਮਾਨਾ॥

ਰਸ, ਰੰਗ ਦੇ ਦੇਸ ਸੁਰਤ ਆਈ ਅਨੰਦ ਘਰ ਪਹੁੰਚੀ, ਅਨੰਤ ਤੇ ਅੰਤ ਦੀ ਸਰਹੱਦ ਤੇ ਅੱਪੜੀ, ਅਗੇ ਕਈ ਵੇਰ ਅੱਪੜੀ ਸੀ ਅੱਜ ਅਨੰਤ ਵਿਚੋਂ ਕੋਈ ਹੁਲਾਰਾ ਵੱਜਾ, ਐਸਾ ਵੱਜਾ ਕਿ ਅੰਤ ਦੀ ਅਣੀ ਤੋਂ ਅਨੰਤ ਵਿਚ ਲੈ ਗਿਆ, ਹੁਣ ਕੋਈ ਕੀ ਥਹੁ ਦੱਸੇ? ਅਨੰਤ ਦਾ ਥਹੁ ਅੰਤ ਵਾਲੀ ਜੀਭ ਨਾਲ ਦੱਸਣਾ ਤੇ ਅੰਤ ਵਾਲੇ ਕੰਨਾਂ ਨਾਲ ਸੁਣਨਾ ਤੇ ਸਮਝਣਾਂ ਕਰੜਾ ਸਾਰ! ਪਰ ਸਾਡੀ ਸਮਝ ਗੋਚਰਾ ਉਸ ਦਸ਼ਾ ਦਾ ਵਰਣਨ ਐਉਂ ਹੋ ਸਕਦਾ ਹੈ:-

ਜਾਣ ਵਾਲੇ ਮਹਾਂ ਪੁਰਖ ਜੀ ਨੂੰ ਇਹ ਤਜਰਬਾ ਹੋਇਆ:-ਕਿ ਅਨੰਤ ਕੋਈ ਨਿਰਜੀਉ ਜੜ੍ਹ ਬੇਅੰਤਤਾਈ ਨਹੀਂ ਪਰ ਸ੍ਵੈਭੰ ਸੁਤੇ ਪ੍ਰਕਾਸ਼ ਚੇਤਨਤਾ ਹੈ, ਉਹ ਅਨੰਤ ਕੋਈ ਜਿੰਦ ਰਹਤ, ਨਾ ਮੁੱਕਣ ਵਾਲਾ ਸਮਾਂ ਨਹੀਂ, ਪਰ ਚੇਤਨ ਵਜੂਦ ਵਾਲਾ, ਹੋਂਦ ਵਾਲਾ, ਮੂਰਤ-ਅਮੂਰਤ, ਅਕਾਲ ਮੂਰਤ, ਹੈ, ਉਹ ਅਨੰਤ ਕੋਈ ਇਕਰਸ ਰਹਣ ਵਾਲੀ ਮੁਰਦਾ ਤੱਤਾਂ ਦੀ ਦਸ਼ਾ ਯਾ ਅਦਸ਼ਾ ਨਹੀਂ, ਪਰ ਅਜੂਨੀ, ਅਨਾਦ, ਅਨੰਤ, ਜੀਵਨ ਰੂਪ, ਅਨੰਦ ਸਰੂਪ ਹੈ। ਪਰ ਇਉਂ ਨਾ ਜਿਉਂ ਅਸੀ ਸਮਝਦੇ ਹਾਂ, ਐਉਂ ਜਿਉਂ ਅਸੀਂ ਨਹੀਂ ਸਮਝਦੇ, ਪਰ ਅਨੰਤ ਆਪ ਸਮਝਦਾ ਹੈ। ਨਿਰਵਿਕਾਰ ਇਕੰਰਸ। ਉਸ ਵਿਚ ਗਈ ਸੁਰਤ ਨੂੰ ਮਾਨੋਂ ਅਚੰਭਾ ਹੋ ਰਿਹਾ ਹੈ ਕਿ ਪਾਰਬ੍ਰਹਮ ਪੂਰਨ ਬ੍ਰਹਮ ਵਿਚ ਉਸਦੀ ਹੋਂਦ, ਉਸਦੀ ਗਜਾਤ ਉਸਦੇ ਅਨੰਦ ਪ੍ਰੇਮ ਤੋਂ ਸਿਵਾ ਕੁਛ ਹੋਰ ਖੇਡ ਬੀ ਵੱਸਦੀ ਹੈ, ਜਿਸ ਨਾਲ ਉਹ ਅਕ੍ਰੈ ਦਾ ਅਕ੍ਰੈ ਹੈ, ਪਰ ਫੇਰ ਸਰਬ ਕ੍ਰਿਯਾ ਉਸ ਤੋਂ ਹਨ, ਜਿਸ

ਨਾਲ ਉਹ ਨਿਰਅੰਗ ਹੈ,ਪਰ ਸਹੰਸਰ ਨੈਣਾਂ ਵਾਲਾ ਚੋਜੀ ਹੋਕੇ ਸਾਰੇ ਨੈਣਾਂ ਦੀ ਜੋਤ ਉਹ ਆਪ ਹੈ। ਅਲੇਪ ਹੈ, ਪਰ ਸਾਰਾ ਅਡੰਬਰ ਉਸਤੋਂ ਤੇ ਉਸਦੇ ਵਿਚ ਹੈ।

ਆਪ ਦੇਖਦੇ ਹਨ ਕਿ ਅਨੰਤ ਵਿਚ ਇਹ ਕ੍ਰਿਸ਼ਮਾ ਹੈ, ਪਰ ਫੇਰ ਅਨੰਤ ਅਨੰਤ ਹੀ ਹੈ । ਉਹ ਅੰਤ ਵਿਚ ਨਹੀਂ ਆਉਂਦਾ, ਉਸਦੇ ਕਰਨੇ ਤੇ ਵੀਚਾਰ ਵੀ ਅਨੰਤ ਦੀ ਇਕ ਗਤੀ ਹਨ, ਜੋ ਸਾਡੇ ਵੀਚਾਰ ਤੋਂ ਪਰੇ ਹਨ।

ਇਸ ਕ੍ਰਿਸ਼ਮੇ ਦਾ ਨਾਮ 'ਹੁਕਮ' ਹੈ। ਉਸ ਵੇਲੇ ਪ੍ਰਾਪਤਜੋਤੀ ਨੂੰ ਚੇਤਾ ਆਇਆ ਕਿ ਧਰਤੀ ਦੇ ਦਾਨੇ ਅਨੰਤ ਦੀ ਹੱਦ ਬੰਦੀ ਕੀਕੂੰ ਕਰਿਆ ਕਰਦੇ ਹਨ । ਆਪ ਹਦ ਵਾਲੇ ਹੋਕੇ ਬੇਹੱਦ ਦੇ ਕਰਨੇ ਤੇ ਵੀਚਾਰਾਂ ਨੂੰ ਅਪਨੇ ਕਰਨੇ ਤੇ ਵੀਚਾਰਾਂ ਦੇ ਤੁਲਜ ਕੀਕੂੰ ਮਿਥ ਲਿਆ ਕਰਦੇ ਹਨ ? ਇਹ ਜੋ ਆਪ ਅਨੰਤ ਹੈ, ਇਸਦੇ ਕਰਨੇ ਤੇ ਵੀਚਾਰ ਬੀ ਅਨੰਤ ਹਨ । ਜਿਕੂੰ ਇਸਨੂੰ ਸਮਝਣਾ ਤੇ ਕਹਣਾ ਅਸੰਭਵ ਹੈ, ਤਿਂਵੇ ਇਸਦੇ ਕਰਨੇ ਤੇ ਵੀਚਾਰਾਂ ਨੂੰ ਕਹਣਾ ਤੇ ਸਮਝਣਾ ਅਸੰਭਵ ਹੈ । ਜੇ ਧਰਤੀ ਦੇ ਦਾਨੇ ਨੇੜੇ ਹੀ ਤੱਕਣ ਤਾਂ ਉਥੇ ਬੀ ਤਾਂ ਸਮੁੰਦਰ ਇਕ ਜਲ ਸਰੂਪ ਹੈ, ਪਰ ਉਸ ਸਮੁੰਦਰ ਵਿਚ ਵੀ ਧਰਤੀ ਵਾਂਙ ਦਰਜਾ ਚਲਦੇ ਹਨ, ਉਸ ਇਕੋ ਰੂਪ ਸਰੋ ਤਾ ਪਾ ਸਮੁੰਦਰ ਵਿਚ ਅਨੇਕ ਤਰਾਂ ਦੇ ਰੌਅ ਚਲਦੇ ਹਨ, ਫਿਰ ਸਭ ਸਮੁੰਦ੍ਰ ਰੂਪ ਹੈ।ਇਸੇ ਤਰਾਂ ਇਸ ਅਨੰਤ ਵਿਚ ਸਰਬ ਅਨੰਤ ਹੀ ਅਨੰਤ ਹੈ, ਪਰ ਦੇਖੋ ਵਿਚ ਇਕ ਖੇਲ'ਹੁਕਮ'ਹੈ ਅਰ ਓਹ ਭੀ ਅਨੰਤ ਹੀ ਹੈ, ਆਪ ਸੱਚ ਹੈ ਤੇ ਆਪ ਦੇ ਕਰਨੇ ਤੇ ਬੀਚਾਰ ਬੀ ਸੱਤ ਰੂਪ ਹਨ।

ਇਸ ਅਚੰਭੇ ਤੋਂ ਅਗੇ ਆਪ ਵੇਖਦੇ ਹਨ ਕਿ ਇਹ ਹੁਕਮ ਆਪ ਨੂੰ ਕਹ ਰਿਹਾ ਹੈ ਕਿ ਤੂੰ ਮਾਤ ਲੋਕ ਵਿਚ ਜਾਹ ਅਰ ਉੱਥੇ ਜਾਕੇ ਚੜ੍ਹਦੀ ਕਲਾ ਦਾ ਬੰਦਾ ਮੁਕੰਮਲ ਕਰ,ਆਪ ਹੋਕੇ ਦੱਸ,ਦੱਸਕੇ ਸਿਖਾ,ਸਿਖਾਕੇ 'ਖਾਲਿਸਾ' ਪੈਦਾ ਕਰ ਜੋ ਚੜ੍ਹਦੀ ਕਲਾ ਦੇ ਆਦਰਸ਼ ਦਾ ਨਮੂਨਾ ਹੋਵੇ । ਜੋ ਮੈਂ ਇਨਸਾਨ ਨੂੰ ਬਣਾਇਆ ਸੀ-ਧਰਤੀ ਦਾ ਸਰਦਾਰ-ਸੋ ਉਹ ਨਹੀਂ ਰਿਹਾ;ਤੂੰ ਨਮੂਨਾ ਹੋਕੇ ਦੱਸ, ਗੁਰੂ ਹੋਕੇ ਸਿਖਾ, ਪਿਤਾ ਹੋਕੇ ਆਪਣੇ ਬਲ ਨਾਲ ਪਾਲ ਤਾਂ ਜੋ ਧਰਤੀ ਸੁਖੀ ਹੋਵੇ।

ਇਹ ਹੁਕਮ ਪਾਕੇ ਮਾਨੋਂ ਆਪ ਘਬਰਾਏ, ਜਨਮਾਂ ਤਪ ਕਰਕੇ ਮਹਾਂ ਕਾਲ ਅਕਾਲ ਦੀ ਅਰਾਧਨ ਕਰਕੇ ਅੱਜ ਅਕਾਲ ਅਦੇਸ ਅਨੰਤ ਪੂਰਨ ਵਿਚ ਵਾਸਾ ਮਿਲਯਾ, ਪਰ ਅਜ ਆਉਂਦੇ ਹੀ ਅਕਾਲ ਵਿਚੋਂ ਹੁਕਮ ਦਾ ਕ੍ਰਿਸ਼ਮਾਂ ਆਖਦਾ ਹੈ, ਮਾਤਲੋਕ ਜਾਓ ਤੇ ਕੰਮ ਕਰੋ, ਕੀ ? ਬੰਦਾ ਪੈਦਾ ਕਰੋ; ਜਿਸਦੇ ਪੈਦਾ ਕਰਨ ਵਿਚ ਬੜੇ ਬੜੇ ਲੋਕ ਹੋ ਮੁੜੇ, ਉਹ ਮੈਂ ਕਰਾਂ ? ਪਰ ਮੈਂ ਕੀਕੁਰ ਕਰਾਂ ? ਹੈਂ....! ਪਰ ਹੁਕਮ ਉਲਟਨਾਂ ਬੀ ਵਸ ਨਹੀਂ, ਧਰਮ ਨਹੀਂ, ਸੰਭਵ ਨਹੀਂ ਤਾਂਤੇ ਇਥੋਂ ਹੀ ਇਹ ਮੰਗ ਮੰਗ ਲਈਏ । ਸੋ ਅਰਜ ਕੀਤੀ, ਹੇ ਅਨੰਤ ! ਆਪਦਾ ਹੁਕਮ ਜਗਤ ਵਿਚ ਬਜਾ ਲਿਆਉਣ ਵਾਲਾ ਮੈਂ ਕੌਣ ਹਾਂ ? ਜੇ ਤੂੰ ਮੇਰੀ ਮੈਂ ਵਿਚ ਉਥੇ ਚੱਲਕੇ ਵੱਸੇਂ ਜੋ ਇਹ ਮਿਲਾਪ- ਜੋ ਅੱਜ ਹੋਇਆ ਹੈ- ਨਾ ਖੁੱਸੇ, ਮੈਂ ਵਿਚ ਤੂੰ ਤੇ ਤੂੰ ਵਿਚ ਮੈਂ ਰਹੇ, ਅਨੰਤ ਜਿਸ ਵਿਚ ਮੇਰੀ ਇਸ ਵੇਲੇ ਗੰਮਤਾ ਹੈ,ਮੇਰੇ ਵਿਚ ਵੱਸੇ ਤੇ ਜੁਦਾਈ ਨਾ ਪਵੇ ਤੇ ਇਹ ਅਨੰਤ ਮੇਰੇ ਹਰ ਹਾਲ ਸਹਾਈ ਹੋਵੇ ਤਾਂ ਹੁਕਮ ਦੀ ਕਮਾਈ ਵਿੱਚ ਕੀ ਕਠਨਤਾ ਹੈ । ਹੁਕਮ ਨੇ ਪ੍ਰਕਾਸ਼

ਕੀਤਾ:—ਮੈਂ ਤੇਰੇ ਵਿਚ ਤੂੰ ਮੇਰੇ ਵਿਚ, ਪਰਸਪਰ ਇਹ ਮੇਲ, ਇਹ ਏਕਤਾ ਸਦਾ ਸਥਿਰ ਹੈ ਕਦੇ ਟੁਟ ਨਹੀਂ ਸਕਦੀ। ਜਗਤ ਵਿੱਚ ਮੈਂ ਤੇਰਾ ਸਹਾਈ; ਜੀਕੂੰ ਪਿਤਾ ਉਥੇ ਪੁੱਤ੍ਰ ਦਾ ਸਹਾਈ ਹੈ, ਤਿੱਕੁਰ ਉਥੇ ਤੇਰਾ ਮੈਂ ਸਹਾਈ ਹੋਵਾਂਗਾ, ਹਾਂ! ਤੇਰੇ ਕਰਮ ਮੇਰੇ, ਤੇਰੇ ਵਿੱਚ ਪਵਿੱਤ੍ਰਤਾ ਮੇਰੀ, ਤੈਨੂੰ ਲੇਪ ਛੇਪ ਨਹੀਂ ਲੱਗੇਗਾ, ਤੂੰ ਪੁੱਤ੍ਰ ਮੈਂ ਪਿਤਾ ਹੋਵਾਂਗਾ।

ਹੁਣ ਦੁਪਹਰ ਹੋ ਆਈ ਸੀ, ਬਰਫਾਨੀ ਹੇਮ ਕੂੰਟ ਉਪਰ ਸੂਰਜ ਸਿਖਰੇ ਪਰ ਦੱਖਣਾਇਣ ਰੁਖ਼ ਨੂੰ ਨੀਉਂਦਾ ਨਿੱਘੀਆਂ ਨਿੱਘੀਆਂ ਕਿਰਨਾਂ ਭੇਜ ਰਿਹਾ ਸੀ, ਤਪੱਸਵੀ ਜੀ ਦੇ ਨੈਣ ਖੁਲ੍ਹੇ। ਬਿਸਮਾਦ ਹੈ, ਅਦਭੁਤ ਹੈ, ਪਰਮ ਅਦਭੁਤ ਹੈ, ਰਸ ਭਰੇ ਨੈਣਾਂ ਦੇ ਛੱਪਰ ਖੁੱਲ੍ਹਦੇ ਹਨ, ਡਿੱਗਦੇ ਹਨ। ਕਦੇ ਉਸ ਅਨੰਤ ਦੇ ਝਲਕੇ ਦੇ ਹੁਲਾਰੇ ਵੱਜਦੇ ਹਨ, ਕਦੇ ਬਾਹਰ ਦਿੱਸਦੇ ਨਜ਼ਾਰੇ ਦਾ ਵਿਸਮਾਦ ਤੇ ਸਿਫਤ ਸਲਾਹ ਦਾ ਝਰਨਾਟਾ ਛਿੜਦਾ ਹੈ। ਕਦੇ ਚੁਪ ਅਡੋਲਤਾ ਦਾ ਇਕ ਸੁਖਦਾਈ ਲੈਹਰਾ ਛਾਉਂਦਾ ਹੈ ਤੇ ਹੁਣ ਕਿਸੇ ਵੇਲੇ ਹਿਮਧਾਰ ਦੀ ਨਿੱਕੀ ਨਿੱਕੀ ਰੁਮਕ ਰਹੀ ਪੌਣ ਦਾ ਸੀਤਲਤਾ ਦੇਣ ਵਾਲਾ ਝੋਕਾ ਜਿਹਾ ਭੀ ਸਰੀਰ ਨੂੰ ਭਾਸਦਾ ਹੈ। ਘੰਟਾ ਕੁ ਭਰ ਇਸਤਰਾਂ ਦੇ ਰੰਗ ਵਿੱਚ ਰਹਕੇ ਉੱਠੇ।

ਹੁਕਮ ਦਾ ਨਕਸ਼ਾ ਅੱਖਾਂ ਅੱਗੇ ਹੈ,ਮਹਾਂ ਕਾਲ ਅਕਾਲ ਦੇ ਉੱਗਰ ਤਪਾਂ ਦੇ ਮਗਰੋਂ ਅਨੰਤ ਦੀ ਪ੍ਰਾਪਤੀ ਤੇ ਅਨੰਤ ਵਿੱਚ ਬਿਸ੍ਰਾਮ ਦਾ ਸੰਕਲਪ ਸੀ, ਪਰ'ਹੁਕਮ', 'ਹੁਕਮ' ਆਖਦਾ ਹੈ:—ਹੇਮ ਕੂੰਟ ਦੀ ਏਕਾਂਤ ਬੀ ਨਹੀਂ ਮਾਤ ਲੋਕ ॥ ਮਾਤ ਲੋਕ ਭੀ ਨਹੀਂ। ਆਦਮੀ ਪੈਦਾ ਕਰੋ। ਮਰਦ ਬਨਾਓ। ਜੀਉ! ਤੱਕੀਏ ਤਾਂ ਸਹੀ ਮਾਤ ਲੋਕ ਵਿਚ ਕੀ ਹੈ, ਤੇ ਕਿਥੇ ਜਾਣਾ ਹੈ? ਤਦ ਆਪਨੇ ਨਜ਼ਰ ਪਾਈ, ਕੀ ਦੇਖਦੇ ਹਨ ਕਿ ਹਿੰਦੁਸਤਾਨ ਹੈ, ਔਰੰਗਜ਼ੇਬ ਤਖਤ ਪਰ ਹੈ, ਪਰਜਾ ਹਿੰਦੂ ਮੁਸਲਮਾਨ ਅਨੇਕ ਮਤਾਂ ਮਤਾਂਤਰਾਂ ਦੀ ਹੈ। ਅੰਧਕਾਰ ਛਾ ਰਿਹਾ ਹੈ, ਵਿਦਜਾ ਦੇ ਦਰਵਾਜੇ ਬੰਦ ਹਨ, ਹਿੰਦੂਆਂ ਵਿਚ ਡਰ, ਵੈਹਮ ਕਾਇਰਤਾ ਛਾ ਰਹੀ ਹੈ। ਮੁਸਲਮਾਨਾਂ ਵਿਚ ਧੱਕਾ,ਅਵਿਦਜਾ,ਭਰਮ, ਜ਼ੋਰ, ਜ਼ੁਲਮ ਵਰਤ ਰਿਹਾ ਹੈ। ਦੀਨਦਾਰਾਂ ਤੇ ਪੰਡਤਾਂ ਵਿਚ ਝਗੜੇ, ਖਹ ਖਹ ਮਰਨਾ, ਸ੍ਰਿਸ਼ਟੀ ਕਮਜ਼ੋਰ ਨਿਤਾਣੀ।

ਔਰੰਗਜ਼ੇਬ ਦਰਬਾਰ ਵਿਚ ਬੈਠਾਹੈ,ਪਿਉ ਕੈਦ ਪਾਯਾ ਹੈ। ਵਡੇ ਭਰਾ ਦਾਰਾ ਦਾ ਸਿਰ ਵੱਢਕੇ ਪੇਸ਼ ਹੁੰਦਾ ਹੈ। ਹੁਕਮ ਦੇਂਦਾ ਹੈ ਖ਼ੂਬ ਮੂੰਹ ਧੋਕੇ ਸਾਫ ਕਰੋ, ਫੇਰ ਪਛਾਣਦਾ ਹੈ ਕਿ ਹਾਂ ਠੀਕ ਦਾਰਾ ਹੈ। ਦਿਲ ਵਿੱਚ ਠੰਢ ਪੈਂਦੀ ਹੈ ਫੇਰ ਅੱਖਾਂ ਵਿੱਚ ਹੰਝੂ ਭਰਦਾ ਹੈ, ਇਕ ਪਿਉ ਦੇ ਪੁੱਤ੍ਰ ਕੱਠੇ ਖੇਡੇ ਪਲੇ ਸੇ। ਵਾਹ ਪਾਤਸ਼ਾਹੀ! ਇਕ ਭਰਾ ਕਾਤਲ ਇਕ ਮਕਤੂਲ,ਇਕ ਭਰਾ ਤਖਤ ਬੈਠੇ ਦੇ ਸਾਹਮਣੇ ਦੂਜੇ ਭਰਾ ਦਾ ਸਿਰ ਤਾਸ਼ ਵਿਚ ਪਿਆ ਹੈ*। 'ਰਾਜ ਪਿਆਰੇ ਰਾਜਿਆਂ ਵੀਰ ਦੁੱਪ੍ਰਿਆਰੇ।' ਜੀ ਹਾਂ ਔਰੰਗਜ਼ੇਬ ਨੇ ਫਤਹ ਪਾ ਲਈ,ਸਾਰੇ ਭਰਾ ਜ਼ੇਰ ਕਰ ਲਏ, ਪਾਤਸ਼ਾਹ ਹੋ ਗਿਆ। ਸ਼ੁਕ੍ਰਾਨੇ ਵਿਚ ਦਿੱਲੀ ਦੀ ਮਸਜਦ ਬਣੀ ਹੈ। 'ਜੀ ਹਾਂ' ਮਜ਼ਹਬ ਦਾ ਚੋਗ਼ਾ ਅਪਨੇ ਦਿਲ ਦੇ ਅਰ ਖਲਕਤ ਦੇ ਵਿਚਕਾਰ ਤਾਣ ਰਿਹਾ ਹੈ ਉਸ ਕਾਮਯਾਬੀ ਲਈ ਜੋ

*ਹਿਸਟਰੀ ਔਫ ਐਲਫਿਨਸਟੋਨ ਸਫਾ ੪੪੨ ॥

ਅਪਣੀ ਬਦੀ ਨਾਲ ਉਸਨੂੰ ਹੋਈ ਹੈ, ਉਹ ਰੱਬਦਾ ਸ਼ੁਕਰ ਕਰ ਰਿਹਾ ਹੈ। ਓਧਰ ਭਰਾ ਤੇ ਰਿਸ਼ਤੇਦਾਰ ਕਤਲ ਕੀਤੇ ਜਾ ਰਹੇ ਹਨ ਇਧਰ ਮਸਜਦ ਉਸਾਰੀ ਜਾ ਰਹੀ ਹੈ ਕਿ ਰਬਦਾ ਸ਼ੁਕ੍ਰੀਆ ਹੈ!!! ਹਿੰਦ ਦਾ ਪਾਤਸ਼ਾਹ ਫਕੀਰੀ ਲਿਬਾਸ ਵਿੱਚ ਮਸੀਤੇ ਔਂਦਾ ਤੇ ਇਮਾਮ ਦਾ ਕੰਮ ਕਰਦਾ ਹੈ, ਪਰ ਹਾਂ ਇਕ ਪਾਸੇ ਉਸਦਾ ਹੱਥ ਦੁਆ ਵਿਚ ਖ਼ੁਦਾ ਵਲ ਉੱਠ ਰਿਹਾ ਹੈ, ਦੂਜੇ ਪਾਸੇ ਉਸਦਾ ਦੂਸਰਾ ਹਥ ਆਪਣੇ ਰਿਸ਼ਤੇਦਾਰਾਂ ਦੇ ਕਤ-ਲਨਾਮਿਆਂ ਪਰ ਦਸਤਖਤ ਕਰ ਰਿਹਾ ਹੈ, ਇਹ ਰਿਆਕਾਰ ਪਾਤਸ਼ਾਹ ਬਾਜ਼ੇ ਬਾਜ਼ੇ ਦੰਭੀ ਫਕੀਰਾਂਦਾ ਚੰਗਾ ਸਾਥੀਬਣਦਾ ਹੈ।*

ਦਰਬਾਰ ਲਗਾ ਹੈ,ਸੁਲੇਮਾਨ ਔਰੰਗ-ਜ਼ੇਬ ਦੇ ਪੇਸ਼ ਹੁੰਦਾ ਹੈ। ਅਰਜ਼ ਕਰਦਾ ਹੈ ਕਿ ਮੈਨੂੰ ਦਵਾਈਆਂ ਪਿਲਾ ਪਿਲਾਕੇ ਖੁਆਰ ਕਰਨ ਦੀ ਥਾਂ ਇਕਦੰਮ ਮਾਰ ਦਿੱਤਾ ਜਾਵੇ। ਸਭ ਦਰਬਾਰੀ ਰੋਂਦੇ ਹਨ। ਔਰੰਗਜ਼ੇਬ ਤਰਸ ਕਰਦਾ ਹੈ ਤੇ ਇਕਰਾਰ ਕਰਦਾ ਹੈ ਕਿ ਤੂੰ ਸਲਾਮਤ ਤੇ ਖੁਸ਼ਹਾਲ ਰਹੇਂਗਾ। ਦਰਬਾਰ ਵਿਚ ਇਕ ਪਰਦੇਸੀ 'ਬਰਨੀਅਰ' ਬੀ ਬੈਠਾ ਹੈ,ਉਸਦੇ ਸਾਹਮਣੇ ਬਚਨ ਹੁੰਦੇ ਹਨ, ਪਰ ਔਰਗਜ਼ੇਬ ਦਾ ਬਚਨ ਟੁਟਦਾ ਹੈ, ਸੁਲੇਮਾਨ ਉਸਦਾ ਭਾਈ ਤੇ ਮੁਰਾਦ ਦਾ ਛੋਟਾ ਲੜਕਾ ਗਵਾਲਜਰ ਵਿੱਚ ਥੋੜੇ ਚਿਰ ਬਾਦ ਮਾਰੇ ਜਾਂਦੇ ਹਨ†।

ਔਰੰਗਜ਼ੇਬ ਨੂੰ ਸੂਕੜਾ ਚੜ੍ਹਦਾ ਹੈ ਕਿ ਭਾਵੇਂ ਮੇਰੇ ਭਰਾ ਮੁਰਾਦ ਨੇ ਜੁਰਮ ਕੋਈ ਨਹੀਂ ਕੀਤਾ, ਪਰ ਉਸਦਾ ਜੀਉਣਾ ਚੰਗਾ ਨਹੀਂ। ਇਕ ਆਦਮੀ ਗੁਜਰਾਤ ਤੋਂ ਮੰਗ-ਵਾਯਾ ਜਾਂਦਾ ਹੈ, ਉਹ ਆਕੇ ਅਰਜ਼ੀ ਪਾਂਦਾ ਹੈ ਕਿ ਸ਼ਹਜ਼ਾਦਾ ਮੁਰਾਦ ਨੇ ਜਦੋਂ ਉਹ ਗੁਜਰਾਤ ਦਾ ਸੂਬੇਦਾਰ ਸੀ, ਮੇਰੇ ਪਿਉ ਨੂੰ ਮਰਵਾ ਦਿਤਾ ਸੀ, ਤਦੋਂ ਨਾਮ ਮਾਤ੍ਰ ਮੁਕਦਮਾਂ ਕਰਕੇ ਮੁਰਾਦ ਆਪਣੇ ਕੈਦਖਾਨੇ ਵਿਚ ਹੀ ਕਤਲ ਕਰਵਾ ਦਿਤਾ ਜਾਂਦਾ ਹੈ*।

ਔਰੰਗਜ਼ੇਬ ਦੇ ਹੁਕਮ ਨਾਲ ਹਿੰਦੂਆਂ ਤੇ ਜੈਜ਼ੀਆ ਲਗ ਰਿਹਾ ਹੈ। ਹੁਕਮ ਹੋਗਿਆ ਹੈ ਪ੍ਰਵਿਸ਼੍ਰੋ ਸੰਮਤ ਨਾ ਵਰਤਿਆ ਜਾਵੇ, ਇਹ ਸੂਰਜ ਉਪਾਸ਼ਕਾਂ ਦਾ ਤ੍ਰੀਕਾ ਹੈ; ਸੋ ਚੰਦ੍ਰਮਾਂ ਵਾਲਾ ਸੰਮਤ ਸ਼ੁਰੂ ਹੋਇਆ।ਭਾਵੇਂ ਇਸ ਵਿਚ ਕਿੰਨੇ ਨੁਕਸ ਸਨ। ਬੁੱਧ ਪ੍ਰਸਤੀ ਦੇ ਤਿਉਹਾਰ ਹੁਕਮਨ ਬੰਦ ਕੀਤੇ ਹਨ ਜਿਨ੍ਹਾਂ ਨੂੰ ਜ਼ਰਾ ਦਿਖਾਵੇ ਨਾਲ ਮਨਾਇਆ ਜਾਂਦਾ ਸੀ। ਹਿੰਦੂ ਦਿਹਾੜਾਂ ਪਰ ਮੇਲੇ ਬੰਦ ਕੀਤੇ ਗਏ ਹਨ†। ਸੜਕਾਂ ਦੇ ਮਹਸੂਲ ਵਧਾ ਦਿਤੇ, ਰਾਗ, ਨਾਚ, ਭੰਡ ਤੇ ਮਹਲਾਂ ਦੇ ਗਵਯੇ ਰਾਗੀ ਸਭ ਦੇ ਵਿਰੁੱਧ ਹੁਕਮ ਹੋਗਿਆ, ਕਵੀ ਤੇ ਜਜੋਤਸ਼ੀ ਮੌਕੂਫ ਕੀਤੇ ਗਏ, ਕਵਤਾ ਰਚਨੀ ਯਾ ਪੜ੍ਹਨੀ ਬੰਦ ਕੀਤੀ ਗਈਹੈ।ਇਤਹਾਸ ਲਿਖਨ ਦੀ ਮਨਾਹੀ ਕਰਾ ਦਿਤੀ ਹੈ। ਮੁਕਦਮੇ ਮੁਸਲ-ਮਾਨੀ ਸ਼ਰ੍ਹਾ ਅਨੁਸਾਰ ਕਰੋ, ਇਸ ਤਰਾਂ ਦੇ ਹੁਕਮ ਦੇ ਰਿਹਾ ਹੈ। ਹਾਂ, ਔਰੰਗਜ਼ੇਬ ਫਰਮਾਨ ਜਾਰੀ ਕਰਾ ਰਿਹਾ ਹੈ ਕਿ ਹਿੰਦੂਆਂ ਨੂੰ ਸਰਕਾਰੀ ਉਹਦੇ ਨਾ ਦਿਓ, ਸਭ ਪਰ ਮੁਸਲਮਾਨ ਰਖੋ। ‡

*ਡ ਉ, ਹਿੰਦ ਦਾ ਇਤਹਾਸ ਜਿਲਦ ੩ ਸਫਾ ੩੫੫,ਦੇਖੋ ਨੋਟ ਸਫਾ੯ ਲਾਲਾਰੁਖ।

†ਐਲਫਿਨਸਟੋਨ ਸਫਾ ੪੫੦।

*ਐਲਫਨਸਟੋਨ ਬਰਨੀਅਰ ਤੇ ਖਾਫੀ ਖਾਂ ਦਾ ਹਵਾਲਾ ਦੇਕੇ।

† ਐਲ ਫਿਨਸਟੋਨ ਸਫਾ ੪੯੦, ੪੯੧, ੪੯੨, ੪੯੩।

‡ਐਲਫਿਨਸਟੋਨ ਸਫਾ ੪੯੦, ੯੧, ੯੨, ੯੩।

ਔਰੰਗਜ਼ੇਬ ਮਸੀਤੇ ਜਾ ਰਿਹਾ ਹੈ, ਹਿੰਦੂ ਬਜ਼ਾਰਾਂ ਵਿਚ ਅਰਜ਼ ਕਰਨ ਲਈ ਖੜੇ ਹਨ ਕਿ ਜੇਜ਼ੀਆ ਮਾਫ ਕੀਤਾ ਜਾਵੇ, ਬਜ਼ਾਰ ਭਰੇ ਪਏ ਹਨ, ਰਸਤਾ ਨਹੀਂ, ਹੁਕਮ ਹੁੰਦਾ ਹੈ ਕੂਚ, ਹਾਥੀ ਅਰ ਘੋੜੇ ਦੌੜ ਪੈਂਦੇ ਹਨ ਤੇ ਖਲਕਤ ਨੂੰ ਕੁਚਲਦੇ ਲੰਘ ਜਾਂਦੇ ਹਨ* ।

ਪਾਤਸ਼ਾਹ ਨੂੰ ਦੀਨ ਦਾ ਹਠ ਪੈ ਗਿਆ ਹੈ, ਨਾ ਨਿਰਾ ਹਿੰਦੂਆਂ ਦੇ ਉਲਟ ਸਗੋਂ ਸ਼ਈਆ ਮੁਸਲਮਾਨਾਂ ਤੇ ਸੂਫੀਆਂ ਦੇ ਉਲਟ ਬੀ । ਕੋਮਲ ਉਨਰਾਂ ਦੀ ਤਬਾਹੀ ਲਈ ਪਾਤਸ਼ਾਹ ਨੇ ਲੱਠ ਫੜਲਈਹੈ,ਅਰ ਵਿਦਜਾ ਦੇ ਆਮ ਪ੍ਰਚਾਰ ਦਾ ਕੋਈ ਵਸੀਲਾ ਨਹੀਂ । ਇਹ ਹੁੰਦਾ ਹੀ ਹੈ ਕਿ ਜਦ ਕੋਈ ਪਾਤਸ਼ਾਹ ਇਕ ਫਲ ਜਬਰਨ ਤੋੜੇ ਤਾਂ ਉਸਦੀ ਸੈਨਾਂ ਬਾਗਾਂਦੇ ਬਾਗ ਉਜਾੜ ਕਢਦੀ ਹੈ । ਸੋ ਜੋ ਕੁਛ ਅਹਲਕਾਰਾਂ ਨੇ ਅਤਯਾ-ਚਾਰ ਕੀਤੇ, ਤੇ ਜਦੋਂ ਹਿੰਦੂਆਂ ਦੇ ਵਡੇਵਡੇ ਮੰਦਰ ਗਿਰਾ ਕੇ ਮਸਜਦਾਂ ਬਣਾ ਦਿਤੀਆਂ ਗਈਆਂ ਤਦ ਸੂਬਿਆਂ ਤੇ ਛੋਟੇ ਅਫਸਰਾਂ ਤੇ ਇਲਾਕਿਆਂ ਵਿਚ ਵਰਤੇ ਅਨਿਆਇ ਦਾ ਅੰਦਾਜ਼ਾ ਕਿੱਕੂੰ ਹੋ ਸਕਦਾ ਹੈ ?

ਗੱਲ ਕੀ ਇਸਤ੍ਰਾਂ ਜੋ ਕੁਛ ਬੀ ਦੇਸ ਵਿੱਚ ਵਰਤ ਰਿਹਾ ਸੀ ਤਪੱਸਵੀ ਜੀ ਨੇ ਵੇਖ ਲਿਆ, ਇਨ੍ਹਾਂ ਨੇ ਤੱਕ ਲਿਆ ਕਿ ਇੱਕ ਪਾਸੇ ਤਾਂ ਤ੍ਰਿਸ਼ਨਾਲੂ ਮਨਾਂ ਨੂੰ ਭੈ ਤੇ ਵੈਰ ਨੇ ਨਿਕਾਰੇ ਤੇ ਕਾਇਰ ਕਰ ਦਿੱਤਾ ਹੈ, ਦੂਜੇ ਪਾਸੇ ਤ੍ਰਿਸ਼ਨਾਂ ਨੇ ਲੋਕਾਂ ਨੂੰ ਨਿਰਦਈ ਤੇ ਧੱਕੇ ਖੋਰ ਕਰ ਦਿਤਾ ਹੈ, 'ਰੱਬ ਦਾ ਮਨੁੱਖ' ਯਾ ਬੰਦਾ, ਯਾ 'ਆਦਰਸ਼ਕ ਆਦਮੀ' ਦਿਸਦਾ ਨਹੀਂ ਹੈ । ਤੇ ਇਕ 'ਆਦਮੀ ਦਾ ਨਮੂਨਾ' ਯਾ ਵਾਹਿਗੁਰੂ ਵਾਂਛਤ ਨਮੂਨੇ ਦਾ ਆਦਮੀ ਯਾ 'ਐਸਾ ਨਮੂਨਾ' ਜੈਸਾ ਇਨਸਾਫ ਕਾਦਰ ਦੀ ਕੁਦਰਤ ਚਾਹੁੰਦੀ ਹੈ ਬਣਾ ਦਿਖਾਉਣਾ ਇਹ ਮਹਾਂ ਕਠਨ ਕੰਮ ਤਪਸ੍ਵੀ ਜੀ ਨੇ ਅਪਣੇ ਅੱਗੇ ਡਿੱਠਾ, ਪਰਜਾ ਦੇ ਦਿਲਾਂ ਦਾ ਨਕਸ਼ਾ,ਕਮਜ਼ੋਰੀ,ਗਿਰਾਉ;ਤੇ ਪਾਤਸ਼ਾਹ ਦੇ ਮਨ ਦਾ ਨਕਸ਼ਾ,ਤੰਗ ਦਿਲੀ,ਸਖਤੀ,ਧੱਕਾ, ਭੈ ਦੇਣਾ ਤੇ ਜਲਨਾ, ਭੁੱਜਣਾ ਇਹ ਕੁਛ ਡਿੱਠਾ ਤੇ ਆਪ ਸੋਚੀਂ ਪੈ ਗਏ ਕਿ ਅਨੰਤ ਦੀ ਪ੍ਰਾਪਤੀ ਪਰ ਸਾਡੇ ਹਿੱਸੇ ਕਿਤਨਾ ਕਠਨ ਕੰਮ ਆ ਗਿਆ ਹੈ । ਪਰ 'ਹੁਕਮ' ਦਾ ਉਤਸ਼ਾਹ ਆਪਨੂੰ ਤਯਾਰੇ ਵਿੱਚ ਲਾ ਰਿਹਾ ਹੈ ।

## ੨.

ਸੂਰਜ ਢਲ ਰਿਹਾ ਹੈ, ਪਰ ਧੁੱਪ ਅਜੇ ਚਮਕ ਰਹੀ ਹੈ । ਇਕ ਭਾਰੀ ਥੜਾ ਪੱਛੋਂ ਸਾਹਮਣੇ ਹੈ, ਜਿਥੇ ਖੂਬ ਧੁੱਪ ਤੇ ਨਿੱਘ ਹੈ । ਇਥੇ ਤਪੱਸ੍ਵੀ ਜੀ ਬੈਠੇ ਹਨ, ਹੋਰ ਤਪੱਸ੍ਵੀ ਆ ਰਹੇ ਹਨ, ਚੰਗਾ ਸਮਾਗਮ ਹੋ ਗਿਆ, ਇਹਨਾਂ ਵਿੱਚ ਇਕ ਜੋਗ ਨਾਥ ਜੀ ਆਕੇ ਬੈਠੇ ਸਨ; ਓਹ ਬੋਲੇ:-

"ਹੇ ਬਖਸ਼ੇ ਤਪਸਵੀ ਜੀ ! ਅਸੀ ਸਾਰੇ ਇੱਥੇ ਆਪਨੂੰ ਅਪਣਾ ਸਿਰੋਮਣੀ ਮੰਨਦੇ ਹਾਂ, ਆਪ ਪਰ ਕੋਈ ਗੈਬੀ ਮੇਹਰ ਹੈ । ਆਪ ਸਮਦਰਸੀ ਹੋ, ਆਪ ਉੱਗਰ ਤਪੀ ਹੋ, ਮੈਂ ਅੱਜ ਅਪਨੀ ਸਮਾਧੀ ਵਿੱਚ ਡਿੱਠਾ ਹੈ ਕਿ ਆਪ ਕਿਸੇ ਭਾਰੇ ਪਰਮਪਦ ਨੂੰ ਪੁੱਜਕੇ ਫੇਰ ਮੋਹ ਮਾਯਾ ਵਿੱਚ ਆ ਗਏ ਹੋ, ਅਰ ਆਪ ਨੂੰ ਉਪਕਾਰ ਦੀ ਮਾਯਾ ਫੁਰ ਪਈ ਹੈ ਤੇ ਆਪ ਮਾਤ ਲੋਕ ਵਿੱਚ ਰਾਜਾ ਬਣਨਾ ਚਿਤਵ ਰਹੇ ਹੋ। ਅਸੀ ਆਪਦਾ ਸਤਕਾਰ ਕਰਦੇ ਹਾਂ,ਪਰ ਜੇ ਇਹ ਸੱਚ ਹੈ ਤਾਂ ਆਪ ਆਪਣੇ ਆਪ ਨੂੰ ਇਸ ਮਾਯਾ ਤੋਂ ਬਚਾ ਲਓ, ਮਾਯਾ ਬੜੀ

*ਐਲਫਿਨਸਟੋਨ ਸਫਾ ੪੯੪

ਜ਼ਬਰਦਸਤ ਹੈ, ਜੋ ਸਾਨੂੰ ਏਥੇ ਮਹਾਂ ਕਠਨ ਬਨਾਂ ਤੇ ਏਕਾਂਤ ਪਰਬਤਾਂ ਵਿੱਚ ਵੀ ਨਹੀਂ ਛੋੜਦੀ।"

ਬਖਸ਼ੇ ਤਪੱਸਵੀ ਜੀ ਬੋਲੇ—ਹੇ ਜੋਗਨਾਥ ਜੀਉ! ਮੈਂ ਪਰਮ ਬ੍ਰਹਮ ਪੂਰਨ ਬ੍ਰਹਮ ਦਾ ਮਿਲਾਪ ਪਾਯਾ ਹੈ, ਪਰ ਉਥੇ ਜਾਕੇ ਮੈਂ ਡਿੱਠਾ ਕਿ ਉਹ ਪੱਥਰ ਵਾਂਙੂ ਜੜ੍ਹ ਨਹੀਂ ਹੈ, ਨਾਂ ਤਾਂ ਉਹ ਕਾਜ਼ੀਆਂ, ਮੁੱਲਾਂ, ਪੁਜਾਰੀਆਂ, ਪਾਂਧਿਆਂ ਦਾ 'ਭੈ, ਭਰਮ, ਵੈਰ' ਵਾਲਾ ਰੱਬ ਹੈ। ਨਾਂ ਓਹ ਗਜਾਨਕਾਂ ਦਾ ਇਕ ਅਹਿਲ 'ਹੋਂਦ' ਮਾਤ੍ਰ ਹੈ, ਉਹ ਤੇ ਅਨੰਤ ਹੈ, ਪਰ ਉਸਦੀ ਅਪਣੀ ਦੇਸਕਾਲ ਰਹਤ ਯਥਾਰਥਤਾ ਵਿੱਚ ਉਸੇ ਰੰਗ ਦਾ ਕੁਛ ਹੈ ਜਿਸ ਨੂੰ ਮੈਂ 'ਹੁਕਮ' ਕਹ ਸਕਦਾ ਹਾਂ, ਉਹ ਤਾਂ ਮਹਾਂ ਸ਼ਕਤੀ ਹੈ, ਸਮਰੱਥ ਹੈ, ਕ੍ਰਿਪਾ ਹੈ ਅਰ ਫੇਰ ਅਲੇਪਤਾ ਹੈ, ਮੈਨੂੰ ਉਸ ਹੁਕਮ ਵਿੱਚ ਇਹ ਆਗਜਾ ਹੋਈ ਹੈ, ਜਿਸ ਅੱਗੇ ਮੈਂ ਅਦਬ, ਸਤਕਾਰ, ਪਜਾਰ ਤੇ ਆਗਜਾਕਾਰੀ ਵਾਲੀ ਨਾਂਹ ਨੁੱਕਰ ਭੀ ਕੀਤੀ ਹੈ, ਮੇਰਾ ਚਿਤ ਉਸ ਅਨੰਤ ਦੇ ਰਸ ਨੂੰ ਛੱਡਣ ਦਾ ਬੀ ਨਹੀਂ ਹੈ, ਪਰ ਉਸ ਜ਼ਬਰਦਸਤ ਹੁਕਮ ਅੱਗੇ ਗਰਦਨ ਝੁਕਾਣੀ ਹੀ ਧਰਮ ਹੈ। ਧਰਤੀ ਤੋਂ ਪਾਣੀ ਬੜੇ ਜੱਫਰ ਜਾਲ ਸਫਰ ਕਰ ਕਰ ਕੇ ਸਮੁੰਦ੍ਰ ਵਿੱਚ ਪੁੱਜਾ, ਅਗੋਂ ਜੇ ਸਮੁੰਦ੍ਰ ਹੁਕਮ ਦਵੇ ਕਿ ਅਕਾਸ਼ਾਂ ਨੂੰ ਹਵਾੜ ਬਣਕੇ ਚੜ੍ਹ ਜਾਓ ਤੇ ਧਰਤੀ ਪਰ ਵੱਸੋ ਤੇ ਠੰਢ ਪਾਓ ਤਾਂ ਪਾਣੀ ਕੀ ਕਰੇ? ਹੁਕਮ ਅੱਗੇ ਸੱਤ ਬਚਨ!

'ਸੰਨਜਾਸ ਹਾਲ ਤਪੀ ਜੀ' ਬੋਲੇ:—ਹੇ "ਬਖਸ਼ੇ ਤਪਸ੍ਵੀ ਰਾਜ! ਆਪ ਦਾ ਵਾਕ ਸਤ ਮੰਨਣ ਯੋਗ ਹੈ, ਪਰ ਉਸ ਅਬਨਾਸ਼ ਨਿਰਵਿਕਾਰ ਵਿਚ ਇੱਛਾ ਨਹੀਂ ਹੋ ਸਕਦੀ, ਓਹ ਸਰਬ ਵਾਸ਼ਨਾ ਦਾ ਖਜੈਪਦ ਹੈ, ਇਹ ਆਪਨੂੰ ਮਾਯਾ ਨੇ ਦਪਲਾ ਦਿਤਾ ਹੋਣਾ ਹੈ।"

ਬਖਸ਼ੇ ਤਪੀ ਜੀ—ਮੈਂ ਕੀ ਆਖਾਂ? ਮੈਂ ਡਿਠਾ, ਤੁਸਾਂ ਅਜੇ ਡਿਠਾ ਨਹੀਂ। ਜੋ 'ਵਾਸ਼ਨਾ' ਆਪ ਕੈਂਹਦੇ ਹੋ ਠੀਕ, ਵਾਸ਼ਨਾ ਮਨ ਤੋਂ ਉਪਜਦੀਆਂ ਹਨ, ਪਰ 'ਅਨੰਤ' ਦਾ ਸਰੀਰ ਤੇ ਮਨ ਨਹੀਂ ਹੈ, ਉਥੇ ਅਨੰਤ ਵਿਚ ਜੋ ਹੋਂਦ ਹੈ ਉਹ ਸਰੀਰ ਧਾਰੀਆਂ ਦੀ ਵਾਸ਼ਨਾ ਦੇ ਤੁਲ ਨਹੀਂ ਹੈ ਜੋ ਵਿਕਾਰ ਰੂਪ ਹਨ, ਨਿਰਵਿਕਾਰ ਦੀ ਚੇਤਨਤਾ ਦੇ ਕ੍ਰਿਸ਼ਮੇਂ ਸਭ ਅਨੰਤ ਤੇ ਨਿਰਵਿਕਾਰ ਹਨ।

ਅਲ੍ਹਯਾਰ ਤਪੀ—ਉਸ ਹੁਕਮ ਦੀ ਕੁਝ ਵਿਆਖਜਾ ਕਰੋ?

ਬਖਸ਼ੇ ਤਪਸ੍ਵੀ ਜੀ—ਜੀਕਰ ਬ੍ਰਹਮ ਰੱਬ ਅੱਲਾ, ਪਰਮੇਸ਼੍ਵਰ ਵਰਣਨ ਨਹੀਂ ਹੋ ਸਕਦਾ ਓਸੇ ਤਰਾਂ ਓਸਦਾ ਹੁਕਮ ਵਰਣਨ ਨਹੀਂ ਹੋ ਸਕਦਾ*।

ਬੋਧ ਮੁਨੀ ਜੀ—ਭੁਲੇਂਵਾਂ ਹੈ, ਜਦ ਨਿਰਵਾਣ ਹੋ ਗਿਆ ਉਥੇ ਕੋਈ ਫੁਰਨਾ ਮਾਤਰ ਨਹੀਂ, ਤਦ ਹੁਕਮ ਕੀ?

ਬਖਸ਼ੇ ਤਪੀ ਜੀ—ਜਿਸਨੂੰ ਤੁਸੀ 'ਹੁਕਮ' ਆਖਦੇ ਹੋ ਜੋ ਦੇਸ ਕਾਲ ਹਦ ਵਾਲੇ ਮਨਾਂ ਵਿੱਚ ਉਪਜਦਾ ਹੈ, ਉਹ ਹੁਕਮ ਉਥੇ ਨਹੀਂ ਹੈ, ਠੀਕ ਹੈ; ਪ੍ਰੰਤੂ ਜੋ ਹੁਕਮ ਉਥੇ ਹੈ ਉਹ ਐਉਂ ਹੈ ਜਿਕੂੰ ਸਮੁੰਦਰ ਵਿਚ ਦਰਯਾ ਵਗਦੇ ਹੋਣ ਤੇ ਓਹ ਸਮੁੰਦਰ ਰੂਪ ਹੀ ਹੋਣ ਤਾਂ ਧਰਤੀ ਵਾਲੇ ਲਈ ਤਾਂ ਅਚੰਭਾ ਹੀ ਹੋਵੇ।

ਸੋਨ ਮੁਨੀ ਜੀ—ਜਦ ਹੈ ਹੀ ਕੁਛ ਨਹੀਂ ਤਾਂ ਫਿਰ ਕੀ?

ਬਖਸ਼ੇ ਤਪਸ੍ਵੀ ਜੀ—ਜੇ ਹੈ ਹੀ ਕੁਛ ਨਹੀਂ ਤਾਂ ਤੁਸੀ ਅਪਨੇ ਖਜਾਲ ਵਿਚ 'ਹੈ ਨਹੀਂ' ਦਾ ਖਿਆਲ ਵਸਾਕੇ ਸਦੀਆਂ

*ਹੁਕਮ ਨ ਕਹਿਆ ਜਾਈ। [ਜਪੁਜੀ

ਲਾ ਚੁਕੇ ਹੋ ਤੇ ਦੱਸੋ ਤੁਸੀ 'ਹੈ ਨਹੀਂ' ਹੋ ਗਏ ਹੋ ? ਤੁਸੀ 'ਹੋ' । 'ਹੈ' ਨਾ ਦੂਰ ਹੋਣ ਵਾਲਾ ਮਾਮਲਾ ਹੈ ਅਰ 'ਹੈ' ਜ਼ਰੂਰ 'ਹੈ'। ਇਸ 'ਹੈ' ਦੀ ਅਨੰਤਤਾਈ ਚਿੰਤਨ ਹੈ ਤੇ ਆਪਣੇ ਕਿਸੇ ਰੰਗ ਵਿਚ ਹੈ,ਜੋ ਮਨ ਬੁੱਧ ਤੋਂ ਪਰੇ ਹੈ। ਬਈ ਸੱਜਨ ਜਨੋਂ,ਇਕ ਗਲ ਵਿਚਾਰ ਲਵੋ ! ਇਹ ਜੋ ਮੈਂ ਹੁਕਮ ਦੀ ਗਲ ਦੱਸੀ ਹੈ, ਮੇਰੇ ਲਈ ਤਾਂ ਪੱਕ ਯਕੀਨੀ ਗੱਲ ਹੈ, ਕਿਸੇ ਸੰਸੇ ਭਰਮ ਦੀ ਓਸ ਵਿਚ ਥਾਂ ਨਹੀਂ, ਮੈਂ ਅੱਖੀਂ ਡਿੱਠਾ ਤੇ ਹੱਡ ਵਰਤਿਆ ਕਹ ਰਿਹਾ ਹਾਂ;ਪ੍ਰੰਤੂਜੇਕਰ ਤੁਸਾਂ ਨੂੰ ਸੰਸੇ ਹਨ, ਤਾਂ ਇਕ ਗਲ ਦੀ ਵਿਚਾਰ ਕਰ ਲਵੋ, ਮੈਨੂੰ ਕਿਸੇਪ੍ਰਕਾਰਦੀ ਤ੍ਰਿਸ਼ਨਾ ਨਹੀਂ ਫੁਰੀ, ਕੋਈ ਉਦਕਰਖਣ ਸ਼ਕਤੀ ਮੇਰੇ ਅੰਦ੍ਰਲੇ ਦੀ ਉਤਪੰਨ ਨਹੀਂ ਹੋਈ, ਚਿਤ ਬਿਲਕੁਲ ਨਾਵਿਰਤੀ ਵਿੱਚ ਹੈ, ਤਯਾਗ ਵਿਚ ਹੈ,ਆਪਨੇ ਅਨੰਤ ਜੀ ਦੇ ਇਕੋ ਰਸ ਵਿਚ ਲੀਨ ਹੈ। ਦੂਜੀਗੱਲ ਮੇਰਾ ਕੰਮ ਯਾ ਮੇਰੇ ਜਾਣੇ ਦਾ ਉਥੇ ਕੀ ਫਲ ਹੈ ? ਇਹ ਸੁਣ ਲਵੋ, ਮੈਂ ਉਥੇ ਜਾਕੇ ਕੋਈ ਮਾਲਕੀ ਰਾਜ ਵਡਿਆਈ ਆਪਣੇ ਲਈ ਪੈਦਾ ਨਹੀਂ ਕਰਨੀ, ਮੈਂ ਇਕ ਨਮੂਨੇ ਦਾ ਆਦਮੀ ਜਾਂ ਆਦਮੀ ਦਾ ਨਮੂਨਾ ਪੈਦਾ ਕਰਨਾ ਹੈ, ਜਿਸਤੋਂ 'ਇਨਸਾਨ' ਜਗਤ ਵਿਚ ਸੁਖੀ ਹੋਵੇ, ਤੀਜੇ ਮੈਨੂੰ ਇਹ ਵੀ ਦਿਸ ਰਿਹਾ ਹੈ ਕਿ ਸ੍ਰੀਰਕ ਨੁਕਤੇ ਤੋਂ ਖੇਦ ਹੀ ਖੇਦ ਮੇਰੇ ਉਦਾਲੇ ਆਉਣੇ ਹਨ, ਜਿਸ ਕਾਰਜ ਵਿਚ ਪਹਿਲਾਂ ਦੁੱਖ ਹੀ ਦੁੱਖ ਦਿਸ ਪੈਣ, ਉਨ੍ਹਾਂ ਵਲ ਤ੍ਰਿਸ਼ਨਾ ਦੀ ਕਦੇ ਰੁਚੀ ਨਹੀਂ ਹੋ ਸਕਦੀ।

ਬ੍ਰਹਮ ਰਿਖੀ ਜੀ--ਹੇ ਪਰਮ ਪੂਜਜੀਉ! ਮੈਂ ਅਕਸਰ ਵੇਰ ਬੇਨਤੀ ਕੀਤੀ ਹੈ ਤ੍ਰਿੰਨ ਕਾਲ ਜਗਤ ਹੋਇਆ ਹੀ ਨਹੀਂ, ਇਸ ਫੁਰਨੇ ਮਾਤ੍ਰ ਦੀ ਉਪਾਧੀ ਨੂੰ ਮਾਰੋ ਤੇਰਸ ਲਓ, ਕਾਹਦਾ ਜਗਤ ਨੂੰ ਦੁੱਖ, ਕਾਹਦਾ ਸੁਖ, ਕੌਣ ਜ਼ਾਲਮ, ਕੌਣ ਕਾਇਰ, ਕੌਣ ਬੀਰ,ਮਨੋ ਕਲਪਨਾ ਹੈ। ਇਹ ਕਲਪਨਾ ਹੀ ਦੁਖ ਰੂਪ ਹਨ, ਬੰਧਨ ਰੂਪ ਹਨ,ਇਹ ਫੁਰਨਾ ਹੀ ਬਯਾਧੀ ਰੂਪ ਹੈ, ਛਡੋ, ਕੋਈ ਹੁਕਮ ਨਹੀਂ, ਕਾਸਨੂੰ ਇਸ ਪਰਮ ਬੀਤ ਰਾਗ ਦਸ਼ਾ ਨੂੰ ਛੱਡਕੇ ਮੁੜ ਜਗਤ ਜਾਲ ਵਿਚ ਪੈਰ ਧਰਦੇ ਹੋ ?

ਬਖਸ਼ੇ ਤਪੀ ਜੀ--ਵਿਚਾਰ ਕਰ ਲਓ, ਮੇਰਾ ਤੁਹਾਡਾ ਫੁਰਨਾਂ ਤਾਂ ਫੁਰਨਾਂ ਹੋ ਸਕਦਾ ਹੈ, ਪਰ 'ਹੁਕਮ' ਫੁਰਨਾਂ ਨਹੀਂਹੈ, ਇਹ ਤਾਂ ਹੁਕਮੀ ਵਾਂਗੂ ਅਗੰਮ ਹੈ,ਅਗੰਮ ਪਰ ਦਲੀਲ ਕੀ ? 'ਦਲੀਲ-ਸੋਚ-ਵਿਚਾਰ' ਸਾਰੀ ਮਨਾਂ ਦੀ ਹੈ, ਮਨ ਦੇਸ਼ ਕਾਲ ਵਿਚ ਹੈ, ਮਨ ਹੱਦਬੰਦੀ ਵਿਚ ਹੈ, ਮਨ ਅੰਤ ਵਿਚ ਹੈ, ਇਸਦੀ ਪਰਖ ਤੇ ਕਸਵੱਟੀ ਅੰਤ ਵਾਲੇ ਮਾਮਲਿਆਂ ਦੀਕਿਸੇ ਹਦ ਤਕ ਟੋਹ ਮਾਤ੍ਰ ਹੋ ਸਕਦੀਹੈ,'ਅਨੰਤ' ਪਰ ਇਹ ਹਾਵੀ ਨਹੀਂਹੈ।ਮੈਂ ਚਾਹੁੰਦਾ ਹਾਂ ਕਿਸੇ ਤਰਾਂ ਆਪਨੇ ਅਨੰਤ ਵਿਚ ਪ੍ਰਾਪਤ ਹੋਈ ਸਾਖਯਾਤਕਾਰ ਨੂੰ ਆਪਦੇ ਸਾਹਮਣੇ ਆਖਾਂ, ਪਰ ਆਖ ਨਹੀਂ ਸਕਦਾ, ਮੇਰੀ ਮਨੁੱਖੀ ਅਕਲ ਤੇ ਇਨਸਾਨੀ ਮਨ ਮੈਨੂੰ ਹੋੜ ਰਹੇ ਹਨ, ਕਿ ਨਾਂ ਜਾਹ, ਮੇਰਾ ਚਿਤ ਜਾਣ ਨੂੰ ਹੈ ਨਹੀਂ ਪਰ 'ਹੁਕਮ', ਮੈਂ ਕਿਵੇਂ ਕਹਾਂ, ਕਿਹਾ ਨਹੀਂ ਜਾਂਦਾ, ਅਮਿਟ-ਅਮੁੜ-ਹੈ, ਤੇ ਸੱਚ ਹੈ।

ਸਾਰੇ ਬੋਲੇ:-ਚੰਗਾ, ਸਾਯਕਾਲ ਹੋ ਆਇਆ ਹੈ, ਹੁਣ ਪਧਾਰੀਏ, ਫਿਰ ਵੀਚਾਰ ਸਹੀ।

ਸਾਰੇ ਸੱਜਨ ਉੱਠੇ,ਨਮਸਕਾਰ ਕੀਤੀ, ਤੇ ਚਲੇ ਗਏ। ਸਾਰੇ ਆਪਨੂੰ ਆਪਣਾ ਸਿਰੋਮਣੀ ਮੰਨਦੇ ਹਨ, ਤੇ ਸਾਰੇ ਇਸ ਬਾਤ

ਦੇ ਕਾਇਲ ਹਨ ਕਿ ਅਸੀ ਤਾਂ ਤਪ ਕਰ ਰਹੇ ਹਾਂ ਕਿ ਸਾਨੂੰ ਬਖਸ਼ਸ਼ ਦਾ ਦਰ ਮਿਲੇ, ਪਰ ਇਹਨਾਂ ਨੂੰ ਪਹਿਲੇ ਬਖਸ਼ਸ਼ ਹੋਈ ਹੈ ਤੇ ਫੇਰ ਤਪ ਇਹਨਾਂ ਦੇ ਸਪੁਰਦ ਹੋਇਆ ਹੈ, ਅੱਜ ਸਾਰੇ ਹੈਰਾਨ ਹੋ ਗਏ ਹਨ ਕਿ ਹੁਣ ਇਹਨਾਂ ਨੂੰ ਫੇਰ ਬਖਸ਼ਸ਼ ਹੋਈ, ਸਾਖਯਾਤਕਾਰ ਹੋਇਆ, ਫੇਰ ਜਗਤ ਜਾਲ ਦੀ ਦੁਰਗਮ, ਮੁਸ਼ਕਲ, ਯਾਤ੍ਰਾ ਇਹਨਾਂ ਦੇ ਸਪੁਰਦ ਹੋਈ!

—o—

੩.

ਰੁਤ ਬਸੰਤ ਹੈ, ਪਰ ਜਿਥੇ ਬਰਫਾਂ ਹੀ ਬਰਫਾਂ ਪਈਆਂ ਹਨ, ਉਥੇ ਨਾ ਸਰ੍ਹੋਂ ਫੁਲਨੀ ਹੈ, ਨਾਂ ਤੋਰੀਆ, ਨਾਂ ਸ਼ਿਗੂਫਾ ਖਿੜਨਾ ਹੈ, ਨਾਂ ਕਣਕਾਂ ਨਿੱਸਰਨੀਆਂ ਹਨ, ਕੀ ਪਤਾ ਕਿ ਬਸੰਤ ਨੇ ਪੈਰ ਪਾਏ ਹਨ ਕਿ ਅਜੇ ਸਿਆਲਾ ਹੀ ਪਾਸੇ ਭੰਨੀ ਜਾ ਰਿਹਾ ਹੈ। ਹੁਣ ਬਰਫ ਨਹੀਂ ਪੈਂਦੀ, ਇਹ ਰੁਤ ਫਿਰੀ ਦੀ ਨਿਸ਼ਾਨੀ ਹੈ। ਜੇ ਪੰਘਾਰੇ ਪੈ ਗਏ, ਹੇਠ ਕਣਕਾਂ ਦੇ ਪੁੰਗਾਰੇ ਦਿੱਸ ਪੈਣਗੇ, ਕੋਈ ਸੇਊ ਆਦਿਕ ਬੂਟੇ ਸ਼ਗੂਫੇ ਵੀ ਛਡ ਦੇਣਗੇ ਪਰ ਏਹ ਬੀ ਨੀਵਿਆਂ ਪਹਾੜਾਂ ਤੇ; ਉਚੇ ਪਹਾੜਾਂ ਦੀ ਤਾਂ ਗਤੀ ਹੀ ਹੋਰ ਹੈ।

ਇਕ ਦਿਨ ਰਤਾ ਕੁ ਧੁੱਪ ਚਮਕੀ, ਸਰਦੀ ਘਟੀ, ਸਾਰੇ ਸੱਜਨ ਉਸ ਤਪੋ ਭੂਮੀ ਦੇ ਇਕੱਠੇ ਹੋਏ, ਫਿਰ ਗਲ ਬਾਤ ਛਿੜੀ, ਅਜ ਸਭ ਤੋਂ ਪਹਿਲਾਂ ਬੋਧ ਮੁਨੀ ਜੀ ਬੋਲੇ:–

ਹੇ ਸਰੋਮਣੀ ਜੀ! ਉਸ ਦਿਨ ਦੀ ਗੱਲ ਬਾਤ ਮਗਰੋਂ ਮੇਰਾ ਦਿਲ ਬਹੁਤ ਸੋਚ ਵਿਚਾਰ ਵਿਚ ਰਿਹਾ ਹੈ, ਇਕ ਰਾਤ ਸੁਪਨ ਨਹੀਂ, ਇਕ ਹੋਰ ਤਰਾਂ ਦਾ ਝਲਕਾ ਵੱਜਾ, ਮੈਨੂੰ 'ਬੁਧ' ਜੀ ਮਹਾਰਾਜ ਦੇ ਦਰਸ਼ਨ ਹੋਏ। ਆਖਣ ਲਗੇ "ਤੁਸੀ ਬਖਸ਼ੇ ਤਪੀ ਜੀ ਨੂੰ ਰੋਕ ਨਹੀਂ ਪਾਓ, ਉਹ ਕੁਝ ਬੜੇ ਉੱਚੇ ਅਸਲੇ ਦੇ ਲੋਕ ਹਨ, ਅਰ ਉਹਨਾਂ ਨੇ ਜਾਕੇ ਇਕ ਬੜਾ ਭਾਰੀ ਲੋੜੀਂਦਾ ਕੰਮ ਕਰਨਾ ਹੈ, ਐਸੇ ਕੰਮ ਤ੍ਰਿਸ਼ਨਾਂ ਵਾਸ਼ਨਾਂ ਫੁਰਨਿਆਂ ਦੇ ਕਾਰਜ ਨਹੀਂ ਹਨ, ਏਹ ਕਾਰਜ ਜਗਤ ਪ੍ਰਬੰਧ ਦੇ ਮਹਾਂ ਕਾਰਜ ਹਨ, ਜੋ ਜਗਤ ਦੇ ਕੇਂਦਰ ਤੋਂ, ਗਜਾਨ ਦੇ ਧੁਰੇ ਤੋਂ, ਬ੍ਰਹਮੰਡ ਦੇ ਪ੍ਰਯੋਜਨਾਂ ਲਈ ਹੋਂਦੇ ਹਨ, ਉਹਨਾਂ ਦਾ ਅੰਤ ਅਰ ਫਲ ਨਿਵਿਰਤੀ-ਮੂਲਕ ਹੀ ਹੈ"। ਫਿਰ ਆਖਣ ਲਗੇ "ਅਸੀ ਬੀ ਜਗਤ ਵਿਚ ਗਏ ਸਾਂ 'ਇਨਸਾਨੀਅਤ ਦਾ ਆਦਰਸ਼' ਅਸਾਂ ਕਾਇਮ ਕੀਤਾ, ਆਪ ਨਮੂਨਾ ਬਣੇ ਤੇ ਹੋਰ ਬਨਾਏ ਅਤੇ ਇਹ ਨਮੂਨਾ ਟੋਰ ਬੀ ਦਿਤਾ।

ਇਸ ਨਮੂਨੇ ਵਿਚ 'ਮਰਦਉਪਨੇ' ਦੀ ਅੰਸ ਘੱਟ ਹੋਣ ਕਰਕੇ ਸਹਜੇ ਸਹਜੇ ਕਮਜ਼ੋਰੀ ਤੇ ਗਿਰਾਉ 'ਇਨਸਾਨੀਅਤ' ਨਾਲ ਰਲ ਮਿਲ ਗਏ, ਬੱਸ ਫੇਰ ਰਸਮਾਂ ਰੀਤਾਂ ਦਿਖਾਵੇ ਆ ਗਏ, ਹਿੰਦ ਵਿਚੋਂ ਇਹ ਨਮੂਨਾ ਗਿਰ ਗਿਆ, ਹੋਰਨੀ ਥਾਂਈਂ ਕੋਮਲ ਹੁਨਰ ਅਰ ਉਥੋਂ ਦੇ ਪਹਲੇ ਮਰਦਊ ਆਦਰਸ਼ਾਂ ਨਾਲ ਰਲ ਮਿਲਕੇ ਸਾਡਾ ਮਤ ਹੁਣ ਤਕ ਥੋੜਾ ਬਹੁਤ ਚਲਦਾ ਰਿਹਾ ਹੈ। ਹੁਣ ਅਨੰਤ ਵਿਚੋਂ ਇਨ੍ਹਾਂ ਪ੍ਰਤੀ ਹੁਕਮ ਹੋ ਰਿਹਾ ਹੈ।

ਸੋ ਹੇ ਜੀਓ! ਆਪ ਜ਼ਰੂਰ ਜਾਓ। ਬੁੱਧ ਜੀ ਆਖਦੇ ਸਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਹੇਠਾਂ 'ਗੁਰੂ ਜੋਤ' ਜਗਤ ਵਿਚ ਜਾਕੇ ਆਦਰਸ਼ ਕਾਇਮ ਕਰ ਰਹੀ ਹੈ, ਤ੍ਰਿਸ਼ਨਾਂ ਤੋਂ ਰਹਤ ਮਰਦਊਪਨੇ ਵਿਚ ਰਹਕੇ ਇਨਸਾਨੀਅਤ ਦੇ ਨਮੂਨੇ ਦਾ ਮਰਕਦ ਬਣ ਰਿਹਾ ਹੈ ਤੇ ਵਧ ਫੈਲ ਰਿਹਾ

ਹੈ, ਪ੍ਰੰਤੂ ਜਰਵਾਣੇ ਲੋਕ ਇਸ ਨਮੂਨੇ ਨੂੰ ਨਿਰਮੂਲ ਕਰਨ ਲੱਗੇ ਹਨ ਅਤੇ ਉੱਧਰ ਉਨ੍ਹਾਂ ਜ਼ਾਲਮਾਂ ਦਾ ਨਮੂਨਾ ਧੱਕੇ ਦਾ ਹੈ, 'ਇਨਸਾਨੀਅਤ' ਤੋਂ ਖਾਲੀ ਹੈ, ਦੂਜੇ ਪਾਸੇ ਜੋ ਨਵਾਂ ਨਮੂਨਾ ਰੂਪਧਾਰੀ ਹੋਇਆ ਹੈ ਉਸਦੇ ਮਾਰੇ ਜਾਣ ਦਾ ਡਰ ਹੈ, ਉਸ ਵਿਚ 'ਨਿਰਭੈਤਾ' ਤਾਂ ਹੈ, ਕੁਝ ਪਾਣ ਮਰਦਊ ਦੀ ਹੋਰ ਚਾੜ੍ਹਨੀ ਹੈ। ਇਹ ਜਾਣਗੇ ਉਸ ਨਮੂਨੇ ਦੀ ਰਖਯਾ ਕਰਨਗੇ ਤੇ ਉਸ ਵਿਚੋਂ ਜੋ ਹੁਣ ਲੋੜ ਹੈ, ਵਧਵੇਂ ਮਰਦਊਪਨੇ ਦੀ, ਸ੍ਵੈ ਰੱਖਯਾ ਦੀ, ਸੋ ਵਧਾਉਣਗੇ।"

ਜੋਗ ਰਾਜ ਜੀ—ਸੱਚ ਕਿਹਾ ਜੇ ! ਮੈਨੂੰ ਬੀ ਸਮਾਧੀ ਵਿਚ ਪ੍ਰਕਾਸ਼ ਹੋਇਆ ਹੈ, ਪਹਲਾਂ ਗੋਰਖ ਜੀ ਦੇ ਦਰਸ਼ਨ ਹੋਏ । ਕਹਣ ਲਗੇ 'ਜੋਗ ਦਾ ਆਦਰਸ਼' ਲੋਪ ਹੋ ਗਿਆ ਹੈ, ਜੋ ਕੁਛ ਪਤੰਜਲ ਜੀ ਨੇ ਆਦਰਸ਼ ਬੱਧਾ ਹੈ, ਉਸ ਨਮੂਨੇ ਦਾ ਆਦਮੀ ਨਹੀਂ ਮਿਲਦਾ, ਪਤ੍ਰੇ ਲੈਕੇ ਵਿਚਾਰ ਕਰਨੀ ਬਸ ਇੰਨਾਂ ਕੁਛ ਬਾਕੀ ਹੈ । ਕੋਈ ਜੋਗ ਸਾਧਨਾ ਕਰੇ ਤਾਂ ਠੋਕਰਾਂ ਖਾਂਦਾ ਹੈ, ਕਿਉਂਕਿ ਜੋਗ ਦਾ ਉਹਨਾਂ ਨੂੰ ਨਮੂਨਾ ਨਹੀਂ ਮਿਲਦਾ। ਉਹ ਆਦਰਸ਼ ਜਿਸਦਾ ਨਮੂਨਾ ਨਾ ਮਿਲੇ ਆਪਨੇ ਸ਼ਾਸਤ੍ਰ ਦੇ ਪ੍ਰਯੋਜਨ ਸਮੇਤ ਲੋਪ ਸਮਝੋ । ਜਗਤ ਚਾਲ ਹੋਰਵੇਂ ਹੋ ਰਹੀ ਹੈ, ਇਸ ਲਈ ਕਿਸੇ ਭਾਰੇ 'ਨਮੂਨੇ' ਦੀ ਲੋੜ ਹੈ ਅਰ ਉਹ 'ਮਰਦ ਦਾ ਨਮੂਨਾ' 'ਪੁਰਖ ਵਿਸ਼ੇਸ਼ ਜੀ' ਦੀ ਮਰਜ਼ੀ ਹੈ ਕਿ ਬਖਸ਼ੇ ਤਪਸੱਵੀ ਜੀ ਜਾਕੇ ਬਚਾ ਲੈਣ ਜੋ ਗੁਰੂ ਨਾਨਕ ਨੇ 'ਕਾਇਮ ਕੀਤਾ ਹੈ। ਮੇਰੀ ਸੰਪ੍ਰਦਾ ਦੇ ਸਿੱਧ ਉਹਨਾਂ ਨਾਲ ਝਗੜੇ ਹਨ, ਪਰ ਉਹਨਾਂ ਵਿਚ ਜੋਗ ਨਹੀਂ ਸੀ। ਗੁਰੂ ਨਾਨਕ ਨੇ ਸਭ ਪਰ ਫਤਹ ਪਾਕੇ 'ਮਰਦ ਦਾ ਨਮੂਨਾ' ਕਾਇਮ ਕਰਕੇ ਦਿਖਾ ਦਿਤਾ ਹੈ ਅਰ ਅੱਠ ਮਹਾਂ ਪੁਰਖ ਇਹੋ ਕੰਮ ਕਰ ਚੁਕੇ ਹਨ, ਹੁਣ ਨਾਵੀਂ ਜੋਤ ਇਲਾਹੀ ਕੰਮ ਕਰ ਰਹੀ ਹੈ, ਹਰ ਜੋਤ ਨੇ ਅੱਡ ਹਾਲਤਾਂ ਤੇ ਮੁਸ਼ਕਲਾਂ ਵਿਚ ਉਸ ਨਮੂਨੇ ਦੀ ਕਾਇਮੀ ਮੁਮਕਿਨ (ਸੰਭਵ) ਕਰਕੇ ਦੱਸੀ ਹੈ। ਅਜ ਕਲ ਨਾਵੀਂ ਜੋਤ ਅੱਤ ਮੁਸ਼ਕਲਾਂ ਵਿਚ ਕੰਮ ਕਰ ਰਹੀ ਹੈ ਤੇ ਦਸਮੇ ਹੁਣ ਏਹ ਮਹਾਂਬਲੀ ਓਹੋ ਰੂਪ ਓਹੋ ਜੋਤ ਹੋਕੇ ਜਾਣਗੇ।"

ਫਿਰ ਮੈਂ ਪਤੰਜਲ ਤੇ ਕਪਲ ਮੁਨੀ ਦੇ ਦਰਸ਼ਨ ਪਾਏ, ਓਹ ਬੀ ਏਹੋ ਕੁਝ ਬੋਲੇ।

ਸਨਯਾਸ ਹਾਲ ਮੁਨੀ ਜੀ—ਅਸਚਰਜ ਹੈ ਸੱਜਨੋਂ ! ਮੈਨੂੰ ਬੀ ਦਰਸ਼ਨ ਹੋਏ ਅਰ ਉਹ ਦਰਸ਼ਨ ਸ੍ਰੀ ਕ੍ਰਿਸ਼ਨ ਦੇਵ ਜੀ ਦੇ ਸਨ। ਆਖਣ ਲੱਗੇ "ਤੁਸੀ ਅਪਨੇ ਕਲਯਾਨ ਅਰਥ ਤਪ ਕਰ ਰਹੇ ਹੋ, ਪਰੰਤੂ ਜਗਤ ਪ੍ਰਬੰਧ ਦੀ ਸੋਝੀ ਸੰਪੂਰਨ ਹੋ ਚੁਕੇ ਪਰਮ ਪਦ ਨੂੰ ਅਪੜੇ ਲੋਕਾਂ ਨੂੰ ਹੁੰਦੀ ਹੈ। ਅਪਨੇ ਅਪਨੇ ਵਕਤ ਜਗਤ ਵਿਚ ਉਪਰੋਂ ਮਾਂਹ ਪੁਰਖ ਜਾਕੇ ਕੰਮ ਕਰਦੇ ਹਨ। ਪਰ ਕੋਈ ਨਾ ਕੋਈ ਗੱਲ ਉਸ 'ਮਰਦ ਦੇ ਨਮੂਨੇ' ਵਿਚ ਕਸਰ ਦੀ ਪੈਕੇ ਗਿਰਾਉ ਕਰ ਦੇਂਦੀ ਹੈ। ਪ੍ਰਯੋਜਨ ਅਮਰੀ ਇਹ ਹੈ ਕਿ ਹਰ ਸ਼ੈ ਖਿੜੇ, ਅਪਨੇ ਕਮਾਲ ਨੂੰ ਅੱਪੜੇ।

ਇਨਸਾਨ ਇਸ ਵੇਲੇ ਜਗਤ ਵਿਚ ਅਪਨੇ ਕਮਾਲ ਤੇ ਨਹੀਂ ਹੈ, ਇੱਕ ਕੁਦਰਤੀ ਗੁਲਾਬ ਦਾ ਬੂਟਾ ਖੇੜੇ ਵਿਚ ਹੈ, ਇਹ ਉਸਦੇ ਕਮਾਲ ਦੀ ਦਸ਼ਾ ਹੈ। ਪਰ ਆਦਮੀ ਯਾ ਮਾਰ ਖਾ ਰਿਹਾ ਹੈ ਯਾ ਮਾਰ ਦੇ ਰਿਹਾ ਹੈ, ਅਗੰਮ ਖੇੜੇ ਵਿਚ ਲਹ ਲਹਾਉਂਦਾ ਅਪਨੇ ਇਨਸਾਨੀ ਕਮਾਲ ਵਿਚ ਝੂਮਦਾ ਇਨਸਾਨ ਨਹੀਂ ਦਿਸਦਾ। ਅਸਾਂ ਇਸ ਕਰਕੇ ਗੀਤਾ ਵਿਚ ਸਾਂਖ ਯੋਗ ਵੇਦਾਂਤ ਦੇ ਝੇੜੇ ਮੇਟ ਕੇ ਇੱਕ ਨੁਕਤੇ ਤੇ ਯੋਗੀ ਦਾ ਆਦਰਸ਼ ਕਾਇਮ ਕੀਤਾ ਸੀ,

ਅਰਜਨ ਨੂੰ ਨਮੂਨਾ ਬਨਾਯਾ, ਉਸਨੇ ਸਭ ਕੁਛ ਸਮਝਿਆ। ਪਰ 'ਮਰਦਊ ਪਨੇ'ਦੇ ਆਦਰਸ਼ਕ ਹਿੱਸੇ ਤੇ ਆਕੇ ਉਹ ਫਿਰ ਉਦਾਸੀ ਵਿਚ ਪੈ ਜਾਵੇ। 'ਤ੍ਰਿਸ਼ਨਾਂ ਰਹਤ ਮਰਦਊ ਤੇ 'ਇਨਸਾਨੀਅਤ' ਦੇ ਆਦਰਸ਼ ਉੱਤੇ ਹੁਲਾਰਾ ਨਾਖਾਵੇ।ਅਖੀਰ ਅਸਾਂ ਖਤ੍ਰੀ ਧਰਮ ਦਾ ਉਛਾਲਾ ਦਿਤਾ ਤਾਂ ਚਮਕ ਉਠਿਆ, ਪਰ ਇਸ ਖਤ੍ਰੀ ਧਰਮ ਦੇ ਸੰਕਲਪ ਵਿਚ ਹਉਂ ਦੀ ਕਸਰ ਸੀ। ਇਸ ਨਾਲ ਉਸਦਾ ਗਿਰਾਉ ਜਿਸਨੂੰ ਉਹ ਧਰਮ ਸਮਝ ਰਿਹਾ ਸੀ ਹਟ ਗਿਆ, ਪਰ ਹਉਂ ਦੀ ਅੰਸ਼ ਹਉਂ ਹੀ ਹੈ। ਹਉਂ ਨਾ ਹੋਵੇ ਫੇਰ ਮਰਦਊ ਹੋਵੇ; ਮਰਦਊ ਹੋਵੇ ਫੇਰ ਇਨਸਾਨੀਯਤ ਹੋਵੇ ਇਹ ਕਮਾਲ ਕਮਾਲ ਹੈ ਤੇ ਇਸਦਾ ਨਮੂਨਾ ਅਸਲੀ ਜੀਵਨ ਦਾ ਨਮੂਨਾ 'ਚੜ੍ਹਦੀ ਕਲਾਂ ਦਾ ਆਦਰਸ਼'।ਇਹ ਬਖਸ਼ੇ ਤਪਸ੍ਵੀਜੀ ਕਾਇਮ ਕਰਨ ਚੱਲੇ ਹਨ, ਇਨ੍ਹਾਂ ਨੂੰ ਰੋਕੋ ਨਹੀਂ ਇਹ ਮਹਾਨ ਮਾਯਾ ਰਹਤ,ਹਉਂ ਅਤੀਤ, ਤ੍ਰਿਸ਼ਨਾਂ ਰਹਤ ਕਾਰਜ ਪਰ ਜਾ ਰਹੇ ਹਨ, ਸਾਥੋਂ ਰਹੀ ਥੁੜ ਪੂਰਨਗੇ।"

ਅਲ੍ਹਯਾਰ ਤਪੀ ਜੀ ਜੋ ਥੋੜੇ ਚਿਰ ਤੋਂ ਆਏ ਵੱਖਰੇ ਇਕ ਟਿਕਾਣੇ ਤਪ ਕਰ ਰਹੇ ਸਨ, ਆ ਗਏ ਤੇ ਬੋਲੇ:— ਸੱਜਨੋ ! ਮੇਰੀ ਬੀ ਇਕ ਬੇਨਤੀ ਹੈ, ਰਾਤ ਮੈਨੂੰ ਅਰਸ਼ ਤੋਂ ਇਕ 'ਰੋਇਆ' ਉਤ੍ਰਿਆ ਹੈ, ਮੈਂ ਮੁਹੰਮਦ ਸਾਹਿਬ ਨੂੰ ਡਿਠਾ, ਆਪ ਆਖਣ ਲਗੇ "ਤੁਸੀ ਸਾਰੇ ਅੱਲਾ ਦੀਆਂ ਹਿਕਮਤਾਂ ਵਿਚ ਦਖਲ ਦੇ ਰਹੇ ਹੋ। 'ਬਖਸ਼ੇ ਤਪਸ੍ਵੀ ਜੀ' ਤੁਸਾਂ ਵਾਂਗ ਇਨਸਾਨ ਤਪਸਵੀ ਨਹੀਂ ਹਨ। ਉਹ ਕਾਇਨਾਤ ਵਿਚ ਸਭਤੋਂ ਉਚੇ ਦਰਜੇ ਉਤੇ ਹਨ, ਉਨ੍ਹਾਂ ਦਾ ਤਪ ਕਰਨਾ ਕੋਈ ਰਮਜ਼ਇਲਾਹੀ ਹੈ, ਹੁਣ ਜੋ ਉਨ੍ਹਾਂ ਨੂੰ 'ਹੁਕਮ' ਹੋਇਆ ਹੈ, ਉਹ ਤ੍ਰਿਸ਼ਨਾਂ ਨਹੀਂ, ਉਹ ਹੁਕਮ ਅਜ਼ਲ ਦਾ ਰਾਜ਼ ਅਜ਼ਲ ਦਾ ਹੈ, ਉਨ੍ਹਾਂ ਨੇ ਜਾਕੇ ਕੰਮ ਕਰਨਾ ਹੈ। ਅਸਾਂ ਨੇ ਮਜ਼੍ਹਬ ਵਿਚ ਵੰਹਮ ਵੇਖਕੇ, ਪੱਥਰਾਂ ਵਿਚ ਲੋਕਾਂ ਦਾ ਝੁਕਾਉ ਦੇਖਕੇ ਮਰਦਊ ਸਿਖਾਯਾ, ਉਹ ਪਾਣ ਵੱਧ ਚੜ੍ਹ ਗਈ, ਮਰਦਊ ਵਿਚ ਇਨਸਾਨੀਅਤ ਘਟਗਈ, ਮਹਮੂਦ ਤੇ ਤੈਮੂਰ ਵਰਗੇ ਸੱਫ਼ਾਕ ਪੈਦਾ ਹੋ ਗਏ, ਜੋ ਆਦਰਸ਼ ਤੋਂ ਇਤਨੇ ਹੀ ਦੂਰ ਸਨ ਜਿਤਨੇ ਕਿ ਕਾਇਰ ਦੂਰ ਹਨ। ਭੈ ਨਾ ਖਾਣਾ ਨਾ ਦੇਣਾ ਇਹੀ ਕਮਾਲ ਹੈ, ਜਗਤ ਵਿਚ ਗੁਰੂ ਨਾਨਕ ਦੇਵ ਜੀ ਨੇ ਇਹ ਭੈ ਨਾਂ ਦੇਣ ਤੇ ਭੈ ਨਾ ਖਾਣ ਦਾ ਆਦਰਸ਼ ਬੰਨ੍ਹ ਦਿਤਾ ਹੈ, ਆਪ ਉਨ੍ਹਾਂ ਨੇ ਬਾਬਰ ਜੈਸੇ ਜਾਬਰ ਦਾ ਭੈ ਨਹੀਂ ਖਾਧਾ, ਅਰਬ ਈਰਾਨ, ਰੂਮ ਵਿਚ ਜਾਕੇ ਉਲਮਾਵਾਂ ਤੇ ਜ਼ੋਰਦਾਰ ਫਕੀਰਾਂ ਨਾਲ ਨਿਰਭੈ ਬਹਿਸ ਕਰਕੇ ਫਤਹ ਪਾਈ ਹੈ, ਤੇ ਅਗੋਂ ਪਯਾਰ ਨਾਲ ਰਸਤੇ ਲਾਯਾ ਹੈ, ਭੈ ਨਹੀਂ ਦਿਤਾ, ਹੁਣ ਅਫਸੋਸ ਹੈ ਕਿ ਉਸ ਖ਼ੂਬਸੂਰਤ ਨਮੂਨੇ ਦੇ ਆਦਮੀਆਂ ਨੂੰ ਔਰੰਗਜ਼ੇਬ ਤਬਾਹ ਕਰਨਾ ਚਾਹੁੰਦਾ ਹੈ, ਜੋ ਆਦਰਸ਼ ਉਸਦੇ ਤੰਗ ਦਿਲ ਤੋਂ ਸ੍ਰਿਸ਼ਟੀ ਪਰ ਪੈ ਰਿਹਾ ਹੈ ਓਹ ਗਿਰਾਉ ਦਾ ਹੈ, ਸਾਡੇ ਬੀ ਉਹ ਪਸੰਦ ਨਹੀਂ। ਇਸ ਲਈ ਜ਼ਰੂਰੀ ਹੈ ਕਿ ਤ੍ਰਿਸ਼ਨਾਂ ਰਹਿਤ ਮਰਦਊ ਤੇ ਇਨਸਾਨੀਅਤ ਦਾ ਨਮੂਨਾ ਜਗਤ ਵਿਚ ਟੁਰੇ। ਸੋ ਉਸ ਕੰਮ ਪੁਰ ਦਾਤਾ ਜੀ ਜਾ ਰਹੇ ਹਨ, ਅੱਲਾ ਦੇ ਹੁਕਮ ਵਿਚ ਜਾ ਰਹੇ ਹਨ, ਉਨ੍ਹਾਂ ਨੂੰ ਰੋਕ ਨਾ ਪਾਓ।"

ਫਿਰ ਮੈਂ ਇੱਕ ਹੋਰ ਪਯੰਬਰ ਵੇਖੇ, ਉਹ ਉਹ ਸਨ ਜੋ ਸੂਲੀ ਚੜ੍ਹੇ ਸਨ,

ਆਖਣ ਲਗੇ "ਮੈਂ ਦੁਨੀਆਂ ਵਿਚ ਇਨਸਾਨੀਅਤ ਸਿਖਾਈ, ਤੇ ਕਾਇਮ ਕੀਤੀ ਤੇ ਮੱਤ ਦਿੱਤੀ ਕਿ ਤਲਵਾਰ ਨਾ ਚਲਾਓ, ਜੋ ਤਲਵਾਰ ਦਾ ਵਾਰ ਕਰੇਗਾ ਸੋ ਤਲਵਾਰ ਨਾਲ ਮਾਰਿਆ ਜਾਏਗਾ, ਪਰ ਜਦ ਮੇਰੇ ਉਤੇ ਹੀ ਆ ਬਣੀ ਤਾਂ ਮੈਂ ਹੀ ਆਖਿਆ ਕਿ ਤਲਵਾਰ ਖਰੀਦ ਲਿਆਓ। ਇਹ ਕਸਰ ਹੈ ਜੋ ਮਰਦਊ ਤੋਂ ਖਾਲੀ ਇਨਸਾਨੀਅਤ ਵਿੱਚ ਰਹ ਜਾਂਦੀ ਹੈ। ਮਰਦਊ ਬਿਨਾਂ ਆਦਰਸ਼ ਸਿਰੇ ਨਹੀਂ ਚੜ੍ਹਦਾ, ਪਰ ਉਹ ਤ੍ਰਿਸ਼ਨਾਂ ਰਹਿਤ ਲੋੜੀਏ, ਨਹੀਂ ਤਾਂ ਮਰਦਊ ਜ਼ੁਲਮ ਵਿਚ ਬਦਲ ਜਾਂਦਾ ਹੈ। ਸ਼ੇਰ ਜੇ ਕਿਸੇ ਵਿਧਵਾ ਦੇ ਬੱਚੇ ਨੂੰ ਪਾੜ ਖਾਣ ਲਗਾ ਹੈ ਤੁਸੀ ਦਇਆ ਕਰਕੇ ਸ਼ੇਰ ਨੂੰ ਤਲਵਾਰ ਨਾਲ ਪਾਰ ਕਰਦੇ ਹੋ, ਤੇ ਬੱਚੇ ਦੀ ਜਾਨ ਬਚਾ ਦੇਂਦੇ ਹੋ ਤਾਂ ਇਹ ਮਰਦਊ ਤ੍ਰਿਸ਼ਨਾਂ ਰਹਿਤ ਮਰਦਊ ਹੈ,ਜੇ ਇਹ ਨਾ ਹੁੰਦਾ ਤਾਂ ਤੁਸੀ ਕਾਇਰ ਤੇ ਗਿਰੇ ਹੋਏ ਇਨਸਾਨ ਹੁੰਦੇ।

ਫਿਰ ਆਪ ਮੈਨੂੰ ਆਖਣ ਲੱਗੇ ਕਿ ਇਨ੍ਹਾਂ ਬਖਸ਼ੇ ਤਪੱਸ੍ਰੀ ਜੀ ਨੂੰ ਨਾਂ ਰੋਕੋ, ਜਾਣ ਦਿਓ, ਇਹ ਰੱਬੀ ਹੁਕਮ ਹੈ। ਏ ਹੁਕਮ ਦੇ ਸਭ ਤੋਂ ਵੱਡੇ ਬਜਾ ਲਿਆ-ਵਣ ਵਾਲੇ ਹਨ। ਏਹ ਹੁਕਮ ਵਿਚ ਜਾ ਰਹੇ ਹਨ।"

ਸੋਨ ਮੁਨੀ ਜੀ—ਬਈ ਖੜ੍ਹਾ ਨਾ ਹੋਣਾ, ਮੈਨੂੰ ਅਪਨੇ ਦੇਵ ਪੁਰ ਤਾਂ ਭਰੋਸਾ ਹੈ ਪਰ ਮੇਰਾ ਵਹਮ ਅੰਤ ਸੂੰਨ ਹੈ। ਮੈਨੂੰ ਅੱਜ ਅਪਨੇ ਅਵਧੂਤ ਮੁਨੀ ਜੀ ਦੇ ਦਰਸ਼ਨ ਹੋਏ,ਮੈਂ ਕਿਹਾ"ਸਾਡੇ ਬਖਸ਼ੇ ਤਪਸ੍ਰੀ ਜੀ ਨੂੰ ਕੀ ਹੋ ਗਿਆ ਹੈ ?"ਉਹ ਬੋਲੇ"ਜੋ ਹੋਇਆ ਚੰਗਾ ਹੋਇਆ ਹੈ, ਨਿਰੀ ਦਇਆ ਤੇ ਨਿਰੀ ਅਹਿੰਸਾ ਦੀ ਸੋਚ ਇਕ ਧੁਰੇ ਦੀ ਪੱਕੀ ਬਾਤ ਤਾਂ ਹੈ, ਪਰ ਇਸ ਨਾਲ ਆਦਮੀ ਹੋਰ ਹੀ ਤਰਾਂ ਦੇ ਹੋ ਗਏ ਹਨ। ਆਦਮੀ ਵਿਚ ਇਹ ਭਾਰਾਨੁਕਸ ਹੈ ਕਿ ਜਿਸ ਪਾਸੇ ਦੋ ਮਤ ਦਿਓ ਬਸ ਇਕੋ ਪਾਸੇ ਸਾਰਾ ਝੁਕ ਜਾਂਦਾ ਹੈ। ਸਭ ਪਾਸੇ ਤੋਂ ਇਕੋ ਜੇਹਾ ਨਹੀਂ ਉਠਦਾ। ਸੋ ਜੋ 'ਆਦਰਸ਼' ਜਗਤ ਵਿਚ ਹੁਣ ਸੁਖਦਾਈ ਹੈ ਉਹ ਇਹੋ ਹੈ, ਜੋ ਗੁਰੂ ਨਾਨਕ ਦੇਵ ਜੀ ਨੇ ਦੱਸਿਆ ਹੈ। ਹੁਣ ਉਸ ਆਦਰਸ਼ ਵਿਚ ਵੈਤ੍ਰਿਸ਼ਨ ਹੋਕੇ ਹਉਂ ਰਹਿਤ ਮਰਦਊ ਤਲਵਾਰ ਦੇ ਵਰਤਾਉਦਾ ਬੀ ਦੱਸਣਾ ਹੈ, ਉਹ ਕਮਾਲ ਹੁਣ ਇਨ੍ਹਾਂ ਨੇ ਕਰਨਾ ਹੈ ਤਾਂਕਿ ਮਰਦ ਜੋ ਚੜ੍ਹਦੀ ਕਲਾਂ ਦਾ ਮਰਦ ਹੋਵੇ ਉਹ ਕਾਮਲ ਹੋਵੇ। ਭੈ ਤੇ ਭਰਮ ਵਹਿਮ ਤੇ ਖ਼ਯਾਲੀ ਧਰਮ, ਤੇ ਫਿਕਰਾਂ ਦੇ ਗੋਰਖਧੰਦੇ ਉਸ ਨੂੰ ਖਾ ਨਾ ਜਾਣ। ਨਿਰਭੈ ਮਜ਼ਬੂਤ ਖੇੜੇ ਵਾਲੀ, ਧਰਤੀ ਤੇ ਤੁਰਦੀਤੇ ਅਰਸ਼ਾਂ ਨਾਲ ਗੱਲਾਂ ਕਰਦੀ, ਪਰ ਪੂਰਨ ਇਨਸਾਨੀਅਤ ਵਾਲੀ ਸ਼ਖਸੀਅਤ ਕਾਮਲ ਮਰਦ ਦੀ ਸ਼ਖਸੀਅਤ ਹੈ। ਇਸ ਮਰਦ ਨੇ ਇਹ 'ਮਰਦ ਨਮੂਨਾ' ਬਣਨਾ ਹੈ। ਤੁਸਾਂ ਬੀ ਹੁਣ ਏਥੇ ਨਹੀਂ ਰਹਿਣਾ, ਇਨ੍ਹਾਂ ਦੇ ਨਾਲ ਜਾਣਾ ਹੈ, ਅਰ ਤਾਬਿਆ ਕੰਮ ਕਰਨਾ ਹੈ। ਜਿਕੂੰ ਪਰਬਤਾਂ ਵਿੱਚ ਨਿਰਲੇਪ ਹੋ, ਇਸ ਤਰਾਂ ਖੰਡੇ ਖੜਕਦੇ ਵਿੱਚ ਉੱਚੇ ਤੇ ਅਲੇਪ ਰਹਿਣਾ ਹੈ। ਜਗਤ ਦੇ ਕੇਂਦਰ ਅਨੰਤ ਤੋਂ ਵਿਛੜਨਾ ਨਹੀਂ। ਕੇਂਦਰ ਹੈ, ਜ਼ਰੂਰ ਹੈ। ਕੇਂਦ੍ਰ ਸ਼ੂਨ ਨਹੀਂ, ਸ਼ੂਨ ਕੁਛ ਨਹੀਂ ਹੈ।"

ਬ੍ਰਹਮ ਰਿਖੀ ਜੀ—ਬਈ ਜਗਤ ਤ੍ਰੈਕਾਲ ਅਨਹੋਇਆ ਜਾਣ ਕੇ ਫੁਰਨੇ ਦੀ ਉਪਾਧੀ ਮਾਤ੍ਰ ਦੂਰ ਕਰਨ ਲਈ ਇੱਥੇ ਤਪ ਕੀਤੇ, ਅੱਜ ਸਾਨੂੰ ਬੀ ਵਜਾਸ ਜੀ ਦੇ

ਫੇਰ ਹੰਸ ਜੀ ਦੇ ਦਰਸ਼ਨ ਮਿਲੇ, ਫਿਰ ਯਾਗਵਲਕ ਜੀ, ਵਸ਼ਿਸ਼ਟ ਜੀ ਮਿਲੇ, ਫਿਰ ਮਰਯਾਦਾ ਵਾਲੇ ਰਾਮ ਜੀ, ਫੇਰ ਹਸੌਣੇ ਕ੍ਰਿਸ਼ਨ ਜੀ ਮਿਲੇ । ਫੇਰ ਦੇਤਾ ਤ੍ਰੇਯ, ਮੈਤ੍ਰ ਜੀ ਮਿਲੇ । ਗੱਲ ਕੀ ਅਨੰਤ ਦਰਸ਼ਨ ਹੋਏ, ਸਭ ਦੀ ਸਿਖਯਾ ਦਾ ਸਾਰ ਇਹ ਸੀ ਕਿ ਬਖਸ਼ੇ ਤਪਸ੍ਵੀ ਜੀ ਦੇ ਨਾਲ ਜਾਓ । ਰਣ ਤੱਤਿਆਂ ਵਿੱਚ ਤ੍ਰਿਸ਼ਨਾਂ ਰਹਿਤ ਰਹਿਕੇ ਦਿਖਾਓ ਕਿ ਜਗਤ ਤ੍ਰਿੰਨ ਕਾਲ ਮਿਥਿਆ ਹੈ,ਕਦੇ ਬਣਿਆਂ ਨਹੀਂ । ਲੂੰ ਪੱਟੇ ਦੀ ਪੀੜ ਵਿਆਕਲ ਕਰੇ ਤਦ ਕਾਹਦਾ ਮਿਥਿਆ । ਮੁਨੀ ਯਾਗਵਲਕ ਤੇ ਮਨੂ ਤੇ ਵਯਾਸ ਜੀ ਨੇ ਮੈਨੂੰ ਕਿਹਾ ਕਿ ਇਹ ਬਖਸ਼ੇ ਤਪਸਵੀ ਜੀ ਦੇ ਤਪ ਤੇ ਨਹੀਂ ਭੁੱਲਣਾ, ਇਹ 'ਗੁਰੂ-ਜੋਤ' ਦਾ ਨਿਵਾਸ ਹੈ। ਪਰਮੇਸ਼ਰ ਨਿਰੰਕਾਰ ਹੈ, ਪਰ ਜਗਤ ਉਤਪਤੀ ਦੇ ਸਨਬੰਧ ਵਿਚ ਕਰਤਾਰ, ਪਾਲਨਹਾਰ ਤੇ ਸਿਖਾਵਨਹਾਰ (ਗੁਰੂ) ਹੈ।ਉਸ 'ਗੁਰੂ' ਰੂਪਤਾ ਦਾ ਨਿਵਾਸ ਇਸ ਬਖਸ਼ੇ ਤਪੀ ਜੀ ਵਿਚ ਹੈ,ਤੇ ਇਹਨਾਂ ਜਗਤ ਵਿਚ 'ਚੜ੍ਹਦੀ ਕਲਾ' ਦਾ ਨਮੂਨਾ ਕਾਇਮ ਕਰਨਾ ਹੈ । ਅਰਥਾਤ ਹਉਮੈ ਨਾ ਹੋਵੇ,ਪਰ ਮੌਤ ਦਾ ਭੈ ਨਾ ਹੋਵੇ,ਮਰਦਊ ਹੋਵੇ ਪਰ ਤ੍ਰਿਸ਼ਨਾ ਰੱਤੀ ਨਾਂ ਹੋਵੇ। ਸਚ ਦੀ ਖ਼ਾਤਰ ਅਭੈਪਦ ਦੇ ਆਦਮੀ ਅਭਈ ਵਰਤੋਂ ਵਰਤ ਕੇ ਪਰਵਿਰਤੀ ਵਿਚ ਨਿਰ-ਵਿਰਤੀ ਤੇ ਟੁਰਨ, 'ਨਾਂ ਭੈ ਦੇਣ ਨਾਂ ਭੈ ਖਾਣ' ਇਉਂ ਜਗਤ ਵਿਚ ਵੈਕੁੰਠ ਹੋ ਜਾਵੇ।

'ਸੱਚ' ਨਿਰਾ ਸੱਚ ਬੋਲਣਾ ਨਹੀਂ, ਸਚ ਬਾ ਸੱਚ ਪਰ ਟੁਰਨਾ ਸਚ ਹੈ, ਕਿਸੇ ਸ਼ੈ ਦਾ ਅਪਨੇ ਅਸਲੇ ਵਿਚ ਕਮਾਲ ਵਿਚ ਹੋਣਾ 'ਸਚ' ਹੈ । ਹੋਰ ਦਾ ਹੋਰ ਨਾਂ ਹੋ ਜਾਣਾ ਸੱਚ ਹੈ, ਸਚ ਪਰ ਇਸਥਤੀ ਹੈ। ਭੈ ਦੇਣ ਵਾਲਾ 'ਸੱਚ' ਨੂੰ ਰੋਕ ਪਾਂਦਾ ਹੈ, ਭੈ ਖਾਣ ਵਾਲਾ 'ਸੱਚ' ਨੂੰ ਛੱਡ ਦੇਂਦਾ ਹੈ। ਨਮੂਨੇ ਦਾ ਮਰਦ ਉਹ ਹੈ ਜੋ ਨਾਂ ਭੈ ਖਾਵੇ, ਨਾਂ ਦੇਵੇ। ਪਰੰਤੂ ਜਗਤ ਵਿਚ ਹੁਣ ਇਹ ਨਮੂਨਾ ਕਾਇਮ ਕਰਨਾ ਹੈ ਕਿ-ਨਿਰ ਭੈ ਬੰਦਾ ਲੋੜਪਈ ਤੇ ਸ਼ਸਤ੍ਰ ਫੜਕੇਵੀ ਮਰਕੇ ਤੇ ਮਾਰਕੇ ਵੀ ਅਭੈ ਪਦ ਤੇ ਖੜਾ ਰਹੇ ਤੇ ਭੇਤ ਇਹ ਹੈ ਕਿ ਅੰਦਰ ਤਿਸ਼ਨਾਂ ਨਾਂ ਹੋਵੇ। 'ਸੱਚ ਨੂੰ ਸੱਚ' ਹਾਂ ਜੀ, ਸੱਚ ਅਬੱਦਲ ਰੱਖਣ ਲਈ, ਜੀਓ ਅਬੱਦਲ,ਸੱਚ ਦੀ ਖਾਤਰ ਭੈ ਨਾਂ ਖਾਣ ਵੇਲੇ ਸ਼ਸਤ੍ਰਾਂ ਤਕ ਨੌਬਤ ਜੇ ਪਵੇ ਤਾਂ ਅਭੱਈ ਬੰਦਾ ਨਿਰਭੈ ਵਰਤ ਰਿਹਾ ਹੋਵੇ । ਕਮਜ਼ੋਰੀ ਕਾਇਰਤਾ ਰਸਤਾ ਨਾਂ ਰੋਕੇ, ਨਾਂ ਜ਼ੁਲਮ ਧੱਕਾ ਰਾਹ ਮਾਰੇ। 'ਸੱਚ' ਰਹੇ ਸੱਚ ਰਹੇ, ਸੋ ਇਸ ਕਾਰਜ ਲਈ ਤਪਸਵੀ ਜੀ ਨੇ ਜਾਣਾ ਹੈ। ਜੋ ਰਬੀ ਰੌ ਗੁਰੂ ਨਾਨਕ ਨੇ ਹੁਕਮ ਵਿਚ ਚਲਾਈ ਹੈ, ਸੋ ਕਮਾਲ ਹੈ,ਪਰ ਉਸ ਉਤੇ ਮੂਰਖ ਵਾਰ ਕਰ ਰਿਹਾ ਹੈ, ਉਸਦੀ ਰਖਯਾ ਤੇ ਪ੍ਰਚਾਰ ਲਈ ਇਨ੍ਹਾਂ ਨੇ ਜਾਣਾ ਹੈ।" ਸੋ ਮੇਰਾ ਤਾਂ ਉਸ ਵੇਲੇ ਦਾ ਭੈ ਤੇ ਸਤਕਾਰ ਨਾਲ ਮਨ ਭਰ ਰਿਹਾ ਹੈ । ਸਚ ਮੁਚ ਜਗਤ ਤ੍ਰੈਕਾਲ ਮਿਥਯਾ ਹੈ, ਪਰ ਜੋ ਵਰਤੋਂ ਵਿਚ ਵਰਤਦਿਆਂ ਦੁਖ ਸੁਖ ਪਾਂਦਿਆਂ ਅੰਦਰਲਾ ਅਤੀਤ ਰਹੇ ਤਾਂ ਇਹ ਨਿਸਚਾ ਸਫਲ ਹੈ।

ਹੁਣ ਸਾਰਿਆਂ ਨੇ ਆਖਿਆ "ਹੇ ਤਪਸਵੀ ਜੀ! ਆਪ ਜਾਓ । ਆਪ ਮਹਾਂ ਬਲੀ, ਜੋਧਾ ਮਹਾਂ ਬਲਸੂਰ; ਅਨੁਰਾਗ ਤੇ ਅਵਧੂਤ ਰੂਪ, ਰਸਾਲ ਫਿਰ ਰਸ ਸੁਤੰਤ੍ਰ ਹੋ। ਆਪ ਚਲੋ ਤੇ ਕ੍ਰਿਪਾ ਕਰਕੇ ਸਾਨੂੰ ਬੀ ਨਾਲ ਲੈ ਚੱਲੋ। ਅਸੀਂ ਜਿਵੇਂ ਇਕਾਂਤ ਤੇ ਬਨਾਂ ਵਿਚ ਆਪ ਦੇ ਨਾਲ ਸੁਤੰਤ੍ਰ ਮੌਜ ਮਾਣੀ ਹੈ, ਹੁਣ ਜਗਤ ਜਾਲ ਵਿਚ ਆਪ ਦੇ ਨਾਲ ਵਿਚਰਾਂਗੇ ਤੇ ਆਪਦਾ ਜਥਾ-

ਸ਼ਕਤ ਹੱਥ ਵਟਾਵਾਂਗੇ। ਇਕੱਲੇ ਏਥੇ ਕੀ ਕਰਾਂਗੇ ?"

"ਇਸ ਪਰ ਬਖਸ਼ੇ ਤਪਸਵੀ ਜੀ ਬੋਲੇ, ਸ਼ੁਕਰ ਹੈ ਕਿ ਆਪ ਸਾਹਿਬਾਂ ਦੇ ਸੰਸੇ ਨਵਿ-ਰਤ ਹੋਏ। ਸ਼ੁਕਰ ਹੈ ਕਿ ਆਪ ਮੇਰੇ ਨਾਲ ਰਲੋਗੇ, ਮੇਰੇ ਲਈ ਅਨੰਤ ਵਾਹਿਗੁਰੂ ਦੀ 'ਹੋਂਦ' ਇਕ ਸਾਮਰਤੱਖ ਬਾਤ ਹੈ, ਤੇ ਇਸ ਕੇਂਦਰ ਤੇ ਮੈਂ ਸੁਖੀ ਹਾਂ, ਆਓ ਆਪ ਬੀ ਸਾਰੇ ਇਸੇ ਧ੍ਰੁਵੇ ਤੇ ਟੇਕ ਲੈਕੇ ਚਲੋ ਤੇ ਉਸਦਾ ਮਹਾਨ ਕਾਰਜ ਕਰੀਏ।"

ਬ੍ਰਹਮ ਰਿਖੀ ਜੀ—ਆਪ ਹੁਣ ਇਥੋਂ ਜਗਤ ਨੂੰ ਚਲੋਗੇ ?

ਬਖਸ਼ੇ ਤਪਸਵੀ ਜੀ-ਨਹੀਂ ਜੀ, ਪਹਲੋਂ ਸੱਚ ਖੰਡ ਜਾਸਾਂ, ਉਥੋਂ ਸਚੇ ਪਿਤਾ ਤੋਂ, ਜੀਓ, ਉਸ ਅਨੰਤ, ਅਨਾਦ ਤੋਂ, ਉਹਨਾਂ ਦੇ ਜੋ ਹੁਕਮ ਦੁਆਰਾ ਜੋ ਕੁਝ ਪ੍ਰਾਪਤ ਹੋਵੇਗਾ ਲੜ ਬੰਨ੍ਹਕੇ ਟੁਰਾਂਗਾ, ਮੈਂ ਸੁਰਤ ਉਨ੍ਹਾਂ ਦੇ ਚਰਨਾਂ ਨਾਲ ਬੰਨ੍ਹਕੇ ਟੁਰਨਾ ਹੈ। ਜਗਤ ਵਿਚ ਮਾਯਾ ਪ੍ਰਬਲ ਹੈ, ਲੋਭ ਲਹਰ ਨੌਝਰ ਬਝ ਰਹੀ ਹੈ ਤੇ ਸਰੀਰ ਗਰਕ ਰਹੇ ਹਨ। ਮੈਂ ਸੰਸਾਰ ਸਮੁੰਦਰ ਵਿਚ ਸੁਰਤ ਉੱਚੀ ਸਾਈਂ-ਚਰਨਾਂ ਵਿਚ ਬੱਝੀ ਉਸਦੀ ਪ੍ਰੇਮ ਖਿਚ ਵਿਚ ਰਖਕੇ ਕੰਮ ਕਰਨਾ ਹੈ, ਇਹ ਬਖ਼ਸ਼ਸ਼ ਹੋ ਗਈ ਹੈ, ਪਰ ਸੱਚ ਖੰਡ ਰਹਕੇ ਮਾਤ ਲੋਕ ਜਾਣਾ ਹੈ, ਤੇ ਆਪਣੇ ਨਾਲ ਦੇ ਸਾਮਾਨ ਤੇ ਇਹ ਤਕੜਾਈਆਂ ਤੇ ਅਸੀਸਾਂ ਲੈਣੀਆਂ ਹਨ, ਸੋ ਮੈਂ ਅੱਜ ਜਾਸਾਂ ਤੇ ਆਪਨੇ ਹੁਣ 'ਹਰਕੀਰਤ' ਬਿਨਾਂ ਹੋਰ ਤਪ ਨਹੀਂ ਕਰਨਾ, ਵਾਪਸ ਆਉਂਦੇ ਹੋਏ ਤੁਸਾਂ ਨੂੰ ਮੈਂ ਨਾਲ ਲੈ ਚਲਸਾਂ।

ਗੱਲ ਕੀ ਸਾਰਿਆਂ ਵਿਚ 'ਹਰ ਜਸ' ਭਰ ਗਿਆ, ਕੀਰਤਨ ਦਾ ਰਸਦਾਇਕ ਤਪ ਆ ਗਿਆ, ਸਿਫ਼ਤ ਸਲਾਹ ਵਿਚ ਭਰਕੇ ਸਭ ਨੇ ਤਪਸਵੀ ਜੀ ਨੂੰ ਸੱਚਖੰਡ ਵਲ ਤੋਰਿਆ।*

---

*ਇਹ ਲੇਖ ਸੰਮਤ ਨਾ: ੪੪੯ ਦੇ ਗੁਰਪੁਰਬ ਸਪਤਮ ਤੇ 'ਖਾਲਸਾ ਸਮਾਚਾਰ' ਵਿਚ ਪ੍ਰਕਾਸ਼ਿਆ ਸੀ।

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੨. ਸਚਖੰਡ ਤੋਂ ਮਾਤ ਲੋਕ

ਕੀਰਤਨ ਸੁਣਦਿਆਂ ਸੁਰਤ ਨੇ ਐਸੀ ਉਡਾਰੀ ਖਾਧੀ ਕਿ ਮਾਨੋਂ ਦੁਨੀਆਂ ਹੀ ਪਲਟ ਗਈ, ਕੀ ਦਿਸਦਾ ਹੈ ਕਿ ਇਕ ਡਾਢਾ ਹੀ ਅਚਰਜ ਸੁੰਦਰ ਸ਼ਹਿਰ ਹੈ, ਜਿਸਦੀ ਉਪਮਾ ਲਿਖਣੀ ਮਾਨੁਖ ਦੀ ਕਲਮ ਤੋਂ ਦੂਰ ਹੈ, ਕਿਉਂਕਿ ਇਸ ਦੀ ਉਸਾਰੀ ਐਸੇ ਪਦਾਰਥਾਂ ਨਾਲ ਹੋਈ ਹੋਈ ਹੈ, ਕਿ ਜੋ ਮਾਨੁਖ ਦੀ ਸਮਝ ਅਰ ਅਕਲ ਤੋਂ ਦੂਰ ਹਨ। ਇਸਦੇ ਘਰ ਕਦੀ ਡਿਗਦੇ ਢੈਂਹਦੇ ਜਾਂ ਪੁਰਾਣੇ ਨਹੀਂ ਹੁੰਦੇ। ਦਿਨ ਰਾਤ ਦਾ ਓਥੇ ਵੇਰਵਾ ਨਹੀਂ ਦੁਖ ਦਰਦ ਦਾ ਨਾਉਂ ਨਹੀਂ। 'ਬੇਗਮ ਪੁਰਾ'* ਇਸ ਸ਼ਹਿਰ ਦਾ ਨਾਉਂ ਹੈ। ਕੋਈ ਚੋਰ ਜਵਾਰੀਆ ਵਸਦਾ ਨਹੀਂ ਕੋਈ ਚੌਂਕੀ ਪਹਰਾ ਸਿਪਾਹੀ ਉਥੇ ਨਹੀਂ ਹੈ। ਇਕ ਤੋਂ ਇਕ ਚੜ੍ਹਦੇ ਤੇ ਸੁੰਦਰ ਮਹਲ ਮਾੜੀਆਂ ਤੇ ਮੰਦਰ ਸਾਧੂ ਪੁਰਖ ਦੀ ਬ੍ਰਿਤੀ ਵਾਂਙੂ ਅਡੋਲ ਖੜੇ ਹਨ, ਫਿਰ ਏਹ ਮਕਾਨ ਐਸੇ ਹਨ ਕਿ ਜਿਸ ਵੇਲੇ ਖ੍ਯਾਲ ਕਰੋ ਤੇ ਜੇਹੋ ਜੇਹਾ ਖ੍ਯਾਲ ਕਰੋ ਓਹੋ ਜਹੇ ਉਸਰ ਜਾਂਦੇ ਹਨ, ਜਦ ਅਗਲਿਆਂ ਨੂੰ ਬਦਲਨ ਦਾ ਖਯਾਲ ਕਰੋ ਉਨਾਂ ਦੀ ਥਾਵੇਂ ਜਹੇ ਹੋਰ ਚਾਹੋ ਉਸਰ ਜਾਂਦੇ ਹਨ। ਏਹ ਮਕਾਨ ਇੱਟਾਂ ਪੱਥਰਾਂ ਦੇ ਨਹੀਂ, ਸਗੋਂ ਕਿਸੇ ਖ੍ਯਾਲ ਨਾਲੋਂ ਬੀ ਸੂਖਮ ਵਸਤੂ ਦੇ ਬਣੇ ਹੋਏ ਹਨ। ਇਨਾਂ ਘਰਾਂ ਵਿੱਚ ਰਹਣ ਵਾਲੇ ਧਰਮ ਮੂਰਤ ਹਨ, ਜਿਨਾਂ ਦੇ ਚਿਹਰਿਆਂ ਪਰ ਐਸਾ ਪ੍ਰਕਾਸ਼ ਹੈ ਕਿ ਜਿਹਾ ਸੂਰਜ ਦਾ ਬੀ ਨਹੀਂ ਹੁੰਦਾ। ਉਨ੍ਹਾਂ ਦੇ ਹਿਰਦੇ ਬਸੰਤ ਰੁਤ ਦੇ ਅਕਾਸ ਵਾਂਙੂ ਨਿਰਮਲ ਸੁਗੰਧਤ ਅਰ ਸੁਧ ਹਨ। ਇਨ੍ਹਾਂ ਦੇ ਦੁਆਲੇ ਪ੍ਰੇਮ* ਦੇ ਕਪੜੇ ਪਹਨੇ ਹੋਏ ਹਨ। ਕੋਈ ਪੁਰਖ ਨੰਗਾ ਨਹੀਂ ਦਿਸਦਾ। ਕਪੜੇ ਸਾਡੇ ਕਪੜਿਆਂ ਵਰਗੇ ਨਹੀਂ, ਪਰ ਕਿਸੇ ਪ੍ਰਕਾਸ਼ ਵਰਗੀ ਸ਼ੈ ਦੇ ਬਣੇ ਹੋਏ ਹਨ, ਇਨ੍ਹਾਂ ਦੇ ਰੰਗ ਅਜੀਬ ਤੇ ਐਤਨੀਆਂ ਵੰਨਾਂ ਦੇ ਹਨ ਕਿ ਅਸਾਂ ਕਦੇ ਉਤਨੇ ਰੰਗ ਡਿੱਠੇਹੀ ਨਹੀਂ ਦਮਕ ਚਮਕ ਤੇ ਲਹਰਾਉ ਬੀ ਅਜੀਬ ਹੈ, ਰੋਟੀ ਦਾਲ ਭਾਜੀ ਦਾ ਏਥੇ ਮੁਸ਼ਕ ਭੀ ਨਹੀਂ 'ਨਾਮ ਰਸ' ਤੇ ਕੀਰਤਨ ਨਾਮੇ† ਇਕ ਪਦਾਰਥ ਹੈ ਜੋ ਇਨ੍ਹਾਂ ਲੋਕਾਂ ਦਾ ਆਧਾਰ ਹੈ। ਵੈਰ ਵਿਰੋਧ ਦੀ ਇਥੇ ਮੁਸ਼ਕ ਬੀਂ ਨਹੀਂ ਹੈ। ਜਗਾ ਜਗਾ ਐਸੇ ਸੁੰਦਰ ਫੁਹਾਰੇ ਅਨੋਖੇ ਫੁਲਵਾੜੀਆਂ ਵਿਚ ਸਜੇ ਹੋਏ ਛੁਟ ਰਹੇ ਹਨ, ਕਿ ਜਿਨਾਂ ਦਾ ਸੁਹਾਉ ਤੇ ਫਬਾਉ ਮਨ ਨੂੰ ਮੋਹੀ

* ਬੇਗਮ ਪੁਰਾ ਸ਼ਹਿਰ ਕੋ ਨਾਉਂ।

* ਪ੍ਰੇਮ ਪਟੋਲਾ ਤੈ ਸਹਿ ਦਿਤਾ, ਢਕਣ ਕੂ ਪਤਿ ਮੇਰੀ

ਪੁਨਾਃ ਖੜਿ ਦਰਗਹ ਪੈਨਾਇਆ।

† ਭੋਜਨੁ ਭਾਉ ਕੀਰਤਨ ਆਧਾਰੁ।

[ ਰਾਮ: ਮ: ੫

ਜਾਂਦਾ ਸੀ, ਪਰ ਏ ਫੁਹਾਰੇ ਤੇ ਪਾਣੀ ਤੇ ਫੁਲ ਸਾਡੀ ਧਰਤੀ ਵਰਗੇ ਨਹੀਂ, ਕਿਸੇ ਅਨੋਖੀ ਸ਼ੈ ਦੇ ਹਨ, ਇਸਦੀ ਠੀਕ ਉਪਮਾ ਐਉਂ ਕਹੀ ਜਾ ਸਕਦੀ ਹੈ:—

ਬਰਸੁ ਘਨਾ ਮੇਰਾ ਮਨੁ ਭੀਨਾ।
ਅੰਮ੍ਰਿਤ ਬੂੰਦ ਸੁਹਾਨੀ ਹੀਅਰੈ ਗੁਰਿ
ਮੋਹੀ ਮਨੁ ਹਰਿ ਰਸਿ ਲੀਨਾ ॥ [ਮਲਾ ਮ:੧

ਪੁਨ:

ਛੁਟਤ ਪ੍ਰਵਾਹ ਅਮਿਅ ਅਮਰਾਪਦ
ਅੰਮ੍ਰਿਤ ਸਰੋਵਰ ਸਦ ਭਰਿਆ।
ਤੇ ਪੀਵਹਿ ਸੰਤ ਕਰਹਿ ਮਨਿ ਮਜਨੁ
ਪੁਬ ਜਿਨਹੁ ਸੇਵਾ ਕਰੀਆ।
ਤਿਨ ਭਉ ਨਿਵਾਰਿ ਅਨਭੈ ਪਦੁ ਦੀਨਾ
ਸਬਦ ਮਾਤ੍ਰ ਤੇ ਉਧਰ ਧਰੇ।
ਕਵਿ ਕਲ੍ਯ ਠਕੁਰ ਹਰਦਾਸ ਤਨੇ
ਗੁਰ ਰਾਮ ਦਾਸ ਸਰ ਅਭਰ ਭਰੇ।

ਗਲ ਕੀ ਐਸਾ ਅਚਰਜ ਸ਼ਹਰ ਹੈ, ਕਿ ਇਸ ਦੀ ਪੂਰੀ ਉਪਮਾਂ ਹੇਠ ਲਿਖੇ ਸ਼ਬਦਾਂ ਵਿਚ ਲਿਖੀ ਹੈ। ਯਥਾ:—

ਬੇਗਮ ਪੁਰਾ ਸਹਰ ਕੋ ਨਾਉ।
ਦੂਖੁ ਅੰਦੋਹੁ ਨਹੀ ਤਿਹਿ ਠਾਉ।
ਨਾਂ ਤਸਵੀਸ ਖਿਰਾਜੁ ਨ ਮਾਲੁ
ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥
ਅਬ ਮੋਹਿ ਖੂਬ ਵਤਨ ਗਹਿ ਪਾਈ।
ਊਹਾਂ ਖੈਰਿ ਸਦਾ ਮੇਰੇ ਭਾਈ॥੧॥ਰਹਾਉ॥
ਕਾਇਮੁ ਦਾਇਮੁ ਸਦਾ ਪਾਤਿਸਾਹੀ।
ਦੋਮ ਨ ਸੇਮ ਏਕ ਸੋ ਆਹੀ।
ਆਬਾਦਾਨੁ ਸਦਾ ਮਸਹੂਰ।
ਊਹਾਂ ਗਨੀ ਬਸਹਿ ਮਾਮੂਰ ॥ ੨ ॥
ਤਿਉ ਤਿਉ ਸੈਲ ਕਰਹਿ ਜਿਉ ਭਾਵਹਿ।
ਮਹਰਮ ਮਹਿਲ ਨ ਕੋ ਅਟਕਾਵੈ।
ਕਹਿ ਰਵਿਦਾਸ ਖਲਾਸ ਚਮਾਰਾ।
ਜੋ ਹਮ ਸਹਰੀ ਸੋ ਮੀਤੁ ਹਮਾਰਾ ॥੩॥੨॥
[ਗਉੜੀ ਰਵਿਦਾਸ

ਪੁਨ:

ਸਹਜ ਸਿਫਤਿ ਭਗਤਿ ਤਤੁ ਗਿਆਨਾ।
ਸਦਾ ਅਨੰਦੁ ਨਿਹਚਲੁ ਸਚੁ ਥਾਨਾ।
ਤਹਾ ਸੰਗਤਿ ਸਾਧ ਗੁਣ ਰਸੈ।
ਅਨਭਉ ਨਗਰੁ ਤਹਾ ਸਦ ਵਸੈ ॥ ੬ ॥
ਤਹ ਭਉ ਭਰਮਾ ਸੋਗੁ ਨ ਚਿੰਤਾ।
ਆਵਣੁ ਜਾਵਣੁ ਮਿਰਤ ਨ ਹੋਤਾ।
ਤਹ ਸਦਾ ਅਨੰਦ ਅਨਹਤ ਆਖਾਰੇ।
ਭਗਤ ਵਸਹਿ ਕੀਰਤਨ ਆਧਾਰੇ ॥ ੭ ॥
ਪਾਰਬ੍ਰਹਮ ਕਾ ਅੰਤੁ ਨ ਪਾਰੁ।
ਕਉਣ ਕਰੈ ਤਾਕਾ ਬੀਚਾਰੁ।
ਕਹੁ ਨਾਨਕ ਜਿਸੁ ਕ੍ਰਿਪਾ ਕਰੈ।
ਨਿਹਚਲ ਥਾਨੁ ਸਾਧ ਸੰਗਿ ਤਰੈ ॥੮॥੪॥
[ਗਉੜੀ ਮ:੫

ਫੁਲ ਬਨਸਪਤੀ ਅਚਰਜ ਹੈ, ਫੁੱਲ ਤੋੜ ਲਓ ਫੇਰ ਤੁਹਾਡੇ ਹੱਥ ਵਿੱਚ ਵੀ ਫੁਲ ਹੋਊ ਤੇ ਪਿਛੇ ਟਹਨੀ ਤੇ ਵੀ ਹੋਊ, ਕੋਈ ਸ਼ੈ ਇਥੇ ਮਰਦੀ ਨਹੀਂ, ਕਿਸੇ ਜਾਨ ਜੀਵ, ਬਨਸਪਤੀ ਨੂੰ ਏਥੇ ਮੌਤ ਨਹੀਂ ਵਾਪਰਦੀ।

ਇਸ ਸ਼ਹਰ ਵਿਚ ਤੇ ਇਸਤੋਂ ਬੀ ਪਰੇ ਤੇ ਅਪਾਰ ਇਕ ਅਤਿ ਸੁੰਦਰ ਮਹਲ ਹੈ, ਜਿਸਦੀ ਇਮਾਰਤ ਐਸੇ ਦਿੱਬ ਜਵਾਹਰਾਤ ਨਾਲ ਬਣੀ ਹੋਈ ਹੈ ਕਿ ਜਿਨਾਂ ਦੀ ਸੁੰਦਰਤਾ ਅੱਖਾਂ ਝੱਲ ਨਹੀਂ ਸਕਦੀਆਂ ਅਰ ਸਿਰ ਤੋਂ ਪੈਰਾਂ ਤੀਕ ਸਭ ਹੀਰੇ* ਪੰਨੇ ਨਾਲੋਂ ਬੀ ਸੁਹਣੇ ਸੂਖਮ ਤੇ ਅਮੋਲਕ, ਪਥਰ ਵਰਗੇ ਰਤਨ ਲਗ ਰਹੇ ਹਨ। ਅਰ ਕਾਰੀਗਰ ਦੀ ਅਭੁਲ ਅਕਲ ਨੇ ਇਸਨੂੰ ਐਸਾ ਸਜਾਇਆ ਅਰ ਫਬਾਉ ਦੇਕੇ ਰਚਿਆ ਹੈ ਕਿ ਦੇਖਦਿਆਂ ਹੀ ਅਕਲ ਅਚਰਜ† ਹੋ ਉਥੇ ਦੀ ਉਥੇ ਰਹ ਜਾਂਦੀ

* ਹੀਰਾ ਹਾਥਿ ਚੜਿਆ ਨਿਰਮੋਲਕੁ।
† ਮਾਈ ਰੀ ਪੇਖਿ ਰਹੀ ਬਿਸਮਾਦ।

ਹੈ। ਇਸਦੇ ਅੰਦਰ ਐਸਾ ਪ੍ਰਕਾਸ਼* ਹੈ ਕਿ ਜੋ ਕੰਧਾਂ ਦੇ ਵਿੱਚ ਦੀ ਹੋਕੇ ਬਾਹਰ ਚਾਰ ਚੁਫੇਰੇ ਰੰਗ ਰੰਗ ਦਾ ਚਾਨਣਾ ਦੇ ਰਿਹਾ ਹੈ। ਮਾਨੋਂ ਕੰਧਾਂ ਸੀਸੇ ਨਾਲੋਂ ਬੀ ਵਧੀਕ ਪਾਰਦਰਸਕ† ਹਨ। ਪਾਸ ਗਿਆਂ ਕੰਧਾਂ ਵਿਚੋਂ ਐਸੀ ਸੁਗੰਧੀ ਆਉਂਦੀ ਹੈ ਕਿ ਜਿਸਦੇ ਅਸਰ ਨਾਲ ਮਾਨੋਂ ਬ੍ਰਿਤੀ ਦਸਮੇ ਦੁਆਰ ਚੜ੍ਹ ਜਾਂਦੀ ਹੈ ਅਰ ਐਸਾ ਭਾਸਦਾ ਹੈ ਕਿ ਜਿਕੁਰ ਸੂਰਜ ਦੀਆਂ ਕਿਰਨਾਂ ਚਾਰ ਚੁਫੇਰੇ ਪਸਰਕੇ ਅਨੇਕਾਂ ਧਰਤੀਆਂ ਨੂੰ ਪ੍ਰਕਾਸ਼ ਗਰਮੀ ਤੇ ਤੇਜ ਦਾ ਦਾਨ ਬਖਸ਼ਦੀਆਂ ਹਨ, ਪਰ ਜਿੰਦ ਵਾਲੇ ਜੀਵਾਂ ਦੀ ਉਤਪਤੀ ਤੇ ਵਾਧਾ ਕਰਦੀਆਂ ਹਨ ਤਿੰਵੇਂ ਇਸ ਮਹਲ ਦੇ ਪ੍ਰਕਾਸ਼ ਦੀਆਂ ਕਿਰਨਾਂ ਬ੍ਰਹਮਾਂਡਾਂ ਵਿੱਚ ਫੈਲ ਕੇ ਸੂਰਜਾਂ ਨੂੰ ਗਰਮੀ, ਤੇਜ, ਜੀਵ ਸੱਤਾ; ਚੰਦਾਂ ਨੂੰ ਪ੍ਰਕਾਸ਼, ਸੀਤਲਤਾ;ਪ੍ਰਿਥਵੀਆਂ ਨੂੰ ਮੌਲਨ ਦੀ ਸ਼ਕਤੀ; ਜੀਵਾਂ ਨੂੰ ਜਿੰਦ, ਪ੍ਰਤਪਾਲਨਾ ਅਰ ਆਤਮਕ ਜੀਵਾਂ ਨੂੰ ਆਤਮਕ ਸੱਤਾ ਪ੍ਰਦਾਨ ਕਰਦੀਆਂ ਹਨ। ਸਾਰੇ ਸੰਸਾਰ ਵਿੱਚ ਜੋ ਕੁਝ ਹੈ ਸਭ ਇਨ੍ਹਾਂ ਦੇ ਬਲ ਦੇ ਆਸਰੇ ਹੈ। ਇਸ ਮਹਲ‡ ਨੂੰ ਉਸ ਦੇਸ ਦੇ ਲੋਕੀ 'ਸਰੂਪ' ਕਰਕੇ ਆਖਦੇ ਹਨ। ਇਸ ਮਹਲ ਦੀ ਠੀਕ ਉਪਮਾ ਇਸ ਸਬਦ ਵਿਚ ਹੈ:—

ਸੂਖ ਮਹਲ ਜਾਕੇ ਊਚ ਦੁਆਰੇ।
ਤਾ ਮਹਿ ਵਾਸਹਿ ਭਗਤ ਪਿਆਰੇ ॥੧॥
ਸਹਜ ਕਥਾ ਪ੍ਰਭ ਕੀ ਅਤਿ ਮੀਠੀ
ਵਿਰਲੈ ਕਾਹੂ ਨੇਤ੍ਰਹੁ ਡੀਠੀ ॥ ੧ ॥ ਰਹਾਉ ॥ ਤਹਿ ਗੀਤ ਨਾਦ ਅਖਾਰੇ ਸੰਗਾ। ਊਹਾ ਸੰਤ ਕਰਹਿ ਹਰਿ ਰੰਗਾ ॥ ੨ ॥
ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ॥
ਸਾਚ ਨਾਮ ਕੀ ਅੰਮ੍ਰਿਤ ਵਰਖਾ॥ ੩ ॥
ਗੁਹਜ ਕਥਾ ਇਹ ਗੁਰ ਤੇ ਜਾਣੀ।
ਨਾਨਕੁ ਬੋਲੈ ਹਰਿ ਹਰਿ ਬਾਣੀ॥੪॥
੬ ॥ ੧੨ ॥

[ਸੂਹੀ ਮ: ੫

ਐਸੇ ਸੁੰਦਰ ਮਹਲ ਨੂੰ ਦੇਖਕੇ ਇਸ ਦੇ ਅੰਦਰ ਜਾਣ ਨੂੰ ਦਿਲ ਕੀਤਾ, ਪਰ ਬੂਹੇ ਬੰਦ ਸਨ ਅਰ ਕੋਈ ਵਿਧ ਨਜ਼ਰ ਨਹੀਂ ਆਉਂਦੀ ਸੀ ਕਿ ਜਿਸ ਨਾਲ ਅੰਦਰ ਜਾਣ ਦੀ ਡੌਲ ਬਣੇ, ਪਰ ਥੋੜੇ ਚਿਰ ਮਗਰੋਂ ਇਕ ਬੜਾ ਦਿੱਬ ਜੋਤੀ ਪੁਰਸ਼ ਜਿਸਦੇ ਤੇਜ ਨਾਲ ਅੱਖਾਂ ਚੁੰਧਿਆਈਆਂ ਜਾਂਦੀਆਂ ਸਨ, ਬੂਹੇ ਦੇ ਅਗੇ ਅਤਿ ਪ੍ਰੇਮ ਅਰ ਨਿੰਮ੍ਰਤਾ ਨਾਲ ਹਥ ਜੋੜੇ ਖਲੋਤਾ ਮਨ ਨੂੰ ਮੋਹ ਲੈਣ ਵਾਲੀ ਸੁਰ ਵਿਚ ਗਾਉਂਦਾ ਪਿਆ ਦਿਸਿਆ:—

ਵਿਸਰਹਿ ਨਾਹੀ ਜਿਤ ਤੂ ਕਬਹੂ ਸੋ ਥਾਨੁ, ਤੇਰਾ ਕੇਹਾ ॥
ਆਠ ਪਹਰ ਜਿਤੁ ਤੁਧੁ ਧਿਆਈ, ਨਿਰਮਲ ਹੋਵੈ ਦੇਹਾ ॥ ੧ ॥
ਮੇਰੇ ਰਾਮ ! ਹਉ ਸੋ ਥਾਨੁ ਭਾਲਣ ਆਇਆ॥ਖੋਜਤ ਖੋਜਤ ਭਇਆ ਸਾਧ ਸੰਗੁ ਤਿਨ੍ਹ ਸਰਣਾਈ ਪਾਇਆ।

[ਸੂਹੀ ਮ: ੫

ਪੁਨਾ:

ਦਰਮਾਦੇ ਠਾਢੇ ਦਰਬਾਰਿ !
ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ?
ਦਰਸਨੁ ਦੀਜੈ ! ਖੋਲਿ ਕਿਵਾਰ ॥

ਇਸ ਮਹੱਤ ਪੁਰਖ ਦੀ ਬੇਨਤੀ ਨੇ ਅੱਖਾਂ ਵਿਚ ਜਲ ਭਰ ਦਿੱਤਾ ਅਰ

---

* ਰਤਨ ਕਮਲ ਕੋਠਰੀ ਚਮਤਕਾਰ ਬੀਜਲ ਤਹੀ।

† ਨਿਰਮੇਲ, ਜਿਸਦੇ ਦੁਸਾਰ ਪਾਰ ਦਿੱਸੇ।

‡ ਸਾਚ ਮਹਲ ਗੁਰੁ ਅਲਖੁ ਲਖਾਇਆ ॥
ਨਿਹਚਲ ਨਾਹੀ ਛਾਇਆ ਮਾਇਆ ॥

ਐਸਾ ਪ੍ਰਵਾਹ ਚਲਾਇਆ ਕਿ ਮਾਨੋਂ ਸਾਵਣ ਦੀ ਝੜੀ ਲੱਗ ਗਈ, ਫਿਰ ਇਕ ਹਿਲੋਰਾ ਆਇਆ ਮਾਨੋਂ ਸੱਤੇ ਸੁਧਾਂ ਭੁਲ ਗਈਆਂ, ਹਿਕੋ ਮੂਰਛਾ ਹੋ ਗਈ । ਇਸ ਸ਼ਹਰ ਵਿਚ ਕਿਸੇ ਪੁਰਖ ਦਾ ਪਰਛਾਵਾਂ ਨਹੀਂ ਡਿੱਠਾ ਸੀ, ਪਰ ਆਪਣਾ ਪਰਛਾਵਾਂ ਦੇਖ ਦੇਖ ਕੇ ਸ਼ਰਮ ਜਿਹੀ ਆ ਰਹੀ ਸੀ, ਜਾਂ ਹੁਣ ਚੁਫੇਰੇ ਡਿੱਠਾ ਤਾਂ ਆਪਨਾ ਪਰਛਾਵਾਂ* ਬੀ ਉਸ ਪ੍ਰਕਾਸ਼ ਰੂਪ ਵਾਯੂ ਮੰਡਲ ਵਿਚ ਗੁੰਮ ਹੋਗਿਆ ਸੀ ।

ਇੰਨੇ ਚਿਰ ਨੂੰ ਬੂਹਾ ਖੁਲਿਆ ਤੇ ਉਸ ਪ੍ਰੇਮੀ ਪੁਰਖ ਨੂੰ ਅੰਦਰ ਆਉਣ ਦੀ ਸੈਨਤ ਹੋਈ, ਪਰ ਉਸ ਧਰਮੀ ਮਹਾਤਮਾਂ ਨੇ ਖਬੇ ਹਥ ਨਾਲ ਸਾਡੀ ਉਂਗਲ ਫੜ ਲਈ ਅਰ ਨਾਲ ਅੰਦਰ ਲੈ ਗਿਆ । ਉਹ ਤਾਂ ਅਗੇ ਲੰਘਕੇ ਆਦਰ† ਦੀ ਥਾਉਂ ਤੇ ਬੈਠ ਗਿਆ ਤੇ ਸਾਡੀ ਦ੍ਰਿਸ਼ਟ ਐਸੀ ਚੁੰਧਿਆਈ ਕਿ ਅਸੀਂ ਬੂਹੇ ਦੇ ਨਾਲ ਹੀ ਕੰਧ ਦੀ ਮੂਰਤ ਵਾਂਙੂ ਖੜੇ ਰਹ ਗਏ । ਕੁਝ ਚਿਰ ਮਗਰੋਂ ਜਦ ਨਜ਼ਰ ਉਸ ਪ੍ਰਕਾਸ਼ ਵਿਚ ਕੰਮ ਕਰਨ ਲਗੀ, ਤਦ ਸਿਰ ਬੇਵਸਾ ਝੁਕ ਗਿਆ, ਅਰ ਇਹ ਸ਼ਬਦ ਮੂੰਹੋਂ ਨਿਕਲਿਆ:—

ਘਰ ਮਹਿ ਘਰੁ ਦਿਖਾਇ ਦੇਇ ਸੋ ਸਤਿਗੁਰ ਪੁਰਖੁ ਸੁਜਾਣੁ । ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ। ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ । ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ। ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵਲਾਇ । ਅਕਥ ਕਥਾ ਵੀਚਾਰੀਐ ਮਨਸਾ ਮਨਹਿ ਸਮਾਇ । ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ। ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ। ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ। ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾਕਾ ਦਾਸੁ ।

[ਮਲਾ: ਵਾਰ ੧

ਜਿਕੁਰ ਪੋਹ ਦੀ ਕਾਲੀ (ਹਨੇਰੀ) ਪਰ ਨਿਰਮਲ ਰਾਤ ਨੂੰ ਅਕਾਸ਼ ਵਿਚ ਕ੍ਰੋੜਾਂ ਤਾਰੇ ਡਲ੍ਹਕਦੇ ਦਿਸਦੇ ਹਨ, ਉਨ੍ਹਾਂ ਤਾਰਿਆਂ ਦੀ ਗਿਣਤੀ ਨਾਲੋਂ ਕ੍ਰੋੜਾਂ ਗੁਣਾਂ ਵਧੀਕ ਤਾਰੇ, ਜਿਨਾਂ ਦਾ ਪ੍ਰਕਾਸ਼ ਕ੍ਰੋੜਾਂ ਸੂਰਜਾਂ ਨਾਲੋਂ ਅਧਕ ਸੀ, ਉਸ ਮਹਲ ਦੀ ਛਤ ਨਾਲ ਜੜੇ ਹੋਏ ਐਸਤਰਾਂ ਪ੍ਰਤੀਤ ਹੁੰਦੇ ਸਨ, ਕਿ ਮਾਨੋਂ ਕੜੀਆਂ ਦੀ ਥਾਂ ਇਹ ਅਭੌਤਕ*ਤਾਰੇ ਹੀ ਪਾਏ ਗਏ ਹਨ। ਇਸ ਦੀਆਂ ਕੰਧਾਂ ਐਸੀਆਂ ਦਮਕਦੀਆਂ ਸਨ, ਜਿਕਰ ਯੋਗੀ ਪੁਰਖ ਦਾ ਮਸਤਕ। ਫਰਸ਼ ਐਸਾ ਅਸਚਰਜ ਸੀ ਕਿ ਜਿਕੁਰ ਸਾਡੀ ਦੁਨੀਆਂ ਵਿਚ ਪੁੰਨਿਆਂ ਦੇ ਚੰਦ ਦੀ ਚਾਂਦਨੀ ਦਾ ਵਿਛਾਉਣਾ ਕਿਸੇ ਪਾਰੇ ਛੰਭ ਪੁਰ ਵਿਛਿਆ ਹੋਇਆ ਹੋਵੇ । ਹੋਰ ਜੋ ਜੋ ਪਦਾਰਥ ਇੱਥੇ ਡਿੱਠੇ ਸੋ ਅਸੇ ਅਨੋਖੇ ਸਨ, ਕਿ ਨਾ ਕਦੀ ਧਰਤੀ ਪੁਰ ਡਿੱਠੇ ਅਰ ਨਾ ਸਾਡੀਆਂ ਬੋਲੀਆਂ ਵਿਚ ਉਨ੍ਹਾਂ ਦੇ ਨਾਉਂ ਹਨ,ਅਰ ਨਾ ਜੀਵ ਦੀ ਐਸੀ ਸਮਝ ਹੈ ਕਿ ਜਿਸ ਨਾਲ ਉਨ੍ਹਾਂ ਦੇ ਸਰੂਪ ਨੂੰ ਫੜ ਸਕੇ, ਨਾ ਸਾਡੀ ਬੋਲੀ ਵਿੱਚ ਐਸੇ ਪਦ ਹਨ ਕਿ ਉਨ੍ਹਾਂ ਵਿਚ ਵਰਣਨ ਹੋ ਸਕੇ। ਪਰ ਮਾਤ-

---

*ਸਾਚੁ ਮਹਲ ਨਹੀ ਛਾਇਆ ਮਾਇਆ।

†ਰੇ ਰੇ ਦਰਗਹ ਕਹੈ ਨ ਕੋਊ। ਆਉ ਬੈਠੁ ਆਦਰ ਸੁਭ ਦੇਊ।

*ਜੋ ਤਤਾਂ ਤੋਂ ਨਾ ਬਣਿਆ ਹੋਵੇ।

ਲੋਕ ਦੇ ਜੀਵਾਂ ਦੀ ਸਮਝ ਗੋਚਰਾ ਕਰਨੇ ਲਈ ਸਾਡੀ ਬੋਲੀ ਵਿਚ ਐਉਂ ਵਰਣਨ ਹੋ ਸਕਦਾ ਹੈ:—

ਇਕ ਅਤਿ ਸੁੰਦਰ ਤਖਤ* ਜਗਮਗਾ-ਉਂਦਾ ਬਿਛਿਆ ਹੋਇਆ ਸੀ, ਜਿਸ ਦੀ ਬਨਾਵਟ ਐਸੀ ਮਾਲੂਮ ਹੁੰਦੀ ਸੀ, ਕਿ ਬਿਜਲੀ ਨਾਲੋਂ ਵਧੀਕ ਸੂਖਮ ਤੇ ਤੇਜ ਵਾਲੇ ਪਦਾਰਥਾਂ ਦਾ ਬਣਿਆਂ ਹੋਇਆ ਹੈ, ਇਸਦੇ ਉਤੇ ਇਕ ਜਯੋਤੀ†ਸਰੂਪਬਿਰਾਜ-ਮਾਨ ਹੈ, ਜਿਸਦੀ ਕੋਈ ਸੂਰਤ ਯਾ ਸ਼ਕਲ ਨਹੀਂ ਹੈ। ਬੈਠਾ ਤਖਤ ਪੁਰ ਹੈ, ਪਰ ਜਦ ਨੀਝ ਲਾਕੇ ਦੇਖੋ ਤਾਂ ਸਾਰੇ ਬ੍ਰਹਮਾਂਡਾਂਵਿੱਚ ਵਯਾਪਕ ਦਿਸਦਾ ਹੈ ਅਰ ਵਣਾਂ ਤ੍ਰਿਣਾਂ ਪਰਬਤਾਂ‡ਵਿਚ ਰਵਿਆ ਹੋਇਆ ਜਾਪਦਾ ਹੈ। ਸੂਖਮ ਐਸਾ ਹੈ ਕਿ ਕਰੜੇ ਤੋਂ ਕਰੜੇ ਪਦਾਰਥਾਂ ਵਿੱਚ ਗਤੀ ਰਖਦਾ ਹੈ। ਜਯੋਤੀ ਵਾਲਾ ਐਸਾ ਹੈ, ਕਿ ਸਾਉਣ ਦੀਆਂ ਕ੍ਰੋੜਾਂ ਬਿਜਲੀਆਂ ਕਠੀਆਂ ਕੀਤੀਆਂ ਹੋਈਆਂ ਦਾ ਪ੍ਰਕਾਸ਼ ਉਸਦੇ ਸਾਮ੍ਹਣੇ ਗ੍ਰਹਣੇ ਹੋਏ ਚੰਦ੍ਰਮਾਂ ਨਾਲੋਂ ਬੀ ਮੈਲਾ ਭਾਸਦਾ ਹੈ। ਫਿਰ ਉਹ ਤੇਜ ਅਤਿਪਯਾਰਾ ਅਰ ਸੁਹਾਉਣਾ ਹੈ, ਅਖਾਂ ਨੂੰ ਠੰਢ ਕਲੇਜੇ ਨੂੰ ਸੀਤਲਤਾ ਬਖਸ਼ਦਾ ਹੈ, ਅਰ ਚੁੰਬਕ ਪੱਥਰ ਵਾਂਙੂ ਹਰ ਚੀਜ ਨੂੰ ਆਪਣੀ ਵਲ ਖਿਚਦਾ ਹੈ। ਉਸਦੇ ਦਰਸ਼ਨ*ਦਾ ਜੋ ਰਸ ਸੀ ਸੋ ਕਥਨ ਤੋਂ ਬਾਹਰ ਸੀ:—

'ਕਹੁ ਕਬੀਰ ਗੂੰਗੈ ਗੁੜੁ ਖਾਇਆ
ਪੂਛੇ ਤੇ ਕਿਆ ਕਹੀਐ।'

ਇਸ ਤਖਤ ਦੇ ਅਗੇ ਚਾਰ ਚੁਫੇਰੇ ਚੰਦ ਦੇ ਹਾਲੇ ਵਾਂਙੂ ਅਤਿ ਮਨੋਹਰ ਘੇਰਾ ਪਾਕੇ ਅਨਗਿਣਤ ਜਯੋਤੀਆਂ ਵਾਲੇ ਬੈਠੇ ਸਨ। ਅਸੀ ਜਿਕੁਰ ਆਪਣੇ ਮਨ ਦਾ ਹਾਲ ਜੀਭ ਨਾਲ ਦਸਦੇ ਹਾਂ, ਫੇਰਬੀਦੂਜੇ ਦੀ ਸਮਝ ਵਿਚ ਘਟ ਆਉਂਦਾ ਹੈ,ਤਿਵੇਂ ਉਹਨਾਂ ਦਾ ਹਾਲ ਨਹੀਂ, ਉਨ੍ਹਾਂ ਦੇ ਸੰਕਲਪ ਚਿਹਰੇ† ਪੁਰ ਪ੍ਰਗਟ ਸਨ, ਅਰ ਉਹ ਕੇਵਲ ਪ੍ਰੇਮ ਤੇ ਆਨੰਦ ਦੇ ਪੁਸਤਕ ਲਿਖੇ ਹੋਏ ਭਾਸਦੇ ਸਨ। ਇਨ੍ਹਾਂ ਮਹਾਤਮਾਂ ਦੇ ਸਰੂਪ ਦਿਸਦੇ ਤਾਂ ਸਨ, ਪਰ ਐਸੈ ਕੁਝ ਤਰਲ‡ ਰੂਪ ਸਨ, ਕਿ ਜੋ ਹਥ ਨਾਲ ਛੋਹਿਆਂ ਸਥੂਲ ਚੀਜਾਂ ਵਾਂਙੂ ਨਹੀਂ ਸੀ ਜਾਪਦੇ ਅਰ ਨਾ ਕਿਸੇ ਤਰਾਂ ਭੌਤਕ§ ਜਾਪਦੇ ਸਨ।

ਜਿਸ ਵੇਲੇ ਅੰਦਰ ਅੱਪੜੇ ਸਾਂ ਤਾਂ ਉਸ ਵੇਲੇ ਏਹ ਸਾਰੇ ਪਿਆਰੇ ਬੜੀ ਪਯਾਰੀ ਅਰ ਦੈਵੀ ਸੁਰ ਨਾਲ ਮਾਨੋਂ

---

* ਡਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ। ਅਰਥਾਤ ਪਾਤਸ਼ਾਹਿ ਦਾ ਸਚਾ ਤਖਤ ਸੀ ਤੇ ਉਸ ਦੇਸ ਦੇ ਵਾਜੇ ਵਜ ਰਹੇ ਸਨ।

ਸਚੁ ਹੁਕਮੁ ਤੁਮਾਰਾ ਤਖਤਿ ਨਿਵਾਸੀ। ਆਇ ਨ ਜਾਵੈ ਮੇਰਾ ਪ੍ਰਭੁ ਅਬਿਨਾਸੀ ॥੪॥

† ਪ੍ਰਗਟ ਜੋਤ ਜਗ ਮਗੈ ਤੇਜੁ ਭੂਅ ਮੰਡਲ ਛਾਇਓ।

‡ ਵਣ ਤ੍ਰਿਣੁ ਪਰਬਤ ਹੈ ਪਾਰ ਬ੍ਰਹਮੁ।

---

* ਉਹਿ ਸੁਖ ਕਾ ਕਿਉ ਬਰਨਿ ਸੁਨਾਵਤ ? ਅਨਦ ਬਿਨੋਦ ਪੇਖ ਪ੍ਰਭ ਦਰਸਨ ਮਨਿ ਮੰਗਲ ਗੁਣ ਗਾਵਤ ॥ ੧ ॥ ਰਹਾਉ ॥ ਬਿਸਮ ਭਈ ! ਪੇਖ ਬਿਸਮਾਦੀ, ਪੂਰੇ ਰਹੇ ਕਿਰਪਾਵਤ, ਪੀਓ ਅੰਮ੍ਰਿਤ ਨਾਮ ਨਿਰਮੋਲਕ, ਜਿਉ ਚਖਿ ਗੂੰਗਾ ਮੁਸਕਾਵਤ। [ਸਾਰੰਗ ਮਃ ੫

† ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ।

‡ ਸੂਖਮ।

§ ਤਤਾਂ ਦੇ ਬਣੇ ਹੋਏ।

ਏਹ ਰਸੀਲਾ ਸ਼ਬਦ* ਗਾਉ ਰਹੇ ਸਨ:—

ਪਰਤਿਪਾਲ ਪ੍ਰਭ ਕ੍ਰਿਪਾਲ
ਕਵਨ ਗੁਨ ਗਨੀ।
ਅਨਿਕ ਰੰਗ ਬਹੁਤ ਰੰਗ
ਸਰਬ ਕੋ ਧਨੀ ॥੧॥ ਰਹਾਉ ॥
ਅਨਿਕ ਗਿਆਨ ਅਨਿਕ ਧਿਆਨ
ਅਨਿਕ ਜਾਪ ਜਾਪ ਤਾਪ ।
ਅਨਿਕ ਗੁਨਿਤ ਧੁਨਿਤ ਲਲਿਤ
ਅਨਿਕ ਧਾਰ ਮੁਨੀ ॥ ੧ ॥
ਅਨਿਕ ਨਾਦ ਅਨਿਕ ਬਾਜ
ਨਿਮਖ ਨਿਮਖ ਅਨਿਕ ਸ੍ਵਾਦ।
ਅਨਿਕ ਦੋਖ ਅਨਿਕ ਰੋਗ
ਮਿਟਹਿ ਜਸ ਸੁਨੀ।
ਨਾਨਕ ਸੇਵ ਅਪਾਰ ਦੇਵ
ਤਟਹ ਖਟਹ ਬਰਤ ਪੂਜਾ
ਗਵਨ ਭਵਨ ਜਾਤ੍ਰ ਕਰਨ
ਸਗਲ ਫਲ ਪੁਨੀ ॥ ੯੩ ॥

[ਭੈਰਉ ਮ: ੫

ਜਦ ਇਹ ਸਬਦ ਸਮਾਪਤ ਹੋਇਆ ਤਦ ਗਹੁ ਕਰਕੇ ਕੀ ਡਿਠਾ, ਕਿ ਉਸ ਤਖਤ ਦੇ ਅੱਗੇ ਇਕ ਹੋਰ ਪਜਾਰੀ ਸੂਰਤ ਨਿਰਾਕਾਰ ਰੰਗ ਵਿੱਚ ਰਤੀ ਹੋਈ ਬੈਠੀ ਹੈ। ਇਨ੍ਹਾਂ ਦਾ ਰੂਪ ਸਾਰੇ ਮਹਾਤਮਾਂ ਨਾਲੋਂ ਐਸਤਰਾਂ ਅਧਿਕ ਸੀ,ਜਿਸਤਰਾਂ ਸਜੇ ਹੋਏ ਜਾਞੀਆਂ ਵਿਚ ਲਾੜੇ ਦਾ ਰੂਪ ਸਭ ਤੋਂ ਅਧਿਕ ਹੁੰਦਾ ਹੈ ਅਰ ਅਨੋਖੀ ਝਲਕ ਦਿੰਦਾ ਹੈ। ਪ੍ਰੇਮ, ਸਰਧਾ, ਭਾਉ, ਭਗਤੀ, ਪਰਉਪਕਾਰ ਤੇ ਪੂਰਨ ਗਜਾਨ ਦੇ ਚਿੰਨ੍ਹ ਐਸੇ ਦਿਪਤ* ਸਨ, ਜਿਵੇਂ ਸੂਰਜ ਦੇ ਪ੍ਰਕਾਸ਼ ਵਿਚ, ਗਰਮੀ,ਰੌਸ਼ਨੀ ਅਧਜਾਤਮ ਸ਼ਕਤੀ ਬਿਨਾ ਉਸਦੇ ਸਰੂਪ ਤੇ ਅੱਡ ਅੱਡ ਹੋਣ ਤੋਂ ਇਕ ਰੂਪ ਵਿਚ ਮੌਜੂਦ ਹੁੰਦੀ ਹੈ। ਤਖਤ ਪੁਰ ਬੈਠੇ ਹੋਏ ਅਗਾਧ ਸਰੂਪ, ਅਰ ਇਸ ਪਰਉਪਕਾਰ ਮੂਰਤ ਸਨਮੁਖ ਬੈਠੇ ਮਹਾਤਮਾ ਦੇ ਵਿਚਕਾਰ ਇਕ ਐਸੀ ਪ੍ਰੇਮ ਦੀ ਡੋਰੀ ਚਮਕਦੀ ਦਿਸਦੀ ਹੈ, ਕਿ ਜੋ ਤਖਤ ਪੁਰ ਬੈਠੇ ਪ੍ਰੇਮ ਦੇ ਸੋਮੇ ਦੀ ਬਖਸ਼ਸ਼† ਅਰ ਸਾਹਮਣੇ ਬੈਠੇ ਦੀ ਉਸ ਨਿਰ ਵਿਕਾਰ ਅਵਸਥਾ ਤੋਂ ਬਣੀ ਹੈ, ਜੋ ਪੂਰਨ ਹਉਮੈਂ ਦੇ ਅਭਾਵ ਵਾਲੀ ਹੁੰਦੀ ਹੈ ਅਰ 'ਭੈ ਸੰਯੁਕਤ ਪ੍ਰੇਮ' ਤੇ 'ਭਾਉ ਸੰਯੁਕਤ ਗਿਆਨ' ਦੇ ਰੰਗ ਵਾਲੀ ਹੁੰਦੀ ਹੈ।

ਥੋੜ੍ਹੇ ਚਿਰ ਮਗਰੋਂ ਤਖਤ ਪੁਰ ਬੈਠੀ ਹੋਈ ਪਜਾਰੀ ਜਯੋਤੀਮਯ ਸੂਰਤ ਨੇ ਐਸਾ ਅਚਰਜ ਚਲਤ‡ ਦਿਖਾਇਆ, ਜਿਸਦਾ ਅਨੁਵਾਦ ਸਾਡੀ ਸਮਝ ਵਾਸਤੇ ਐਉਂ ਹੋ ਸਕਦਾ ਹੈ:—ਕਿ ਸਾਮਣੇ ਬੈਠੀ ਸੂਰਤ ਨੂੰ ਪਰਮ ਪ੍ਰਸੰਨਤਾ ਨਾਲ ਕੇਹਦੇ

---

*ਪੰਚ ਸਬਦ ਤਹ ਪੂਰਨ ਨਾਦ ਅਨਹਦ ਬਾਜੇ ਅਚਰਜ ਬਿਸਮਾਦ। ਕੇਲ ਕਰਹਿ ਸੰਤ ਹਰਿ ਲੋਗ। ਪਾਰਬ੍ਰਹਮ ਪੂਰਨ ਨਿਰਜੋਗ॥੧॥ਸੂਖ ਸਹਜ ਆਨੰਦ ਭਵਨ। ਸਾਧ ਸੰਗਿ ਬੈਸਿ ਗੁਣ ਗਾਵਹਿ ਤਹ ਰੋਗ ਸੋਗ ਨਹੀ ਜਨਮ ਮਰਨ ॥ ੧ ॥ ਰਹਾਉ ॥ ਊਹਾ ਸਿਮਰਹਿ ਕੇਵਲ ਨਾਮੁ। ਬਿਰਲੇ ਪਾਵਹਿ ਓਹੁ ਬਿਸ੍ਰਾਮ। ਭੋਜਨੁ ਭਾਉ ਕੀਰਤਨ ਅਧਾਰੁ। ਨਿਹਚਲ ਆਸਨੁ ਬੇਸੁਮਾਰੁ ॥ ੨ ॥ ਡਿਗਿ ਨ ਡੋਲੈ ਕਤਹੂ ਨ ਧਾਵੈ। ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ। ਭ੍ਰਮ ਭੈ ਮੋਹਨ ਮਾਇਆ ਜਾਲ। ਸੁੰਨ ਸਮਾਧਿ ਪ੍ਰਭੂ ਕਿਰਪਾਲ। ਤਾਕੇ ਅੰਤੁ ਨ ਪਾਰਾਵਾਰ। ਆਪੇ ਗੁਪਤੁ ਆਪੇ ਪਾਸਾਰੁ।

ਪ੍ਰਕਾਸ਼ਮਾਨ।

†ਪਹਿਲਾਂ ਬਾਬੇ ਪਾਯਾ ਬਖਸਦਰ ਪਿਛੋਂ ਦੇ ਫਿਰ ਘਾਲ ਕਮਾਈ।

‡ਨਜ਼ਾਰਾ।

ਹਨ, ਕਿ "ਹੇ ਪਜਾਰੇ ਨੌ ਜਾਮੇ† ਧਾਰਕੇ ਅਰ ਅਨੇਕ ਕਸ਼ਟ ਸਹਾਰਕੇ ਜੋ ਉਪਕਾਰ ਤੈਂ ਦੁਖੀ ਸ੍ਰਿਸ਼ਟੀ ਪੁਰ ਕੀਤਾ ਹੈ, ਮੇਰੀ ਪ੍ਰਸੰਨਤਾ ਦਾ ਕਾਰਣ ਹੋਇਆ ਹੈ। ਤੈਂ ਮੇਰਾ ਸਿਮਰਣ ਦ੍ਰਿੜ੍ਹਾਇਆ, ਅਰ ਆਪਾ ਨਿਰਵਾਰੀ ਰਖਿਆ, ਤੈਂ ਅਚਰਜ ਸੇਵਾ ਕੀਤੀ ਹੈ।"

ਇਹ ਸੰਕਲਪ ਐਸੀ ਅਦਭੁਤ ਖੁਸ਼ੀ ਦਾ ਅਸਰ ਪੈਦਾ ਕਰਨ ਵਾਲਾ ਸੀ, ਕਿ ਮਾਨੋਂ ਸਾਰੀ ਸਭਾ ਖੁਸ਼ੀ ਅਰ ਉਪਮਾ ਨਾਲ–ਜਲ ਨਾਲ ਭਰੇ ਹੋਏ ਸਮੁੰਦਰ ਵਿਚ ਹੋਰ ਜਲਦੇ ਪੈਕੇ ਉਛਲਨ ਵਾਕੂੰ–ਉਮੰਗ ਵਿਚ ਰਤੀ ਗਈ, ਪਰ ਉਸ ਨਿਮ੍ਰਤਾ ਦੀ ਨਿਧਿ ਸਨਮੁਖ ਸਜੀ ਹੋਈ ਸੁਰਤ ਵਿਚੋਂ ਇਕ ਸੁਰੀਲੀ ਐਸ ਭਾਵਦੀ ਗੂੰਜ ਉਠੀ:–

ਨ ਦੇਵ ਦਾਨਵਾ ਨਰਾ।
ਨ ਸਿਧ ਸਾਧਿਕਾ ਧਰਾ।
ਅਸਤਿ ਏਕ ਦਿਗਰਿ ਕੁਈ।
ਏਕ ਤੁਈ ਏਕ ਤੁਈ ॥ ੨ ॥ ਮਃ ੧
ਨ ਦਾਦੇ ਦਿਹੰਦ ਆਦਮੀ।
ਨ ਸਪਤ ਜੇਰ ਜਿਮੀ।
ਅਸਤਿ ਏਕ ਦਿਗਰਿ ਕੁਈ।
ਏਕ ਤੁਈ ਏਕ ਤੁਈ ॥ ੩ ॥ ਮਃ ੧
ਨ ਸੂਰ ਸਸਿ ਮੰਡਲੋ।
ਨ ਸਪਤ ਦੀਪ ਨਹ ਜਲੋ।
ਅੰਨ ਪਉਣ ਥਿਰੁ ਨ ਕੁਈ।
ਏਕੁ ਤੁਈ ਏਕੁ ਤੁਈ ॥ ੪ ॥ ਮਃ ੧
ਨ ਰਿਜਕ ਦਸਤ ਆ ਕਸੇ।
ਹਮਾਰਾ ਏਕੁ ਆਸ ਵਸੇ।
ਅਸਤਿ ਏਕੁ ਦਿਗਰ ਕੁਈ।
ਏਕ ਤੁਈ ਏਕੁ ਤੁਈ ॥ ੫ ॥ ਮਃ ੧
ਪਰੰਦ ਏ ਨ ਗਿਰਾਹਜਰ।
ਦਰਖਤ ਆਬ ਆਸਕਰ।
ਦਿਹੰਦ ਸੁਈ।
ਏਕ ਤੁਈ ਏਕ ਤੁਈ ॥ ੬ ॥ ਮਃ ੧
ਨਾਨਕ ਲਿਲਾਰਿ ਲਿਖਿਆ ਸੋਇ।
ਮੇਟਿ ਨ ਸਾਕੈ ਕੋਇ।
ਕਲਾ ਧਰੈ ਹਿਰੈ ਸੁਈ।
ਏਕੁ ਤੁਈ ਏਕੁ ਤੁਈ ॥ ੭ ॥

ਇਸ ਅਚਰਜ ਉਸਤਤੀ ਦੇ ਸਬਦ ਦੀ ਸਮਾਪਤੀਪੁਰ ਤਖਤਉਤੇ ਬਿਰਾਜਮਾਨ ਨਿਰੰਕਾਰ ਪ੍ਰੇਮ ਮੂਰਤ ਦੇ ਮਨਮੋਹਨ ਚਿਹਰੇ ਤੋਂ ਦੇਖਣ ਵਾਲਿਆਂ ਨੇ ਇਕ ਅਤਿ ਸੁੰਦਰ ਤਾਤਪਰਜ ਸਮਝਿਆ, ਜਿਸ ਨੂੰ ਸਾਡੀ ਸਮਝ ਗੋਚਰਾ ਕਰਨੇ ਲਈ ਸ੍ਰੀ ਮੁਖ ਵਾਕ ਨੇ ਪਿਛੋਂ ਇਸ ਪ੍ਰਕਾਰ ਵਰਣਨ ਕੀਤਾ ਸੀ:–

ਅਕਾਲ ਪੁਰਖ ਬਾਚ:–

॥ ਚੌਪਈ ॥

ਜਬ ਪਹਿਲੇ ਹਮ ਸ੍ਰਿਸ਼ਟਿ ਬਨਾਈ।
ਦੈਤ ਸੁ ਰਚੇ ਦੁਸ਼ਟ ਦੁਖਦਾਈ।
ਤੇ ਭੁਜਬਲ ਬਵਰੇ ਹ੍ਵੈ ਗਏ।
ਪੂਜਤ ਪਰਮ ਪੁਰਖ ਰਹਿ ਗਏ ॥ ੬ ॥
ਤੇ ਹਮ ਤਮਕਿ ਤਨਕ ਮੋ ਖਾਪੇ।
ਤਿਨ ਕੀ ਠਵਰ ਦੇਵਤਾ ਥਾਪੇ।
ਤੇ ਭੀ ਬਲਿ ਪੂਜਾ ਉਰਝਾਏ।
ਆਪਨ ਹੀ ਪਰਮੇਸੁਰ ਕਹਾਏ ॥ ੭ ॥
ਮਹਾਂ ਦੇਵ ਅਚੁਤਕਹਵਾਯੋ।
ਬਿਸਨ ਆਪ ਹੀ ਕਉ ਠਹਿਰਾਯੋ।
ਬ੍ਰਹਮ ਆਪ 'ਪਾਰਬ੍ਰਹਮ' ਬਖਾਨਾ।
'ਪ੍ਰਭ'ਕੋ'ਪ੍ਰਭੂ'ਨ ਕਿਨਹੂ ਜਾਨਾ ॥ ੮ ॥
ਤਬ ਸਾਖੀ ਪ੍ਰਭ ਅਸਟ ਬਨਾਏ ॥

---

†ਜੋਤਿ ਓਹਾ, ਜੁਗਤਿਸਾਇ, ਸਹਿ ਕਾਇਆ ਫੇਰਿ ਪਲਟੀਐ। ਪੁਨਾ:–(ਦਸਾਂ ਪਾਤਸ਼ਾਹੀਆਂ ਨੂੰ) ਭਿੰਨ ਭਿੰਨ ਸਭਹੂੰ ਕਰ ਜਾਨਾ। ਏਕ ਰੂਪ ਕਿਨਹੂੰ ਪਹਿਚਾਨਾ। ਜਿਨ ਜਾਨਾ ਤਿਨਹੀ ਸਿਧ ਪਾਈ, ਬਿਨ ਸਮਝੇ ਸਿਧ ਹਾਥ ਨ ਆਈ।

ਸਾਖ ਨਮਿਤ ਦੇ ਬੋ ਠਹਰਾਏ।
ਤੇ ਕਹੈਂ 'ਕਰੋ ਹਮਾਰੀ ਪੂਜਾ।
ਹਮ ਬਿਨ ਔਰ ਨ ਠਾਕੁਰ ਦੂਜਾ' ॥੯॥
ਪਰਮ ਤਤ ਕੋ ਜਿਨ ਨ ਪਛਾਨਾ।
ਤਿਨ ਕਰ'ਈਸਰ'ਤਿਨਹੀ ਕਹੁ ਮਾਨਾ।
ਕੇਤੇ ਸੂਰ ਚੰਦ ਕਹੁ ਮਾਨੇ।
ਅਗਨਿ ਹੋਤ੍ਰ ਕਈ ਪੌਨ ਪ੍ਰਮਾਨੈ ॥੧੦॥
ਕਿਨਹੂੰ ਪ੍ਰਭ 'ਪਾਹਨ' ਪਹਿਚਾਨਾ।
ਨਾਤ ਕਿਤੇ ਜਲ ਕਰਤ ਬਿਧਾਨਾ।
ਕੇਤਕ ਕਰਮ ਕਰਤ ਡਰਪਾਨਾ।
ਧਰਮ ਰਾਜ ਕੋ ਧਰਮ ਪਛਾਨਾ ॥੧੧॥
ਜੋ ਪ੍ਰਭ ਸਾਖ ਨਮਿਤ ਠਹਰਾਏ।
ਤੇ ਹਿਆਂ ਆਇ 'ਪ੍ਰਭੁ' ਕਹਵਾਏ।
ਤਾਕੀ ਬਾਤ ਬਿਸਰ ਜਾਤੀ ਭੀ।
ਅਪਨੀ ਅਪਨੀ ਪਰਤ ਸੋਭ ਭੀ ॥੧੨॥
ਜਬ ਪ੍ਰਭੁ ਕੋ ਨ ਤਿਨੈ ਪਹਿਚਾਨਾ।
ਤਬ ਹਰਿ ਇਨ ਮਨੁਛ ਠਹਰਾਨਾ।
ਤੇਭੀ ਬਸਿ ਮਮਤਾ ਹੁਇ ਗਏ।
'ਪਰਮੇਸਰ' 'ਪਾਹਨ' ਠਹਰਾਏ ॥ ੧੩ ॥
ਤਬ ਹਰਿ ਸਿਧ ਸਾਧ ਠਹਰਾਏ।
ਤਿਨ ਭੀ ਪਰਮ ਪੁਰਖ ਨਹੀ ਪਾਏ।
ਜੋ ਕੋਈ ਹੋਤ ਭਯੋ ਜਗ ਸਿਆਨਾ।
ਤਿਨ ਤਿਨ ਅਪੁਨੋ ਪੰਥ ਚਲਾਨਾ ॥੧੪॥
ਪਰਮ ਪੁਰਖ ਕਿਨਹੂੰ ਨਹਿ ਪਾਯੋ।
ਬੈਰ ਬਾਦ ਹੰਕਾਰ ਬਢਾਯੋ।
ਪੇਡ ਪਾਤ ਆਪਨ ਤੇ ਜਲੈ।
ਪ੍ਰਭ ਕੈ ਪੰਥ ਨ ਕੋਊ ਚਲੈ ॥ ੧੫ ॥
ਜਿਨਿ ਜਿਨਿ ਤਨਕ ਸਿੱਧ ਕੋ ਪਾਯ ॥
ਤਿਨ ਤਿਨ ਅਪਨਾ ਰਾਹੁ ਚਲਾਯੋ।
ਪਰਮੇਸਰ ਨ ਕਿਨਹੂੰ ਪਹਿਚਾਨਾ।
ਮਮਉਚਾਰ ਤੇ ਭਯੋ ਦਿਵਾਨਾ ॥੧੬॥
ਪ੍ਰਮਤੱਤ ਕਿਨਹੂੰ ਨ ਪਛਾਨਾ।
ਆਪ ਆਪ ਭੀਤਰਿ ਉਰਝਾਨਾ।
ਤਬ ਜੇ ਜੇ ਰਿਖ ਰਾਜ ਬਨਾਏ।

ਤਿਨਆਪਨਿਪੁਨਸਿੰਮ੍ਰਿਤਿਚਲਾਏ।੧੭।
ਜੇ ਸਿੰਮ੍ਰਤਿ ਕੇ ਭਏ ਅਨੁਰਾਗੀ।
ਤਿਨ ਤਿਨ ਕ੍ਰਿਆ ਬ੍ਰਹਮ ਕੀ ਤਜਾਗੀ।
ਜਿਨ ਮਨੁ ਹਰਿ ਚਰਨਨ ਠਹਰਾਯੋ।
ਸੋ ਸਿਮ੍ਰਿਤ ਕੇ ਰਾਹ ਨ ਆਯੋ ॥ ੧੮ ॥
ਬ੍ਰਹਮੇ ਚਾਰ ਹੀ ਬੇਦ ਬਨਾਏ।
ਸਰਬ ਲੋਕ ਤਿਹ ਕਰਮ ਚਲਾਏ।
ਜਿਨ ਕੀ ਲਿਵ ਹਰਿ ਚਰਨਨ ਲਾਗੀ।
ਤੇ ਬੇਦਨ ਤੇ ਭਏ ਤਿਆਗੀ ॥ ੧੯ ॥
ਜਿਨ ਮਤ ਬੇਦ ਕਤੇਬਨ ਤਿਆਗੀ।
ਪਾਰਬ੍ਰਹਮ ਕੇ ਭਏ ਅਨੁਰਾਗੀ।
ਤਿਨ ਕੇ ਗੂੜ੍ਹ ਮਤ ਜੇ ਚਲਹੀਂ।
ਭਾਂਤ ਅਨੇਕ ਦੁਖਨ ਸੋ ਦਲਹੀ ॥੨੦॥
ਜੇ ਜੇ ਸਹਿਤ ਜਾਤ ਨ ਸੰਦੇਹਿ।
ਪ੍ਰਭ ਕੋ ਸੰਗ ਨ ਛੋਡਤ ਨੇਹ।
ਤੇ ਤੇ ਪਰਮ ਪੁਰੀ ਕਹ ਜਾਹੀ।
ਤਿਨਹਰਿਸਿਉਂਅੰਤਰੁ*ਕਛੁਨਾਹੀ।੨੧।
ਜੇ ਜੇ ਜੀਅ ਜਾਤਨ ਤੇ ਡਰੇ।
ਪਰਮ ਪੁਰਖ ਤਜ ਤਿਨ ਮਗ ਪਰੇ।
ਤੇ ਤੇ ਨਰਕ ਕੁੰਡ ਮੋਂ ਪਰਹੀਂ।
ਬਾਰ ਬਾਰ ਜਗ ਮੋ ਬਪੁ ਧਰਹੀ॥੨੨॥
ਤਬ ਹਰਿ ਬਹੁਰ ਦੱਤ ਉਪਜਾਯੋ।
ਤਿਨ ਭੀ ਅਪਨਾ ਪੰਥੁ ਚਲਾਯੋ।
ਕਰਮੋ ਨਖ ਸਿਰ ਜਟਾਂ ਸਵਾਰੀ।
ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ ॥੨੩॥
ਪੁਨ ਹਰਿ ਗੋਰਖ ਕੋ ਉਪਰਾਜਾ।
ਸਿਖ ਕਰੇ ਤਿਨਹੂੰ ਬਡ ਰਾਜਾ।
ਸ੍ਰਵਨ ਫਾਰਿ ਮੁੰਦ੍ਰਾਂ ਦ੍ਵੈ ਡਾਰੀ।
ਹਰਿ ਕੀ ਪ੍ਰੀਤਿ ਰੀਤਿ ਨ ਬਿਚਾਰੀ।੨੪।
ਪੁਨ ਹਰਿ ਰਾਮਾਨੰਦ ਕੋ ਕਰਾ।

---

*ਵਿਛੋੜਾ, ਭਾਵ ਪ੍ਰਭੂ ਤੇ ਦੂਰ ਨਹੀਂ ਰਹਣਗੇ ਜੈਸੇ ਪਾਪੀ ਜੀਵ ਪ੍ਰਭ ਤੋਂ ਛੁਟੜ ਇਸਤ੍ਰੀ ਵਤ 'ਵਿਛੜੇ' ਰਹਿੰਦੇ ਹਨ।

ਭੇਸ ਬੈਰਾਗੀ ਕੋ ਜਿਨ ਧਰਾ ।
ਕੰਠੀ ਕੰਠ ਕਾਠ ਕੀ ਡਾਰੀ ।
ਪ੍ਰਭ ਕੀ ਕ੍ਰਿਆ ਨ ਕਛੂ ਬਿਚਾਰੀ।੨੫।
ਜੋ ਪ੍ਰਭ ਪਰਮ ਪੁਰਖ ਉਪਜਾਇ ।
ਤਿਨ ਤਿਨ ਅਪਨੇ ਪੰਥ ਚਲਾਏ ।
ਮਹਾਂ ਦੀਨ*ਤਬ ਪ੍ਰਭ ਉਪਰਾਜਾ ।
ਅਰਬ ਦੇਸ ਕੋ ਕੀਨੋ ਰਾਜਾ ॥ ੨੬ ॥
ਤਿਨ ਭੀ ਏਕ ਪੰਥ ਉਪਰਾਜਾ ।
ਲਿੰਗ ਬਿਨਾ ਕੀਨੇ ਸਭ ਰਾਜਾ ॥
ਸਭਤੇ ਅਪਨਾ ਨਾਮੁ†ਜਪਾਯੋ ।
ਸਤਿਨਾਮੁ ਕਾਹੂ ਨ ਦ੍ਰਿੜਾਯੋ ॥ ੨੭ ॥
ਸਭ ਅਪਨੀ ਅਪਨੀ ਉਰਝਾਨਾ ।
ਪਾਰਬ੍ਰਹਮ ਕਾਹੂ ਨ ਪਛਾਨਾ ।

[ਬਚਿੱਤ੍ਰ ਨਾਟਕ

ਇਹ ਆਗਿਆ ਸੁਣਕੇ ਸਚੇ ਪ੍ਰੇਮ ਨਿਧਿ, ਅਤਿ ਕੋਮਲ, ਨਿਮ੍ਰਤਾ ਦੇ ਭੰਡਾਰ ਭਗਤੀ ਦੇ ਸਰੂਪ ਵਾਲੇ ਦੇ ਹ੍ਰਿਦੇ ਵਿਚੋਂ ਸਚੇ ਪ੍ਰੇਮ ਦੇ ਜੋਸ਼ ਨੇ ਇਸ ਉਸਤਤ ਦੇ ਭਾਵ ਦਾ ਇਕ ਦਿੱਵਯ ਰਾਗ ਉਚਰਵਾਇਆ:—

ਨਮੋ ਨਾਥ ਪੂਰੇ ਸਦਾ ਸਿਧ ਕਰਮੰ।
ਅਛੇਦੀ ਅਭੇਦੀ ਸਦਾ ਏਕ ਧਰਮੰ।
ਕਲੰਕੰ ਬਿਨਾ, ਨਿਹਕਲੰਕੀ ਸਰੂਪੇ ।
ਅਛੇਦੰ ਅਭੇਦੰ ਅਖੇਦੰ ਅਨੂਪੇ ॥੧॥
ਨਮੋ ਲੋਕ ਲੋਕੇ, ਸੁਰੰ ਲੋਕ ਨਾਥੇ ।
ਸਦੇਵੰ ਸਦਾ ਸਰਬ ਸਾਥੰ ਅਨਾਥੇ ।
ਨਮੋ ਏਕ ਰੂਪੇ, ਅਨੇਕੰ ਸਰੂਪੇ ।
ਸਦਾ ਸਰਬ ਸਾਹੰ ਸਦਾ ਸਰਬ ਭੂਪੇ॥੨॥
ਅਛੇਦੰ ਅਭੇਦੰ ਅਨਾਮੰ ਅਠਾਮੰ ।
ਸਦਾ ਸਰਬਦਾ ਸਿਧਦਾ ਬੁਧ ਧਾਮੰ।
ਅਜੰਤ੍ਰੰ ਅਮੰਤ੍ਰੰ ਅਕੰਤ੍ਰੰ ਅਭਰਮੰ।
ਅਖੇਦੰ ਅਭੇਦੰ ਅਛੇਦੰ ਅਕਰਮੰ॥ ੩॥

ਅਗਾਧੇ ਅਬਾਧੇ ਅਗੰਤੇ ਅਨੰਤੇ॥
ਅਲੇਖੰ ਅਭੇਖੰ ਅਭੂਤੰ ਅਗੰਤੇ ।
ਨ ਰੰਗੰ ਨ ਰੂਪੰ ਨ ਜਾਤੇ ਨ ਪਾਤੇ ।
ਨ ਸੱਤ੍ਰੋ ਨ ਮਿੱਤ੍ਰੋ ਨ ਪੁਤ੍ਰੋ ਨ ਮਾਤੇ॥੪॥
ਅਭੂਤੰ ਅਭੰਗੀ ਅਰਿਖੰ ਭਵਾਨੰ ।
ਪਰੇਯੰ ਪੁਨੀਤੰ ਪਵਿਤ੍ਰੰ ਪ੍ਰਧਾਨੰ ।
ਅਗੰਜੇ ਅਭੰਜੇ ਅਕਾਮੰ ਅਕਰਮੰ ।
ਅਨੰਤੇ ਬਿਅੰਤੇ ਅਭੂਮੇ ਅਭਰਮੰ॥੫॥

ਇਸਦੇ ਮਗਰੋਂ ਉਸ ਤੇਜ ਮਈ ਤਖਤ ਉਤੋਂ ਉਸ ਅਦੁਤੀ ਤੇਜ ਪੁੰਜ, ਕਾਰਨਾਂ ਦੇ ਕਾਰਣ, ਪਰਮ ਸਰੂਪ, ਭਗਤ ਵਛਲ ਦੇਵ ਦੇ ਪਰਮ ਪਾਵਨ ਮੁਖਾਰ ਬਿੰਦ ਤੋਂ ਇਕ ਪਵਿਤ੍ਰ ਨਾਦ—ਆਪਣੇ ਸਨਮੁਖ ਬੈਠੇ ਪਿਆਰੇ ਅਨਿੱਨ ਭਗਤ ਦੇ ਪ੍ਰੇਮ ਨਾਲ ਪੂਰਤ ਹ੍ਰਿਦੇ ਨੂੰ ਹੋਰ ਬੇਅੰਤ ਪ੍ਰੇਮ ਨਾਲ ਪਰਿਪੂਰਤ ਕਰਨੇ ਲਈ ਪਜਾਰ ਵਿੱਚ ਗੂੰਦਿਆ ਹੋਇਆ ਨਿਕਲਿਆ। ਜਿਸਨੂੰ ਭਗਤ ਜੀ ਨੇ ਐਉਂ ਬਾਣੀ ਵਿਚ ਕਿਹਾ ਹੈ:—

ਦਾਸ ਅਨਿੰਨ ਮੇਰੋ ਨਿਜ ਰੂਪ ।
ਦਰਸਨ ਨਿਮਖ ਤਾਪ ਤ੍ਰਈ ਮੋਚਨ ।
ਪਰਸਤ ਮੁਕਤਿ ਕਰਤ ਗ੍ਰਿਹ ਕੂਪ
॥ ੧ ॥ ਰਹਾਉ ॥
ਮੇਰੀ ਬਾਂਧੀ ਭਗਤੁ ਛਡਾਵੈ
ਬਾਂਧੈ ਭਗਤੁ ਨ ਛੂਟੈ ਮੋਹਿ ।
ਏਕ ਸਮੈ ਮੋਕਉ ਗਹਿ ਬਾਂਧੈ
ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥

ਮੈ ਗੁਨਬੰਧ ਸਗਲ ਕੀ ਜੀਵਨਿ
ਮੇਰੀ ਜੀਵਨਿ ਮੇਰੇ ਦਾਸ ।
ਨਾਮਦੇਵ ਜਾਕੇ ਜੀਅ ਐਸੀ ।
ਤੈਸੋ ਤਾਕੈ ਪ੍ਰੇਮ ਪ੍ਰਗਾਸ ॥ ੨ ॥ ੩ ॥

[ਸਾਰੰਗ ਨਾਮਦੇਵ

*ਮੁਹੰਮਦ ।  †ਮੈਂ ਰਸੂਲ ਹਾਂ।

ਸਾਰੀ ਸਭਾ ਦੇ ਪਵਿਤ੍ਰ ਸਿਰ ਨਿਉਂ ਗਏ, ਅਰ ਸਭ ਨੇ ਵਡੇ ਅਦਬ ਨਾਲ ਨਮਸਕਾਰ ਕੀਤੀ। ਕੁਝ ਪਲਾਂ ਮਗਰੋਂ ਉਹ ਪਯਾਰਾ ਭਗਤ ਜੋ ਭਗਤਾਂ ਦੇ ਤਾਰਾ ਮੰਡਲ ਵਿਚ ਚੰਦ ਵਾਂਗੂ ਛੱਬ ਦੇ ਰਿਹਾ ਸੀ, ਤਖਤ ਪੁਰ ਬੈਠੇ ਸੂਰਜ ਵਤ ਚਮਕਦੇ ਪ੍ਰਤਿਪਾਲਕ ਦੇ ਸਾਮ੍ਹਣੇ ਐਸ ਤਰਾਂ ਖੜਾ ਦਿੱਸਿਆ ਜਿਕੁਰ ਸਾਡੇ ਸੰਸਾਰੀ ਜੀਵਾਂ ਵਿਚ ਕੋਈ ਆਗਿਆਕਾਰੀ ਪੁਤ੍ਰ ਪਿਆਰੇ ਪਿਤਾ ਦੇ ਸਾਮ੍ਹਣੇ ਹਥ ਜੋੜ ਕੇ ਤੇ ਸਿਰ ਝੁਕਾ ਕੇ ਪਿਤਾ ਦੀ ਥਾਪੀ ਲੈਣ ਲਈ ਖੜੋ ਜਾਂਦਾ ਹੈ। ਇਸ ਪ੍ਰਕਾਰ ਦੀ ਦਸ਼ਾ ਵਿਚ ਹੋਕੇ ਉਸ ਸਿਰੋਮਣ ਮਹਾਤਮਾ ਨੇ ਪ੍ਰੇਮ ਮਈ ਨਿੰਮ੍ਰਤਾ ਨਾਲ ਇਸ ਭਾਵਦੀ ਪਵਿੱਤ੍ਰ ਬੇਨਤੀ ਕੀਤੀ:—

ਕਿਆ ਗੁਣ ਤੇਰੇ ਸਾਰਿ ਸਮ੍ਹਾਲੀ
ਮੋਹਿ ਨਿਰਗੁਨ ਕੇ ਦਾਤਾਰੇ।
ਬੈ ਖਰੀਦੁ ਕਿਆ ਕਰੇ ਚਤੁਰਾਈ
ਇਹੁ ਜੀਉ ਪਿੰਡੁ ਸਭੁ ਥਾਰੇ ॥ ੧ ॥
ਲਾਲ ਰੰਗੀਲੇ ਪ੍ਰੀਤਮ ਮਨਮੋਹਨ
ਤੇਰੇ ਦਰਸਨ ਕਉ ਹਮ ਬਾਰੇ॥੧॥ਰਹਾਉ॥
ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ
ਤੁਮ੍ਹ ਸਦਾ ਸਦਾ ਉਪਕਾਰੇ।
ਸੋ ਕਿਛੁ ਨਾਹੀ ਜਿ ਮੈ ਤੇ ਹੋਵੈ
ਮੇਰੇ ਠਾਕੁਰ ਅਗਮ ਅਪਾਰੇ ॥ ੨ ॥
ਕਿਆ ਸੇਵ ਕਮਾਵਉ ਕਿਆ ਕਹਿ
ਰੀਝਾਵਉ ਬਿਧਿ ਕਿਤੁ ਪਾਵਉ
ਦਰਸਾਰੇ ? ਮਿਤਿ ਨਹੀ ਪਾਈਐ
ਅੰਤੁ ਨ ਲਹੀਐ ਮਨੁ ਤਰਸੈ
ਚਰਨਾਰੇ ॥ ੩ ॥
ਪਾਵਉ ਦਾਨੁ ਢੀਠੁ ਹੋਇ ਮਾਗਉ
ਮੁਖਿ ਲਾਗੈ ਸੰਤ ਰੇਨਾਰੇ।
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ
ਪ੍ਰਭਿ ਹਾਥ ਦੇਇ ਨਿਸਤਾਰੇ ॥ ੪ ॥੬॥

[ਸੂਹੀ ਮਹਲਾ ੫

ਪਰ ਇਸ ਬੇਨਤੀ ਨੂੰ ਸ੍ਰੀ ਮਾਨ ਤੇਜ ਸ੍ਵਰੂਪ ਨੇ ਸਮਾਪਤ ਹੋਣ ਦੇਣ ਤੋਂ ਪਹਲੇ ਹੀ ਆਪਣੇ ਉਸ ਪਵਿੱਤ੍ਰ ਸ਼ਬਦ* ਨਾਲ ਜਿਸ ਥੋਂ ਸੰਸਾਰ ਰਚਿਆ ਸੀ ਇਹ ਵਰ ਬਖਸ਼ਿਆ:—

ਮੈ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਹੁ ਸਾਜਾ।
ਜਾਹਿ ਤਹਾਂ ਤੈ ਧਰਮੁ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ॥

[ਬਚਿਤ੍ਰ ਨਾਟਕ

ਇਹ ਨਿਯਮ, ਇਹ ਵਰ, ਇਹ ਵਡਿਆਈ ਇਹ ਅਕਾਲ ਪੁਰਖ ਪ੍ਰਭੂ ਦੀ ਅਦੁਤੀਯ ਕ੍ਰਿਪਾਲਤਾ, ਕੁਝ ਐਸੀ ਅਕਹ, ਅਕਥ ਤੇ ਅਸਚਰਜ ਅਸਰ ਨਾਲ ਭਰੀ ਹੋਈ ਸੀ ਕਿ ਜਿਸਦਾ ਸਮਝਣਾ ਜੀਵ ਮਾਤ੍ਰ ਲਈ ਅਤਿ ਕਠਨ, ਹੈ। ਉਸ ਤੇਜਸ੍ਵੀ ਤਖਤ ਪੁਰ ਬਿਰਾਜਮਾਨ ਤੇਜ ਤੇ ਪ੍ਰਤਾਪ ਦੇ ਪੁੰਜ, ਪਿਤਾ ਨਾਲੋਂ ਵਧੀਕ ਕ੍ਰਿਪਾਲ ਸਰੂਪ ਦਾ ਪ੍ਰਕਾਸ਼ ਪ੍ਰੇਮ ਦੀ ਲਹਰ ਨਾਲ ਝੂਮ ਝੂਮਾਉਂਦਾ, ਆਪਣੇ ਸਾਮ੍ਹਣੇ ਬੈਠੇ ਤੇ ਨਿਵਾਜੇ ਹੋਏ ਪਜਾਰੇ ਭਗਤ ਤਕ ਅੰਕੁਰ ਪਸਰਿਆ, ਕਿ ਦੁਹਾਂ ਦਾ ਰੂਪ ਇਕਤਾ ਦੇ ਰੰਗ ਵਿਚ ਰੰਗਿਆ ਗਿਆ, ਨਜ਼ਰ ਕੀ, ਡਾਢੀ ਡੂੰਘੀ ਸਾਹ ਵਟਕ ਲਾਈ ਹੋਈ ਨੀਝ ਥੀ ਝਰਕ ਕਰਨੋਂ ਆਤਰ ਹੋ ਗਈ, ਮਾਨੋ 'ਦ੍ਵੈ ਤੇ ਏਕ ਰੂਪ ਹੋਇ ਗਯੋ' । ਮੋਟੀ

*ਏਕ ਕਵਾਵੈ ਤੇ ਸਭਿ ਹੋਆ।
ਪੁਨ:
ਅੰਤਰਿ ਜੋਤਿ ਸਬਦਿ ਸੁਖੁ ਵਸਿਆ
ਜੋਤੀ ਜੋਤਿ ਮਿਲਾਇਆ ।
[ਮਾ: ਮ: ੧

ਬੁਧਿ ਦੇ ਸਮਝਣ ਵਾਸਤੇ ਇਸ ਮੇਲ ਦਾ ਰੂਪ* ਤਾਂ ਕਠਨ ਹੈ, ਪਰ ਆਨੰਦ† ਦੀ ਸਮਝ ਲਈ, ਅਗੇ ਲਿਖੇ ਸਬਦਦਾਭਾਵ ਸਹਾਇਤਾ ਕਰਦਾ ਹੈ:—

ਜਲ ਦੁਧ ਨਿਆਈ ਰੀਤਿ ਅਬ
ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ ।
ਅਬ ਉਰਝਿਓ ਅਲਿ ਕਮਲੇਹ
ਬਾਸਨ ਮਾਹਿ ਮਗਨ
ਇਕੁ ਖਿਨੁ ਭੀ ਨਾਹਿ ਟਰੈ ।
ਖਿਨੁ ਨਾਹਿ ਟਰੀਐ ਪ੍ਰੀਤਿ ਹਰੀਐ
ਸੀਗਾਰ ਹਭਿ ਰਸ ਅਰਪੀਐ ।
ਜਹ ਦੂਖੁ ਸੁਣੀਐ ਜਮ ਪੰਥੁ ਭਣੀਐ
ਤਹ ਸਾਧ ਸੰਗਿ ਨ ਡਰਪੀਐ ।
ਕਰਿ ਕੀਰਤਿ ਗੋਵਿੰਦ ਗੁਣੀਐ
ਸਗਲ ਪਰਾਛਤ ਦੁਖ ਹਰੇ ।
ਕਹੁ ਨਾਨਕ ਛੰਤ ਗੋਬਿੰਦ ਹਰਿ ਕੇ ਮਨ
ਹਰਿ ਸਿਉ ਨੇਹੁ ਕਰੇਹੁ
ਐਸੀ ਮਨਿ ਪ੍ਰੀਤਿ ਹਰੇ ॥ ੧ ॥

ਪੁਨ:
ਨਿਸਿ ਕੁਰੰਕ ਜੈਸੇ ਨਾਦ ਸੁਣਿ
ਸ੍ਰਵਣੀ ਹੀਉ ਡਿਵੈ
ਮਨ ਐਸੀ ਪ੍ਰੀਤਿ ਕੀਜੈ ।
ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ।
ਇਹੁ ਮਨੁ ਲਾਲ ਦੀਜੈ ।
ਮਨੁ ਲਾਲਹਿ ਦੀਜੈ ਭੋਗ ਕਰੀਜੈ
ਹਭਿ ਖੁਸੀਆ ਰੰਗ ਮਾਣੇ ।
ਪਿਰੁ ਅਪਣਾ ਪਾਇਆ ਰੰਗੁ ਲਾਲੁ
ਬਣਾਇਆ
ਅਤਿ ਮਿਲਿਓ ਮਿਤ੍ਰ ਚਿਰਾਣੇ ।
ਗੁਰੁ ਥੀਆ ਸਾਖੀ ਤਾ ਡਿਠਮੁ ਆਖੀ
ਪਿਰ ਜੇਹਾ ਅਵਰੁ ਨ ਦੀਸੈ ।
ਕਹੁ ਨਾਨਕ ਛੰਤ ਦਇਆਲ ਮੋਹਨਕੇ
ਮਨ ਹਰਿ ਚਰਣ ਗਹੀਜੈ
ਐਸੀ ਮਨ ਪ੍ਰੀਤਿ ਕੀਜੈ ॥ ੪ ॥

[ਆ: ਮ: ੫ ਛੰਤ

ਇਸ ਅਸਚਰਜ ਪ੍ਰਾਪਤੀ, ਜਾਂ ਮੇਲ, ਅਥਵਾ ਆਤਮਰਸ, ਜਾਂ ਬ੍ਰਹਮਾਨੰਦ ਦੀ ਅਦਭੁਤ ਦਸ਼ਾ ਵਿਚ—ਜੋ "ਮਾਈ ਰੀ ਪੇਖ ਰਹੀ ਬਿਸਮਾਦ, ਅਨਹਤ ਧੁਨੀ ਮੇਰਾ ਮਨ ਮੋਹਿਓ ਅਚਰਜ ਤਾਕੇ ਸਾਦ" ਵਾਲੇ ਭਾਵ ਨੂੰ ਦਸਦੀ ਹੈ—ਉਸ ਅਨੰਨ ਅਦੁਤੀ ਕ੍ਰਿਪਾ ਪਾਤਰ ਦੇ ਪਵਿਤ੍ਰ ਤੇ ਦੈਵੀ ਮੁਖਾਰਬਿੰਦ ਨੇ ਫੇਰ ਬੀ ਬੇਨਤੀ ਹੀ ਕੀਤੀ ਜਿਸ ਤੋਂ ਕਿ ਇਸ ਮੇਲ ਦੇ ਸਿਟੇ ਦਾ ਕੁਝ ਕੁਝ ਪਤਾ ਲਗਾ, ਕਿ ਏਕਤਾ* ਤਾਂ ਸੀ, ਪਰ ਕੁਝ ਡਾਢੀ ਅਚਰਜ †ਜਿਹੀ ਸੀ, ਉਹ ਬੇਨਤੀ ਜੋ ਮਹਾਂਪੁਰਖ ਨੇ ਕੀਤੀ, ਇਹ ਸੀ:—

‡"ਪੰਥ ਚਲੈ ਤਬ ਜਗਤ ਮੈਂ
ਜਬ ਤੁਮ ਕਰਉ ਸਹਾਇ"

ਹੁਣ ਫੇਰ ਇਕ ਵੇਰੀ ਉਸ ਜਗਤਾ—ਧਾਰ ਪ੍ਰੇਮ ਪੁੰਜ ਦੀ ਜਯੋਤਿ ਵਿਚੋਂ ਮਾਨੋਂ ਇਕ ਸਬਦ ਨਿਕਲਿਆ:—

*ਓਤਿ ਪੋਤਿ ਮਿਲਿਓ ਭਗਤਨ ਕਉ
ਜਨ ਸਿਉ ਪਰਦਾ ਲਾਹਿਓ ॥ ੪ ॥
[ਕਾ: ਮ: ੫

†ਮਨ ਨੁ ਭਇਓ ਪ੍ਰਿਅ ਪ੍ਰੇਮ ਸਿਉ
ਸੂਧਨ ਸਿਮਰਤ ਅੰਗ ।
[ਵਡੇ ਸਲੋਕ ਮ: ੫

*ਗੁਰ ਨਾਨਕ ਦੇਵ ਗੋਵਿੰਦ ਰੂਪ ।

†ਸੁਨੁ ਸਖੀ ਪੀਅ ਮਹਿ ਜੀਉ ਬਸੈ
ਜੀਅ ਮਹਿ ਬਸੈ ਕਿ ਪੀਉ । ਜੀਉ ਪੀਉ
ਬੂਝਉ ਨਹੀ ਘਟ ਮਹਿ ਜੀਉ ਕਿ ਪੀਉ ।

‡ਠਾਢਭਯੋ ਮੈ ਜੋਰਿਕਰਿਬਚਨਕਹਾਸਿਰਨਿਯਾਇ।
ਪੰਥ ਚਲੈ ਤਬ ਜਗਤ ਮੈ ਜਬਤੁਮ ਕਰਹੁ ਸਹਾਇ।
[ਬਚਿਤ੍ਰ ਨਾਟਕ

'ਗਾਛਹੁ ਪੁਤ੍ਰੀ* ਰਾਜ ਕੁਆਰਿ!
ਨਾਮੁ ਭਣਹੁ ਸਚੁ ਦੋਤ ਸਵਾਰਿ'।
ਤੂੰ ਮੇਰਾ ਰੂਪ ਹੈਂ, ਮੈਂ ਤੇਰਾ ਐਸਾ ਅੰਗ ਸੰਗ ਹੋਵਾਂਗਾ ਕਿ:–

†ਸਰਬ ਸੀਲ ਮਮੰ ਸੀਲੰ
ਸਰਬ ਪਾਵਨ ਮਮ ਪਾਵਨਹ।
ਸਰਬ ਕਰਤਬ ਮਮੰ ਕਰਤਾ
ਨਾਨਕ ਲੇਪ ਛੇਪ ਨ ਲਿਪ੍ਰਤੇ।

ਜਦ ਇਹ ਵਰ ਪ੍ਰਾਪਤ ਹੋਇਆ, ਤਦ ਸਾਰੀ ਸੰਤ ਮੰਡਲੀ ਨੇ ਹਥ ਜੋੜਕੇ ਪ੍ਰਾਰਥਨਾ ਸੰਯੁਕਤ ਇਸ ਭਾਵ ਦੀ ਅਸੀਰਵਾਦ ਮਾਨੋਂ ਗਾਇਨ ਕੀਤੀ:–

ਮਨ ਕਰ ਹਲਾ ਮੇਰੇ ਸਾਜਨਾ
ਹਰਿ ਖਰਚੁ ਲੀਆ ਪਤਿ ਪਾਇ।।
ਹਰਿ ਦਰਗਹ ਪੈਨਾਇਆ
ਹਰਿ ਆਪਿ ਲਇਆ ਗਲਿ ਲਾਇ।੯

ਪਨਾ:

ਸਤਿਗੁਰ ਪਾਸਿ ਬੇਨੰਤੀਆ
ਮਿਲੈ ਨਾਮੁ ਆਧਾਰਾ।
ਤੁਠਾ ਸਚਾ ਪਾਤਿਸਾਹੁ
ਤਾਪੁ ਗਇਆ ਸੰਸਾਰਾ ॥ ੧ ॥
ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ
ਸਚਾ ਸਿਰਜਨਹਾਰਾ ॥ ੧ ॥ ਰਹਾਉ ॥
ਸਚੁ ਤੇਰੀ ਸਾਮਗ੍ਰੀ
ਸਚੁ ਤੇਰਾ ਦਰਬਾਰਾ।
ਸਚੁ ਤੇਰੇ ਖਾਜੀਨਿਆ
ਸਚੁ ਤੇਰਾ ਪਾਸਾਰਾ ॥ ੨ ॥
ਤੇਰਾ ਰੂਪੁ ਅਗੰਮੁ ਹੈ
ਅਨੂਪੁ ਤੇਰਾ ਦਰਸਾਰਾ।
ਹਉ ਕੁਰਬਾਣੀ ਤੇਰਿਆ ਸੇਵਕਾ
ਜਿਨ ਹਰਿ ਨਾਮੁ ਪਿਆਰਾ ॥ ੩ ॥
ਸਭੇ ਇਛਾ ਪੂਰੀਆ
ਜਾ ਪਾਇਆ ਅਗਮ ਅਪਾਰਾ।
ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ
ਤੇਰਿਆ ਚਰਣਾ ਕਉ ਬਲਿਹਾਰਾ ॥
੪ ॥ ੧ ॥ ੪੭ ॥ [ਸੂਹੀ ਮ: ੫

ਹੁਣ ਓਹ ਵੇਲਾ ਆਇਆ, ਜਿਸਨੂੰ ਸੰਸਾਰੀ ਵਿਛੋੜਾ ਆਖਦੇ ਹਨ, ਪਰ ਸੰਸਾਰੀਆਂ ਦੇ ਵਿਛੋੜੇ ਵਿਚ ਤਾਂ ਮੇਲ ਦਾ ਨਾਂ ਨਹੀਂ ਰੈਂਹਦਾ, ਸੂਰਤ ਭੀ ਨਹੀਂ ਦਿਸਦੀ, ਹਾਂ ਮੇਲ ਦੀ ਚਾਹ ਬਣੀ ਰੈਂਹਦੀ ਹੈ, ਪਰ ਇਹ ਵਿਛੋੜਾ ਵੀ ਕੁਛ ਦੈਵੀ ਢੰਗ ਦਾ ਸੀ, ਇਸ ਵਿਛੋੜੇ ਦੇ ਹੋ ਗਿਆਂ ਬੀ ਮੇਲ ਵਿਚ ਫਰਕ ਨਹੀਂ ਪੈਂਦਾ। ਸੂਰਤ ਦੂਰ ਨਹੀਂ ਹੁੰਦੀ, ਪ੍ਰਕ੍ਰਿਤ ਦੇ ਬਣੇ ਹੋਏ ਸ਼ਰੀਰ ਦਾ ਮਾਨੋ ਇਕ ਗਿਲਾਫ ਜਿਹਾ ਉਸ ਅਲੌਕਕ ਰਪ

---

*ਇਹ ਅਤੀ ਪ੍ਰੇਮ ਦੀ ਬਿਵਸਥਾ ਹੈ, ਕਿ ਜਿਸ ਤੀਕ ਪਹੁੰਚਾਣ ਦੀ ਸਮਰਥਾ ਸੰਸਾਰਕ ਬੁਧਿ ਦੀ ਨਹੀਂ ਹੈ। ਪੰਜਾਬੀ ਬੋਲੀ ਦੇ ਮੁਹਾਵਰੇ ਵਿਚ ਅਤਿ ਪਯਾਰ ਦੀ ਦਸ਼ਾ ਵਿਚ ਧੀ ਨੂੰ 'ਪੁਤ੍ਰ' ਤੇ 'ਬਚੂ' ਕਰਕੇ ਸਦਦੇ ਹਨ, ਅਰ ਪੁਤਰ ਨੂੰ 'ਬਚੜੀ' ਤੇ 'ਬਚੂੰਗੜੀ' ਕਰਕੇ ਸਦਦੇ ਹਨ। ਪਹਲੇ 'ਮੈਂ ਅਪਨੋ ਸੁਤ' ਕਹਨ ਅਰ ਫੇਰ 'ਪੁਤ੍ਰੀ' ਕਹਨ ਤੋਂ ਭਾਵ ਇਸੇ ਪ੍ਰੇਮ ਨੂੰ ਸੂਚਤ ਕਰਨਾ ਹੈ, ਈਸ਼੍ਵਰ ਦੀ ਦਰਗਹ ਵਿਚ ਅਗੰਮ ਪ੍ਰੇਮ ਹੈ; ਜਿਸਨੂੰ ਮਾਨੁਖੀ ਸਮਝ ਗੋਚਰ ਕਰਨੇ ਲਈ ਸਾਨੂੰ ਯਾ ਪੁਰਖ ਯਾ ਇਸਤਰੀ ਲਿੰਗ ਸਬਦ ਵਰਤਨਾ ਪੈਂਦਾ ਹੈ।

†ਤੇਰਾ ਸਾਰਾ ਧਰਮ ਮੇਰਾ ਧਰਮ ਹੋਵੇਗਾ ਤੇਰੀ ਸਾਰੀ ਪਵਿਤ੍ਰਤਾ ਮੇਰੀ ਪਵਿਤ੍ਰਤਾ ਹੋਵੇਗੀ, ਤੇਰੇ ਸਾਰੇ ਕਰਮ ਮੇਰੇ ਕਰਮ ਹੋਣਗੇ। ਹੇ ਨਾਨਕ! ਤੈਨੂੰ ਕੋਈ ਲੇਖ ਛੇਪ ਨਹੀਂ ਹੋਵੇਗਾ। ਭਾਵ ਇਹ ਕਿ ਮੈਂ ਤੇਰੇ ਬਾਣੀਂ ਕੰਮ ਕਰਾਂਗਾ, ਕੰਮ ਕਰਨ ਵਾਲਾ ਮੈਂ ਹੋਵਾਂਗਾ, ਤੈਨੂੰ ਕੋਈ ਲੇਪ ਨਹੀਂ ਹੈ। ਗੁਰੂ ਨਾਨਕ ਦੇਵ ਜੀ ਜੋ ਦਸ ਪਾਤਸ਼ਾਹੀਆਂ ਹੋਕੇ ਵਰਤੇ ਹਨ, ਇਹ ਵਰ ਲੈਕੇ ਜਗ ਵਿਚ ਆਏ ਸਨ ॥

ਦੇ ਉਤੇ ਚੜ੍ਹ ਜਾਂਦਾ ਹੈ, ਪਰ ਉਹ ਸਰੀਰਕ ਮੇਲ ਵਿਚ ਫਰਕ ਨਹੀਂ ਪਾਉਂਦਾ, ਜਿਕੁਰ ਕਿਸੇ ਜਗਦੇ ਦੀਵੇ ਦੇ ਉਦਾਲੇ ਸ਼ੀਸ਼ੇ ਦਾ ਗਿਲਾਫ ਰਖ ਦੇਈਦਾ ਹੈ, ਜਿਹੜਾ ਉਸਦੇ ਚਾਨਣੇ ਨੂੰ ਕਿਸੇ ਪ੍ਰਕਾਰ ਰੋਕਦਾ ਨਹੀਂ ਹੈ, ਪਰ ਹਾਂ ਇਕ ਪੜਦਾ ਜਿਹਾ ਜਰੂਰ ਲਾਟ ਦੇ ਦੁਆਲੇ ਹੋ ਜਾਂਦਾ ਹੈ, ਭਾਵੇਂ ਇਹ ਪੜਦਾ ਸਾਡੀ ਸਮਝ ਵਿਚ ਤਾਂ ਨਾਮ ਮਾਤ੍ਰ ਹੀ ਹੈ, ਪਰ ਜਿਨ੍ਹਾਂ ਪ੍ਰੇਮੀਆਂ ਨੂੰ ਇਹ ਵਿਛੋੜੇ ਦਾ ਸੱਲ ਸਹਣਾ ਪੈਂਦਾ ਹੈ, ਉਹੀ ਇਸ ਦੀ ਪੀੜਾ ਨੂੰ ਠੀਕ ਸਮਝਦੇ ਹਨ। ਅਸਚਰਜ ਦੀ ਗਲ ਹੈ, ਕਿ ਨਾਂ ਤਾ ਮੇਲ ਵਿਚ ਫਰਕ ਆਉਣਾ, ਨਾ ਸਰੂਪ ਭੁਲਣਾ, ਨਾ ਪਜਾਰ ਘਟਣਾ, ਨਾ ਵਿਥ ਪੈਣੀ, ਫੇਰ ਵਿਛੋੜਾ! ਪਰ ਇਸਦੀ ਯਥਾਰਥ ਸਮਝ ਵਾਸਤੇ ਦਲੀਲ ਲੰਗੜੀ ਹੈ, ਉਸ ਬਿਵਸਥਾ ਦੀ ਖੁਸ਼ਬੂ ਆਵੇ, ਤਦ ਬੀ ਪਤਾ ਲਗਦਾ ਹੈ। ਇਸ ਬਿਰਹੋਂ ਦੀ ਪੀੜਾ ਨੂੰ ਉਸੇ ਸਚੇ ਪ੍ਰੇਮੀ ਮਹਾਂ ਪੁਰਖ ਨੇ ਆਪ ਹੀ, ਇਸ ਪ੍ਰਕਾਰ ਵਰਨਨ ਕੀਤਾ ਹੈਃ—

ਤਿਨ ਪ੍ਰਭ ਜਬ ਆਇਸ ਮੁਹਿ ਦੀਆ।
ਤਬ ਹਮ ਜਨਮ ਕਲੂ ਮਹਿ ਲੀਆ
॥ ੪ ॥
ਚਿਤ ਨਾ ਭਯੋ ਹਮਰੋ ਆਵਨ ਕਹਿ।
ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹਿ ॥
ਜਿਉਂ ਤਿਉਂ ਪ੍ਰਭੁ ਹਮ ਕੋ ਸਮਝਾਯੋ।
ਇਮ ਕਹਕੈ ਇਹ ਲੋਕ ਪਠਾਯੋ* ॥੫॥

ਗਲ ਕੀ ਪਿਯਾਰੈ ਪਿਤਾ ਦੇ ਨਿਵਾਜੇ ਹੋਏ, ਹਉਮੈਂ ਦਾ ਪੂਰਨ ਅਭਾਵ ਕਰ ਚੁਕੇ ਹੋਏ, ਪਰਉਪਕਾਰ ਦੇ ਅਵਤਾਰ, ਸ੍ਰੀ ਦਿਬ ਸਰੂਪ ਮਹਾਤਮਾ ਆਗਿਆ ਅਨੁਸਾਰ ਆਨੰਦ ਰੂਪੀ ਮਹਲ ਵਿਚੋਂ ਸ਼ਹਰ ਵਿਚ ਆਏ, ਸਾਰੀ ਸੰਤ ਮੰਡਲੀ ਅਦਬ ਵਾਸਤੇ ਨਾਲ ਆਈ। ਕੀ ਦੇਖਦੇ ਹਾਂ, ਕਿ ਇਕ ਅਤਿ ਮਨੋਹਰ ਪੁਸ਼ਪ ਬਿਬਾਣ ਪਿਆ ਹੈ ਜਿਸ ਦਾ ਨਾਮ 'ਈਸ੍ਰੇਛਾ' ਕਰਕੇ ਸੱਦਦੇ ਹਨ। ਇਸ ਵਿਚ ਇਹ ਸ਼ਕਤੀ ਹੈ, ਕਿ ਆਤਮਕ ਸਰੀਰਾਂ ਨੂੰ ਵਿਚ ਬਠਾਕੇ ਬਿਨਾ ਕੁਛ ਵਕਤ ਖਰਚ ਕੀਤੇ ਦੇ, ਫੁਰਨੇ ਹੁੰਦੇ ਸਾਰ ਹੀ, ਫੁਰੀ ਹੋਈ ਜਗਾ ਤੇ ਪੁਚਾ ਦੇਂਦਾ ਹੈ। ਇਸਦੀ ਰਚਨਾ ਬੀ ਅਭੌਤਕ ਹੈ, ਇਸਦੇ ਚੁਕਣ ਵਾਲੇ ਚਾਰ ਦੇਵਤੇ ਪ੍ਰਕਾਸ਼ ਰੂਪ ਹਨ, ਜਿਨ੍ਹਾਂ ਨੂੰ ਸਬਰ, ਸ਼ੁਕਰ, ਰਜ਼ਾ ਤੇ ਭਾਣਾ ਕਰਕੇ ਸਦਦੇ ਹਨ।

ਜਾਂ ਉਹ ਦੈਵੀ ਮਹਾਤਮਾਂ ਜੋ ਪਿਤਾ ਦਾ ਹੁਕਮ ਪਾਕੇ ਜਗਤ ਦੇ ਦੁਖ ਦੂਰਕਰਨ ਨਮਿਤ ਐਸੇ ਸੁਖ ਅਸਥਾਨ ਤੋਂ ਦੁਖਾਂਸੁਖਾਂ ਦੇ ਭਾਗੀ ਹੋਣੇ ਲਈ, ਉਸ ਪੁਸ਼ਪ-ਬਿਬਾਣ ਪਰ ਬਿਰਾਜਿਆ, ਤਦ ਸਾਰੇ†

* ਇਸ ਤੋਂ ਅਗਲੇ ਪਾਠ ਲਈ ਦੇਖੋ ਪੰਨਾ ੬੨

†ਕੋਟਿ ਬਿਸਨ ਅਵਤਾਰ ਸੰਕਰ ਜਟਾਧਾਰ। ਚਾਹਿ ਤੁਝਹਿ ਦਇਆਰ ਮਨਿ ਤਨਿ ਰੁਚ ਅਪਾਰ। ਅਪਾਰ ਅਗਮ ਗੋਬਿੰਦ ਠਾਕੁਰ ਸਗਲ ਪੂਰਕ ਪ੍ਰਭ ਧਨੀ। ਸੁਰ ਸਿਧ ਗਣ ਗੰਧਰਬ ਧਿਆਵਹਿ ਜਖ ਕਿੰਨਰ ਗੁਣ ਭਨੀ। ਕੋਟਿ ਇੰਦ੍ਰ ਅਨੇਕ ਦੇਵਾ ਜਪਤ ਸੁਆਮੀ ਜੈ ਜੈ ਕਾਰ ਅਨਾਥ ਨਾਥ ਦਇਆਲ ਨਾਨਕ ਸਾਧ ਸੰਗਤਿ ਮਿਲਿ ਉਧਾਰ ॥ ੨ ॥ ਕੋਟਿ ਦੇਵੀ ਜਾਕਉ ਸੇਵਹਿ ਲਖਿਮੀ ਅਨਿਕ ਭਾਤਿ। ਗੁਪਤ ਪ੍ਰਗਟ ਜਾਕਉ ਅਰਾਧਹਿ ਪਉਣ ਪਾਣੀ ਦਿਨਸੁ ਰਾਤਿ। ਨਖਿਅਤ੍ਰ ਸਸੀਅਰ ਸੂਰ ਧਿਆਵਹਿ ਬਸੁਧ ਗਗਨਾ ਗਾਵਏ। ਸਗਲ ਖਾਣੀ ਸਗਲ ਬਾਣੀ ਸਦਾ ਸਦਾ ਧਿਆਵਏ॥ ਸਿੰਮ੍ਰਿਤਿ ਪੁਰਾਣ ਚਤੁਰ ਬੇਦਹਿ ਖਟੁ ਸਾਸਤ੍ਰ ਜਾਕਉ ਜਪਾਤਿ। ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ ॥ ੩ ॥ [ਆਸਾ ਮ: ੫

ਮਹਾਤਮਾਂ ਨੇ ਜੋ ਸੰਸਾਰ ਦੇ ਅਰੰਭ ਤੋਂ ਅਜ ਤੀਕ ਹੋਏ ਸਨ, ਅਰ ਸਾਰੇ ਸੰਤਾਂ ਸਾਧਾਂ ਫਕੀਰਾਂ ਨੇ ਜੋ ਉਸ ਅਭੌਤਕ ਅਰ ਨਿਰਾਕਾਰ ਸ਼ੈਹਰ ਦੇ ਵਾਸੀ ਸਨ, ਬੜੇ ਪ੍ਰੇਮ ਨਾਲ ਸਿਰ ਨਿਵਾਇਆ, ਅਰ ਬੜੇ ਅਦਬ ਤੇ ਸ਼ਰਧਾ ਨਾਲ ਇਹ ਤੁਕ ਗਾਵੀਂ:—

ਭਜਸਤੁਯੰ । ਭਜਸਤੁਯੰ ।
ਭਜਸਤੁਯੰ ॥ ਰਹਾਉ ॥
ਅਗਾਧਿ ਬਿਆਧਿ ਨਾਸਨੰ ।
ਪਰੇਯੰ ਪਰਮ ਉਪਾਸਨੰ ।
ਤ੍ਰਿਕਾਲ ਲੋਕ ਮਾਨ ਹੈਂ ।
ਸਦੈਵ ਪੁਰਖ ਪਰਧਾਨ ਹੈਂ ॥ ੬ ॥
ਬਤਸਤੁਯੰ ਬਤਸਤੁਯੰ ॥ ਰਹਾਉ ॥
ਕ੍ਰਿਪਾਲ ਦਿਆਲ ਕਰਮ ਹੈਂ ।
ਅਗੰਜ ਭੰਜਿ ਭਰਮ ਹੈਂ ।
ਤ੍ਰਿਕਾਲ ਲੋਕ ਪਾਲ ਹੈਂ ।
ਸਦੈਵ ਸਰਬਦਿਆਲਹੈਂ॥੭॥੧੫॥
ਜਪਸਤੁਯੰ । ਜਪਸਤੁਯੰ॥ ਰਹਾਉ ॥
ਮਹਾਂਨ ਮੋਨਿ ਮਾਂਨ ਹੈਂ ।
ਪਰੇਵ ਪਰਮ ਪ੍ਰਧਾਨ ਹੈਂ ।
ਪੁਰਾਨ ਪ੍ਰੇਤ ਨਾਸਨੰ ।
ਸਦੈਵ ਸਰਬ ਪਾਸਨੰ ॥ ੮ ॥
ਪ੍ਰਚੰਡ ਅਖੰਡ ਮੰਡਲੀ ।
ਉਦੰਡ ਰਾਜ ਸੁੱਥਲੀ ।
ਜਗੰਤ ਜੋਤਿ ਜ੍ਵਾਲਕਾ ।
ਜਲੰਤ ਦੀਪ ਮਾਲਕਾ ।

ਹੁਣ ਉਹ ਪੁਸਪ ਬਿਬਾਣ ਹੇਠਾਂ ਨੂੰ ਤੁਰਿਆ, ਕ੍ਰੋੜਾਂ ਦੇਵਤੇ ਸੰਤ ਮਹਾਤਮਾਂ ਭਜਨੀਕ ਲੋਕੀ ਕਤਾਰਾਂ ਬੰਨੀ ਖੜੋਤੇ ਦੇਖਦੇ ਸਨ, ਸਭ ਦੇ ਹਿਰਦੇ ਸ੍ਰਧਾ ਤੇ ਅਦਬ ਨਾਲ ਭਰੇ ਹੋਏ ਸਨ, ਚਾਰ ਚੁਫੇਰਿਓਂ ਨਮਸਕਾਰਾਂ ਹੋ ਰਹੀਆਂ ਸਨ, ਅਰ ਜੈ ਜੈ ਦੇ ਸ਼ਬਦ ਤੇ ਪੁਸ਼ਪਾਂਦੀ ਵਰਖਾ ਹੋ ਰਹੀ ਸੀ ।

'ਜੈ' ਦੇਵ ਸਬਦ ਪੁਕਾਰਹੀ ।
ਸਭ ਫੂਲ ਫੂਲ ਨ ਡਾਰਹੀ ।

ਜਦ ਇਹ ਬਿਬਾਣ 'ਉਸ ਸ਼ੈਹਰ ਥੀਂ ਚਲਾ ਗਿਆ, ਤਦ ਦੈਵ ਸ੍ਰਿਸ਼ਟੀ ਦੇ ਲੋਕ ਆਪੋ ਵਿਚ ਗਲਾਂ ਕਰ ਰਹੇ ਸਨ, ਕਿਅਜ ਕੈਸਾ ਅਸਚਰਜ ਸਮਾਂ ਬਣਾ ਹੈ । ਦੇਖੋ ਦੁਨੀਆਂ ਵਿਚ ਜਾਕੇ ਕੋਈ ਮਹਾਤਮਾਂ 'ਅਹੰਤਾ' ਆਦਿ ਗਲਾਂ ਤੋਂ ਬਚਕੇ ਨਹੀਂ ਆਇਆ । ਜੋ ਜੋ ਗਿਆ, ਸੋ ਪ੍ਰਕ੍ਰਿਤੀ ਦੇ ਸਰੀਰ ਹੋਣੇ ਕਰਕੇ ਯਾ ਤਾਂ ਕਰਤਾਰ ਨੂੰ ਵਿਸਾਰਕੇ ਆਪਣਾ ਆਪ ਪੁਜਾਣ ਲਗ ਪਿਆ, ਜਾਂ ਰਬ ਦੇ ਨਾਮ ਨਾਲ ਅਪਣਾ ਆਪ ਜਪਾਇਆ, ਤੇ ਕਈਆਂ ਨੇ ਕੇਵਲ ਆਪ ਨੂੰ ਹੀ ਪੁਜਾਇਆ ਹੈ । ਪਰ ਇਹ ਸਰੂਪ ਅਤਿ ਹੀ ਪਵਿਤ੍ਰ ਤੇ ਦ੍ਰਿੜ ਵਿਸਵਾਸੀ ਨਿਕਲਿਆ ਹੈ ਕਿ ਜਿਸਨੇ ਨੌਂ ਜਾਮੇ ਧਾਰਕੇ ਕਈ ਸੌ ਵਰਹੇ ਸੰਸਾਰ ਦੇ ਤਿਲਕਾ ਦੇਣ ਵਾਲੇ ਮੈਦਾਨ ਵਿਚ ਧਰਮ ਦੀਧ੍ਵਜਾ ਝੁਲਾਈ, ਅਰ ਹਰ ਵੇਲੇ ਆਪਣੇ ਆਪ ਦਾ ਅਭਾਵ ਤੇ ਕਰਤਾਰ ਦੀ ਪੂਜਾ ਦੇ ਦ੍ਰਿੜਾਵਣ ਦਾ ਨਿਯਮ ਫੈਲਾਯਾ।ਜਿਤਨੀ ਸੋਭਾ ਕਰਤਾਰ ਦੇ ਹਜ਼ੂਰ ਇਨ੍ਹਾਂ ਨੂੰ ਹੋਵੇ ਥੋੜੀ ਹੈ । ਪੁਤ੍ਰ ਹੋਣ ਦੀ ਵਡਿਆਈ, ਜਿਸਦਾ ਤਾਤ ਪਰਯ ਐਸੀ ਸਮੀਪਤਾ ਹੈ, ਕਿ ਜਿਸ ਵਿੱਚ 'ਵਿਥ' ਨਾ ਹੋਵੇ, ਸਭ ਤੋਂ ਸ੍ਰੇਸ਼ਟ ਹੈ, ਜੋ ਅੱਜ ਇਨ੍ਹਾਂ ਦੇ ਸ੍ਵਰੂਪ ਵਿੱਚ ਘਟੀ ਹੈ । ਇਹ ਦਸਵਾਂ ਜਾਮਾ ਅਤਿ ਕਸ਼ਟਾਂ ਦੇ ਸਾਮਣੇ ਜਾ ਰਿਹਾ ਹੈ । ਸਭ ਪ੍ਰਕਾਰ ਦੇ ਸਰੀਰਕ ਔਖ ਇਸ ਜਾਂਮੇ ਦੇ ਸਾਮ੍ਹਣੇ ਬਲ ਧਾਰਕੇ ਆਉਣਗੇ, ਅਰ ਕਰੜੇ ਹੋਕੇ ਅੜਨਗੇ, ਪਰ ਛੇਕੜ

ਟੁਟ ਜਾਣਗੇ, ਅਰ ਸੰਸਾਰ ਵਿੱਚ ਨੌ ਜਾਮਿਆਂ ਵਿਖੇ ਹੋਕੇ ਤਿਆਰ ਕੀਤੇ ਹੋਏ ਬਗੀਚੇ ਦੀ ਰਖਯਾ ਕਰਕੇ ਉਸਨੂੰ ਅਟੱ-ਲਤਾ ਦਾ ਦਾਨ ਬਖਸ਼ਨਗੇ।

ਇਸ ਵੇਲੇ ਬਹੁਤ ਸਾਰੇ ਮਹਾਤਮਾਂ ਜੋ ਪਹਲੇ ਨਵਾਂ ਜਾਮਿਆਂ ਦੇ ਨਾਲ ਸੰਸਾਰ ਵਿਚ ਵੇਲੇ ਸਵੇਲੇ ਜਾਂਦੇ ਤੇ ਸੇਵਾ ਕਰਦੇ ਰਹੇ ਸਨ, ਸੋ ਹੁਣ ਬੀ ਪੁਸ਼ਪ ਬਿਬਾਣ ਦੇ ਨਾਲ ਨਾਲ ਗਏ,ਕਈ ਅਗੇ ਜਾਚੁਕੇਸਨ, ਅਰ ਕਈ ਪਿੱਛੋਂ ਬੀ ਗਏ, ਜਿਨਾਂ ਨੇ ਸੰਸਾਰ ਵਿੱਚ ਉਨ੍ਹਾਂ ਦੀ ਸੇਵਾ ਵਿਖੇ ਪਰ-ਉਪਕਾਰ ਨਮਿਤ ਕਸ਼ਤ ਸਹਾਰਨੇ ਸਨ।

ਇਹ ਪੁਸ਼ਪ ਬਿਬਾਣ ਮਾਤ ਲੋਕ ਵਿਚ ਪਹੁੰਚਕੇ ਹੇਮ ਕੁੰਟ ਪਰਬਤ ਪਰ ਗਿਆ, ਉਥੋਂ ਦੇ ਮਹਾਤਮਾ ਲੋਕ ਬੜੇ ਅਦਬ ਤੇ ਪਜਾਰ ਨਾਲ ਕਰਕੇ ਨਾਲ ਹੋ ਟੁਰੇ। ਫਿਰ ਇਹ ਪੁਸ਼ਪ ਬਿਬਾਣ ਹਿੰਦੁਸਤਾਨ ਦੇਸ ਦੇ ਪਟਨੇ ਨਾਮੇ ਸ਼ਹਰ ਵਿਚ ਪਹੁੰਚਾ। ਇਥੇ ਇਕ ਸੁੰਦਰ ਮੰਦਰ ਵਿੱਚ ਸ੍ਰੀ ਮਾਤਾ ਗੁਜਰੀ ਜੰ ਨਾਮ ਕਰਕੇ ਇਕ ਮਹਾਤਮਾ ਇਸਤ੍ਰੀ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੁਪਤਨੀ ਨਿਵਾਸ ਰਖਦੇ ਸਨ, ਗੁਰੂ ਸਾਹਬ ਤਾਂ ਆਸਾਮ ਦੇਸ ਨੂੰ ਗਏ ਹੋਏ ਸਨ,ਤੇਕਬੀਲੇ ਨੂੰ ਇਸ ਸ਼ਹਰ ਵਿੱਚ, ਇਸ ਦੈਵੀ ਮਹਾਤਮਾ ਦੇ ਆਗਮਨ ਲਈ ਛਡ ਗਏ ਹੋਏ ਸਨ।

ਰਾਤ ਦਾ ਵੇਲਾ ਸੀ ਅਰ ਮਾਤਾ ਜੀ ਇਕ ਸੁਥਰੇ ਕਮਰੇ ਵਿੱਚ ਬੈਠੇ ਸਨ, ਕਿ ਪੁਸ਼ਪ ਬਿਬਾਣ ਉਥੇ ਪਹੁੰਚਾ।ਸੰਸਾਰ ਵਿਚ ਆਉਣ ਤੇ ਇਨ੍ਹਾਂ ਦੇ ਤੇਜ ਦਾ ਝਲਕਾ ਐਸਾ ਪਿਆ, ਕਿ ਸਾਰੇ ਪਹੁੰਚ ਵਾਲੇ ਸੰਤ ਮਹਾਤਮਾ ਨੂੰ ਉਸਵੇਲੇਦੈਵਸ਼ਕਤੀਆਂ ਨਾਲ ਅਪਣੇ ਆਤਮਕ ਸਰੂਪ ਵਿਚ ਕਠੇ ਹੋਕੇ ਉਥੇ ਪਹੁੰਚੇ, ਅਰ ਚਰਨਾਂ ਪੁਰ ਮਥਾ ਟੇਕ ਕੇ ਇਹ ਸਤੁਤੀ ਗਾਵੀਂ:—

ਜਨਮ ਮਰਨ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਏ।
ਜੀਅ ਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ।

.... .... ....

ਪ੍ਰਗਟੇ ਗੁਬਿੰਦ ਗੋਪਾਲ ਲਾਲਨ
ਕਵਨ ਰਸਨਾ ਗੁਣ ਭਨਾ।

ਇਸ ਪ੍ਰਕਾਰ ਮਨੋਹਰ ਸੁਰ ਵਿੱਚ ਗੀਤ ਗਾਉਂਕੇ ਪ੍ਰਸ਼ਨ ਕਰਨ ਲਗੇ, ਕਿ ਆਪਦੇ ਸੰਸਾਰ ਵਿਚ ਆਉਣੇ ਦਾ ਕਾਰਣ ਕੀ ਹੋਇਆ, ਆਪਦੇ ਤੇਜ ਨੂੰ ਧਰਤੀ ਝਲ ਨਹੀਂ ਸਕੀ, ਅਚੰਭਾ ਹੋਕੇ ਕਿ ਐਡਾ ਭਾਰੀ ਅਵਤਾਰ ਵਿਸ਼ੇਸ਼ ਕਿਸ ਨਮਿਤ ਪ੍ਰਗਟਿਆ ਹੈ ? ਦਾਸ ਚਰਨ ਧੂੜ ਪ੍ਰਾਪਤ ਕਰਨੇ ਲਈ ਹਾਜ਼ਰ ਹੋਏ ਹਨ।

ਤਦ ਸ੍ਰੀ ਦੁਸ਼੍ਟ ਦਮਨ ਮਹਾਤਮਾ ਜੀ ਨੇ ਜੋ ਉਤਰ ਦਿਤਾ ਉਹ ਐਉਂ ਅਪਨਾ ਅਰਥ ਭਾਵ ਦਸਦਾ ਹੈ:—

[ਚੌਪਈ]

ਇਹ ਕਾਰਨਿ ਪ੍ਰਭ ਮੋਹਿ ਪਠਾਇਯੋ।
ਤਬ ਮੈਂ ਜਗਤ ਜਨਮੁ ਧਰਿ ਆਇਯੋ॥
ਜਿਮ ਤਿਨ ਕਹੀ ਇਨੈਤਿਮ ਕਹਿਹੋਂ
ਔਰ ਕਿਸੂ ਤੇ ਬੈਰ ਨ ਗਹਿਹੋਂ ॥੩੧॥
ਜੋ ਹਮ ਕੋ ਪਰਮੇਸਰ ਉਚਰਿ ਹੈ।
ਤੇ ਸਭ ਨਰਕਿ ਕੁੰਡ ਮਹਿ ਪਰਿਹੈ।
ਮੋਕੌ ਦਾਸੁ ਤਵਨ ਕਾ ਜਾਨੋ।
ਯਾ ਮੈ ਭੇਦੁ ਨ ਰੰਚ ਪਛਾਨੋ ॥ ੩੨ ।
ਮੈਂ ਹੋ ਪਰਮ ਪੁਰਖ ਕੋ ਦਾਸਾ।
ਦੇਖਨਿ ਆਯੋ ਜਗਤ ਤਮਾਸਾ।
ਜੋ ਪ੍ਰਭ ਜਗਤਿ ਕਹਾ ਸੋ ਕਹਿਹੋ।
ਮ੍ਰਿਤ ਲੋਗ ਤੇ ਮੋਨਿ ਨ ਰਹਿਹੌ॥੩੩॥

[ਨਰਾਜ ਛੰਦ]

ਕਹਿਯੋ ਪ੍ਰਭੂ ਸੁ ਭਾਖਿ ਹੌ ।
ਕਿਸੂ ਨ ਕਾਨ ਰਾਖਿ ਹੌ ।
ਕਿਸੂ ਨ ਭੇਖ ਭੀਜ ਹੌ ।
ਅਲੇਖ ਬੀਜ ਬੀਜ ਹੌ ॥ ੩੪ ॥
ਪਖਾਣ ਪੂਜ ਹੌ ਨਹੀਂ ।
ਨ ਭੇਖ ਭੀਜ ਹੌ ਕਹੀਂ ।
ਅਨੰਤ ਨਾਮ ਗਾਇ ਹੌ ।
ਪਰਮ ਪੁਰਖ ਪਾਇ ਹੌ ॥ ੩੫ ॥
ਜਟਾ ਨ ਸੀਸ ਧਾਰ ਹੌ ।
ਨ ਮੁੰਦ੍ਰਕਾ ਸੁਧਾਰਿ ਹੌ ।
ਨ ਕਾਂਨ ਕਾਹੂ ਕੀ ਧਰੌ ।
ਕਹਿਯੋ ਪ੍ਰਭੂ ਸੁ ਮੈ ਕਰੌ ॥੩੬॥
ਭਜੋ ਸੁ ਏਕ ਨਾਮਯੰ ।
ਜੁ ਕਾਮ ਸਰਬ ਠਾਮਯੰ ।
ਨ ਜਾਪ ਆਨ ਕੋ ਜਪੋ ।
ਨਾ ਔਰ ਥਾਪਨਾ ਥਪੋ ॥ ੩੭ ॥
ਬਿਅੰਤ ਨਾਮੁ ਧਿਆਇ ਹੌ ।
ਪਰਮ ਜੋਤਿ ਪਾਇ ਹੌ ।
ਨ ਧਿਆਨ ਆਨ ਕੋ ਧਰੌ ।
ਨ ਨਾਮ ਆਨ ਉਚਰੌ ॥ ੩੮ ॥
ਤਵੱਕ ਨਾਮ ਰਤਿਅੰ ।
ਨ ਆਨ ਮਾਨ ਮੱਤਿਅੰ ।
ਪਰਮ ਧਿਆਨ ਧਾਰੀਯੰ ।
ਅਨੰਤ ਪਾਪ ਟਾਰੀਯੰ ॥ ੩੯ ॥
ਤੁਮੇਵ ਰੂਪ ਰਾਚਿਯੰ ।
ਨਾ ਆਨ ਦਾਨ ਮਾਚਿਯੰ ।
ਤਵੱਕ ਨਾਮ ਉਚਾਰੀਯੰ ।
ਅਨੰਤ ਦੂਖ ਟਾਰੀਯੰ ॥ ੪੦ ॥

[ਚੌਪਈ]

ਜਿਨਿਜਿਨਨਾਮੁਤਿਹਾਰੋ ਧਿਆਇਆ ।
ਦੂਖ ਪਾਪ ਤਿਨ ਨਿਕਟ ਨ ਆਇਆ ।
ਜੇ ਜੇ ਅਉਰ ਧਿਆਨ ਕੋ ਧਰਹੀਂ ।
ਬਹਿਸ ਬਹਿਸਬਾਦਨ ਤੇ ਮਰਹੀਂ॥੪੧॥
ਹਮ ਏ ਕਾਜ ਜਗਤ ਮੋਂ ਆਏ ।
ਧਰਮ ਹੇਤ ਗੁਰਦੇਵ ਪਠਾਏ ।
ਜਹਾਂ ਤਹਾਂ ਤੁਮ ਧਰਮ ਬਿਥਾਰੋ ।
ਦੁਸਟ ਦੋਖੀਅਨਿ ਪਕਰਿ ਪਛਾਰੋ॥੪੨॥
ਇਹੈ ਕਾਜ ਧਰਾ ਹਮ ਜਨਮੰ ।
ਸਮਝ ਲੇਹੁ ਸਾਧੁ ਸਭ ਮਨਮੰ ।
ਧਰਮ ਚਲਾਵਨ ਸੰਤ ਉਬਾਰਨ ।
ਦੁਸਟ ਸਭਨ ਕੋ ਮੂਲ ਉਪਾਰਨਿ॥੪੩॥
ਜੇ ਜੇ ਭਏ ਪਹਲ ਅਵਤਾਰਾ ।
ਆਪੁ ਆਪੁ ਤਿਨ ਜਾਪ ਉਚਾਰਾ ।
ਪ੍ਰਭ ਦੋਖੀ ਕੋਈ ਨ ਬਿਦਾਰਾ ।
ਧਰਮ ਕਰਨ ਕੋ ਰਾਹੁ ਨ ਡਾਰਾ ॥੪੪॥
ਜੈ ਜੇ ਗਉਂਸ ਅੰਬੀਆ ਭਏ ।
'ਮੈ' 'ਮੈ' ਕਰਤ ਜਗਤ ਤੇ ਗਏ ।
ਮਹਾਂ ਪੁਰਖ ਕਾਹੂ ਨ ਪਛਾਨਾ ।
ਕਰਮ ਧਰਮ ਕੋ ਕਛੂ ਨ ਜਾਨਾ ॥੪੫॥
ਅਵਰੁ ਨ ਕੀਆ ਕਛੁ ਨਾਹੀਂ ।
ਏਕੈ ਆਸ ਧਰੋਂ ਮਨ ਮਾਹੀਂ ।
ਆਨ ਆਸ ਉਪਜਤ ਕਛੁ ਨਾਹੀਂ ।
ਵਾਂਕੀ ਆਸ ਧਰੋਂ ਮਨ ਮਾਹੀਂ ॥੪੬॥

[ਦੋਹਰਾ]

ਕੋਈ ਪੜ੍ਹਤ ਕੁਰਾਨ ਕੋ
ਕੋਈ ਪੜ੍ਹਤ ਪੁਰਾਨ ।
ਕਾਲ ਨ ਸਕਤ ਬਚਾਇਕੈ
ਫੋਕਟ ਧਰਮ ਨਿਦਾਨ ॥੪੭ ॥

[ ਚੌਪਈ ]

ਕਈ ਕੋਟ ਮਿਲਿ ਪੜ੍ਹਤ ਪੁਰਾਨਾ॥
ਬਾਚਤ ਕਿਤੇ ਕੁਰਾਨ ਅਜਾਨਾ ।
ਅੰਤ ਕਾਲ ਕੋਈ ਕਾਮ ਨ ਆਵਾ ।

ਦਾਵ ਕਾਲ ਕਾਹੂ ਨਾ ਬਚਾਵਾ ॥੪੮॥
ਕਿਉਂ ਨ ਜਪੌਂ ਤਾਂਕੋ ਤੁਮ ਭਾਈ।
ਅੰਤਿ ਕਾਲ ਜੋ ਹੋਇ ਸਹਾਈ।
ਫੋਕਟ ਧਰਮ ਲਖੋ ਕਰ ਭਰਮਾ।
ਇਨ ਤੇ ਸਰਤ ਨ ਕੋਈ ਕਰਮਾ ॥੪੯॥
ਇਹ ਕਾਰਨ ਪ੍ਰਭੁ ਹਮੈ ਬਨਾਯੋ।
ਭੇਦੁ ਭਾਖਿ ਇਹ ਲੋਕ ਪਠਾਯੋ।
ਜੋ ਤਿਨ ਕਹਾ ਸੁ ਸਭਨ ਉਚਰੋਂ।
ਡਿੰਭ ਵਿੰਭ ਕਛੁ ਨੈਕ ਨ ਕਰੋਂ ॥੫੦॥

[ਰਸਾਵਲ ਛੰਦ]
ਨ ਜਟਾ ਮੂੰਡ ਧਾਰੋਂ।
ਨ ਮੁੰਦ੍ਰਕਾ ਸਵਾਰੋਂ।
ਜਪੋ ਤਾਸ ਨਾਮੰ।
ਸਰੈ ਸਰਬ ਕਾਮੰ ॥ ੫੧ ॥
ਨ ਨੈਨੰ ਮਿਚਾਊਂ।
ਨ ਡਿੰਭੰ ਦਿਖਾਊਂ।
ਨ ਕੁਕਰਮੰ ਕਮਾਊਂ।
ਨ ਭੇਖੀ ਕਹਾਊਂ ॥ ੫੨ ॥
[ਚੌਪਈ]
ਜੇ ਜੇ ਭੇਖ ਸੁ ਤਨ ਮੈ ਧਾਰੈ।
ਤੇ ਪ੍ਰਭੁ ਜਨ ਕਛੁ ਕੈ ਨ ਬਿਚਾਰੇ।
ਸਮਝ ਲੇਹੁ ਸਭ ਜਨ ਮਨ ਮਾਹੀਂ।
ਡਿੰਭਨ ਮੈ ਪਰਮੇਸਰ ਨਾਹੀਂ ॥੫੨॥
ਜੇ ਜੇ ਕਰਮ ਕਰ ਡਿੰਭ ਦਿਖਾਹੀ।
ਤਿਨ ਪ੍ਰਭੁਲੋਗਨ ਮੋਂ ਗਤਿ ਨਾਹੀ।
ਜੀਵਤ ਚਲਤ ਜਗਤ ਕੇ ਕਾਜਾ।
ਸ੍ਵਾਂਗ ਦੇਖਿਕਰ ਪੂਜਤ ਰਾਜਾ ॥ ੫੪ ॥
ਸ੍ਵਾਂਗਨ ਮੈ ਪਰਮੇਸੁਰ ਨਾਹੀਂ।
ਖੋਜ ਫਿਰੈ ਸਭ ਹੀ ਕੋ ਕਾਹੀ।
ਅਪੁਨੋ ਮਨੁ ਕਰਮੋਂ ਜਿਹ ਆਨਾ।
ਪਾਰਬ੍ਰਹਮ ਕੋ ਤਿਨੀ ਪਛਾਨਾ ॥ ੫੫ ॥
[ਦੋਹਰਾ]
ਭੇਖ ਦਿਖਾਇ ਜਗਤ ਕੋ
ਲੋਗਨ ਕੋ ਬਸਿ ਕੀਨ।
ਅੰਤਿ ਕਾਲ ਕਾਤੀ ਕਟਿਓ
ਬਾਸੁ ਨਰਕ ਮੋ ਲੀਨ ॥ ੫੬ ॥

[ਚੌਪਈ]
ਜੇ ਜੇ ਜਗ ਕੋ ਡਿੰਭ ਦਿਖਾਵੈ।
ਲੋਗਨ ਮੂੰਡ ਅਧਿਕ ਸੁਖ ਪਾਵੈ ॥
ਨਾਸਾਂ ਮੂੰਦ ਕਰੈ ਪਰਣਾਮੰ।
ਫੋਕਟ ਧਰਮ ਨ ਕਉਡੀ ਕਾਮੰ ॥ ੫੭ ॥
ਫੋਕਟ ਧਰਮ ਜਿਤੇ ਜਗ ਕਰਹੀ।
ਨਰਕ ਕੁੰਡ ਭੀਤਰ ਤੇ ਪਰਹੀ।
ਹਾਥ ਹਲਾਏ ਸੁਰਗ ਨ ਜਾਹੂ।
ਜੋ ਮਨ ਜੀਤ ਸਕਾ ਨਹੀ ਕਾਹੂ ॥ ੫੮॥
[ਕਬਿਉ ਬਾਚ ॥ਦੋਹਰਾ॥]
ਜੋ ਨਿਜ ਪ੍ਰਭ ਮੋਸੋ ਕਹਾ
ਸੋ ਕਹਹੋਂ ਜਗ ਮਾਹਿ।
ਜੋ ਤਿਹ ਪ੍ਰਭ ਕੋ ਧਿਆਇ ਹੈ
ਅੰਤ ਸੁਰਗ ਕੋ ਜਾਹਿ ॥੫੯ ॥

ਇਹ ਉੱਤਰ ਸੁਣ ਕੇ ਸਭ ਨੇ ਨਮਸਕਾਰ ਕੀਤੀ ਅਰ ਕਿਹਾ ਕਿ 'ਧੰਨ ਹੋ ਆਪ ਧੰਨ !' ਅਰ ਡੰਡੌਤ ਕਰਕੇ ਸਭ ਅਪਨੇ ਆਤਮ ਸਰੂਪਾਂ ਵਿੱਚ ਵਿਦਾ ਹੋਏ। ਪਲਕੁ ਮਗਰੋਂ ਸਾਰੇ ਮੰਦਰ ਵਿੱਚ ਇਹ ਮੰਗਲ ਸਮਾਚਾਰ ਪ੍ਰਗਟ ਪਿਆ, ਕਿ ਇਕ ਅਚਰਜ ਬਾਲਕ ਗੁਰੂ ਸਾਹਬ ਦੇ ਗ੍ਰਹ ਜਨਮਿਆ ਹੈ, ਅਰ ਅਚੰਭੇ ਵਾਲੇ ਕੌਤਕ ਹੋਏ ਹਨ, ਪਹਲੇ ਤਾਂ ਐਸਾ ਪ੍ਰਕਾਸ਼ ਹੋਇਆ, ਕਿ ਮਾਨੋਂ ਹਜਾਰਾਂ ਬਿਜਲੀਆਂ ਲਿਸਕਦੀਆਂ ਹਨ, ਫੇਰ ਸੁਰੀਲੀ ਤੇ ਦੈਵੀ ਸੁਰਾਂ ਵਿਚ ਸਬਦ ਸੁਣੇ ਗਏ, ਅਰ ਜੈ ਜੈ ਸ਼ਬਦ ਹੋਇਆ, ਫੇਰ ਗੱਲਾਂ ਦੀ ਤੇ ਪ੍ਰਸੰਨਤਾ ਦੇ ਹਾਸੇ ਦੀ ਅਵਾਜ ਆਈ, ਪਰ ਸਮਝ ਕੁਝ ਨਹੀਂ ਪਿਆ। ਬਾਲਕ ਦਾ ਰੂਪ ਚੰਦ ਨੂੰ ਮਾਤ ਕਰਦਾ ਹੈ, ਅਰ ਡਾਢਾ ਹਸਮੁਖ ਹੈ, ਰੋਣ ਦਾ ਨਾਮ ਨਹੀਂ ਜਾਣਦਾ, ਮਾਤਾ ਬੀ ਬੜੀ ਪ੍ਰਸੰਨ ਹੈ।

ਸਗੋਂ ਉਨ੍ਹਾਂ ਨੂੰ ਤਾਂ ਕਈ ਦਰਸ਼ਨ ਬੀ ਹੋਏ ਹਨ; ਜਿਨ੍ਹਾਂ ਦਾ ਵੇਰਵਾ ਉਹ ਦਸ ਹੀ ਨਹੀਂ ਸਕਦੇ । ਇਸ ਪ੍ਰਕਾਰ ਦੇ ਮੰਗਲਾ ਚਾਰ ਦੀ ਖਬਰ ਸਾਰੇ ਧੁੰਮ ਗਈ।

ਹੁਣ ਅਸਾਂ ਬੀ ਘਰ ਮੁੜਨ ਵਲ ਰੁਖ ਕੀਤਾ, ਤਾਂ ਚਾਰ ਚੁਫੇਰੇ ਹਨੇਰਾ ਘੁਪ ਛਾਇਆ ਹੋਯਾ ਸੀ ਅਰ ਹੱਥ ਪਸਾਰਿਆ ਲਭਦਾ ਨਹੀਂ ਸੀ, ਜੀ ਘਾਬਰ ਗਿਆ । ਇਸ ਘਬਰਾ* ਵਿਚ ਗੁਰੂ ਅਗੇ ਬੇਨਤੀ ਕੀਤੀ ਕਿ'ਸਚੇ ਪਾਤਸ਼ਾਹ, ਕਿਰਪਾ ਕਰਕੇ ਆਪ ਰਸਤਾ ਦਸੋ ?' ਇੰਨੇ ਵਿਚ ਇਕ ਚਾਨਣੇ ਦੀ ਧਾਰੀ ਦਿਸੀ, ਜਾਂ ਇਸ ਦੀ ਸੇਧ ਤੇ ਤੁਰੇ, ਤਾਂ ਅਸਾਮ ਦੇਸ ਵਿਚ ਪਹੁੰਚੇ, ਜਿਥੇ ਸਾਧ ਸੰਗਤ ਦਾ ਦੀਵਾਨ ਲਗਾ ਹੋਇਆ ਸੀ, ਗੁਰੂ ਸਾਹਿਬ ਗੁਰੁ ਤੇਗ ਬਹਾਦਰ ਜੀ ਸਮਾਧਿਸਥਿਤ ਹੋ ਰਹੇ ਸਨ, ਅਰ ਰਾਗੀ ਸਿੰਘ ਆਸਾ ਦੀ ਵਾਰ ਲਾ ਰਹੇ ਸਨ । ਇਸ ਵੇਲੇ ਗੁਰੂ ਸਾਹਿਬ ਜੀ ਹਸ ਪਏ । ਜਿਸ ਹਾਸੇ ਨੂੰ ਦੇਖਕੇ ਸਾਰੇ ਸਿਖ ਅਸਚਰਜ ਰਹ ਗਏ, ਅਰ ਇਕ ਪ੍ਰੇਮੀ ਨੇ ਐਸੀ ਨਿਮ੍ਰਤਾ ਨਾਲ ਹਥ ਜੋੜੇ ਕਿ ਜਿਸ ਥੋਂ ਗੁਰੂ ਸਾਹਿਬ ਜੀ ਸਮਝ ਗਏ ਕਿ ਇਹ ਸਾਡੇ ਹਾਸੇ ਦਾ ਕਾਰਣ ਪੁਛਦਾ ਹੈ। ਤਦ ਕਰੁਣਾ ਨਿਧਿ ਗੁਰੂ ਜੀ ਨੇ ਕਿਹਾ, 'ਭਾਈ ਸਾਧ ਸੰਗਤ ਜੀ ! ਗੁਰੂ ਨਾਨਕ ਦੇਵ ਜੀ ਦੇ ਚਲਤ ਵਡੇ ਅਚਰਜ ਹਨ । ਹੁਣ ਸੰਸਾਰ ਦੀਰਖਜਾ ਕਰਨ ਲਈ ਦਸਮਾਂ ਜਾਮਾਂ ਪ੍ਰਗਟਾਇਆ ਹੈ ।'

ਤਦ ਇਕ ਸਿਖ ਨੇ ਹਥ ਬੰਨ੍ਹਕੇ ਕਿਹਾ, 'ਮਹਾਰਾਜ ! ਨਾਵਾਂ ਜਾਮਾਂ ਤਾਂ ਆਪ ਪ੍ਰਤਖ ਬੈਠੇ ਹੋ, ਫੇਰ ਦਸਵੇਂ ਜਾਮੇ ਦਾ ਕੀ ਤਾਤਪਰਯ ?'

ਗੁਰੂ ਜੀ–ਸਚ ਹੈ, ਪਰ ਇਸ ਖੇਡ ਦੀ ਸਮਝ ਖੇਡਣ ਵਾਲੇ ਨੂੰ ਹੈ । ਹਾਂ, ਇਕੁਰ ਤੁਸੀ ਸਮਝ ਸਕਦੇ ਹੋ ਕਿ ਉਹ ਜੋਤ ਜੋ ਨਵਾਂ ਜਾਮਿਆਂ ਵਿਚ ਜਗਤ ਦਾ ਉਧਾਰ ਕਰਦੀ ਰਹੀ ਹੈ, ਅਜ ਰਾਤ ਉਸੇ ਜੋਤ ਨੂੰ ਦਸਮੇ ਜਾਮੇਂ ਵਿਚ ਪ੍ਰਵੇਸ ਕਰਕੇ ਕੰਮ ਕਰਨੇ ਦੀ ਆਗਿਆ ਹੋਈ ਹੈ, ਅਰਜਾਮੇ ਦਾ ਉਤਾਰ ਅਜ ਹੋ ਗਿਆ ਹੈ ।

ਇਕ ਸਿਖ–ਸਚੇ ਪਾਤਸ਼ਾਹ ! ਸਾਡੀ ਸਮਝ ਕੰਮ ਨਹੀਂ ਕਰਦੀ, ਕੀ ਆਪ ਸਾਨੂੰ ਛਡ ਜਾਓਗੇ ?

ਗੁਰੂ ਜੀ–ਨਹੀਂ ਭਈ, ਅਜੇ ਸਮਾਂ ਨਹੀਂ ਆਇਆ, ਪਰ ਜਦ ਅਸੀ ਇਹ ਜਾਮਾ ਤਿਆਗ ਦਿਆਂਗੇ, ਤਦ ਗੁਰੂ ਨਾਨਕ ਦੇਵ ਜੀ ਦੀ ਜੋਤ ਉਸ ਜਾਮੇਵਿਚ ਕੰਮ ਕਰੇਗੀ, ਜੋ ਪਟਨੇ ਵਿਚ ਅਵਤਾਰੀ ਹੋਇਆ ਹੈ ।

ਇਕ ਸਿਖ–ਸਾਡੀ ਅਕਲ ਠੁਲੀ ਹੈ, ਮਹਾਰਾਜ ਆਪਦੀ ਜੋਤ ਹੋਰ ਜਾਮਾ ਵਟਾਏਗੀ ਤੇ ਜੋ ਜਾਮਾ ਅਜ ਪ੍ਰਗਟਿਆ ਹੈ, ਉਹ ਉਤਾਰ ਨਹੀਂ ਹੈ ?

ਗੁਰੂ ਜੀ–ਭਾਈ ਸਿਖੋ ! ਇਹ ਇਕ ਦੀਵੇ ਨਾਲੋਂ ਦੀਵੇ ਜਗਨ ਵਾਲੀ ਗਲ ਹੈ, ਉਹ ਜਾਮਾਂ ਬੀ ਉਤਾਰੀ ਹੈ । ਅਰ ਗੁਰੂ ਨਾਨਕ ਜੀ ਦੀ ਜੋਤ ਥੋਂ ਖਾਲੀ ਬੀ ਨਹੀਂ, ਪਰ ਅਸੀ ਅਜੇ ਇਸ ਰੂਪ ਨੂੰ ਛਡਕੇ ਉਸ ਵਿਚ ਪ੍ਰਵੇਸ਼ ਕੁਝ ਕਾਲ ਠਹਰ ਕੇ ਕਰਾਂਗੇ ।'

ਇਸ ਵੇਲੇ ਪੰਜ ਚਾਰ ਨਿਜ ਦੇ ਰਹਣ

---

*ਸੁਪਨੇ ਊਭੀ ਭਈ ਗਹਿਓ ਕੀ ਨ ਅੰਚਲਾ ।
ਸੁੰਦਰ ਪੁਰਖ ਬਿਰਾਜਿਤ, ਪੇਖਿ ਮਨੁ ਬੰਚਲਾ ।
ਖੋਜਉ ਤਾਕੇ ਚਰਣ ਕਹੁ ਕਤਪਾਈਐ । ਹਰਿ
ਹਾਂ ਸੋਈ ਜਤਨੁ ਬਤਾਇ, ਸਖੀ ਪ੍ਰਿਉ ਪਾਈਐ ।
[ਫੁਨਹੇ ਮ: ੫

ਵਾਲੇ ਸਿਖ ਸੋਚ ਵਿਚ ਪੈਗਏਕਿਸਤਿਗੁਰ ਕਿਉਂ ਸਾਰੀ ਰਾਤ ਸਮਾਧਿਸਥਤ ਰਹੇ, ਆਸਨ ਤੋਂ ਉਠੇ ਹੀ ਨਹੀਂ, ਖਬਰੇ ਆਤਮਕ ਦੁਨੀਆਂ ਵਿਚ ਅਜ ਰਾਤ ਕੀ ਹੁੰਦਾ ਰਿਹਾ ਹੈ, ਇਨ੍ਹਾਂ ਦੀ ਲੀਲਾ ਨੂੰ ਇਹੋ ਹੀ ਜਾਣਨ* ।

*ਆਪੇ ਹਰਿ ਇਕ ਰੰਗੁ ਹੈ ਆਪੇ ਬਹੁਰੰਗੀ ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ।

'ਨਾਨਕ ਸਾਧ ਕੀ ਮਹਿਮਾ ਸਾਧ ਬਣ ਆਈ'

ਫੇਰ ਇਕ ਸਿਖ ਨੇ ਸੋਚ ਸੋਚਕੇ ਕਿਹਾ-ਕੀ ਮਹਾਰਾਜ ਜੀ ਆਪਦੇ ਗ੍ਰਹ ਸਾਹਿਬ ਜ਼ਾਦੇ ਹੋਏ ਹਨ ?

ਗੁਰੂ ਜੀ—ਹਾਂ, ਵਹ ਪ੍ਰਗਟਿਓ ਮਰਦ ਅਗੰਮੜਾ ਵਰਯਾਮ ਅਕੇਲਾ ।†

†ਇਹ ਲੇਖ 'ਸਚਖੰਡ ਯਾਤ੍ਰਾ' ਦੇ ਨਾਮ ਹੇਠ ਸੰਮਤ ੪੨੦ ਨਾ:ਸ਼ਾ: ਦੇ ਗੁਰਪੁਰਬ ਸਪਤਮ ਤੇ ਗੁਟਕੇ ਦੀ ਸ਼ਕਲ ਵਿਚ ਪ੍ਰਕਾਸ਼ਿਆ ਸੀ।

# ੩. ਭੀਖਨ ਸ਼ਾਹ ਫਕੀਰ

ਕਰਤਾਰ ਦੇ ਰੰਗ, ਕਿੱਥੇ ਪੰਜਾਬ ਅਰ ਪੰਜਾਬ ਦਾ ਕੇਂਦ੍ਰ ਰਾਮਦਾਸ ਪੁਰਾ, ਅਰ ਇਸ ਦੇ ਪਾਸ ਦਾ ਪਿੰਡ ਗੁਰੂ ਕੀ ਰੌੜ, ਜਿੱਥੇ ਨਵਮੇਂ ਗੁਰੂ ਜੀ ਬਿਰਾਜ ਰਹੇ ਸਨ, ਕਿੱਥੇ ਵਾਹਿਗੁਰੂ ਦੇ ਗਜਾਨ ਨੂੰ ਪ੍ਰਕਾਸ਼ ਕਰਨ ਦਾ ਉਦਮ ਤੇ ਉਸ ਉਦਮ ਦਾ ਉਤਸ਼ਾਹ–

'ਬ੍ਰਹਮ ਗਿਆਨੀ ਪਰ ਉਪਕਾਰਉਮਾਹਾ' ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਆਸਾਮ ਦੇਸ ਪ੍ਰਚਾਰ ਕਰਨ ਲਈ ਅਪਨੇ ਸੀਸ ਪਰ ਬਿਰਾਜਮਾਨ ਕਰਵਾਕੇ ਲੈ ਤੁਰਿਆ। ਉਸ ਧਰਤੀ ਵਿੱਚ ਅਕਸਰ ਆਦਮੀ ਇਸ-ਤ੍ਰੀਆਂ ਵਤ ਘਰਾਂ ਜੋਗੇ ਰੰਹਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਤਿਨਾਮ ਦਾ ਛੱਟਾ ਦਿੱਤਾ ਸੀ, ਓਹ ਅੰਗੂਰੀ ਹੁਣ ਕੁਝ ਕੁਮਲਾਉਂਦੀ ਸੀ, ਜਿਸਨੂੰ ਹਰੀ ਭਰੀ ਕਰਨੇ ਨਮਿੱਤ ਸ੍ਰੀ ਗੁਰੂ ਜੀ ਤਿਆਰ ਹੋਏ। ਪੰਜਾਬ ਛੱਡਿਆ ਅਰ ਆਨੰਦ ਭਵਨ ਆਨੰਦ ਪੁਰ ਬੀ ਛੱਡਿਆ, ਸ੍ਰੀ ਗੁਰੂ ਤੇਗ ਬਹਾਦਰ ਸ੍ਰਿਸ਼ਟੀ ਦੀ ਚਾਦਰ ਪੂਰਬ ਰੁਖ ਨੂੰ ਤੁਰ ਪਏ। ਥਾਂ ਥਾਂ ਧਰਮ ਉਪਦੇਸ਼ ਕਰਦੇ ਅਨੇਕ ਤੀਰਥੀਂ ਅਪੱੜਕੇ ਤੀਸਰੇ ਜਾਮੇਂ ਦੇ ਕੌਤਕ ਵਾਂਙੂ

'ਤੀਰਥ ਉਦਮੁ ਸਤਿਗੁਰੂ ਕੀਆ
ਸਭ ਲੋਕ ਉਧਰਣ ਅਰਥਾ'

ਸ੍ਰਿਸ਼ਟੀ ਨੂੰ ਤਾਰਦੇ ਭੈ ਭਰਮ ਵਿਚੋਂ ਕਢਦੇ ਸਤਿਨਾਮ ਦੇ ਪੁਲ ਪਰ ਚੜ੍ਹਾਉਂਦੇ, ਜੀਅ ਦਾਨ, ਨਾਮ ਦਾਨ, ਵਿਸਾਹ ਦਾਨ, ਭਰੋਸਾ ਦਾਨ, ਸਿਦਕ ਦਾਨ, ਅੰਨ ਦਾਨ, ਬਸਤ੍ਰ ਦਾਨ, ਮਿਠੇ ਬਚਨ ਦਾਨ, ਪ੍ਰੇਮ ਦਾਨ ਦੇਂਦੇ ਤ੍ਰਿਬੇਣੀ ਪਹੁੰਚ ਕੇ ਉਸ ਥਾਂ ਦੇ ਵਾਸੀਆਂ ਨੂੰ ਸੱਚੀ ਤ੍ਰਿਬੇਣੀ ਦਾ ਮਾਰਗ ਦੱਸਿਆ:–

'ਕਬੀਰ ਗੰਗ ਜਮੁਨ ਕੇ ਅੰਤਰੇ
ਸਹਜ ਸੁੰਨ ਕੇ ਘਾਟ।
ਤਹਾ ਕਬੀਰੈ ਮਟੁ ਕੀਆ
ਖੋਜਤ ਮੁਨਿ ਜਨ ਬਾਟ॥

ਇਸ ਸਹਜਪਦ ਦੀ ਤ੍ਰਿਬੇਣੀ ਵਿਚਅਨੇਕ ਤ੍ਰਿਬੇਣੀਨਦੀ ਵਿੱਚ ਫਸਿਆਂ ਨੂੰ ਕੱਢ ਕੇ ਪੁਚਾਯਾ ਤੇ ਭਾਰੀ ਪੁੰਨ ਦਾਨ ਕੀਤੇ:–

"ਜੀਅਦਾਨੁ ਦੇ ਭਗਤੀ ਲਾਇਨਿ
ਹਰਿ ਸਿਉ ਲੈਨਿ ਮਿਲਾਏ।"
[ਸੂਹੀ ਮ:੫

ਫੇਰ ਆਪ ਪਟਣੇ ਸ਼ੈਹਰ ਪਹੁੰਚੇ। ਚਾਚੇ ਫੱਗੂ ਵਰਗੇ ਪਜਾਰੇ ਤੇ ਅਨੇਕਾਂਸਿਦਕੀ ਇਸ ਦੇਸ ਵਿਚ ਵਸਦੇ ਸੇ, ਉਸਦੇਸ ਨੂੰ ਕ੍ਰਿਤਾਰਥ ਕਰਦੇ ਹੋਏ ਪਟਣੇਠਹਿਰ ਗਏ।

ਇਸ ਦੇਸ ਨੇ ਅੱਗੇ ਇੱਕ ਬੁਧੀਮਾਨ ਦਾ ਦਰਸ਼ਨ ਕੀਤਾ ਸੀ* ਜਿਸ ਨੇ ਨੇਕੀ ਦੇ ਚਸ਼ਮੇਂ† ਵਲੋਂ ਚੁਪ ਰੱਖ ਕੇ ਨਿਰੀ ਨੇਕੀ ਪ੍ਰਚਾਰੀ ਸੀ, ਹੁਣ ਉਸ ਧਰਤੀ ਦੀ ਉਹ ਭੁੱਖ ਜੋ ਕਾਦਰ ਵਿਹੂਣੇ ਕੁਦਰਤ ਦੇ ਪ੍ਰੇਮੀਆਂ ਵਿਚ ਰੰਹਦੀ ਹੈ ਪੂਰੀ ਹੋਣੀ ਸੀ; ਹੁਣ ਉਸ ਧਰਤੀ ਵਿਚ ਉਸ ਨੇ ਅਵਤਾਰ ਲੈਣਾ ਸੀ ਜੋ ਨੇਕੀ

*ਬੁੱਧ ਜੀ। †ਰੱਬ।

ਨੂੰ ਸੰਪੂਰਨ ਜਾਣਦਾ ਸੀ, ਪਰ ਜਿੱਥੋਂ ਨੇਕੀ ਨਿਕਲੀ ਹੈ ਉਸ ਦਾ ਬੀ ਪੱਕਾ ਸਿਞਾਣੂੰ ਸੀ, ਜੋ ਇਹ ਕਹਿਣ ਦੀ ਲੋੜ ਨਹੀਂ ਸੀ ਰਖਦਾ ਕਿ 'ਪਰਦੇ ਦੇ ਬਾਦ ਪਰਦਾ ਹੈ', ਸਗੋਂ ਜੋ ਇਹ ਕਹਿ ਸਕਦਾ ਸੀ ਕਿ:—

"ਬੇਦ ਕਤੇਬ ਸੰਸਾਰ ਹਭਾਹੂੰ ਬਾਹਰਾ ।
ਨਾਨਕ ਕਾ ਪਾਤਿਸਾਹ ਦਿਸੈ ਜਾਹਰਾ"

ਜਿਸ ਨੇ ਹੁਕਮ ਦਾ ਥਹੁ ਹੀ ਨਿਰਾ ਨਹੀਂ ਸੀ ਦੱਸਣਾ, ਪਰ ਹਾਕਮ ਦਾ ਬੀ ਪੂਰਨ ਗਿਆਨ ਦੇ ਕੇ ਇਹ ਦੱਸਣਾ ਸੀ:—

"ਸਭ ਤੇਰੀ ਕੁਦਰਤਿ ਤੂੰ ਕਾਦਿਰੁ
ਕਰਤਾ ਪਾਕੀ ਨਾਈ ਪਾਕੁ"

'ਆਈ ਰੀ ਪੇਖਿ ਰਹੀ ਬਿਸਮਾਦ।ਅਨਹਦ ਧੁਨੀਮੇਰਾਮਨੁਮੋਹਿਓ ਅਚਰਜ ਤਾਕੇਸ੍ਵਾਦ'

ਹਾਂ, ਉਸ ਧਰਤੀ ਨੂੰ ਇਹ ਫਖਰ ਮਿਲਨਾਂ ਸੀ ਕਿ ਸੰਸਾਰ ਦਾ ਸਭ ਤੋਂ ਵਡਾ ਅਵਤਾਰ, ਸਭ ਤੋਂ ਵੱਡਾ ਮੁਕਤਿ ਦਾਤਾ, ਸਭ ਤੋਂ ਵੱਡਾ ਬੀਰ, ਸਭ ਤੋਂ ਵੱਡਾ ਸੁਤੰਤ੍ਰਤਾ ਦਾਤਾ, ਸਭ ਤੋਂ ਵੱਡਾ ਸੰਸਾਰ ਵਿਚ ਵਟਾਉ ਪੈਦਾ ਕਰਨੇ ਵਾਲਾ, ਗੁਰੂ, ਅਵਤਾਰ, ਕਵੀ, ਵਿਦਵਾਨ, ਨੀਤੀ ਵੇਤਾ, ਸੈਨਾਂ ਪਤ (ਜਰਨੈਲ) ਗ੍ਰਹਸਤੀ, ਸਾਧੂ, ਸਿੱਧ, ਤਯਾਗੀ, ਉਪਦੇਸ਼ ਦਾਤਾ, ਕਹਨੀ ਤੇ ਕਹਣੀ ਦਾ ਸੂਰਾ ਏਥੇ ਪ੍ਰਗਟ ਹੋਇਆ ਹੈ। ਏਸੇ ਨਮਿੱਤ ਪ੍ਰਕਾਸ਼ ਦੇ ਪੁੰਜ ਸ੍ਰੀ ਗੁਰੂ ਤੇਗ ਬਹਾਦਰ ਜੀ 'ਤੇਗ- ਬਹਾਦਰ ਸੀਕ੍ਰਿਆ ਕਰੀ ਨ ਕਿਨਹੂ ਆਨ' ਇਸ ਸਥਲ ਤੇ ਬਿਰਾਜਮਾਨ ਹੋ ਗਏ। ਕੁਛ ਸਮਾਂ ਰਹਕੇ ਪ੍ਰਵਾਰ ਨੂੰ ਏਥੇ ਛਡਕੇ ਆਪ ਆਸਾਮ ਚਲੇ ਗਏ।

ਇਥੇ ਹੀ ਸੰਮਤ ੧੭੨੩ ਦਾ ਭਾਗੋ ਭਰਿਆ ਪੋਹ ਦਾ ਮਹੀਨਾਂ ਆ ਗਿਆ, ਅੱਗੇ ਬੀ ਕਈ ਪੋਹ ਸੱਤ ਸਦੀਆਂ ਤੋਂ ਇਸ ਭਾਰਤ ਪਰ ਆ ਰਹੇ ਸੇ, ਪਰ ਜ਼ੁਲਮ ਦਾ ਕੱਕਰ ਸਦਾ ਹੀ ਪੈਂਦਾ ਰਿਹਾ। ਅਰ ਏਹ ਸਤੀ ਹੋਈ ਭਾਰਤ ਭੂਮੀ ਪਜਾਰੇ ਦੇ ਪ੍ਰੇਮਵਿਚਮਾਨੋਂਐਉਂਕੁ ਰਲਾਉਂਦੀਰਹੀ:-

ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ। ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ। ਮਨਿ ਤਨਿ ਰਵਿ ਰਹਿਆ ਜਗ ਜੀਵਨੁ ਗੁਰ ਸਬਦੀ ਰੰਗੁ ਮਾਣੀ। ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ। ਦਰਸਨੁ ਦੇਹੁ ਦਇਆ ਪਤਿ ਦਾਤੇ ਗਤਿ ਪਾਵਉ ਮਤਿ ਦੇਹੁ। ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੁ ॥ ੧੪ ॥

ਪਰ ਹੁਣ ਕਿਹੋ ਜਿਹਾ ਪੋਹ ਆਯਾ? ਦੁਖ ਹਰਨ ਵਾਲਾ ਪਿਆਰੇ ਨੂੰ ਸੰਸਾਰ ਪਰ ਲੈ ਆਉਣੇ ਵਾਲਾ। ਇਸ ਪੋਹ ਦੀ ਮਹਿਮਾਂ ਐਉਂ ਛਥ ਰਹੀ ਹੈ:—

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ। ਮਨੁ ਬੇਧਿਆ ਚਰਨਾਰ ਬਿੰਦ ਦਰਸਨਿ ਲਗੜਾ ਸਾਹੁ। ਓਟ ਗੋਵਿੰਦ ਗੋਪਾਲਰਾਇ ਸੇਵਾ ਸੁਆਮੀ ਲਾਹੁ। ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ। ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ। ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ। ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ। ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ। ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥ ੧੧॥

ਐਸੇ ਪਿਆਰੇ ਪੋਹ ਦਾ ਜਿਸ ਵਿਚ ਬਿਖਿਆ ਪੋਹ ਨ ਸਕਈ" ਦਾ ਬਾਨ੍ਹਣੂ ਬੰਨਣ ਵਾਲਾ ਤੇਜਸ੍ਵੀ ਮਹਾਰਾਜ ਪ੍ਰਗਟ ਹੋਯਾ, ਇਕ ਦਿਹਾੜਾ ਆਯਾ, ਜਿਸ ਦਿਨ ਸਪਤਮੀ ਥਿੱਤ ਸੀ । ਇਸ ਭਾਗੇ ਭਰੇ ਦਿਨ ਸਵਾ ਪੈਹਰ ਰਾਤ ਰੈਹਦੀ ਸ੍ਰੀ ਗੁਰੂ ਤੇਗ ਬਹਾਦਰ, ਧਰਮ ਦੀ ਚਾਦਰ, ਧਰਮ ਧੁਰੰਧਰ, ਪੂਰਨ ਗੁਰ ਅਵਤਾਰ ਜੀ ਦੇ ਗ੍ਰਹਿ ਮਾਤਾ ਗੁਜਰੀ ਜੀ ਦੇ ਸੁਲੱਖਣੇ ਗ੍ਰਹ ਸ੍ਰੀ ਕਲਗੀਧਰ ਮੀਰੀ ਪੀਰੀ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਅਵਤਾਰ ਧਾਰੀ ਹੋਏ । ਮਹਾਂ ਪੁਰਖਾਂ ਦੇ ਅਵਤਾਰ ਧਰਤੀ ਦੇ ਉਧਾਰ ਨਮਿਤ ਹੋਇਆ ਕਰਦੇ ਹਨ, ਜਦ ਕਦੇ ਪ੍ਰਿਥਵੀ ਪਰ ਪਾਪ ਅਤਿ ਹੋ ਜਾਵੇ ਤਦ ਆਤਮ ਸ੍ਰਿਸ਼ਟੀ ਵਿੱਚੋਂ ਕੋਈ ਉਪਕਾਰੀਆਉਂਦਾ ਹੈ, ਪਰ ਐਤਕੀ ਤਾਂ ਉਪਕਾਰੀਆਂ ਦੇ ਸਿਰਤਾਜ ਆ ਗਏ ਅਰ ਇੱਕੋ ਵਾਰੀ ਆ ਕੇ ਚਲੇ ਨਹੀਂ ਗਏ, ਦਸ ਜਾਮੇਂ ਧਾਰੇ । ਇਹ ਹੁਣ ਦਸਵਾਂ ਜਾਮਾਂ ਧਾਰਿਆ । ਆਤਮ ਸ੍ਰਿਸ਼ਟੀ ਵਿੱਚ ਆਤਮ ਪਰਕਾਸ਼ ਹੋਣੇ ਕੁਦਰਤੀ ਬਾਤ ਸੀ । ਸ਼ਰੀਰਕ ਸ੍ਰਿਸ਼ਟੀ ਵਿਚ ਕੋਈ ਰਾਜਾ ਪਾਤਸ਼ਾਹ ਕਿਤੇ ਜਾਵੇ ਤਾਂ ਸਰੀਰਕ ਉਤਸ਼ਾਹ ਹੁੰਦੇ ਹਨ, ਜਿਨ੍ਹਾਂ ਨੂੰ ਕਰਨੇ ਵਾਲਾ ਸਰੀਰ ਵਿਚ ਲੁਕਿਆ ਬੈਠਾ ਮਨ ਹੁੰਦਾ ਹੈ ਤੇ ਮਨ ਨੂੰ ਸਦਾ ਆਤਮ ਸੱਤਾ ਦੇਂਦਾ ਹੈ । ਜਦ ਆਤਮ ਸ੍ਰਿਸ਼ਟੀ ਦੇ ਤੇਜਸ੍ਵੀ ਮਹਾਂ ਪੁਰਖ ਆਏ ਤਾਂ ਆਤਮ ਕੌਤਕ ਪ੍ਰਗਟ ਹੋਣੇ ਜਰੂਰੀ ਸੇ, ਤੇ ਆਤਮ ਰਸੀਆਂ ਪਰ ਇਸ ਦਾ ਅਸਰ ਹੋਣਾ ਬੀ ਕੁਦਰਤੀ ਬਾਤ ਸੀ । ਸੋ ਉਸ ਵੇਲੇ ਇਕ ਤਪੀ ਫਕੀਰ* ਨੇ ਇਸ ਪ੍ਰਕਾਸ਼ ਨੂੰ ਤੱਕਕੇ ਸੋਧ ਕੀਤੀ, ਅਰ ਉਸੇ ਸੇਧ ਤੇ ਪਟਣੇ ਪਹੁੰਚਾ । ਦਵਾਰੇ ਜਾ ਕੇ ਦਰਸ਼ਨ ਵਾਸਤੇ ਅਰਜ਼ ਗੁਜ਼ਾਰੀ । ਅੱਗੋ ਆਤਮ ਰਸੀਆਂ ਦਾ ਇਸ ਘਰ ਆਉਣਾ ਤਾਂ ਐਉਂ ਕਦਰ ਪਾਉਂਣ ਵਾਲਾ ਸੀ ਜਿੱਕੂ ਸੋਨਾ ਚਾਂਦੀ ਸਰਾਫ ਦੇ ਘਰ ਜਾ ਕੇ ਯੋਗ ਮੁੱਲ ਪਾਉਂਦੇ ਹਨ । ਦੈਵੀ ਬਾਲਕ ਨੂੰ ਕੁਛੜ ਲੈਕੇ ਦਾਈ ਆਈ ਤੇ ਸਾਈਂ ਜੀ ਨੇ ਨਮਸਕਾਰ ਕਰਕੇ ਅਪਨਾ ਮੱਥਾ ਸਫਲ ਕੀਤਾ । ਸਰੀਰ ਦੇ ਹੁੰਦਿਆਂ ਕਈ ਵੇਰ ਫ਼ਕੀਰਾਂ ਨੂੰ ਥੋ ਪਰਦੇ ਰੈਹਦੇ ਹਨ, ਹੁਣ ਫਕੀਰ ਸਾਈਂ ਦੇ ਜੀ ਵਿੱਚ ਪ੍ਰੀਖਿਆ ਦਾ ਸ਼ੌਂਕ ਆਯਾ। ਉਨ੍ਹਾਂ ਨੇ ਇਹ ਦੇਖਣ ਦੀ ਆਸ਼ਾ ਧਾਰ ਕੇ ਕਿ ਜੇ ਦੁੱਧ ਡੋਹਲਣਗੇ ਤਦ ਮੁਸਲਮਾਨ, ਜੇ ਪਾਣੀ ਡੋਹਲਣਗੇ ਤਾਂ ਹਿੰਦੂ ਸਮਝਾਂਗੇ। ਦੋ ਕੁੱਜੀਆਂ ਇੱਕ ਵਿੱਚ ਦੁੱਧ ਦੂਈ ਵਿੱਚ ਪਾਣੀ ਪਾਕੇ ਮਹਾਰਾਜ ਜੀ ਦੇ ਅੱਗੇ ਕੀਤਾ। ਪਰ ਕੌਤਕਹਾਰ ਬਾਲਕ ਨੇ ਇਕ ਪੈਰਨਾਲ ਦੋਨੋਂ ਉਲਟਾ ਦਿੱਤੀਆਂ, ਤਦ ਦੇਖੋ ਕਿ ਪਾਣੀ ਤੇ ਦੁੱਧ ਦੋਵੇਂ ਡੁਲ੍ਹ ਕੇ ਰਲ ਮਿਲ ਕੇ ਇੱਕ ਹੋ ਗਏ । ਪਰਤਖ ਉਪਦੇਸ਼ ਦੇ ਦਿੱਤਾ ਕਿ ਤਅੱਸਬ ਦੀ ਕੁੱਜੀ ਮੁਸਲਮਾਨਾਂ ਦੀ ਅਰ ਵਰਣਾਸ਼ਰਮ ਦੇ ਹਠ ਦੀ ਕੁੱਜੀ ਹਿੰਦੂਆਂ ਦੀ ਤੋੜ ਕੇ ਜਲ ਦੁੱਧ ਨੂੰ ਇੱਕ ਕਰ ਦਿਆਂਗੇ, ਜਲ ਦੁਧ ਦੀ ਪ੍ਰੀਤ ਮਸ਼ਹੂਰ ਹੈ । ਸ੍ਰੀ ਗੁਰਵਾਕ ਹੈ:—

"ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ।
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ" ।

ਐਉਂ ਹਿੰਦੂ ਤੇ ਮੁਸਲਮਾਨ ਇਕ ਦੂਏ ਨਾਲਪਿਆਰਕਰਨਵਾਲੇ ਬਨਾਵਾਂਗਾ ਦੁਧ ਅੱਗ ਤੇ ਧਰੋ ਤਾਂ ਪਾਣੀ ਸੜਦਾ ਹੈ,

*ਘੁੜਰਾਮ ਦਾ ਭੀਖਨਸ਼ਾਹ ।

ਦੁਧ ਨੂੰ ਨਹੀਂ ਸੜਨ ਦੇਂਦਾ, ਦੁਧ ਅਪਨੇ ਪਿਆਰੇ ਦਾ ਦੁਖ ਦੇਖ ਕੇ ਉਛਲਦਾ ਤੇ ਆਪ ਅੱਗ ਤੇ ਪੈਕੇ ਉਸਨੂੰ ਬੁਝਾ ਦੇਂਦਾ ਹੈ, ਤੇ ਉਛਲਦੇ ਨੂੰ ਫੇਰ ਪਾਣੀ ਮਿਲ ਜਾਏ ਤਾਂ ਖੁਸ਼ ਹੋਕੇ ਮੁੜ ਜਾਂਦਾ ਹੈ। ਫਕੀਰ ਜੀ ਸਮਝ ਗਏ ਕਿ ਇਹ ਪ੍ਰੇਮ ਅਵਤਾਰ ਦੁਹਾਂ ਨੂੰ ਨਿਮ੍ਰਤਾ ਦੀ ਧਰਤ ਤੇ ਪਾਕੇ ਪਰੇਮ ਨਾਲ ਗੁੰਨ੍ਹੇਂਗਾ। ਫੇਰ ਤਾਂ ਉਸ ਦਾ ਪ੍ਰੇਮ ਹੋਰ ਵੈਹ ਤੁਰਿਆ ਕਿ ਸ਼ੁਕਰ ਹੈ ਇਸ ਦੁਖੀ ਸ੍ਰਿਸ਼ਟੀ ਦਾ ਪਾਰ ਉਤਾਰਾ ਹੋਵੇਗਾ, ਆਪਣੇ ਹੋਰ ਬੀ ਧੰਨ ਭਾਗ ਜਾਣਕੇ ਮੱਥਾ ਟੇਕ ਕੇ ਵਿਦਾ ਹੋਇਆ। ਫਕੀਰ ਦੀ ਆਯੂ ਹੋ ਚੁਕੀ ਸੀ, ਨਹੀਂ ਤਾਂ ਵੇਖਦਾ ਕਿ ਇਕ ਵਾਹਿਗੁਰੂ ਦੇ ਨਿਵਾਜੇ ਬਾਲਕ ਨੇ ਕਿਸ ਤਰਾਂ ਲੋਕਾਂ ਵਿਚੋਂ 'ਮੈਂ' ਕਢਕੇ ਸੀਸ ਭੇਟਾ ਲੀਤਿ ਅਰ ਕਿਸ ਤਰਾਂ 'ਅੰਮ੍ਰਿਤ' ਸਾਜ ਕੇ ਸ੍ਰਿਸ਼ਟੀ ਮਾਤਰ ਨੂੰ ਜੋੜਨ ਲਈ ਮਾਨੋਂ ਜੋੜਵਾਂ ਮਸਾਲਾ ਤਿਆਰ ਕਰਦਿਤਾ, ਕਿਸ ਤਰਾਂ ਹਿੰਦੂ ਸਿੱਖ ਹੋ ਗਏ; ਅਰ ਕਿਸ ਤਰਾਂ ਮੁਸਲਮਾਨ ਬੁੱਧੂ ਸ਼ਾਹ ਵਰਗੇ ਸਿੱਖੀ ਧਾਰਕੇ ਅਪਨੇ ਸੁਪਤ੍ਰ ਭੇਟ ਕਰਕੇ ਕ੍ਰਿਤ ਕ੍ਰਿਤ ਹੋਏ? ਕਿਸ ਤਰਾਂ ਅੰਮ੍ਰਿਤ ਦਾ ਦਰਵਾਜ਼ਾ ਪ੍ਰਾਣੀ ਮਾਤਰ ਲਈ ਖੁਲ੍ਹ ਗਿਆ, ਕਿਸ ਤਰਾਂ ਦੇਸ ਨੂੰ ਸੁਤੰਤ੍ਰਤਾ ਮਿਲੀ? ਕਿਸ ਤਰਾਂ ਸੰਸਾਰ ਨੂੰ ਸੱਚਾ ਧਰਮ ਮਿਲਿਆ? ਸ੍ਰੀ ਗੁਰੂ ਜੀ ਨੇ ਅਪਨੇ ਅਵਤਾਰ ਨੂੰ ਅਪਨੇ ਮੁਖਾਰਬਿੰਦ ਥੀਂ ਐਉਂ ਵਰਣਨ ਕੀਤਾ ਹੈ:-

ਮੁਰ ਪਿਤ ਪੂਰਬ ਕੀਅਸੁ ਪਿਆਨਾ
ਭਾਂਤ ਭਾਂਤ ਕੇ ਤੀਰਥ ਨਾਨਾ॥ ਜਦ
ਹੀਜਾਤਤ੍ਰਿਬੇਣੀ ਭਏ। ਪੁੰਨ ਦਾਨ
ਦਿਨਕਰਤਬਿਤਏ॥ਮਦਰ ਦੇਸ ਹਮ
ਕੋ ਲੈਆਏ॥ਭਾਂਤ ਭਾਂਤ ਦਾਈਅਨ
ਦੁਲਰਾਏ। ਤਹੀ ਪ੍ਰਕਾਸ਼ ਹਮਾਰਾ
ਭਯੋ। ਪਟਣੇ ਸ਼ਹਿਰ ਬਿਖੈ
ਭਵ ਲਯੋ*।

ਸੂਚਨਾ—ਇਸ ਤਰਾਂ ਪਟਨੇ ਵਿਚ ਸ੍ਰੀ ਦਸਮੇਂ ਗੁਰੂ ਜੀ ਦਾ ਅਵਤਾਰ ਹੋਇਆ। ਬਾਲਪਨੇ ਦੇ ਚੋਜ ਪਟਨੇ ਵਿਚ ਹੋਏ, ਉਨ੍ਹਾਂ ਦੀ ਵਨਕੀ ਮਾਤ੍ਰ—ਮੇਰਾ ਸਾਲਾ ਪ੍ਰੀਤਮ ਵਿਚ—ਅਗਲੇ ਪੰਨਿਆਂ ਪਰ ਦਰਸਾਈ ਹੈ।

*ਏਹ ਲੇਖ ਸੰਮਤ ੪੩੭ ਦੇ ਗੁਰਪੁਰਬ ਪਰ ਖਾ: ਸਮਾਚਾਰ ਵਿਚ ਪ੍ਰਕਾਸ਼ਿਆ ਸੀ, 'ਗੁਰ ਅਵਤਾਰ ਦੀ ਕਥਾ' ਇਸਦਾ ਸਿਰ ਲੇਖ ਸੀ।

੧ ਓ ਸ੍ਰੀ ਵਾਹਿ ਗੁਰੂ ਜੀ ਕੀ ਫਤਹ ॥

—o—

# ੪. ਮੇਰਾ ਬਾਲਾ ਪ੍ਰੀਤਮ

ਅੱਜ ਚੰਦ ਨਹੀਂ ਚੜ੍ਹਿਆ, ਪਰ ਚੰਦਾ! ਸੁੰਦਰਤਾ ਨਿਰੀ ਤੇਰੀਹੀ ਤਾਂ ਮੁਥਾਜ ਨਹੀਂ। ਸੁੰਦਰਤਾ ਇਕ ਇਲਾਹੀ ਜਲਵਾ ਹੈ, ਕਦੇ ਤੇਰੇ ਵਿਚੋਂ ਝਾਤੀਆਂ ਮਾਰਦੀ ਹੈ, ਕਦੇ ਵੰਹਦੇ ਪਾਣੀਆਂ ਵਿਚੋਂ ਝਾਕੇ ਦੇਂਦੀ ਹੈ, ਕਦੇ ਪਹਾੜਾਂ ਵਿੱਚੋਂ ਉੱਮਲ ਉੱਮਲ ਪੈਂਦੀ ਹੈ, ਕਦੇ ਬਨਸਪਤੀ ਵਿੱਚੋਂ ਮੌਲ ਉੱਠਦੀ ਹੈ, ਕਦੇ ਬਿਜਲੀ ਦੀ ਡਰਾਉਣੀ ਗੜਗੱਜ ਵਿਚੋਂ ਲਿਸ਼ਕਾਰਾ ਮਾਰ ਜਾਂਦੀ ਹੈ, ਕਦੇ ਸਮੁੰਦ੍ਰ ਦੀਆਂ ਲਹਰਾਂ ਵਿੱਚੋਂ ਤਰ ਆਉਂਦੀ ਹੈ, ਕਦੇ ਗਲੇ ਦੀਆਂ ਨਾਲੀਆਂ ਤੇ ਸਾਜਾਂ ਦੀਆਂ ਤਾਰਾਂ ਤੋਂ ਪ੍ਰਕਾਸ਼ ਪੈਂਦੀ ਹੈ, ਕਦੇ ਮੈਦਾਨ ਜੰਗ ਦੇ ਗੋਲਿਆਂ ਵਿਚੋਂ ਕੂਕ ਦੇ ਜਾਂਦੀ ਹੈ, ਕਦੇ ਸੰਗ ਮਰਮਰ, ਕਦੇ ਇੱਟ, ਚੂਨੇ, ਕਾਠ, ਲੋਹੇ, ਕਦੇ ਗੱਤੇ, ਕਾਗਤ, ਰੰਗ ਕਦੇ ਅੱਖਰ, ਵਾਕ ਭਾਵ ਵਿੱਚੋਂ ਪਈ ਦਰਸ਼ਨ ਦੇਂਦੀ ਹੈ, ਕਦੇ ਸੁੰਦਰੀਆਂ ਦੇ ਨੈਣਾਂ ਵਿੱਚੋਂ ਪਲਕਾਰੇ ਮਾਰਦੀ ਹੈ, ਕਦੇ ਸੋਹਣਿਆਂ ਮੁਛੈਹਰਿਆਂ ਤੇ ਬਾਂਕੀਆਂ ਨੁਹਾਰਾਂ ਵਿੱਚੋਂ ਫੁਟ ਫੁਟ ਨਿਕਲਦੀ ਹੈ। ਸੁੰਦਰਤਾ! ਤੂੰ ਸਥੂਲ ਸ਼ੈ ਨਹੀਂ, ਪਰ ਸਥੂਲ ਟਿਕਾਣਿਆ ਤੇ ਜਲਵੇ ਮਾਰਦੀ ਹੈਂ, ਤੂੰ ਦੇਵੀ ਹੈਂ ਕਿ ਦੇਵ ਹੈ, ਤੂੰ ਆਪ ਹੈਂ ਕਿ ਆਪੇ ਦਾ ਪ੍ਰਕਾਸ਼ ਹੈਂ ? ਦੇਖ! ਇਕ ਸਿਆਣਾ ਪਿਆ ਆਖਦਾ ਹੈਕਿ ਜੋ ਸ਼ੈ ਲਾਭਦਾਇਕ ਹੈ ਉਹੀ ਸੁੰਦਰ ਹੈ। ਪਰ ਤੇਰੇ ਰਸੀਏ ਜਾਣਦੇ ਹਨ ਕਿ ਨਹੀਂ, 'ਤੂੰ ਕੋਈ ਅਰਸ਼ਾਂ ਦੀ ਵੱਖਰੀ ਹੀ ਮਹਰਾਣੀ ਹੈਂ'। ਜਿਸ ਮਨ ਵਿਚ ਗਰਜ਼ ਹੈ, ਜਿਸ ਵਿਚ ਲੋੜ ਹੈ ਉਸਨੂੰ 'ਲਾਭਦਾਇਕ' ਸੁੰਦਰ ਹੋਊ, ਜਿਨ੍ਹਾਂ ਨੂੰ ਲੋੜ ਨਹੀਂ, ਗਰਜ਼ ਨਹੀਂ, ਚਾਹ ਨਹੀਂ, ਓਹ ਤੇਰੇ ਸਰੂਪ ਦੇ ਅਸਲ ਜਾਣੂੰ ਹਨ। ਹਾਂ ਤੂੰ ਤਾਂ ਆਪਣੇ ਆਪ ਵਿਚ ਮੁਕੰਮਲ ਦੇਵੀ ਹੈਂ। ਤੇਰੇ ਟਿਕਾਣੇ ਫਕੀਰਾਂ, ਕਵੀਸ਼ਰਾਂ, ਗਵੱਯਾਂ, ਚਿੱਤ੍ਰਕਾਰਾਂ ਤੇ ਸੰਗਤ੍ਰਾਸ਼ਾਂ ਦੇ ਅੰਦਰ ਹਨ। ਤੂੰ ਆਪਣੇ ਝਲਕਾਰੇ ਨਾਲ ਇਕਵੇਰ ਤਾਂ ਪਾਰਲੌਕਕ ਰਸ ਦਾ ਝੂਟਾ ਦੇ ਜਾਂਦੀ ਹੈਂ। ਤੇਰਾ ਲਿਸ਼ਕਾਰਾ ਵੱਜਦਿਆਂ ਚਿੱਤ ਆਪਨੇ ਵਿਚਕੱਠਾ ਹੋਕੇ ਆਪੇ ਦੇ ਰਸ ਵਿਚ ਟੁੱਭੀ ਲਾ ਲੈਂਦਾ ਹੈ। ਤੂੰ ਵਹਮ ਦੀ ਸ਼ੈ ਨਹੀਂ, ਤੂੰ ਖ਼ਯਾਲ ਤੇ ਭਰਮ ਦੀ ਬਨਾਵਟ ਨਹੀਂ, ਤੂੰ ਪਾਰਲੇ ਦੇਸ਼ ਦਾ ਫਰਿਸ਼ਤਾ ਹੈਂ। ਇਸ ਸੰਸਾਰ ਤੋਂ ਅੱਗੇ ਜਿਨ੍ਹਾਂ ਨੂੰ ਕੁਝ ਨਹੀਂ ਦਿਸਦਾ, ਤੂੰ ਉਨ੍ਹਾਂ ਨੂੰ ਦਸਦੀ ਹੈਂ ਕਿ ਆਹ ਤੱਕੋ ਅਗੇ ਦਾ ਦਰਸ਼ਨ। ਲੋਕੀ ਸਮਝਦੇ ਹਨ ਕਿ ਸੁੰਦਰਤਾ ਜਿਨ੍ਹਾਂ ਪਦਾਰਥਾਂ ਯਾ ਸਥੂਲ ਸਮਾਨਾਂ ਤੋਂ ਝਲਕੇ ਮਾਰਦੀ ਹੈ, ਇਹ ਉਨ੍ਹਾਂ ਦਾ ਕੋਈ ਗੁਣ ਯਾ ਖਾਸੀਅਤ ਹੈ, ਕੋਈ ਸਮਝਦੇ ਹਨ ਕਿ ਕ੍ਰਮ ਵਾਰ ਇਕੱਤ੍ਰਤਾ ਤੋਂ ਸੁੰਦਰਤਾ ਪੈਦਾ ਹੁੰਦੀ ਹੈ, ਰੇਖਾਂ ਤੇ ਰੰਗਾਂ ਦੀ ਇਕ ਸੁਰਤਾ ਸੁੰਦਰਤਾ ਹੈ, ਬਾਜ਼ੇ ਸਮਝਦੇ ਹਨ ਕਿ ਸੁੰਦਰਤਾ ਕੇਵਲ ਆਪਨਾ ਭਾਵ ਮਾਤ੍ਰ ਹੈ। ਸੁੰਦਰਤਾ ਇਹ ਸਭ ਕੁਛ ਹੁੰਦੀ ਹੋਈ ਅਜੇ ਕੁਛ ਹੋਰ ਹੈ,

ਤੇ ਇਹ ਸਭ ਕੁਛ ਲੈਂਦੀ ਹੋਈ ਇਨ੍ਹਾਂ ਦੀ ਮੁਥਾਜ ਨਹੀਂ ਤੇ ਜੋ ਥੀ ਸੁੰਦਰਤਾ ਦੇ ਲੱਛਣ ਕਹੋ ਅਜੇ ਕੁਝ ਬਾਕੀ ਰਹ ਜਾਂਦਾ ਹੈ। ਸੁੰਦਰਤਾ ਰੂਪ ਵਾਲੇ ਸਮਾਨਾਂ ਯਾ ਸਥੂਲ ਆਸਰਿਆਂ ਤੇ ਖੇਡਦੀ ਦਿਸਦੀ ਹੈ, ਪਰ ਹੈ ਇਹ ਕਿਸੇ ਹੋਰ ਦੇਸ ਦੀ ਦੇਵੀ। ਇਸ ਦਾ ਅਸਰ ਜਦ ਵੱਜਦਾ ਹੈ ਤਦ ਰਸ ਪੈਂਦਾ ਹੈ, ਉਹ ਰਸ ਚਿੱਤ ਨੂੰ ਸੋਚਾਂ ਦੇ ਮੰਡਲ ਤੋਂ ਕਢ ਲੈਂਦਾ ਹੈ। ਇਕ ਵੇਰ ਤਾਂ ਰਸ ਵਿੱਚ ਲੀਨਤਾ ਐਸੀ ਕਰਦਾ ਹੈ ਕਿ ਸੋਚ, ਵਿਚਾਰ, ਪ੍ਰਤੀਤੀ, ਖਯਾਲ ਸਭ ਗੁੰਮ ਹੋ ਜਾਂਦੇ ਹਨ, ਸਮਾਧੀ ਹੋ ਜਾਂਦੀ ਹੈ। ਭਾਵੇਂ ਬਿਜਲੀ ਦੇ ਲਸ਼ਕਾਰੇ ਵਾਂਗੂ ਇਹ ਛਿਨ ਦਾ ਭੀ ਹਜਾਰਵਾਂ ਹਿੱਸਾ ਠਹਰੇ, ਪਰ ਅਸਰ ਇਹੋ ਪਾਂਦੀ ਹੈ। ਹਾਂ ਜੀ, ਸੁੰਦਰਤਾ ਦਾ ਝਲਕਾ, ਇਕ ਚਸੇਵਿੱਚ'ਰਸ ਮੰਡਲ' ਦਾ ਹੁਲਾਰਾ ਦੇ ਜਾਂਦਾ ਹੈ। ਉਹ ਹੁਲਾਰਾ ਚਿੱਤਨੂੰਸਾਰੇ ਦਿੱਸਣਵਾਲੇ ਨਜ਼ਾਰੇ ਤੋਂ ਤ੍ਰੋੜਕੇ ਅਪਨੇ ਸਰੂਪਵਿੱਚ—ਦੇਖਣਹਾਰ ਨੂੰ ਦੇਖਣ ਹਾਰ ਵਿੱਚ—ਜੋੜ ਜਾਂਦਾ ਹੈਂਉਹ ਅਖ ਫਰੱਕਣ ਜਿੰਨੇ ਚਿਰ ਵਿੱਚ—ਉਸ ਰਸ ਦਾ ਝਲਕਾ ਮਾਰ ਜਾਂਦਾ ਹੈ,ਜੋ ਅੱਖਾਂ, ਨੱਕ, ਕੰਨ, ਜੀਭ ਤੇ ਸਰੀਰ ਦੇ ਰਸ ਤੋਂ ਵੱਖਰਾ ਰਸ ਹੈ ਜੋ ਅੰਦਰਲੇ ਦੇਖਣ ਹਾਰ ਦੇ—ਦੀਸਣਹਾਰ ਤੋਂ ਛੁਹਿਆ—ਆਪੇ ਵਿੱਚ ਆਯਾਂ ਖੁਲ੍ਹਦਾ ਹੈ ਤੇ ਦਸਦਾ ਹੈ ਕਿ ਦੇਖ:

"ਜੇਤੇ ਘਟ ਅੰਮ੍ਰਿਤੁ ਸਭ
ਹੀ ਮਹਿ ਭਾਵੈ ਤਿਸਹਿ ਪੀਆਈ"

ਘਰ ਦੇ ਅੰਦਰ ਬੈਠਿਆਂ ਬਜ਼ਾਰ ਵਿੱਚੋਂ ਸੁੰਦਰ ਧੁਨੀ ਵਾਜਿਆਂ ਤੂਤੀਆਂ ਦੀ ਆਉਂਦੀਹੈ, ਰਾਗਦੀ ਸੁੰਦਰਤਾ ਸਾਡੇ ਮਨ ਉੱਤੇ ਅਸਰ ਕਰਦੀ ਹੈ, ਮਨ ਅਪਨੇ ਵਿੱਚ ਕੱਠਾ ਹੋ ਜਾਂਦਾ ਹੈ, ਨੈਣ ਮੁੰਦ ਜਾਂਦੇ ਹਨ; ਰਸ ਆ ਜਾਂਦਾ ਹੈ। ਰਾਗ ਦੀ ਸੁੰਦਰਤਾ ਨੇ ਚਿੱਤਨੂੰ ਚਿਤ ਵਿੱਚ ਜੋੜ ਦਿੱਤਾ ਹੈ, ਬ੍ਰਿਤੀ ਚੜ੍ਹ ਗਈ ਹੈ। ਪਰ ਸਾਡਾ ਸੁਭਾਵ ਵੈਰੀ ਹੈ,ਜੋ ਦਿੱਸਣ ਵਾਲੇ ਪਦਾਰਥਾਂ ਦਾ ਅਤਿ ਪਯਾਰਾ ਹੋ ਚੁਕਾ ਹੈ। ਰਾਗ ਦੀ ਸੁੰਦਰਤਾ ਨੇ ਚਿੱਤ ਨੂੰ ਕਠਿਆਂ ਕੀਤਾ ਤੇ ਰਸ ਦੇਸ ਵਿੱਚ ਸਿਟਾ ਦਿੱਤਾ ਸੀ ਉਸਨੂੰ ਛੱਡ ਬਾਹਰ ਭੱਜੀਦਾਹੈ,ਬਾਰੀਆਂ ਖੋਹਲਕੇ ਵਾਜੇਵਜਾਣ ਵਾਲਿਆਂਨੂੰ,ਲੱਕੜ ਚੁੰਮਦੇ ਢੋਲਾਂਤੂਤੀਆਂ ਨੂੰ ਤੱਕੀਦਾ ਹੈ, ਤੇ ਇਸ ਤੱਕਣ ਵਿੱਚ ਦ੍ਰਿਸ਼ਟਮਾਨ ਵਿੱਚ ਲੱਗ ਜਾਈਦਾ ਹੈ, ਸੁੰਦਰਤਾ ਦੇ ਝਲਕੇ ਦਾ ਜੋ ਅਸਰ 'ਰਸ ਮੰਡਲਾਂ'ਵਿੱਚ ਲੈ ਜਾਣਾ ਸੀ-ਅੰਤਰ ਮੁਖ ਸੁਆਦ ਵਿੱਚ ਡੋਬਣਾ ਸੀ, ਉਹ ਗੁਆ ਲਈਦਾ ਹੈ। ਜੋ ਸੁੰਦਰਤਾ ਦੇ ਝਲਕਾਰੇ ਵੱਜਦੇ ਸਾਰ ਤ੍ਰਿਖੇ ਵੇਗ ਨਾਲ ਲੰਘ ਜਾਣ ਵਾਲਾ ਰਸ ਰੂਪ ਅਸਰ ਹੁੰਦਾਹੈ,ਜੋ ਆਪੇਨੂੰ ਜੋੜ ਜਾਂਦਾ ਹੈ,ਜੇ ਉਸਦਾ ਹੀ ਅਸੀਂਲਾਭ ਉਠਾਈਏ ਤਾਂ ਸਮਾਧੀ ਕਹੋ, ਲੀਨਤਾ ਕਹੋ, ਪਰਮ ਸੁਖ ਕਹੋ, ਪਾ ਲਈਏ। ਪਰ ਅਸੀਂ ਸੁੰਦਰਤਾ ਪ੍ਰਕਾਸ਼ਨ ਵਾਲੇ ਪਦਾਰਥਾਂ ਵੱਲ ਦੌੜਦੇ ਹਾਂ,ਜਿੱਥੇਸੁੰਦਰਤਾ ਵਸਦੀ ਦਿਸਦੀ ਹੈ,ਉਨ੍ਹਾਂ ਟਿਕਾਣਿਆਂ ਨੂੰ ਕਾਬੂ ਕਰਨ ਤੇ ਭੋਗਣ ਵੱਲ ਲਗਦੇ ਹਾਂ, ਸੋ ਐਸਾ ਕਰਨ ਵਿੱਚ ਦ੍ਰਿਸ਼੍ਮਾਨ ਵਿੱਚ ਵਧੀਕ ਫਸਦੇ ਹਾਂ। ਦ੍ਰਿਸ਼੍ਮਾਨ ਬਿਨਸਦਾ ਹੈ, ਵਿਛੜਦਾ ਹੈ, ਬਦਲਦਾ ਹੈ ਤਦੋ ਦ੍ਰਿਸ਼੍ਮਾਨ ਦੇ ਪ੍ਰੇਮੀ ਨੂੰ ਸੁਖ ਦੀ ਥਾਂ ਦੁਖ ਹੁੰਦਾ ਹੈ। ਜੇ ਕਦੇ ਬੰਦੇ ਨੂੰ ਇਹ ਸਮਝ ਪੈ ਜਾਵੇ ਕਿ ਹਰ ਪ੍ਰਕਾਰ ਦੀ ਸੁੰਦਰਤਾ 'ਕਲਯਾਨ ਕਾਰੀ' ਤਾਕਤ ਹੈ, ਮੁਕਤੀ ਦਾਤਾ ਹੈ, ਰਸ ਦਾਤਾ ਹੈ, ਸੋਚ ਦੇ ਮੰਡਲ ਵਿਚੋਂ ਖਲਾਸੀ ਦੇਕੇ ਰਸ ਦੇ ਮੰਡਲ ਵਿਚ ਲੈ ਜਾਣ ਵਾਲੀ ਦੇਵੀ ਹੈ ਤਾਂ ਕਲਯਾਨ ਖਬੇ ਹੱਥ ਦੀ

ਖੇਡ ਹੈ। ਪਰ ਹਾਂ, ਰਸੀਏ—ਨਾਮ ਰਸੀਏ ਬਿਨ ਸੁੰਦਰਤਾ ਦਾ ਇਹ ਲਾਭ ਕੌਣ ਉਠਾਂਦਾ ਹੈ ? ਲੋਕੀ ਤਾਂ ਏਹ ਕਰਦੇਹਨ ਕਿ 'ਸੁੰਦਰਤਾ' ਡਿੱਠੀ, 'ਸੁੰਦਰਾਂ'ਦੇ ਮਗਰ ਉੱਠ ਭੱਜੇ। 'ਸੁੰਦਰਾਂ' ਦੇ ਪ੍ਰਾਪਤ ਕਰਨ ਵਿਚ ਮਨ ਖਿਡ ਗਿਆ, ਪ੍ਰਾਪਤ ਕਰਕੇ ਭੋਗਾਂ ਵਿਚ ਲਾਯਾ, ਮਨ ਮੈਲਾ ਹੋਗਿਆ, ਖਿੰਡੇ ਤੇ ਮੈਲੇ ਮਨ ਨੇ ਸੁੰਦਰਤਾ ਵਲੂੰਧਰ ਦਿੱਤੀ। ਸੁੰਦਰਤਾ ਤਾਂ ਕੀ ਵਲੂੰਧ੍ਰੀ ਜਾਣੀ ਸੀ, ਉਹ ਤਿਲਕ ਗਈ ਮੈਲਾ ਤੇ ਖਿੰਡਿਆ ਮਨ' ਬਲ ਹੀਨ ਤੇ ਦੁਖੀ ਹੋ ਗਿਆ', ਤੇ ਜਿਸ ਸੁੰਦਰਤਾ ਦੇ ਝਲਕਾਰੇ ਨੇ ਏਕਾਗਰ ਤੇ ਨਿਰਮਲ ਕਰਨਾਸੀ,ਜਿਸ ਨਿਰਮਲਤਾ ਤੇ ਏਕਾਗ੍ਰਤਾ ਨੇ ਰਸ ਰੂਪ ਤੇ ਬਲਵਾਨ ਕਰਨਾ ਸੀ, ਉਹ ਸੁੰਦਰਤਾ ਜਿਸ ਨੇ ਅੰਤਰ ਮੁਖ ਕਰਕੇ ਆਪੇ ਨੂੰ ਆਪੇ ਵਿਚ ਦੇਖਣਹਾਰ ਨੂੰ ਦੇਖਣਹਾਰ ਵਿਚ ਟਿਕਾਉਣਾ ਸੀ, ਜਿਸ ਨੇ ਸਰਬਾਧਾਰ ਦੇ ਮੰਡਲ—ਪਰਮਆਨੰਦ—ਵਿਚਪਹੁੰਚਾਉਣਾ ਸੀ, ਉਹੋ ਸੁੰਦਰਤਾ ਦਾ ਝਲਕਾ ਉਲਟੇ ਪਾਸੇ ਦ੍ਰਿਸ਼ਮਾਨ ਵਿਚ ਲੈ ਜਾਂਦਾ ਹੈ।

ਹਾਂ ਹਾਂ ਤ੍ਰਾਣ ਕਰਤਾ ਫਸਾਣ ਕਰਤਾ ਹੋ ਜਾਂਦਾ ਹੈ, ਪਰ ਇਹ ਸੁੰਦਰਤਾ ਦਾ ਦੋਸ਼ ਨਹੀਂ ਵਰਤਣ ਹਾਰੇ ਦਾ ਦੋਸ਼ ਹੈ। ਵਰਤਣ ਹਾਰਾ ਕੀਹ ਕਰੇ ? ਉਸ ਦਾ ਸੁਭਾਵ ਇਹੋ ਹੋ ਚੁਕਾ ਹੈ। ਸੁਭਾਵ ਦੀ ਬਦਲੀ ਕੇਵਲ ਸਤਸੰਗਨਾਲ ਹੈ। ਜਦ ਸੁੰਦਰ ਸ਼ੈ,ਯਾ ਸੁੰਦਰ ਜੀਵ ਡਿੱਠਾ ਉਸ ਦੀ ਪ੍ਰਾਪਤੀ ਵਿਚ ਲੱਗ ਪਏ, ਤੇ ਪ੍ਰਾਪਤ ਕਰਕੇ ਵਰਤਣ ਭੋਗਣ ਵਿਚ ਲੱਗ ਗਏ। ਜਦ ਮਨ ਰੱਜ ਕੇ ਮੂੰਹ ਮੋੜ ਬੈਠਾ, ਫੇਰ ਹੋਰ ਸੁੰਦਰ ਸ਼ੈ ਤਕੀ, ਫੇਰ ਉਸਦੇ ਮਗਰ ਲੱਗ ਪਏ।ਏਸੇ ਤਰਾਂ ਉਮਰ ਵਿਹਾ ਗਈ।ਏਹ ਸੁਭਾਵ ਕੀਕੂੰ ਬਦਲੇ ? ਸਤਸੰਗ ਸੁਭਾਵ ਬਦਲਣ ਲਈ'ਵੈਰਾਗ' ਤੇ'ਹਜ਼ੂਰੀ' ਦਾ ਸਬਕ ਦੇਂਦਾ ਹੈ।'ਨਿਰੰਤਰ ਹਜ਼ੂਰੀ ਸਾਈਂ ਦੀ ਹਜ਼ੂਰੀ ਵਿਚ ਦਾ ਪ੍ਰਯਤਨ ਸੁੰਦਰਤਾ ਦਾ ਰਸੀਆ ਬਣਾ ਦੇਂਦਾ ਹੈ। ਹਾਂ ਜੀ,ਜਿੱਥੇ ਜਿੱਥੇ ਸੁੰਦਰਤਾ ਹੈ,ਇਸ ਮਨ ਨੂੰ ਉਸਦਾ ਨਿਰੋਲ ਪ੍ਰੇਮੀ ਬਣਾ ਦੇਂਦਾ ਹੈ, ਉਸਤੋਂ 'ਰਸ-ਆਨੰਦ' ਲੈਣ ਦੀ ਜਾਚ ਸਿਖਾ ਦੇਂਦਾ ਹੈ,ਦ੍ਰਿਸ਼੍ਯਪਦ ਵਿਚ ਟਿਕਣ ਦੀ ਜਾਚ ਦੱਸ ਦੇਂਦਾ ਹੈ, ਜੋ ਇਹ ਹੈ ਕਿ ਸੁੰਦਰਤਾ ਦਾ ਪਹਲਾ ਲਿਸ਼ਕਾਰਾ ਮਨ ਨੂੰ ਮਨ ਵਿਚ ਜੋੜਕੇ ਆਪੇ ਦੇ ਰਸ ਵਿਚ ਰਸ ਲੀਨ ਕਰ ਦੇਂਦਾ ਹੈ, ਇਸ ਰਸਲੀਨਤਾ ਵਿਚ ਟਿਕਾਣਾ ਵਧਾਓ ॥

ਏਹ ਸੁੰਦਰਤਾ ਦੇ ਲਿਸ਼ਕਾਰੇ ਨਹੀਂ, 'ਮੇਰੇ ਸੁੰਦਰ ਕਹਹੁ ਮਿਲੈ ਕਿਤੁ ਗਲੀ'ਦੇ ਸੰਦੇਸੇ ਹਨ, ਉਸਦੇ ਨੇਉਂਦ੍ਰੇ ਹਨ, ਉਸ ਦੀਆਂ ਦਾਅਵਤਾਂ ਹਨ, ਉਸਦੇ ਪ੍ਰੇਮ ਬੁਲਾਵੇ ਹਨ, ਆਪਣੀ ਗੋਦ ਵਿਚ ਲੈਕੇ ਲਾਡ ਲਡਾਉਣ ਦੇ ਸੱਦੇ ਹਨ।

ਵਾਹ ਵਾ ਚੰਦ ਹੀਨ ਰਾਤ! ਅਸੀ ਅੱਜ ਤੇਰੇ ਵਿੱਚ ਸੁੰਦਰਤਾ ਤੱਕੀ ਹੈ। ਅੰਮ੍ਰਿਤ ਵੇਲਾ ਹੈ, ਨੀਂਦ ਨੇ ਆਖਿਆ: "ਜਾਓ ਹੁਣ ਜਾਗ ਦੀ ਗੋਦ ਖੇਲੋ।" ਭਾਵੇਂ ਠੰਢ ਹੈ, ਪਰ ਧੁਰ ਛੱਤ ਤੇ ਗਿਆਂ, ਗੂੜ੍ਹੇ ਨੀਲੇ ਅਕਾਸ਼ ਵਿਚ ਕ੍ਰੋੜਾਂ ਤਾਰੇ ਡਲ੍ਹਾਂ ਮਾਰ ਰਹੇ ਹਨ। ਚਾਂਦਨੀ ਵਾਲੀ ਰਾਤ ਨੂੰ ਤਾਂ ਥੋੜੇ ਜਹੇ ਤਾਰੇ ਦਿਸਦੇ ਹਨ, ਤੇ ਓਹ ਬੀ ਮੱਧਮ, ਪਰ ਅੱਜ ਤਾਂ ਲੱਖਾਂ ਹੀ ਪਏ ਦਿਸਦੇ ਹਨ ਤੇ ਪੂਰੀਆਂ ਲਿਸ਼ਕਾਂ ਮਾਰਦੇ ਹਨ। ਪੱਛੋਂ ਵੱਲੋਂ ਮੱਧਮ ਰੁਮਕੇ ਪੌਣ ਦੇ ਆ ਰਹੇ ਹਨ, ਤ੍ਰੇਲ ਪੈ ਰਹੀ ਹੈ, 'ਭਿੰਨੀ ਰੈਨੜੀਐ ਚਮਕਨਿ ਤਾਰੇ'ਦਾਨਕਸ਼ਾ ਬੱਝ ਰਿਹਾ ਹੈ। ਰਾਤ ਤਾਂ ਚਾਂਦਨੀ ਹੀ ਸੀ,

ਪਰ ਪੰਚਮੀ ਸੀ, ਚੰਦ ਸਵੀਂ ਸਾਂਝੀ ਹੀ ਦਿਦਾਰੇ ਦੇ ਲੁਕਣ ਮੀਟੀ ਖੇਡ ਗਿਆ। ਪਰ ਸੁੰਦਰਤਾ ਨੇ ਅਕਾਸ਼ ਦੇ ਗੂੜ੍ਹੇ ਨੀਲੇ ਤੇ ਤਾਰਿਆਂ ਦੀ ਚਮਕੀਲੀ ਝਲਕ ਵਿਚ ਡੇਰੇ ਲਾ ਲਏ। ਹਨੇਰੇ ਨੇ ਤੇਜ ਵਾਲਿਆਂ ਦਾ ਤੇਜ ਚਮਕਾ ਦਿੱਤਾ। ਪੱਛੋਂ ਦੀ ਪੌਣ ਨੇ ਅੰਬਰ ਬਹੁਤ ਹੀ ਸਾਫ ਕਰ ਰਖਿਆ ਹੈ, ਹਰ ਸ਼ੈ ਦਾ ਰੁਖ ਪੂਰਬ ਵੱਲ ਕਰ ਦਿਤਾ ਹੈ, ਸਾਡੀ ਪਿੱਠ ਵੀ ਅਪਨੀ ਵਲ ਫਿਰਾ ਲਈ ਤੇ ਮੂੰਹ ਪੂਰੇ ਵੱਲ ਕਰਾ ਦਿਤਾ। ਤਖਤਪੋਸ਼ ਤੇ ਬੈਠ ਗਏ, ਤੇ ਪੂਰੇ ਦੇ ਅਕਾਸ਼ਾਂ ਵੱਲ ਇਕ ਹੋਰ ਨਜ਼ਾਰੇ ਵਲ ਖਿਚੇ ਗਏ। ਚੰਦ ਨਹੀਂ,ਪਰ ਚੰਦ ਨਾਲੋਂ ਘੱਟ ਬੀ ਨਹੀਂ, ਇੱਕ ਤਾਰਾ ਚੜ੍ਹ ਰਿਹਾ ਹੈ, ਕੌਣ ਹੈ ? ਹਿੰਦੂਆਂ ਦਾ ਸ਼ੁਕ੍ਰ, ਮੁਸਲਮਾਨਾਂ ਦੀ ਜ਼ੁਹਰਾ, ਪੱਛਮੀਆਂ ਦੀ ਵੀਨਸ। ਜ਼ੁਹਰਾ ਤੇ ਵੀਨਸ ਵਾਲਿਆਂ ਤਾਂ ਖੜੇ ਸੁਆਦਲੇ ਕਿਸੇ ਪ੍ਰੇਮ ਦੇ ਇਸ ਨਾਮ ਨਾਲ ਜੋੜੇ ਹਨ, ਪਰ ਹਿੰਦੂਆਂ ਨੇ ਤਾਂ ਇਸਨੂੰ ਅਪਨੇ ਅਨੰਦਾਂ ਦਾ ਸੰਗੀ ਬਨਾ ਲਿਆ ਹੈ। ਜਦੋਂ ਸ਼ੁਕ੍ਰ ਨਾ ਚੜ੍ਹੇ ਕੋਈ ਵਿਆਹ ਨਾ ਹੋਵੇ, ਕੋਈ ਢੰਗ ਸੁਆਰਥ ਨਾ ਪਵੇ, ਸਭ ਖੁਸ਼ੀਆਂ ਦੇ ਕੰਮ ਇਸ ਮਿਤ੍ਰ ਦੇ ਵਿਛੋੜੇ ਵਿਚ ਬੰਦ। ਜਦੋਂ ਚੜ੍ਹੇ ਤਾਂ ਹਿੰਦੂ ਘਰਾਂ ਵਿਚ ਮੰਗਲ ਦੇ ਪੈਰ ਪੈਣ।

ਦੇਖੋ, ਅੱਜ ਏਹ ਖੁਸ਼ੀਆਂ ਨਾਲ ਵਿਆਹਿਆ ਸ਼ੁਕ੍ਰ ਸਾਨੂੰ ਬੀ ਖਿੱਚਣ ਲਗਾ, ਪੂਰੇ ਵੱਲ ਧੂਹਣ ਲੱਗਾ। ਇਸ ਦੀਆਂ ਤ੍ਰਿਖੇ ਤੇਜ ਦੀਆਂ ਪਰ ਪਜਾਰੀਆਂ ਡਲ੍ਹਕਾਂ ਪੂਰੇ ਵੱਲ ਧੂ ਲਿਚੱਲੀਆਂ,ਅਸੀ ਮਾਨੋਂ ਸ਼ੁਕ੍ਰ ਵਲ ਹੀ ਉਠ ਟੁਰੇ। ਪਰ ਨਹੀਂ ਉੱਚੇ ਉੱਚੇ ਨਹੀਂ ਚੜ੍ਹੇ। ਪੂਰੇ ਵੱਲ ਟੁਰੇ ਦੂਰ ਇਕ ਸੁੰਦਰ ਟਿਕਾਣੇ ਜਾ ਨਿਕਲੇ। ਗੰਗਾ ਦਾ ਰਮਣੀਕ ਕਨਾਰਾ ਹੈ। ਸਾਵਾ ਸਾਵਾ ਕਚਾਹ ਵਰਗਾ ਗੰਗਾ ਦੇ ਨਿਤ੍ਰੇ ਪਾਣੀ ਦਾ ਡਲ ਚੁਪ ਚਾਪ ਵਗ ਰਿਹਾ ਹੈ। ਮੀਲਾਂ ਦਾ ਪੇਹਨ ਹੈ ਜਿਸ ਵਿਚ ਪਾਣੀ ਤੇ ਬ੍ਰੇਤਾ ਹੈ। ਇੱਕ ਕਨਾਰੇ ਲੰਮ ਸਲੰਮਾ ਨੱਗਰ ਵਸਦਾ ਹੈ। ਹਾਂ ਜੀ, ਓਹ ਨਗਰ ਵਸਦਾ ਹੈ ਜਿਸਨੂੰ ਸੰਸਾਰ ਦੇ ਇਕ ਮਹਾਨ ਪੁਰਖ ਦੇ ਅਵਤਾਰ ਦਾ ਫ਼ਖ਼ਰ ਹੈ। ਜਿਸਨੂੰ ਇਕ ਸਦਾਚਾਰਦੇਦੈਵ, ਤੇ ਦੂਸ੍ਰੇ ਭਗਤੀ ਦੇ ਦੈਵ ਦੇ ਚਰਨਾਂ ਦੀ ਰਜ ਪ੍ਰਾਪਤ ਹੋਣ ਦੀ ਵਡਜਾਈ ਹੈ। ਦੇਖੋ ਅੰਮ੍ਰਿਤ ਵੇਲੇ ਹੀ ਦਰਯਾ ਦੇ ਇਕ ਪੱਕੇ ਘਾਟ ਪਰ ਪੌੜਾਂ ਉਤੇ ਕੁਸ਼ਾ ਦਾ ਆਸਣ ਵਿਛਾਈ ਪਸ਼ਮੀਨੇ ਦੀ ਚਾਦ੍ਰ ਦੀ ਬੁੱਕਲ ਮਾਰੀ ਇਕ ਸੂਰਤ ਬਿਰਾਜ ਰਹੀ ਹੈ। ਨੈਣ ਬੰਦ ਹਨ, ਪਰ ਦਿਲ ਦੇ ਦਰਵਾਜ਼ੇ ਖੁਲ੍ਹੇ ਹਨ, ਕੋਈ ਮੋਹਨੀ ਮੂਰਤ ਅੰਦਰ ਆ ਜਾ ਰਹੀ ਹੈ ਤੇ ਖੇਲਾਂ ਕਰ ਰਹੀ ਹੈ। ਹਾਂ ਜੀ, ਕਿਸੇ 'ਬਾਲਾ ਪ੍ਰੀਤਮ' ਦੇ ਪ੍ਰੇਮ ਵਿੱਚ ਇਸ ਠੰਢ ਵਿਚ ਏਕਾਂਤ ਪਰ ਸੁਖਦਾਈ ਟਿਕਾਣੇ ਬੈਠੇ ਪ੍ਰੇਮ ਦਾ ਰਸ ਲੈ ਰਹੇ ਹਨ। ਅਰਸ਼ਾਂ ਤੋਂ ਨੂਰ ਵੱਸ ਰਿਹਾ ਹੈ, ਤਾਰੇ ਪ੍ਰਕਾਸ਼ ਦਾ ਮੀਂਹ ਵਸਾ ਰਹੇ ਹਨ, ਪਵਨ ਸੰਗੀਤ ਕਰ ਰਹੀ ਹੈ ਤੇ ਗਾ ਰਹੀ ਹੈ:—

'ਭਿੰਨੀ ਰੈਨੜੀਐ ਚਾਮਕਨਿ ਤਾਰੇ।
ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ'।

[ਆਸਾ ਛੰ: ਮ: ੫

ਵਾਹ ਵਾਹ ਸੁਆਦ, ਰਾਤ ਦੀ ਏਕਾਂਤ ਤੇ ਚੁਪ ਦਾ ਸੁਆਦ, ਜਲ ਦੇ ਕਿਨਾਰੇ ਦਾ ਸੁਆਦ, ਮਿੱਠੀ ਪਵਨ ਦਾ ਸੁਆਦ, ਕੁਦਰਤੀ ਨਜ਼ਾਰੇ ਦਾ ਸੁਆਦ 'ਸੰਤ ਜਨਾ ਰਾਮ ਪਿਆਰੇ' ਨੂੰ ਕਿਸ ਮੌਜ ਵਿਚ

ਹੁਲਾਰੇ ਦੇ ਰਿਹਾ ਹੈ:-

"ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ। ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥"

[ਵਾਰ ਮਾਝ

ਪੂਰੇ ਵਲੋਂ ਹੁਣ ਹੋਰ ਚਾਨਣਾ ਆਉਣ ਲੱਗਾ, ਲਾਲੀ ਭਾਹ ਵੱਜ ਪਈ:-

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ। ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ।

[ਗ: ਵ: ਮ: ੫

ਸ਼ਹਰ ਵਲੋਂ ਇਕ ਦੰਪਤੀ ਆ ਰਹੇ ਹਨ, ਏਹ ਘਾਟ ਪਰ ਉਤਰੇ ਅਰ ਉਸ ਸਮਾਧਿਸਥਿਤ ਸੱਜਨ ਦੇ ਸਾਮ੍ਹਣੇ ਆ ਬੈਠੇ। ਕੁਛ ਇਲਾਚੀਆਂ ਅੱਗੇ ਧਰੀਆਂ, ਬੜੇ ਅਦਬ ਨਾਲ ਮੱਥਾ ਟੇਕਿਆ ਤੇ ਫੇਰ ਥੋੜੀ ਵਿੱਥ ਤੇ ਨਿਮ੍ਰਤਾ ਨਾਲ ਹੱਥ ਜੋੜਕੇ ਬੈਠ ਗਏ। ਕੁਛ ਚਿਰ ਪਿੱਛੋਂ ਸਮਾਧਿਸਥਿਤ ਸੱਜਨ ਨੇ ਨੈਣ ਖੋਲ੍ਹੇ, ਨੈਣ ਜੋ ਪ੍ਰੇਮ ਰੰਗ ਦੇ ਭਰੇ ਹੋਏ ਸੇ, ਸੋ ਪੈਂਦੇ ਹੀ ਦੁਹਾਂ ਨੂੰ ਮੋਹਤ ਕਰਕੇ ਫੇਰ ਚਰਨੀਂ ਨਿਵਾ ਗਏ ਸਮਾਧੀ ਵਾਲੇ ਸੱਜਨ ਨੇ ਅਸ਼ੀਰਵਾਦ ਕਹੀ ਤੇ ਐਤਨੀ ਸਵੇਰੇ ਆਉਣ ਦਾ ਕਾਰਣ ਪੁਛਿਆ, ਜਿਸਦਾ ਉੱਤਰ ਉਸ ਨਵੇਂ ਆਏ ਸੱਜਨ ਨੇ ਇਹ ਦਿੱਤਾ "ਹੇ ਭਗਵਨ! ਆਪ ਰਾਜਾ ਹੋਣ ਕਰਕੇ ਸਤਕਾਰ ਯੋਗ ਹੋ, ਅਰ ਬ੍ਰਾਹਮਣ ਹੋਣ ਕਰਕੇ ਪੂਜਜ ਹੋ ਤੇ ਈਸ਼ਵਰ ਪ੍ਰਾਇਣ ਹੋ ਜਾਨ ਕਰਕੇ ਪਜਾਰੇ ਹੋ! ਮੈਂ ਅਤਿਥਿ ਹੋ ਕੇ ਆਪਦੇ ਦੁਆਰ ਆਇਆ ਹਾਂ।"

ਬ੍ਰਾਹਮਣ—ਆਪ ਵੀ ਰਾਜਾ ਹੋ, ਮੇਰੇ ਸਤਕਾਰ ਯੋਗ ਹੋ,ਐਸੇ ਵਾਕ ਨਾ ਕਹੀਏ।

ਨਵਾਂ ਆਯਾ—ਹੇ ਪੰਡਤਾਂ ਦੇ ਸਿਰੋਮਣੀ ਪੰਡਤ 'ਸ਼ਿਵਦੱਤ' ਜੀ! ਆਪ ਪੂਜਜ ਹੋ, ਆਪ ਬ੍ਰਹਮ ਕੁਲ ਦੇ ਚੂੜਾਮਣੀ ਹੋ, ਮੈਂ ਛੱਤ੍ਰੀ ਹਾਂ ਅਤਿਥੀ ਹੋ ਕੇ ਇਸ ਲਈ ਆਯਾ ਹਾਂ' ਕਿ ਮੇਰੇ ਘਰ ਵੰਸ਼ ਨਹੀਂ ਹੈ, ਰਾਜ ਭਾਗ ਦੇ ਸਾਂਭਣੇ ਵਾਲਾ ਕੋਈ ਨਹੀਂ, ਆਪਦੀ ਅਸੀਸ ਕਰਕੇ ਅਨੇਕਾਂ ਦੇ ਘਰ ਸੰਤਾਨ ਹੋਈ ਹੈ। ਮੇਰੇ ਪਰ ਬੀ ਤ੍ਰੁੱਠੋ ਅਰ ਇਕ ਪੁਤ੍ਰ ਦਾਨ ਦਿਓ?

ਸ਼ਿਵਦੱਤ—ਰਾਜਾ ਫਤਹ ਚੰਦ ਮੈਣੀ ਜੀ! ਆਪਦਾ ਆਉਣਾ ਮੇਰੇ ਸਿਰ ਮੱਥੇ ਉੱਤੇ ਹੈ, ਪਰ ਇਹ ਆਪਨੂੰ ਠੀਕ ਖਬਰ ਨਹੀਂ ਮਿਲੀ ਕਿ ਪੁਤ੍ਰ ਦਾਨ ਮੈਂ ਕੀਤੇ ਹਨ।

ਫਤਹ ਚੰਦ—ਸ੍ਰੀ ਜੀ! ਫਲਦਾਰ ਬ੍ਰਿੱਛ ਨਿਉਂਦੇ ਹਨ, ਵੱਡੇ ਸਦਾ ਨਿਮ੍ਰਤਾ ਕਰਦੇ ਨ। ਪਰ ਸ੍ਰੀ ਜੀ ਜਿਸਤਰਾਂ ਜਗਤ ਸੇਠ ਮਰ ਅਨੇਕਾਂ ਹੋਰਨਾਂ ਪਰ ਤ੍ਰੁਠੇ ਹਨ, ਮੇਰੇ ਰ ਬੀ ਤ੍ਰੁਠ ਪੈਣ। ਕੇਵਲ ਇਕ ਪੁਤ੍ਰ ਦੀ ਯਾਚਨਾ ਹੈ, ਅਰ ਇਸੇ ਲਈ ਮੈਂ ਸਾਰੀ ਸ਼ਰਮ-ਲੋਕ ਲਾਜ-ਛੱਡਕੇ ਆਪਦੀ ਚਰਨੀਂ ਆਯਾ ਹਾਂ।

ਸ਼ਿਵਦੱਤ—ਹੇ ਰਾਜਾ! ਹੇ ਮੇਰੇ ਮਿਤ੍ਰ! ਹੇ ਸਤਕਾਰ ਯੋਗ ਸੱਜਨ! ਇਹ ਕੌਤਕ ਈਸ਼੍ਵਰ ਆਪ ਕਰ ਰਿਹਾ ਹੈ,ਇਹ ਜ਼ਾਹਰੀ ਕਲਾ ਉਸਦੀ ਵਰਤ ਰਹੀ ਹੈ। ਮੈਂ ਕੀ ਕਹਾਂ? ਉਹ ਆਪ ਆਯਾ ਹੋਇਆ ਹੈ, ਆਪ ਚੋਜ ਕਰ ਰਿਹਾ ਹੈ।

ਫਤਹ ਚੰਦ—ਪਰ ਤੁਹਾਡੀ ਰਸਨਾਂ ਤੇ ਹੀ ਬੈਠਕੇ ਕਰਦਾ ਹੈ।

ਸ਼ਿਵਦੱਤ—ਆਪ ਸਰੀਰ ਧਾਰਕੇ ਕਰ ਰਿਹਾ ਹੈ, ਮੈਨੂੰ ਤਾਂ ਦਰਸ਼ਨਾਂ ਨਾਲ ਨਿਹਾਲ ਕਰ ਰਿਹਾ ਹੈ। ਸੱਚ ਜਾਣੋਂ ਮੈਂ ਦਾਲ ਨਹੀਂ ਰਿਹਾ, ਮੇਰਾ ਵਿਸ਼ਵਾਸ

ਦ੍ਰਿੜ੍ਹ ਵਿਸ਼ਵਾਸ਼ ਇਹ ਹੈ ਕਿ ਆਤਮ ਮੰਡਲ ਦੀ ਓਹ ਜੋਤ ਜੋ ਕਦੇ ਗਿਲਾਨੀ ਭਈ ਤੇ ਸੰਸਾਰ ਰੱਖ੍ਯਾ ਨੂੰ ਆਯਾ ਕਰਦੀ ਹੈ, ਆਈ ਹੋਈ ਹੈ। ਮੈਂ ਪਤੀਏ ਲਏ, ਜੋ ਜੋ ਸੰਕਲਪ ਧਾਰੇ ਪੂਰੇ ਹੋਏ। ਜੇ ਮੈਂ ਇਸੇ ਕਨਾਰੇ ਏਹ ਸੋਚ ਕੇ ਬੈਠਾ ਹਾਂ ਕਿ ਰਾਮ ਰੂਪ ਹੋ ਕੇ ਦਿੱਸੋ, ਤਾਂ ਉਸ ਦਿਨ ਰਾਮ ਰੂਪ ਹੀ ਹੋ ਦਿੱਸੋ, ਜੇ ਕ੍ਰਿਸ਼ਨ ਰੂਪ ਚਾਹਿਆ ਤਾਂ ਉਹੋ ਰੂਪ ਵਾਲੇ ਹੋ ਗਏ, ਜੇ ਬੁਧ ਭਗਵਾਨ ਦੀ ਸੂਰਤ ਚਾਹੀ ਤਾਂ ਉਹੋ ਧਾਰ ਆਏ; ਜੋ ਕਿਹਾ ਸੋ ਹੋ ਗਿਆ। ਅਪਨੇ ਆਪ ਓਹ ਜੋ ਸੈਨਤ ਮਾਰ ਗਏ ਸੋ ਕਰ ਗਏ, ਕਲੇਜਾ ਕੱਢ ਲਿਗਏ ਮੈਂ ਹੁਣ ਅੱਠ ਪਹਰ ਉਨ੍ਹਾਂ ਦੀ ਸੁੰਦਰ ਮੂਰਤੀ ਦੀ ਛਬੀ ਵਿਚ ਮਗਨ ਹਾਂ,ਇਹੋ ਮੇਰੀ ਸਮਾਧੀ ਹੈ, ਇਹੋ ਮੇਰਾ ਤਪ ਹੈ। ਦੇਖ ਪੂਰੇ ਵੱਲੋਂ ਸੂਰਜ ਚੜ੍ਹ ਰਿਹਾ ਹੈ, ਪਰ ਸੂਰਜ ਦੀ ਨਵਜੋਬਨਾ ਟਿੱਕੀ ਉੱਤੇ ਮੇਰੇ 'ਬਾਲਾ ਪ੍ਰੀਤਮ' ਜੀ ਤੀਰ ਕਮਾਨ ਖਿੱਚੀ ਖੜੇ ਹਨ। ਪਜਾਰੇ ਮਿਤ੍ਰ! ਸ਼ਰਨ ਲੈ ਤਾਂ ਪੁਤ੍ਰ ਕੀ ਲੋਕ ਪ੍ਰਲੋਕ ਮਿਲ ਜਾਏ।'

ਇਹ ਕੰਹਦੇ ਪੰਡਤ ਜੀ ਦੇ ਨੈਣਾਂ ਵਿੱਚੋਂ ਨੀਰ ਵਹ ਤੁਰਿਆ, ਸਰੀਰ ਕੰਬ ਗਿਆ। ਅਰ ਪਜਾਰੇ ਦੀ ਖਿੱਚ ਵਿਚ ਮਗਨ ਹੋ ਗਏ। ਫੇਰ ਚਿਰ ਮਗਰੋਂ ਨੈਣ ਖੋਹਲੇ ਤਾਂ:—

ਫਤਹ ਚੰਦ—ਭਗਵਨ! ਕ੍ਰਿਪਾ ਕਰੋ, ਫਿਰ ਇਸ ਦਾਸ ਤੇ ਦਾਸੀ ਨੂੰ ਉਨ੍ਹਾਂ ਦੇ ਚਰਨ ਕਮਲਾਂ ਪਰ ਲਿਟਾ ਦਿਓ।

ਸ਼ਿਵਦੱਤ—ਮਿਤ੍ਰ ਜੀ! ਇਹ ਰਸਤੇ ਦੀ ਗੱਲ ਹੈ, ਤੁਸੀ ਅਪਨੇ ਘਰ ਬੈਠੋ, ਦਿਨ ਰਾਤ ਧਜਾਨ ਰੱਖੋ ਕਿ ਜਗਤ ਰੱਖਕ ਸੁਆਮੀ ਦੇ ਦਰਸ਼ਨ ਹੋਣ,ਕੇਵਲ ਧਜਾਨ ਕਰੋ, ਪ੍ਰੇਮ ਨਾਲ ਖਜਾਲ ਕਰੋ, ਚਿੱਤ ਦੀ ਲੋ ਲਾਓ। ਸਿੱਕ ਉਪਜੇ, ਪਜਾਰ ਮੌਲੇ, ਲੋਚ ਉਮਡੇ, ਫਿਰ ਮੇਰੇ ਚੋਜੀ ਗੋਬਿੰਦ, ਮੇਰੇ ਬਾਲਾ ਪ੍ਰੀਤਮ, ਮੇਰੇ ਬਾਲ ਲੀਲਾ ਵਾਲੇ ਸਾਈਂ,ਤੁਹਾਡੇ ਗ੍ਰਹ ਆਪ ਆਸਣ, ਜਨਮ ਜਨਮ ਦੇ ਦੁੱਖ ਹਰਸਣ, ਪਰ ਦੇਖਣਾ ਉਨ੍ਹਾਂ ਨੂੰ ਸੁਕੇ ਪਿੰਜਰ ਵਾਲਾ ਉਦਾਸੀਨ, ਵੈਰਾਗ ਨਾਲ ਢਲ ਚੁੱਕਾ, ਨਿਤਾਣਾ,ਨਿਮਾਣਾ ਦੇਖਣ ਦੀ ਆਸਾ ਨਾਂ ਕਰਨੀ। ਉਹ ਆਤਮਮੰਡਲ ਦਾ ਸੁਆਮੀ ਹੈ, ਖੇੜੇਦਾਰ ਰੰਗ ਦਾ ਹੈ, ਹਸ ਮੂਰਤੀ ਹੈ, ਮਨਮੋਹਨ ਹੈ, ਰਸੀਆ ਹੈ, ਅਨੰਦ ਹੈ, ਅਨੰਦ ਕੰਦ ਹੈ, ਖੁਸ਼ੀ ਦਾ ਉਛਾਲੇ-ਦਾਰ ਸਾਗਰ ਹੈ, ਉਮਾਹ ਦਾ ਸੁਭਰ ਭਰਿਆ ਸਰੋਵਰ ਹੈ, ਉਤਸ਼ਾਹ ਦੀ ਸਦਾ ਖਿੜੀ ਬਸੰਤ ਹੈ, ਖਿੱਚਦਾਰ ਹੈ, ਖਿੱਚਦਾ ਹੈ, ਧੂੰਹਦਾ ਹੈ, ਪਰ ਪਤਾ ਨਹੀ ਲੱਗਦਾ; ਤੱਕਦਾ ਹੈ, ਜਾਦੂ ਫੇਰਦਾ ਹੈ; ਹੱਸਦਾ ਹੈ, ਠੱਗਦਾ ਹੈ; ਬਚਨ ਕਰਦਾ ਹੈ, ਮੁੰਹਦਾ ਹੈ। ਅਨੁਰਾਗ ਅਵਤਾਰ ਹੈ, ਸਾਖ੍ਯਾਤ ਪ੍ਰੇਮ ਹੈ, ਦੇਖੇਂਗਾ ਤਾਂ ਫੇਰ ਦੇਖ ਨਾ ਸਕੇਂਗਾ, ਫੇਰ ਦੇਖ ਨਾ ਸਕੇਂਗਾ ਤਾਂ ਅੰਦਰਲੇ ਨੈਣ ਖੁੱਲ੍ਹ ਜਾਣਗੇ, ਫੇਰ ਦਿੱਬਜਤਾ ਦੇਖੇਂਗਾ।

ਏਹ ਵਾਕ ਸੁਣਦਿਆਂ ਸੁਣਦਿਆਂ ਇੱਸਤ੍ਰੀ ਪਤੀ ਦੁਹਾਂ ਦੇ ਕਲੇਜੇ ਵਿੱਚਇਕ ਖਿੱਚਪੈਦਾ ਹੋਗਈ,ਇਕ ਸੁਖਦੀ ਝਰਨਾਟ ਛਿੜੀ, ਇਕ ਰਸ ਦੀ ਲਹਰ ਲੰਘੀ,ਇਕ ਉਮਾਹੀ ਫਿਰਕਾ ਫਿਰ ਗਿਆ।

ਸ਼ਿਵਦੱਤ—ਜਾਓ,ਹੁਣ ਘਾਟ ਪਰ ਲੋਕ ਆ ਰਹੇ ਹਨ, ਤੁਸਾਨੂੰ ਦੋਹਾਂ ਨੂੰ ਇਸਤਰਾਂ ਦੇਖਕੇ ਵੀਚਾਰ ਕਰਨਗੇ। ਮੈਂ ਭਾਵੇਂ ਰਾਜਾ ਹਾਂ, ਪਰ ਬ੍ਰਾਹਮਣ ਹੋਣ ਕਰਕੇ ਤੇ ਸਦਾ ਤੋਂ ਠਾਕਰ ਪੂਜਾ ਇੱਥੇ ਕਰਨੇ ਕਰਕੇ ਦੰਦ ਕਥਾ ਵਿਚ ਨਹੀਂ ਆਯਾ।

ਫਤਹ ਚੰਦ– ਸੱਤ ਬਚਨ, ਭਗਵਾਨ! ਠਾਕਰ ਪੂਜਾ ਆਪ ਨੇ ਇਸੇ ਕਾਰਨ ਤੇ ਤਯਾਗੀ ਜਾਪਦੀ ਹੈ।

ਸ਼ਿਵਦੱਤ–(ਨੈਣ ਭਰਕੇ):–

"ਨ ਕਾਸ਼੍ਰੇ ਵਿਦਤੇ ਦੇਵੋ ਨ ਪਾਖਾਣੇ ਨਮ੍ਰਿਣਮਯ"

[ਨਾਂ ਠਾਕੁਰ ਕਾਠ ਵਿਚ ਹੈ, ਨਾ ਪੱਥਰ ਵਿਚ, ਨਾ ਮਿੱਟੀ ਵਿਚ।]

ਜੀਉਂਦਾ ਠਾਕੁਰ, ਜੀਵਤ ਸ਼ਕਤੀ ਵਾਲਾ ਠਾਕੁਰ, ਆਪ ਠਾਕੁਰ, ਸੱਚ ਮੁੱਚ ਦਾ ਠਾਕੁਰ ਆ ਗਿਆ ਹੈ, ਹੁਣ:–

ਭਾਵੇ ਹੀ ਵਿਦਤੇ ਦੇਵੋ

ਤਸਿਮਾਤ ਭਾਵੋ ਹੀ ਕਾਰਣਾਤ।

ਹੁਣ ਤਾਂ ਮੇਰੀ ਸ਼ਰਧਾ ਵਿਚ ਮੇਰਾ ਠਾਕੁਰ ਵੱਸਦਾ ਹੈ, ਮੇਰੀ ਭਾਵਨਾਂ, ਮੇਰੀ ਮਨਸ਼ਾ, ਮੇਰੇ ਰਿਦੇ ਮੰਡਲ ਅੰਦਰ ਜੀਉਂਦਾ ਠਾਕੁਰ ਆ ਵੱਸਿਆ ਹੈ, ਹੁਣ ਤਾਂ ਠਾਕੁਰ ਮੇਰਾ ਜੀਵਨ ਹੈ, ਜੀਵਨ ਠਾਕੁਰ ਹੈ, ਠਾਕੁਰ ਜੀਵਨ ਹੈ, ਜੀਉਂਦਾ ਠਾਕੁਰ ਹੈ। ਜੀਉਂਦਾ ਹੈ, ਬੋਲਦਾ ਹੈ, ਪਯਾਰਦਾ ਹੈ, 'ਮੇਰਾ ਬਾਲਾ ਪ੍ਰੀਤਮ' 'ਮੇਰਾ ਬਾਲਾ ਪ੍ਰੀਤਮ' ਕੰਹਦੇ ਕੰਹਦੇ ਪੰਡਤ ਦੇ ਨੈਣ ਬੰਦ ਹੋ ਗਏ ਤੇ ਜਲਧਾਰਾ ਵਹ ਤੁਰੀ। ਗੰਗਾ ਦੇ ਠੰਢੇ ਸੀਤ ਜਲ ਵਿਚ ਇਹ ਜੀਵਨ ਸੋਮੇਂ ਤੋਂ ਨਿਕਲੀਆਂ ਨਿੱਘੀਆ ਹੰਝੂਾਂ ਤ੍ਰੁੱਪ ਤ੍ਰੁੱਪ ਢੱਠੀਆਂ।

ਹੁਣ ਰਾਜਾ ਫ਼ਤਹ ਚੰਦ ਤੇ ਉਸਦੀ ਇਸਤ੍ਰੀ ਮੱਥਾ ਟੇਕ ਕੇ ਵਿਦਾ ਹੋਏ। ਸੂਰਜ ਦੀ ਟਿਕੀ ਉੱਚੀ ਹੋ ਆਈ। ਗੰਗਾ ਜਲ ਵਿਚ ਸੂਰਜ ਦੀਆਂ ਕਿਰਨਾਂ ਪੈ ਪੈ ਕੇ ਕਿਹਾ ਰੰਗ ਦੇ ਰਹੀਆਂ ਹਨ? ਇਧਰ ਘਾਟ ਪਰ ਗੰਹਮਾਂ ਗੰਹਮ ਹੋ ਰਹੀ ਹੈ, ਇਸ਼ਨਾਨੀਆਂ, ਧਯਾਨੀਆਂ, ਠਾਕੁਰ ਪੂਜਕਾਂ ਦੀ ਭੀੜ ਲੱਗ ਰੰਹੀ ਹੈ, ਰੌਲਾ ਪੈ ਰਿਹਾ ਹੈ, ਸ਼ਿਵਦੱਤ ਬ੍ਰਾਹਮਣ ਦੇ ਰਾਜਾ ਦਾ ਇਸ ਰੌਲੇ ਵਿੱਚੋਂ ਬੀ ਉਠਣ ਨੂੰ ਚਿੱਤ ਨਹੀਂ ਕਰਦਾ। ਰੌਲੇ ਵਿਚ ਓਹ ਕਿਸੇ ਸ਼ਾਂਤੀ ਵਲ ਲੌ ਲਾਈ ਬੈਠਾ ਹੈ, ਭੀੜ ਵਿਚ ਓਹ ਕਿਸੇ ਤਾਂਘ ਵਿਚ ਹੈ। ਅਚਾਨਕ ਪਾਣੀ ਵਿਚ ਕਿਸੇ ਭਾਰੀ ਸ਼ੈ ਦੇ ਡਿੱਗਣ ਦੀ ਅਵਾਜ਼ ਆਈ ਅਰ ਗੰਗਾ ਦਾ ਪਾਣੀ ਇਸਤਰਾਂ ਉਛਲਿਆ ਕਿ ਜਿਸਤਰਾਂ ਕਰੜਾ ਭੁਚਾਲ ਆ ਜਾਂਦਾ ਹੈ। ਪਾਣੀ ਉਛਲਦਾ ਹੈ ਕਿ ਮਾਨੋਂ ਸ਼ਹੁਸਾਗਰ ਵਿਚ ਤੂਫਾਨ ਆ ਗਿਆ ਹੈ। ਛੱਲਾਂ ਦੀ ਉਛਾਲਾ ਨਦੀ ਦੇ ਵਿਚ ਵਿਚ ਹੀ ਨਹੀਂ, ਕਿਨਾਰੇ ਤੇ ਮਾਨੋਂ 'ਫਾਗ ਮਚਿਓ ਰੀ ਹੋਰੀ' ਵਾਙੂ ਸਾਰੇ ਘਾਟ ਪਰ ਤਰਥਲ ਮਚਾ ਗਿਆ ਹੈ। ਸਭ ਕਰਮਕਾਂਡੀ ਬ੍ਰਹਮਚਾਰੀ ਭੱਜੇ ਜਾ ਰਹੇ ਹਨ। 'ਗੋਬਿੰਦ ਗੋਬਿੰਦ' ਦੀ ਸੱਦ ਸਭ ਦੇ ਮੂੰਹੋਂ ਆ ਰਹੀ ਹੈ। ਪਲੋ ਪਲੀ ਵਿਚ ਘਾਟ ਸਾਫ ਹੋ ਗਿਆ, ਸਾਰੀ ਭੀੜ ਨੱਸ ਭੱਜ ਗਈ। ਘਾਟ ਨਿਰਜਨ ਹੋਣ ਦੀ ਦੇਰ ਸੀ ਕਿ ਛੱਲਾਂ ਬੰਦ ਹੋ ਗਈਆਂ, ਅਰ ਪਾਣੀ ਵਿਚੋਂ, ਪੂਰੇ ਵਲੋਂ, ਸੂਰਜਦੀ ਦਮਕਦੀ ਟਿੱਕੀ ਅਤੇ ਸ਼ਿਵਦੱਤ ਦੇ ਤਰਸਦੇ ਨੈਣਾਂ ਦੇ ਵਿਚਕਾਰ ਅਰਸ਼ਾਂ ਕੁਰਸ਼ਾਂ ਦੇ ਨੂਰ ਦੀ ਜੋਤ ਆ ਖਲੋਤੀ। ਪੰਡਤ ਜੀ ਚੁਫਾਲ ਦੰਡਵਤ ਵਿਚ ਪੈ ਗਏ ਤੇ ਮੋਹਨੀ ਮੂਰਤ ਜੋਤ ਨਿਰੰਜਨੀ ਨੇ ਪੈਰ ਦੇ ਪਯਾਰ ਭਰੇ ਠੁੱਡੇ ਨਾਲ ਸਿਰ ਨੂੰ ਛੁਹ ਕੇ ਕਿਹਾ, 'ਉੱਠੋ'।

ਚਰਨ ਛੋਹੇ ਕਿ ਸੁਖਸਾਗਰ ਛੁਹ ਗਿਆ। ਅਮੇਵੇਂ ਰਸ ਦੀ ਝਰਨਾਟ ਪੰਡਤ ਜੀ ਦੇ ਲੂੰ ਲੂੰ ਵਿਚੋਂ ਲੰਘ ਗਈ। ਉਠ ਕੇ ਗੋਡਿਆਂ ਭਾਰ ਅਦਬ ਨਾਲ ਹੋ ਬੈਠੇ। 'ਬਾਲਾ ਪ੍ਰੀਤਮ' 'ਮੇਰਾ ਬਾਲਾ ਪ੍ਰੀਤਮ' ਦਾ ਜਾਪ ਜਪ ਰਹੇ

ਹਨ। ਤੱਕਦੇ ਹਨ ਤਾਂ ਇਕ ਸਜਿੰਦ ਤੋ ਇਕ ਨਜਿੰਦ ਦੋ ਸੂਰਜਾਂ ਦੇ ਝਲਕਾਰੇ ਵੱਜਕੇ ਨੈਣ ਮੁੰਦੇ ਜਾਂਦੇ ਹਨ।

ਬਾਲਾ ਪ੍ਰੀਤਮ ਜੀ—"ਪੰਡਤ ਜੀ! ਦੇਖੋ ਠਾਕੁਰ ਦੇ ਸਾਰੇ ਪ੍ਰੇਮੀ ਭੱਜ ਗਏ। ਸੂਰਜ ਦੇ ਉਪਾਸ਼ਕ ਚਾਰ ਛਿੱਟ ਪਾਣੀ ਦਾ ਤਸੀਹਾ ਨਹੀਂ ਭੋਗ ਸਕੇ, ਬ੍ਰਹਮਚਾਰੀ ਸੰਧਯਾ ਤਰਪਣ ਵਿਚੇ ਤਯਾਗ ਕੇ ਉੱਠ ਭੱਜੇ ਜੇ ਧੋਤੀ ਸਾਫਾ ਨ ਭਿੱਜ ਜਾਏ, ਸਮਾਧੀਆਂ ਵਾਲੇ ਪਾਣੀ ਦੇ ਖੜਕਾਰੇ ਨਾਲ ਉਥਾਨ ਹੋ ਗਏ। ਧਰਮ ਦਾ ਪਯਾਰ ਕਿਸ ਨਿਵਾਣ ਵਿਚ ਜਾ ਵੱਸਿਆ ਹੈ? ਇਸ ਕਾਰਣ ਦੇਸ ਦਾ ਕਲਯਾਨ ਨਹੀਂ ਹੋ ਰਿਹਾ, ਦੇਸ਼ ਮੁਰਦਾ ਹੋ ਗਿਆ ਹੈ, ਰਸਮ-ਪ੍ਰਸਤੀ ਬਾਕੀ ਹੈ, ਬੁਤ ਹੈ ਪਰ ਜਿੰਦ ਨਹੀਂ, ਕਲਬੂਤ ਹੈ ਪਰ ਰੂਹ ਨਹੀਂ, ਦੇਹ ਹੈ ਪਰ ਭਉਰ ਨਹੀਂ। ਪੰਡਤ! ਤਯਾਗ ਕਰ, ਪਰ ਜੋ ਤਯਾਗੇਂ ਨਦੀ ਵਿਚ ਨਾਂ ਸਿੱਟ, ਲੋੜਵੰਦ ਨੂੰ ਦੇਹ; ਜੋਗ ਕਰ, ਪਰ ਸੁੰਞ ਵਿਚ ਨਾ ਜੁੜ, ਸਾਈਂ ਨਾਲ ਜੁੜ; ਸੰਸਾਰ ਤੋਂ ਤ੍ਰੁੱਟ ਨਾ, ਪਰ ਉੱਚਾ ਹੋਕੇ ਉਪਕਾਰ ਕਰ; ਭਜਨ ਕਰ, ਪਰ ਗ੍ਰਿਸਤ ਨਾ ਛੋੜ; ਸਿਮਰਨ ਕਰ; ਪਰ ਕੰਮ ਨਾ ਛੱਡ; ਸਰੀਰ ਮਿਥਿਆ ਹੈ, ਜਾਣਕੇ ਆਲਸੀ ਨ ਹੋ, ਪਰ ਇਸਨੂੰ ਸਫਲਾ ਕਰ।

ਆਤਮ ਸੱਤਯਾ ਹੈ, ਬਲ ਹੈ, ਸ਼ਕਤੀ ਹੈ, ਉਮਾਹ ਹੈ, ਰਸ ਹੈ, ਖਿੜਾਉ ਹੈ, ਜਿੱਥੇ ਏਹ ਹੈ ਓਥੇ ਸਾਈਂ ਹੈ"।

ਏਹ ਕੈਂਹਦੇ ਹੀ ਬਾਲਾ ਪ੍ਰੀਤਮ ਜੀ ਨੇ ਫੇਰ ਛਾਲ ਮਾਰੀ, ਮਗਰੇ ਪੰਜ ਚਾਰ ਹੋਰ ਹਮਜੋਲੀਆਂ ਛਾਲ ਮਾਰੀ। ਓਹ ਮਲਕੜੇ ਤਰਦੇ ਹਨ, ਗੋਰਾ ਗੋਰਾ ਸਰੀਰ, ਪਯਾਰਾ ਪਯਾਰਾ ਸਰੀਰ, ਬਾਲਾ ਸਰੀਰ, ਸਵਾਰ ਗੰਗਾ ਪਰ ਪਿਆ ਹੈ, ਗੰਗਾ ਦਾ ਵਹਾਉ ਮਲਕੜੇ ਪਰੇ ਨੂੰ ਲਿਜਾ ਰਿਹਾ ਹੈ ਤੇ ਪੰਡਤ ਜੀ ਖੜੇ ਤੱਕ ਰਹੇ ਹਨ, ਸਿਰ ਨਿਵਾ ਰਹੇ ਹਨ, ਹੱਸ ਰਹੇ ਹਨ, ਰੋ ਰਹੇ ਹਨ, ਖੀਵੇ ਹੋ ਰਹੇ ਹਨ:—

ਨਮੋਂ ਸੂਰਜ ਸੂਰਜੇ
ਨਮੋਂ ਚੰਦ੍ਰ ਚੰਦ੍ਰੇ।

ਕਹ ਰਹੇ ਹਨ।

ਕੁਛ ਚਿਰ ਬਾਦ ਬਾਲਾ ਪ੍ਰੀਤਮ ਜੀ ਦੂਰ ਨਿਕਲ ਗਏ ਤੇ ਨਜ਼ਰਾਂ ਤੋਂ ਓਹਲੇ ਹੋ ਗਏ।

—o—

੨.

ਇਕ ਸੁੰਦਰ ਰਮਣੀਕ ਮਹਲ ਹੈ, ਭਾਂਤ ਭਾਤ ਦੀ ਸਜਾਵਟ ਹੈ, ਇਕ ਵਿਚਲੀ ਉਮਰ ਦੀ ਪਰ ਸੁਥਰੀ ਨੁਹਾਰ ਵਾਲੀ, ਠਹਰੇ ਮਨ ਵਾਲੀ ਇਸਤ੍ਰੀ ਬੈਠੀ ਆਪੇ ਹੀ ਕਹ ਰਹੀ ਹੈ:—

'ਹੇ ਸ਼ਿਵਦੱਤ ਮਹਾਰਾਜ ਦੇ ਬਾਲਾ ਪ੍ਰੀਤਮ ਜੀ! ਇਸ ਨਿਮਾਣੀ ਨੂੰ ਬੀ ਦਰਸ਼ਨ ਦਿਓ। ਹੇ ਜਗਤ ਨਾਥ! ਦਰਸ਼ਨ ਦਿਓ। ਹੇ ਧਰਾਭਾਰ ਹਰਨ ਆਏ। ਦਰਸ਼ਨ ਦਿਓ। ਅਸੀ ਮਾੜੇ ਹਾਂ, ਹੇ ਚੰਗੇ ਪ੍ਰੀਤਮ ਜੀ! ਸ਼ਿਵਦੱਤ ਮਹਾਰਾਜ ਦੇ ਸਦਕੇ ਹੀ ਦਰਸਨ ਦਿਓ। ਉਸਨੂੰ ਰੋਜ਼ ਨਿਹਾਲ ਕਰਦੇ ਹੋ ਕਦੇ ਅਸਾਂ ਨੂੰ ਬੀ ਠਾਰੋ, ਹੇ ਬਾਲਾ ਪ੍ਰੀਤਮ ਜੀ! ਪੰਡਤ ਜੀ ਨੇ ਆਪ ਦਾ ਪਤਾ ਨਹੀਂ ਦਿੱਤਾ, ਟਿਕਾਣਾ ਨਹੀਂ ਦੱਸਿਆ, ਜੋ ਪੁੱਛ ਕੇ ਟੁਰ ਕੇ ਦਰ ਤੇ ਹਾਜ਼ਰ ਹੋਈਏ। ਏਹੋ ਰਸਤਾ ਦੱਸਿਆ ਗਿਆ ਹੈ ਕਿ ਘਰ ਬੈਠ ਕੇ ਧਯਾਵੋ, ਅੰਦਰ ਵੜ ਕੇ ਸਿਮ੍ਰਨ ਕਰੋ। ਇਹ ਥੇਚਲ ਤਦੇ ਪਏ ਦੇਨੇ ਹਾਂ।

ਹੇ ਨਾਥ ! ਦਰਸ਼ਨ ਦਿਓ, ਰਸਤਾ ਹੀ ਸਿਮ੍ਰਨ ਮਿਲਿਆ ਹੈ, ਤਾਂ ਫੇਰੇ ਪਾਣ ਦੀ ਖੇਚਲ ਆਪ ਨੂੰ ਹੀ ਹੈ । ਬਖਸ਼ੋ, ਹੇ ਸ਼ਿਵਦੱਤ ਮਹਾਰਾਜ ਦੇ ਬਾਲਾ ਪ੍ਰੀਤਮ ਜੀ! ਦਰਸ਼ਨ ਦੀ ਖੈਰ ਪਾਓ ।'

ਇਨੇ ਨੂੰ ਫਤਹ ਚੰਦ ਮਣੀ ਜੀ ਆ ਗਏ ਤੇ ਬੋਲੇ:-

ਪਜਾਰੀ ! 'ਬਾਲਾ ਪ੍ਰੀਤਮ ਜੀ' ਆਏ?

ਰਾਣੀ-ਸੁਆਮੀ ਜੀ ! ਸਿਮ੍ਰਨ ਵਿਚ ਵੱਸਦੇ ਹਨ, ਧ੍ਯਾਨ ਵਿਚ ਫੇਰੇ ਪਾਂਦੇ ਹਨ, ਠਾਰਦੇ ਹਨ, ਤਾਰਦੇ ਹਨ, ਪਰ ਇਨ੍ਹਾਂ ਹੱਡ ਚੰਮ ਦੇ ਤਰਸਦੇ ਨੈਣਾਂ ਵਿਚ ਚਰਨ ਨਹੀਂ ਪਾਂਦੇ, ਇਸ ਮੜੋਲੀ ਦੇ ਨੇਤ੍ਰਾਂ ਵਿਚ ਡੇਰਾ ਨਹੀਂ ਲਾਂਦੇ । ਪਤੀ ਜੀ ! ਅਸੀਂ ਕੁਲੀਨ ਨਹੀਂ, ਉੱਚੇ ਬ੍ਰਾਹਮਣ ਨਹੀਂ, ਗ੍ਰੀਬ ਖੱਤ੍ਰੀ ਹਾਂ, ਪਤੀ ਜੀ ! ਅਸੀਂ ਜਪੀ ਤਪੀ ਨਹੀਂ, ਠਾਕੁਰ ਨਹੀਂ ਪੂਜੇ, ਸੇਵਾ ਨਹੀਂ ਕੀਤੀ, ਸ਼ਿਵਦੱਤ ਜੀ ਮਹਾਰਾਜ ਜਨਮ ਦੇ ਪੁਜਾਰੀ ਤੇ ਤਪੀਏ ਹਨ, ਅਸੀ ਮੰਦ ਕਰਮੀ ਔਗੁਣੀ ਭਰਪੂਰ ਹਾਂ । ਸਾਡੇ ਉੱਤੇ ਤਾਂ ਇਹ ਬੀ ਮੇਹਰ ਹੋਈ ਹੈ ਕਿ ਅਸੀਂ ਸਿਮਰਿਆ ਕਰੀਏ ਤੇ ਪਜਾਇਆ ਕਰੀਏ । ਸ਼ੁਕਰ ਹੈ, ਔਗੁਣੀਂ ਭਰਪੂਰ ਰਿਦੇ ਵਿਚ ਫੇਰਾ ਪਾਂਦੇ ਹਨ ।

ਰਾਜਾ-ਪ੍ਰਿਯਾ ! ਅੱਜ ਮੇਰੇ ਚਿੱਤ ਆਈ ਕਿ ਅਸੀ ਕਾਮਨਾਂ ਕਰਕੇ ਯਾਦ ਕਰਦੇ ਹਾਂ, ਸਾਡੇ ਜੀ ਵਿਚ ਪੁਤ੍ਰ ਦੀ ਲਾਲਸਾ ਹੈ,ਇਸ ਪਿੱਛੇ ਸਿਮਰਦੇ ਹਾਂ, ਜੇ ਕਦੀ ਉਨ੍ਹਾਂ ਨੂੰ ਉਨ੍ਹਾਂ ਦੇ ਨਿਰੋਲ ਪ੍ਰੇਮ ਖਾਤਰ ਸਿਮਰੀਏ ਤਾਂ ਖਬਰੇ ਆ ਜਾਣ! ਸ਼ਿਵਦੱਤ ਜੀ ਮਹਾਰਾਜ ਕੱਲ ਆਖਦੇ ਸੇ ਕਾਮਨਾਂ ਤੇ ਗਰਜ਼ਾਂ ਵਾਲੇ ਹਿਰਦੇ ਨਿਰਮਲ ਨਹੀਂ ਹੁੰਦੇ ।

ਰਾਣੀ-ਪਤੀ ਜੀ ! ਸੱਚ ਹੇ । ਅਸਾਂ ਪੁਤ੍ਰ ਨੂੰ ਕੀ ਕਰਨਾ ਹੈ । ਪੁਤ੍ਰ ਕੀ ਕਰੇਗਾ? ਕੀ ਸਾਰੇਗਾ ? ਜੇ ਸ਼ਿਵਦੱਤ ਜੀ ਮਹਾਰਾਜ ਦੀ ਮੇਹਰ ਨਾਲ ਜਗਤ ਸੁਆਮੀ ਜੀ ਦੇ ਦਰਸ਼ਨ ਹੋ ਜਾਣ ਤਾਂ ਹੋਰ ਕੀ ਬਾਕੀ ਰਹ ਜਾਂਦਾ ਹੈ ?

ਰਾਜਾ-ਪ੍ਰਿਯਾ! ਅਸੀ ਬੜੇ ਭਾਗਾਂਵਾਲੇ ਹਾਂ । ਉਸ ਸਮੇਂ ਜਨਮੇਂ ਹਾਂ, ਜਿਸ ਸਮੇਂ 'ਆਪ ਜੀ' ਮਾਨੁਖ ਦੇਹ ਧਾਰਕੇ ਸੰਸਾਰ ਉਧਾਰਨ ਖਾਤਰ ਆਏ ਹਨ; ‡ ਹਾਂ,ਜਦੋਂ ਸ੍ਰੀ ਜੀ ਨੇ ਸਥੂਲ ਸਰੀਰ ਧਾਰਿਆ ਹੈ ਤੇ ਇਨ੍ਹਾਂ ਨੈਣਾਂ ਨਾਲ ਦਿੱਸਣ ਵਾਲਾ ਰੂਪ ਅੰਗੀਕਾਰ ਕੀਤਾ ਹੈ ।

ਰਾਣੀ-ਸੁਆਮੀ ਜੀ ! ਸੱਚ ਮੁਚ ਅਸੀਂ ਵਡਭਾਗੇ ਸਮੇਂ ਆਏ ਹਾਂ । ਫਿਰ ਕਿਉਂ ਅਸੀ ਪੁਤ੍ਰ ਦੀ ਤੁੱਛ ਕਾਮਨਾ ਕਰੀਏ, ਕਿਉਂ ਨਾ 'ਬਾਲਾ ਪ੍ਰੀਤਮ ਜੀ' ਨੂੰ ਜੀਵਨ ਆਧਾਰ ਸਮਝਕੇ, ਮਾਲਕ ਤੇ ਪਾਲਕ ਸਮਝਕੇ,ਆਪਨੇ ਜੀਵਨਦਾ ਸੋਮਾਂ ਸਮਝਕੇ, ਪ੍ਰਾਣਾਂ ਦੇ ਪ੍ਰਾਣ, ਜੀਵਨ ਦਾ ਜੀਵਨ ਸਮਝਕੇ ਸਿਮਰੀਏ ਤੇ ਪਜਾਰ ਕਰੀਏ ।

ਰਾਜਾ-ਫੇਰ ਕੀਕੂੰ ਕਰੀਏ ?

ਰਾਣੀ-ਜਿਵੇਂ ਭਗਵਾਨ ! ਆਪ ਜੀ ਦੀ ਆਗਜਾ ।

ਰਾਜਾ-ਪੁਤ੍ਰ ਭਾਵਨਾ ਛੱਡੀਏ, ਛੁਟਦੀ ਨਹੀਂ । ਦਿਲ ਦੀਆਂ ਲੱਗੀਆਂ, ਮਨ ਵਿਚ ਵਸਾਈਆਂ ਸੋਚਾਂ, ਬੜੇ ਡੂੰਘੇ ਘਰ ਬਣਾ ਬੈਠਦੀਆਂ ਹਨ ।

ਰਾਣੀ-ਵਿਰਾਗ ਇਨ੍ਹਾਂ ਨੂੰ ਹੀ ਕੱਢਣ ਦਾ ਡੰਡਾ ਹੈ ਨਾਂ ।

ਰਾਜਾ-ਸੱਚ, ਕਿਥੇ ਹੈ ਰਾਜਾ ਦਸਰਥ ਜੋ ਪੁਤ੍ਰ ਦੇ ਵਿਯੋਗ ਵਿਚ ਪ੍ਰਾਣ ਤਯਾਗ ਗਿਆ ? ਕਿੱਥੇ ਹੈ ਰਾਵਣ ਜੋ ਸਵਾ ਲੱਖ ਪੁਤ੍ਰ ਪੋਤ੍ਰੇ ਦਾ ਜਨਕ ਸੀ ? ਸਭ ਮਿਥਨ ਮੁਹਾਰਾ ਹੈ, ਕੂੜ ਪਸਾਰਾ ਹੈ।

ਰਾਣੀ–ਹਾਂ, ਪਰ ਪੁਤ੍ਰ "ਪੂ" ਨਾਮੇ ਨਰਕ ਦਾ ਤ੍ਰਾਣ ਕਰਤਾ ਹੈ। ਪੁਤ੍ਰ ਹੀ ਹੋਵੇ ਤਾਂ 'ਪੂ' ਨਰਕ ਤੋਂ ਛੁਟਕਾਰਾ ਮਿਲੇਗਾ, ਕੇ ਕਰੀਏ? ਹੇ ਪੁਤ੍ਰ ਲਾਲਸਾ! ਕਿਵੇਂ ਸਾਡੇ ਅੰਦਰੋਂ ਦੂਰ ਹੋ, ਜੋ 'ਬਾਲਾ ਪ੍ਰੀਤਮ ਜੀ' ਲਈ ਸਾਰੀ ਥਾਂ ਵੇਹਲੀ ਹੋਵੇ।

ਰਾਜਾ–ਨਰਕ ਦਾ ਹੁਣ ਫਿਕਰ ਕਿਉਂ ਕਰੀਏ? ਨਰਕਾਂ ਤੋਂ 'ਬਾਲਾ ਪ੍ਰੀਤਮ' ਤਾਰੇਗਾ, ਸਿੰਘ ਦੀ ਸ਼ਰਣ ਲੈ ਕੇ ਫੇਰ ਸ਼੍ਰਿਗਾਲਾਂ ਦਾ ਕੀ ਭੈ?

ਰਾਣੀ–(ਖੁਸ਼ ਹੋ ਕੇ) ਠੀਕ ਹੈ, ਸੱਚ ਹੈ। ਲਓ ਮੇਰੀ ਪੁਤ੍ਰ ਕਾਮਨਾਂ ਤਾਂ ਟੁਟੀਜੇ।

ਰਾਜਾ–ਪਰ ਹੇ ਰਾਣੀ! ਏਹ ਮਾਲ ਮਿਲਖ ਕੌਣ ਸਾਂਭੇਗਾ?

ਰਾਣੀ–ਜਦ ਨਰਕ ਦਾ ਭੈ ਗਿਆ ਤਾਂ ਮਾਲ ਮਿਲਖ ਦਾ ਅੰਦੇਸ਼ਾ ਬੀ ਨਾਲੇ ਜਾਵੇ, ਜੇ 'ਬਾਲਾ ਪ੍ਰੀਤਮ' ਨਰਕਾਂ ਤੋਂ ਤਾਰੇਗਾ ਤਾਂ ਬਾਲਾ ਪ੍ਰੀਤਮ ਮਾਲ ਮਿਲਖ ਪਿਆ ਸਾਂਭੇਗਾ।

ਰਾਜਾ–ਹਾਂ ਰਾਣੀ! ਮਾਲ ਮਿਲਖ ਸਭ ਦਾਤ ਉਸੇ ਦੀ ਹੈ, ਉਹ ਸੁਆਮੀ ਜੁ ਹੋਇਆ, ਉਹ ਦਾਤਾ ਜੁ ਹੋਇਆ।

ਰਾਣੀ–ਫੇਰ ਮਾਲ ਮਿਲਖ ਦਿੱਤੇ ਬੀ ਉਸੇ ਤੇ ਸਾਂਭੇ ਬੀ ਓਹੋ, ਅਸੀ ਵਿਚ ਮੈਂ ਮੇਰੀ ਫਸਾਕੇ ਕਾਸਨੂੰ ਪਏ ਦੁੱਖ ਪਾਈਏ ਅਸੀ ਬੀ ਉਸੇ ਦੇ ਹੋਈਏ ਤੇ ਉਸੇ ਦੇ ਹੋਣ ਦਾ ਰਸ ਮਾਣੀਏਂ॥

ਰਾਜਾ–ਠੀਕ ਹੈ। ਹੇ ਪੁਤ੍ਰ ਕਾਮਨਾਂ! ਹੇ ਹਿਰਦੇ ਵਿਚ ਰੜਕਦਾ ਕੰਟਕ! ਵਿਦਾ ਹੋ, ਅੱਜ ਸਾਨੂੰ ਛਡ,ਅਸਾਂ ਤੈਨੂੰ ਛਡਿਆ। ਅਸੀਂ ਹੋਈਏ, ਬਾਲਾ ਪ੍ਰੀਤਮ ਹੋਵੇ, ਸ਼ਿਵਦੱਤਜੀ ਮਹਾਰਾਜ ਦਾ'ਬਾਲਾਪ੍ਰੀਤਮ ਸਾਡਾ 'ਬਾਲਾ ਪ੍ਰੀਤਮ' ਹੋਵੇ, ਨਾਂ ਨਾਂ ਅਸੀਂ ਉਸਦੇ ਹੋਈਏ, ਉਹ ਮਾਲਕ ਹੋਵੇ ਅਸੀਂ ਚਰਨ ਚੁੰਮੀਏਂ।

ਰਾਣੀ–ਹੇ ਪੁਤ੍ਰ ਤ੍ਰਿਸ਼ਨਾ! ਦੂਰ! ਹੇ ਪੁਤ੍ਰ ਵਾਸ਼ਨਾ! ਦੂਰ ਹੋ, ਹੇ ਮਾਲ ਮਿਲਖ ਦੇ ਹਿਤ! ਦੂਰ ਹੋ। ਹੇ ਸ਼ਿਵਦੱਤ ਜੀ ਮਹਾਰਾਜ! ਸਾਡਾ ਮਨ ਧੋਦਿਓ ਜੋ ਤੁਹਾਡੇ ਵਾਂਙ ਸੱਚੀ ਨਿਸਕਾਮ ਤੇ ਪਯਾਰ ਭਰੀ ਲਾਲਸਾ ਨਾਲ ਪ੍ਰੀਤਮ ਜੀ ਨੂੰ ਸਿਮਰੀਏ।

ਇਉਂ ਕੈਂਹਦਿਆਂ ਦੁਹਾਂ ਦੇ ਨੈਣ ਮੁੰਦ ਗਏ।

ਨੈਣ ਬੰਦ ਹਨ, ਪਰ ਨੈਣਾਂ ਦੀ ਜੋਤ ਗੰਗਾ ਕਿਨਾਰੇ ਸ਼ਿਵਦੱਤ ਜੀ ਕੋਲ ਹੈ, ਸ਼ਿਵਦੱਤ ਜੀ ਸੂਰਜ ਵੱਲ ਮੂੰਹ ਕਰਾਕੇ ਕੈਂਹਦੇ ਹਨ ਤਕੋ ਜੋਤ ਦੀ ਟਿਕੀ ਉੱਤੇ "ਪ੍ਰੀਤਮ ਜੀ" ਹਨ। ਦੋਵੇਂ ਤੱਕਦੇ ਹਨ ਤਾਂ ਕੀ ਦੇਖਦੇ ਹਨ, ਨੂਰਾਂ ਦੇ ਨੂਰ ਖੂੰਡੀ ਲਈ ਖੜੇ ਹਨ, ਅਰ ਬਾਲਕੇ ਖਿੱਦੂ ਸਿੱਟ ਰਹੇ ਹਨ ਤੇ ਆਪ ਖੇਲ ਰਹੇ ਹਨ। ਦਰਸ਼ਨ ਹੋਇਆ:–

> ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ। ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ। ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ। ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ।
>
> ਡੂਨਹੇ ਮ: ੫

ਕੈਸਾ ਸੁਆਦ ਆ ਰਿਹਾ ਹੈ, ਸੁਰਤ ਕੈਸੀ ਧਯਾਨ ਵਿਚ ਮਗਨ ਹੈ। ਮਨ ਕਿਸ ਤਰਾਂ ਦਰਸ਼ਨਾਂ ਵਿਚ ਸਮਾ ਗਿਆ, ਚਿਤ ਕਿਸ ਤਰਾਂ ਮਗਨਾਨੰਦ ਹੈ। ਵਿਹੜੇ ਵਿਚ ਖੜਾਕ ਹੋ ਰਹੇ ਹਨ, ਇਨ੍ਹਾਂ ਨੂੰ ਪਤਾ ਨਹੀਂ, ਵੇਹੜੇ ਵਿਚ ਟਟਾਕ ਟਟਾਕ ਖਿੱਦੂ ਨੂੰ ਖੂੰਡੀਆਂ ਵਜ ਰਹੀਆਂ ਹਨ,ਪਰ ਇਹ ਤ੍ਰਬਕ ਨਹੀਂ ਰਹੇ; ਵੇਹੜੇ ਵਿੱਚ ਮੁੰਡੇ ਖੂਬ

ਰੌਲਾ ਪਾਂਦੇ ਹਨ, ਪਰ ਇਨ੍ਹਾਂ ਦੇ ਨੇਤ੍ਰ ਖੁਲ੍ਹ ਨਹੀਂ ਰਹੇ! ਐਨਾਂ ਸ਼ੋਰ ਮਚਦਾ ਹੈ ਕਿ ਗੂੜ੍ਹੀ ਨੀਂਦ ਵਿਚੋਂ ਆਦਮੀ ਜਾਗ ਪਏ ਪਰ ਇਨ੍ਹਾਂ ਦੇ ਸਰੀਰ ਨਿਸਚਲ ਤੇ ਅਡੋਲ ਬੈਠੇ ਹਨ। ਇਨ੍ਹਾਂ ਨੂੰ ਜੋਤ ਮੰਡਲ ਵਿਚ ਜਯੋਤੀ ਸਰੂਪ ਦਾ ਦਰਸ਼ਨ, ਉਸਦੇ ਕਉਤਕ ਤੇ ਚੋਜ ਆਪਣੇ ਵਿਚ ਖਿੱਚ ਰਹੇ ਹਨ।

ਹੁਣ ਦੇਖੋ, ਸੁਕੀ ਗੋਦ, 'ਸੂਕੇ ਕਾਸਟ ਹਰਿਆ' ਹੁੰਦੇ ਹਨ। ਦੇਖੋ 'ਗੁਰਪ੍ਰਸਾਦ' ਹੁੰਦਾ ਹੈ, ਦੇਖੋ 'ਪਰਮ ਪਦ' ਮਿਲਦਾ ਹੈ, ਆਹ ਦੇਖੋ ਜੋ "ਸਤਸੰਗਤ ਮਿਲੈ ਸੋ ਤਰਿਆ" ਦਾ ਖੇਲ ਵਰਤਦਾ ਹੈ। ਹੇ ਖਤ੍ਰਾਣੀ ਮਾਈ, ਹੇ ਰਾਜ ਰਾਣੀ ਮੈਣਿਆਣੀ! ਦੇਖ ਤੇਰੀ ਗੋਦ ਹਰੀ ਹੁੰਦੀ ਹੈ। ਦੇਖ! ਜਗਤ ਰਖਯਕ ਦਾਤਾ, ਦੇਖ! ਸ੍ਰਿਸ਼ਟੀ ਦਾ ਭਾਰ ਚਾਣ ਵਾਲਾ ਪੰਜ ਸੱਤ ਵਰ੍ਹੇ ਦਾ ਬਾਲਕ, ਬਾਲਕ ਨਹੀਂ ਸ੍ਰਿਸ਼ਟੀ ਦਾ ਪ੍ਰਤਿਪਾਲਕ ਆਯਾ ਹਈ। ਪਰ ਤੂੰ ਪਈ ਰਹੁ,ਧਯਾਨ ਮਗਨ ਟਿਕੀ ਰਹੁ, ਪਰ ਇਹ ਅੱਬਰਗਾ ਤੇ ਚੋਜੀ ਬਾਲਕਾ,ਸਾਈਂ ਦਾ ਆਪਣਾ ਪੁਤ੍ਰ ਹੈ, ਇਹ ਚੋਜਾਂ ਵਿੱਚ ਹੀ ਮਗਨ ਹੈ। ਦੇਖ! ਕੀਕੂੰ ਮਲਕੜੇ ਅੰਦਰ ਆਇਆ ਹਈ, ਕੀਕੂੰ ਦਬੇ ਦਬੇ ਪੈਰ ਧਰਦਾ ਹੈ,ਕੀਕੂੰ ਗੋਦ ਵਿਚ ਸਹਜ ਨਾਲ ਬੈਠਦਾ ਹੈ,ਕੀਕੂੰ ਗਲੱਕੜੀ ਪਾਕੇ ਆਖਦਾ ਹੈ:—

## "ਮਾਂ"

ਹਾਂ, "ਮਾਂ"।

ਕਦੇ ਨਹੀਂ ਸੀ ਸੁਣਿਆਂ ਕਿਸੇ ਨੇ ਜੋ ਮੈਣਿਆਣੀ ਨੂੰ ਕਹੇ "ਮਾਂ"। ਹਾਂ ਧਯਨ ਮਗਨ ਕੰਨਾਂ ਵਿਚ ਸਦ ਪਈ "ਮਾਂ", ਝੱਲੇ ਲਹ ਗਈ, ਚਿਤ ਵਿਚ ਜਾ ਵੜੀ। ਜਿਸ ਮੰਡਲ ਧਯਾਨ ਸੀ, ਉਸ ਵਿਚ ਸਾਰੇ ਲਿਖਿਆ ਗਿਆ 'ਮਾਂ'। 'ਮਾਂ' ਕਹਾਉਣ ਦੀ ਲਾਲਸਾ ਦਾ ਤਯਾਗ ਕਰਚੁਕੀ ਮੈਣਿਆਣੀ ਕੀ ਤੱਕਦੀ ਹੈ ਕਿ 'ਮਾਂ' 'ਮਾਂ' ਹੋ ਰਹੀ ਹੈ।

ਤ੍ਰਬਕੀ, ਨੈਣ ਖੁਲ੍ਹੈ 'ਮਾਂ' ਮਿੱਠਾ ਪਯਾਰ ਧੀਮਾ, ਰਸਦਾਇਕ, ਖਿੱਚ ਭਰਿਆ ਵਾਕ 'ਮਾਂ' ਕੰਨਾ ਵਿਚ ਗੂੰਜ ਰਿਹਾ ਹੈ।

ਨੈਣ ਖੁਲ੍ਹੇ, ਚੰਗੀ ਤਰਾਂ ਖੁਲ੍ਹੇ, ਕੀ ਦੇਖਦੇ ਹਨ § 'ਗੋਦੀ ਹਰੀ ਹੈ'। ਉਹ ਸੂਰਜ ਮੰਡਲ ਉਤੇ ਖੇਡਦੀ ਜੋਤ ਗੋਦ ਵਿਚ ਬੈਠੀ ਹੈ,ਗਲੱਕੜੀ ਪਾਈ ਹੈ,ਚਿਹਰਾ ਝੁਕ ਕੇ ਮਾਈ ਦੇ ਚੇਹਰੇ ਵੱਲ ਤੱਕ ਰਿਹਾ ਹੈ ਤੇ ਨੈਣ ਕਹ ਰਹੇ ਹਨ "ਮਾਂ"।

ਹਾਇ! ਸਿਕਦੀ ਤੇ ਲੋਂਹਦੀ 'ਮਾਂ' ਦੇਖ! ਜਨਮਾਂ ਦੀ ਸਿਕਦੀ ਨੂੰ ਪੁਤ੍ਰ ਮਿਲਿਆ, ਕੇਹੜਾ ਪੁਤ੍ਰ ਮਿਲਿਆ? ਜਿਸਦੀ ਧੂੜੀ ਨੂੰ ਜੋਗੀ ਜਪੀ ਤੇ ਤਪੀ ਤਰਸਦੇ ਹਨ ਦੇਖ! ਤੈਨੂੰ ਕੀ ਪਿਆ ਆਖਦਾ ਹੈ;—

"ਮਾਂ"।

'ਮਾਂ' ਇੱਕ ਅਖਰਾ ਪਦ ਕੀ ਸੀ? ਮੈਣਿਆਣੀ ਸਾਰੀ ਸਦਕੇ ਹੋ ਗਈ। ਕਾਹਲੀ ਨਾਲ ਮੱਥਾ ਟੇਕਣਾ ਚਾਹੁੰਦੀ ਹੈ, ਪਰ ਸਰਬ ਸਮਰੱਥ ਕਦ ਹਿੱਲਣ ਦੇਂਦਾ ਹੈ? ਤੇ ਫੇਰ ਕੈਂਹਦਾ ਹੈ:—"ਮਾਂ"

ਲੈ "ਮਾਂ" ਲੋਕਾਂ ਨੂੰ ਤਾਂ ਪੁਤ ਦੇਂਦਾ ਸੀ, ਤੈਨੂੰ ਤੇਰੇ ਨਿਸਕਾਮ ਪਯਾਰ ਦੇ ਬਦਲੇ ਆਪਾ ਦੇ ਰਿਹਾ ਹੈ, ਕੈਹ ਰਿਹਾ ਹੈ "ਤੂੰ ਮਾਂ ਤੇ ਮੈਂ ਪੁਤ"।

ਫਤਹ ਚੰਦ ਦੇ ਅੰਦਰ ਰਸਦੀ ਝਰਨਾਟ ਛਿੜੀ, ਅਰਸ਼ਾਂ ਤੇ ਖੇਡਦੀ ਜੋਤ ਵੇਹੜੇ ਵੜਦੀ ਦਿੱਸੀ, ਨਹੀਂ ਅਪਨੀ ਇਸਤ੍ਰੀ ਦੀ ਗੋਦੀ ਬੈਠਦੀ ਦਿੱਸੀ, ਤੇ

ਅਵਾਜ਼ ਆਈ "ਮਾਂ"।

ਕੌਣ ਹੈ ਜੋ ਮੇਰੀ ਨਿਪੁਤੀ ਇਸਤ੍ਰੀ ਨੂੰ ਆਖਦਾ ਹੈ"ਮਾਂ" ? ਓ ਭਾਈ ਰਾਜਾ! ਚੰਗੀ ਤਰਾਂ ਵੇਖ ਇਹ ਕੌਣ ਹੈ? ਏਹ ਓਹ ਹੈ ਜੋ:-

"ਜੇਵਡੁ ਆਪਿ ਤੇਵਡ ਤੇਰੀ ਦਾਤਿ" ਕਰ ਸਕਦਾ ਹੈ। ਮੰਗੋ ਪੁਤ,ਵਾਕਬ ਨਹੀਂ। ਵਾਸ਼ਨਾ ਤਜਾਗੋ, ਆਪੇ ਪੁਤ। ਰਾਜਾ ਦੇ ਨੈਣ ਖੁਲ੍ਹੇ, ਆਹਾ ! ਇਸਤ੍ਰੀ ਦੀ ਗੋਦ ਹਰੀ ਹੋ ਗਈ। ਜੋਤ ਦਾ ਪੁੰਜ ਸਚੇ ਸਾਈਂ ਦਾ ਬਾਲਕਾ, ਨੂਰ ਦਾ ਬੁੱਕਾ, ਪ੍ਰਕਾਸ਼ ਦਾ ਪੁਤਲਾ, ਕਿਸ ਪਜਾਰ ਨਾਲ ਬੈਠਾ ਹੈ, ਕਿਸ ਤਰਾਂ ਮਾਤ੍ਰੀਪ੍ਰੇਮ ਵਿਚ ਮਗਨ ਹੈ, ਅਰ ਮਾਤਾ ਕੀਕੂੰ ਪੁਤ੍ਰਪ੍ਰੇਮ ਵਿੱਚ ਮਗਨ ਹੈ, ਹਾਂ ਰਾਜਾ! 'ਬਾਲਾ ਪ੍ਰੀਤਮ' ਏਹੋ ਹੈ। ਰਾਜਾ ਦੇ ਚਿੱਤ ਵਿਚੋਂ ਸ਼ਿਵਦਤ ਦੇ ਵਾਕ ਲੰਘੇ ਕਿ"ਆਪੇ ਆਵੇਗਾ ਤੂ ਸਿਮਰਿਆ ਕਰ" ਸੱਚ ਮੁਚ ਆਗਿਆ ਹੈ। ਛੈਤੀ ਨਾਲ ਮੱਥਾ ਟੇਕਣ ਲੱਗਾ।

ਪਰ ਦੇਖੋ, ਉਸ ਫ਼ੌਜਾਂ ਦੇ ਬਣਨ ਵਾਲੇ ਜਰਨੈਲ ਨੇ ਕਿਸ ਫੁਰਤੀ ਨਾਲ, ਕਿਸ ਬਲ ਨਾਲ, ਗਲਵੱਕੜੀ ਪਾਈ ਹੈ ਕਿ ਹਿੱਲਨ ਨਹੀਂ ਦਿੱਤਾ, ਕਿਸ ਤਰਾਂ ਨੈਣਾਂ ਵਿਚ ਨੈਣ ਗੱਡਕੇ ਕਿਹਾ ਹੈ"ਮਾਂ"। ਫ਼ਤਹ ਚੰਦ ਵਿੱਚ ਕੋਈ ਤਾਬ ਨਾ ਰਹੀ, ਰਸ ਰੂਪ ਤੱਕੇ ਆਤਮਾਨੰਦ ਵਿਚ ਲਿਵਲੀਨ ਹੋ ਗਿਆ, ਇਸ ਦਰਸ਼ਨ ਨੂੰ ਮਗਨ ਬੈਠੀ ਮਾਂ ਤੱਕ ਰਹੀ ਹੈ, ਉਸ ਦੇ ਕੰਨ ਗੂੰਜ ਰਹੇ ਹਨ, ਅੰਦਰੋਂ "ਮਾਂ" ਦੀ ਸੱਦ ਆਉਂਦੀ ਹੈ।

ਕਿਤਨਾਂ ਕਾਲ ਇਸ ਆਤਮ ਰੰਗਵਿੱਚ ਬੀਤ ਗਿਆ, ਬੂਹੇ ਵਿਚ ਖਿਲਾਰੀ ਸਖੇ ਖੜੇ ਹਨ, ਸਭ ਰੁਪ ਪੱਥਰ ਦੀਆਂ ਮੂਰਤਾਂ ਹਨ, ਇਤਨੇ ਨੂੰ ਸ਼ਿਵਦੱਤ ਜੀ ਆ ਗਏ ਤੇ ਬੜੇ ਗਦ ਗਦ ਕੰਠ ਵਿੱਚ ਬੋਲੇ:-

"ਤੂੰਹੀ ਤੂੰਹੀ ਤੂੰਹੀ ਤੂੰਹੀ ਤੂੰਹੀ ਤੂੰਹੀ"

'ਬਾਲਾਂ ਪ੍ਰੀਤਮ ਜੀ' ਉੱਠ ਖੜੇ ਹੋਏ ਨਸ਼ਰ ਅਕਾਸਾਂ ਵਿੱਚ ਜਾ ਗੱਡੀ ਤੇ ਸ਼ਿਵ ਦੱਤ ਦੀ ਧੁਨੀ ਵਿਚ ਮਹਾਂਧੁਨੀ ਰਲਾਈ:-

"ਤੂੰਹੀ ਤੂੰਹੀ ਤੂੰਹੀ ਤੂੰਹੀ ਤੂੰਹੀ ਤੂੰਹੀ"

'ਤੂੰਹੀ' 'ਤੂੰਹੀ' ਦਾ ਰੰਗ ਬੱਝ ਗਿਆ। ਇਕ ਅਕਾਲ ਦੀ ਉਪਸ਼ਨਾ ਦਾ ਨਕਸ਼ਾ ਜੰਮ ਗਿਆ,ਕਮਰਾ ਸੀ ਕਿ ਸੱਚੀ ਅਲੂਹੀ-ਅਤ*ਦਾਮੰਡਲ ਹੋਗਿਆ।

ਇਸ ਅਰਾਧਨਾਂ ਦੇ ਮਗਰੋਂ 'ਬਾਲਾ ਪ੍ਰੀਤਮਜੀ'ਅਪਣੇ ਬਾਲ ਸੁਭਾਵ ਵਿੱਚ ਆ ਗਏ।"ਮਾਂ!ਭੁੱਖ ਲੱਗੀਏ,ਕੁਛਖਾਣਨੂੰਦੇਹ"

ਮੈਣਿਆਣੀ ਨੇ ਆਦਮੀ ਭਜਾਇਆ ਕਿ ਬਜ਼ਾਰੋਂ ਤਾਜ਼ੀ ਮਠਿਆਈ ਲਿਆ, ਪਰ ਚੋਜੀ ਪਯਾਰੇ ਬੋਲੇ:-

"ਤਲੇ ਹੋਏ ਛੋਲੇ ਤੇਦੁਧ ਦੀ ਪੂਰੀਖਾਸਾਂ,
ਹਾਂ ਅੰਦਰ ਪਏ ਛੋਲੇ ਤੇ ਪੂਰੀ ਖਾਸਾਂ।"

ਸੱਚ ਮੁਚ ਇਹ ਦੋਵੇਂ ਪਦਾਰਥ ਅੰਦਰ ਹੁਣੇ ਹੀ ਤਯਾਰ ਕਰਕੇ ਰਸੋਇਣ ਨੇ ਰੱਖੇ ਸੇ, ਰਾਣੀ ਭਜੀ ਗਈ, ਲਯਾਈ, ਅੱਗੇ ਧਰੇ,ਚੋਜੀ ਜੀ ਨੇ ਕੁਛ ਸ਼ਿਵਦੱਤ ਨੂੰ ਦਿੱਤੇ, ਫੇਰ ਅਪਨੇ ਸਖਿਆਂ ਨੂੰ ਦਿੱਤੇ, ਫੇਰ ਰਾਜਾ ਰਾਣੀ ਨੂੰ ਦਿੱਤੇ, ਫੇਰ ਆਪ ਖਾਧੇ। ਵੇਹੜੇ ਵਿਚ ਭੱਜ ਗਏ; ਦੋ ਘੰਟੇ ਖੂਬ ਖਿੱਦੋ ਖੂੰਡੀ ਖੇਡੀ, ਖੇਡਦੇ ਖੇਡਦੇ ਸਵੇਰ ਦੀ ਸੁਹਿਣਿਆਂ ਮੋਤੀਆਂ ਵਾਂਙ ਚਮਕਦੀ ਤ੍ਰੇਲ ਵਾਂਙੂ ਖਿਸਕੰਤ ਹੋ ਗਏ।

---

*ਰੱਬੀ ਰੰਗ, ਦੇਵੀ ਪ੍ਰਭਾਵ।

੩.

ਪਾਟਲੀ ਪੁਤ੍ਰ, ਹਾਂ ਜੀ ਪੁਰਾਤਨ ਪਾਟਲੀ ਪੁਤ੍ਰ, (ਯੂਨਾਨੀਆਂ ਦਾ ਪਾਲੀ ਬੋਥਰਾ) ਤੇ ਫੇਰ ਪਟਨਾ, ਤੇ ਅੱਜ ਕੱਲ ਬੀ ਪਟਨਾਂ ਕੇਡੇ ਭਾਗਾਂ ਵਾਲਾ ਪਟਨਾ ਹੈ। ਇਸ ਪਟਨੇ ਵਿਚ ਇਕ ਸੁੰਦਰ ਘਰ ਹੈ, ਜਗਤ ਸਤਿਗੁਰੂ ਸ੍ਰੀ ਗੁਰੂ ਤੇਗ ਬਹਾਦ੍ਰ ਸਾਹਿਬ ਜੀ ਦੀ ਸੁਪਤਨੀ, ਸਾਡੀ ਮਾਤਾ ਗੁਜਰੀ ਜੀ ਅੰਦਰ ਬੈਠੀ ਸੁਖਮਨੀਦਾਪਾਠ ਕਰ ਰਹੀ ਹੈ ਕਿ ਮਾਮਾ ਕ੍ਰਿਪਾਲ ਚੰਦ ਆਯਾ। ਗਹਣੇ, ਕਪੜੇ, ਰੁਪੱਯੇ, ਰੇਸ਼ਮ ਮਠਿਆਈਆਂ ਅੱਗੇ ਧਰ ਕੇ ਆਖਦਾ ਹੈ! ਲਓ ਬੇਬੇ ਜੀ।

ਬੇਬੇ—ਕਿਥੋਂ ਲਿਆਇਆ ਹੈਂ ?

ਮਾਮਾ—ਬੇਬੇ ! ਸਾਹਬਜ਼ਾਦੇ ਜੀ ਅੱਜ ਫ਼ਤਹ ਚੰਦ ਰਾਜਾ ਦੇ ਘਰ ਜਾ ਖੇਡੇ, ਉਹ ਆਤਮ ਰੰਗ ਰਮਾਯਾ ਕਿ ਸੱਚ ਖੰਡ ਬਣਾ ਦਿੱਤਾ। ਮੈਣਿਆਣੀ ਨੂੰ "ਮਾਂ" ਆਖ ਕੇ ਤਾਰ ਆਏ ਹਨ। ਬੇਬੇ ! ਕਦੇ ਸਾਥੋਂ ਭੁਲ ਨਾਂ ਹੋਵੇ, ਇਹ ਬਾਲਕਾ ਨਹੀਂ (ਹੌਲੇ ਜਹੇ) 'ਆਪ' ਹੈ। ਖੇਡਾਂ ਵੱਲ ਤੱਕ ਕੇ ਨਹੀਂ ਭੁੱਲਣਾਂ, ਚੋਜਾਂ ਵਲ ਨਹੀਂ ਜਾਣਾਂ, ਇਹ ਤਾਂ ਮੌਜ ਹੈ, ਆਤਮ ਹੁਲਾਰਾ ਇੱਤਨਾਂ ਹੈ ਕਿ ਜੋ ਸਮਾ ਨਹੀਂ ਸਕਦਾ।

ਬੇਬੇ—ਵੀਰ ਜੀ ! ਇਸੇ ਕਰਕੇ ਮੈਂ ਕਦੇ ਕੁਛ ਨਹੀਂ ਕਿਹਾ। ਚਾਹੇ ਕੁਛ ਕਰਨ। ਜੇ ਇਨ੍ਹਾਂ ਗੁਲੇਲਾਂ ਮਾਰ ਕੇ ਘੜੇ ਭੰਨੇ ਤਾਂ ਮੈਂ ਗਾਗਰਾਂ ਲੈ ਦਿੱਤੀਆਂ।ਜੇ ਇਨ੍ਹਾ ਤੀਰ ਮਾਰ ਕੇ ਉਹ ਬੀ ਭੰਨੀਆਂ ਤਾਂ ਅੱਜਸਵੇਰੇ ਖੂਹ ਨੂੰ ਸ੍ਰਾਪ ਦੇ ਦਿਤਾ ਹੈ ਕਿ ਤੂੰ ਖਾਰਾ ਹੋ* ਜਾਹ, ਕੋਈ ਪਾਣੀ ਭਰਨ ਨਾ ਆਵੇ ਪਰ ਲਾਲ ਜੀ ਨੂੰ ਕੁਛ ਨਹੀਂ ਕਿਹਾ।

*ਇਹ ਖੂਹ ਮੰਦਰ ਦੇ ਵਿਚ ਹੈ, ਪਹਲੇ ਮਿੱਠਾ ਸੀ ਤਦ ਤੋਂ ਖਾਰਾ ਹੈ।

ਮਾਮਾ—ਚੰਗਾ ਸਿਆਣੇ ਹੋ, ਜਿਨ੍ਹਾਂ ਦੇ ਘੜੇ ਭੱਜੇ ਉਨ੍ਹਾਂ ਦੇ ਮੰਦ ਕਰਮ ਭੱਜੇ, ਜਿਨ੍ਹਾਂ ਦੀਆਂ ਗਾਗਰਾਂ ਛਿਦੀਆਂਉਨ੍ਹਾਂਦੇ ਪਾਪ ਛਿਦੇ। ਜਿਸ ਜਿਸ ਨਾਲ ਪਯਾਰ ਕਰਨ, ਜਿਸ ਜਿਸ ਨਾਲ ਅਖੜ ਖਾਨੀ ਕਰਨ, ਉਹੋ ਭਾਗਾਂ ਵਾਲਾ ਹੈ।ਉਸ ਉਸਨੂੰ ਇਨ੍ਹਾਂ ਤਾਰਨਾ ਹੈ, ਇਨ੍ਹਾਂ ਦਾ ਕੋਈ ਕੰਮ ਮਤਲਬ ਤੋਂ ਖਾਲੀ ਨਹੀਂ। ਭਲਾ ਦੇਖੋ, ਰਾਜਾ ਸ਼ਿਵਦੱਤ ਭਾਰੀ ਪੰਡਤ, ਤੇਜਸ੍ਵੀ, ਚੇਲਿਆਂ ਵਾਲਾ, ਰਾਜ ਵਾਲਾ,ਇਸਤਰਾਂ ਦਾ ਭਗਤ ਹੋਯਾ ਹੈ, ਕਿ ਈਸ੍ਵਰ ਭਾਵਨਾਂ ਧਾਰਦਾ ਹੈ, ਅਰ ਜਾਨ ਮੰਗਣ ਤਾਂ ਹਾਜਰ ਕਰਦਾ ਹੈ। ਉਸਦੇ ਕਰਮ ਧਰਮ ਸਾਰੇ ਇਨ੍ਹਾਂ ਦੇ ਧਯਾਨ ਵਿੱਚ ਆ ਸਮਾਪਤਹੋਏ ਹਨ। ਖਬਰੇ ਕੀਹ ਕੀਤਾ ਨੇ, ਉਹ ਸਾਖਯਾਤ ਜਾਗਦੀ ਜੋਤ ਸਮਝਦਾ ਹੈ ਜਗਤ ਸੇਠ, ਰਲਾ ਸੇਠ, ਮਾਧੋ ਸੇਠ ਹੋਰ ਕਿਤਨਿਆਂ ਦੇ ਘਰ ਇਨ੍ਹਾਂ ਦੇ ਟੁਰੇ ਜਾਂਦੇ ਮਖੌਲ ਭਰੇ ਵਾਕਾਂ ਤੋਂ ਪੁਤ੍ਰ ਹੋਏ ਹਨ। ਕਿਤਨੇ ਰੋਗੀ ਰਾਜ਼ੀ ਹੋ ਚੁਕੇ ਹਨ। ਕੱਲ ਇੱਕ ਕੋੜ੍ਹੀ ਨੂੰ ਘਾਟ ਤੋਂ ਧੱਕਾ ਦੇਕੇ ਗੰਗਾ ਵਿਚ ਮਾਰਿਆ, ਨਿਕਲਿਆ ਤਾਂ ਨਵਾਂ ਨਰੋਯਾ ਸੀ। ਜੇ ਅਜ਼ਮਤਾਂ ਵੱਲ ਤੱਕੋ ਤਾਂ ਸਾਖਯਾਤ, ਤੇ ਜੇ ਘਾਟਾਂ ਪਰ ਪਾਣੀ ਉਛਾਲਦੇ, ਖਿੱਦੋ ਖੇਡਦੇ, ਗਾਗਰਾ ਵਿੰਨ੍ਹਦੇ ਤੱਕੋ ਤਾਂ ਅਚਰਜ ਆਉਂਦਾ ਹੈ। ਬੇਬੇ ਜੀ ਅਰਦਾਸ ਕਰੋ।

ਇੰਨੇ ਨੂੰ ਧੰਮ ਧੰਮ ਕਰਦੀ ਅਵਾਜ਼ ਆਈ। ਤੀਰ ਕਮਾਨ ਤਾਣੀ ਅਗੇ ਅਗੇ ਕਦਮ ਰਖਦੇ ਲਾਲ ਜੀ ਆ ਰਹੇ ਹਨ, ਮਗਰ ਸੌ ਮੁੰਡਾ ਇਕ ਕਦਮ ਸਫ ਬੰਨ੍ਹ ਕੇ ਇਨ੍ਹਾਂ ਦੇ ਹੁਕਮ ਦੇ ਵਾਕਾਂ ਅਨੁਸਾਰ ਕਦਮ ਧਰਦਾ, ਕਦਮ ਬਦਲਦਾ ਆ ਰਿਹਾ ਹੈ, ਮਾਨੋਂ ਸੈਨਾਪਤ ਜੀ ਫੌਜ

ਨੂੰ ਕਵੈਦ ਪ੍ਰੇਟ ਕਰਾਂਦੇ ਆ ਰਹੇ ਹਨ । ਆਉਂਦੇ ਹੀ ਬੋਲੇ:–

ਜੀਓ ! ਲਯਾਓ ਮਿਠਾਈ,ਰੋਟੀ,ਫੌਜਾਂ ਨੂੰ ਖੁਆਈਏ । ਮਾਂ ਨੇ ਉਠਕੇ ਗਲ ਨਾਲ ਲਾਯਾ, ਮੱਥਾ ਚੁੰਮਿਆਂ, ਪਿਆਰ ਦਿੱਤਾ ਤੇ ਕਿਹਾ ਲਾਲ ਜੀ ! ਲੰਗਰ ਤਯਾਰ ਹੈ, ਅੱਜ ਬੜਾ ਚਿਰ ਲਾਯਾ ?

ਸਾਹਬਜ਼ਾਦੇ–ਮਾਂ ਜੀ ! ਅੱਜ ਹੋਰ ਮਾਂ ਬਣਾਈ ਹੈ ।

ਮਾਂ–ਦੋ ਮਾਵਾਂ ਦੇ ਇਕ ਪੁਤ ਕੀਕੂੰ ਬਣੋਂਗੇ ?

ਸਾਹਬਜ਼ਾਦੇ–ਜੀਕੂੰ ਦੋ ਅੱਖਾਂ ਦੀ ਇਕ ਨਜ਼ਰ ਹੁੰਦੀ ਹੈ ।

ਮਾਂ–ਪਰ ਤੁਸੀ ਇੱਕ, ਦੋਹਾਂ ਦੀ ਗੋਦੀ ਕੀਕੂੰ ਖੇਲੋਗੇ ?

ਸਹਾਬਜ਼ਾਦੇ–ਜੀਕੂੰ ਦੋ ਤਲਾਵਾਂ ਵਿਚ ਇਕੋ ਚੰਦ ਇੱਕੋ ਸਮੇਂ ਖੇਲਦਾ ਹੈ।

ਮਾਂ–ਦੋ ਮਾਵਾਂ ਕੀਕੂੰ ਤਾਰੋਗੇ ?

ਸਾਹਬਜ਼ਾਦੇ–'ਨਾਮ' ਪੁੱਤ ਸਭ ਮਾਵਾਂ ਦੀ ਗੋਦੀ ਖੇਲੇਗਾ 'ਗੁਰਬਾਣੀ ਧੀ' ਸਭ ਮਾਤਾਂ ਦੀ ਗੋਦੀ ਖੇਲੇਗੀ । ਸਭ ਸਪੁਤੇ ਹੋਕੇ ਤਰਨਗੇ। ਨਾਮ ਪੁੱਤ ਨਾ ਮਰੇਗਾ, ਨਾ ਗੋਦ ਸੱਖਣੀ ਕਰੇਗਾ। ਨਾਲ ਰਹੇਗਾ ਤੇ ਤਾਰੇਗਾ।

ਮਾਂ–ਕੋਈ ਵਧ ਘਟ ਬੀ ?

ਸਾਹਬਜ਼ਾਦੇ–"ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ"।

ਹੁਣ ਰੋਟੀ ਛੇਤੀ ਦਿਓ ਨਾਂ, ਭੁਖ ਲੱਗੀ ਏ ।

ਬਸ ਪੰਗਤ ਲੱਗ ਗਈ । ਲਾਂਗਰੀ ਪ੍ਰਸ਼ਾਦ ਲੈ ਆਏ । ਸੌ ਹੀ ਮੁੰਡੇ ਨੂੰ ਚੋਜੀ ਜੀ ਆਪ ਛਕਾਉਂਦੇ ਤੇ ਖੁਸ਼ ਹੁੰਦੇ ਰਹੇ । ਫੇਰ ਸਾਰਿਆਂ ਨੂੰ ਵਿਦਾ ਕੀਤਾ। ਜਦ ਸਭ ਚਲੇ ਗਏ ਤਾਂ ਮਾਂ ਪੁਤ ਇਕੱਲੇ ਹੋ ਬੈਠੇ ।

ਮਾਤਾ–ਲਾਲ ਜੀ ! ਕਿਸੇ ਦੀ ਨਜ਼ਰ ਨਾ ਲੱਗ ਜਾਵੇ, ਤੁਸੀ ਬੜੇ ਦੰਦਕਥਾ ਵਿਚ ਆਉਂਦੇ ਜੇ ।

ਸਾਹਬਜ਼ਾਦੇ–ਮਾਂ ਜੀ ! ਹਾਲੇ ਤਾਂ ਲੋਕਾਂ ਨੂੰ ਮੇਰੀ ਨਜ਼ਰ ਪਈ ਲੱਗਦੀ ਏ, ਜਿਹਨੂੰ ਲਗਦੀਏ ਪਿਆ ਗੁਰ ਨਾਨਕ ਸਿਮਰਦਾ ਹੈ। ਗੁਰ ਨਾਨਕ ਦਿਆਂ ਪਰ ਕੌਣ ਬਲੀ ਹੈ ? ਬਾਬੇ ਦੇ ਸਭ ਤੋਂ ਉੱਚੇ ਸੁੱਚੇ ਹਨ ।

ਮਾਤਾ–ਤੁਰਕ ਦਾ ਰਾਜ ਹੈ ਕੋਈ ਖੁਣਸ ਨਾ ਕਰੇ ।

ਸਾਹਬਜ਼ਾਦੇ–ਤੁਰਕ ਰਾਜ ਜ਼ੁਲਮ ਦਾ ਹੈ, ਜ਼ੁਲਮ ਮੇਟ ਦਿਆਂਗੇ।

ਮਾਤਾ–ਕੀਕੂੰ ?

ਸਾਹਬਜ਼ਾਦੇ–ਤਲਵਾਰ ਨਾਲ, ਸੀਸ ਨਾਲ ।

ਮਾਤਾ ਤ੍ਰਬਕ ਗਈ, ਡਰ ਗਈ, ਸਹਮ ਗਈ ਤੇ ਚੁੱਪ ਕਰ ਗਈ । ਸੋਚੀ ਇਹ ਅਜ਼ਮਤ ਵਾਲਾ ਘਰ ਹੈ ਤੇ ਬੇਪਰਵਾਹੀ ਦਾ ਦਰ ਹੈ, ਖਬਰੇ ਕੀ ਮੂੰਹੋਂ ਕੱਢ ਦੇਣਗੇ, ਜੋ ਕਹਣਗੇ ਪੱਥਰ ਲੀਕ ਹੈ । ਤਦ ਮਾਤਾ ਨੇ ਗੱਲ ਭੁਆਈਤੇ ਪੁਛਿਆ:"ਲਾਲ ਜੀ! ਮੈਣਿਆਣੀ ਤੇ ਮੈਣੀ ਜੀ ਨੂੰ ਵਰ ਦਾਨ ਨਾ ਦਿੱਤਾ ?"

ਸਾਹਬਜ਼ਾਦੇ–ਦੋਵੇਂ ਨਿਸਕਾਮ ਭਗਤ ਹੋ ਗਏ, ਗੁਰ ਨਾਨਕ ਦਾ ਘਰ ਕਾਮਨਾਂ ਵਾਲੇ ਨੂੰ ਇੱਛਾ ਪੂਰਣਤਾ ਦੇਂਦਾ ਹੈ, ਪਰ ਨਿਸ਼ਕਾਮ ਭਗਤਾਂ ਨੂੰ ਅਪਣੇ ਵਿਚਵਾਸਾ ਦੇਂਦਾ ਹੈ। ਸੋ ਉਨ੍ਹਾਂ ਨੂੰ ਅਪਨਾ ਲਿਆ ਹੈ। ਗੁਰੂ ਕੇ ਸਰੂਪ ਵਿੱਚ ਵਾਸਾ ਦਿੱਤਾ ਹੈ।

ਇਸ ਵੇਲੇ ਸੰਝ ਹੋ ਗਈ ਸੀ, ਤਾਰੇ ਚੜ੍ਹ ਪਏ ਸੇ। ਸਾਹਬਜ਼ਾਦੇ ਇਹ ਕੰਹਦੇ ਅਚਾਨਕ ਉਛਲੇ,ਪਲੰਘ ਤੋਂ ਛਾਲ ਮਾਰੀ ਐਸੀ ਛੂਟ ਕੀਤੀ ਕਿ ਜਾਂਦੇ ਨਹੀਂ ਦਿੱਸੇ।

ਇਕ ਬ੍ਰਹਮਚਾਰੀ ਸ੍ਰੂਜੰ ਪਾਕੀਦੇ ਘਰ ਜਾ ਖੜੋਤੇ, 'ਮੋਨ ਭਇਓ ਕਰ ਪਾਤੀ ਰਹਿਓ' ਕੰਹਦੇ ਅਰ ਉਸਦਾ ਕਲੇਜਾ ਪ੍ਰੇਮ ਨਾਲ ਚੀਰਦੇ ਭੱਜਕੇ ਮੈਣੀ ਦੇ ਘਰ ਜਾ ਵੜੇ।

ਇਸਤਰਾਂ ਇਲਾਹੀ ਜੋਤ ਅਪਨੇ ਬਾਲਕ ਸਰੀਰ ਵਿੱਚ ਪ੍ਰੇਮ, ਉਪਕਾਰ ਤੇ ਨੇਕੀ ਦੇ ਚੋਜ ਕਰਦੀ ਸੀ। ਮੈਣੀ ਜੀ ਦੀ ਆਤਮ ਦਸ਼ਾ ਹੁਣ ਬੜੀ ਅਰੂਢ ਹੋਗਈ। ਆਪ ਜੀ ਨੂੰ ਵੀ ਓਹ ਪਜਾਰ ਪਿਆ ਕਿ ਹਰ ਰੋਜ ਲੌਢੇ ਪਹਰ ਉਨ੍ਹਾਂ ਦੇ ਚਲੇ ਜਾਣਾ, ਵਿਹੜੇ ਵਿੱਚ ਖੇਲਣਾ, ਘਰ ਵਿਚਲੇ ਬਾਗ ਵਿੱਚ ਜਾਕੇ ਚੋਜ ਕਰਨੇ, ਬੂਟੇ ਪੱਟਣੇ, ਲਾਣੇ, ਕਲਮਾਂ ਕਰਣੀਆਂ। ਸ੍ਰੀ ਜੀ ਦੇ ਹੱਥਾਂ ਦਾ ਲਾਯਾ ਇਕ ਕ੍ਰੌਂਦੇ ਦਾ ਬੂਟਾ ਅਜੇ ਤਕ ਉਸ ਬਾਗ ਵਿੱਚਹੈ,ਜੋ ਬਾਰਾਂ ਹੀ ਮਹੀਨੇ ਫਲਦਾ ਰੰਹਦਾ ਹੈ। ਹੋਰ ਕਿਤੇ ਬਾਰਾਂਮਾਸੀ ਕ੍ਰੌਂਦਾ ਦੇਖਣ ਵਿੱਚ ਨਹੀਂ ਆਯਾ।

ਸੰਝ ਤੱਕ ਤਾਂ ਖੇਲਦੇ, ਫੇਰ ਤਲੇ ਹੋਏ ਛੋਲੇ ਤੇ ਪੂਰੀ ਰੋਜ ਇਨ੍ਹਾਂ ਦੇ ਘਰ ਛਕਦੇ, ਜੋ ਰੋਜ਼ ਇਨ੍ਹਾਂ ਦੇ ਘਰ ਬਾਲਾ ਪ੍ਰੀਤਮ ਜੀ ਵਾਸਤੇ ਤਿਆਰ ਰੰਹਦੇ। ਅਪਨੇ ਸਾਥੀ ਸਖਿਆਂ ਨੂੰ ਬੀ ਇਹੋ ਪ੍ਰਸਾਦ ਦੇਂਦੇ।ਉਨ੍ਹਾਂ ਨੂੰ ਵਿਦਾ ਕਰਕੇ ਸਾਰੇ ਦਿਨ ਦੇ ਖਿਲਾੜੀ ਪ੍ਰੀਤਮ ਮੈਣਿਆਣੀ ਤੇ ਮੈਣੀ ਜੀ ਪਾਸ ਜਾ ਬੈਠਦੇ, ਉਸ ਵੇਲੇ ਅਚਰਜ ਆਤਮ ਰਸ ਛਾਉਂਦਾ ਤੇ ਸ਼ਿਵਦੱਤ ਬੀ ਅਕਸਰ ਆ ਜਾਂਦਾ। ਚਾਰ ਘੜੀ ਰਾਤ ਗਈ ਤੱਕ ਕਦੇ ਆਪ ਕੁਛ ਉਚਰਦੇ ਅਰ ਓਹ ਜ਼ੋਰ ਦਾਰ ਆਤਮ ਵਾਕ ਉਚਾਰਦੇ ਕਿ ਸਭ ਦੀ ਸਮਾਧੀ ਹੋ ਜਾਂਦੀ। ਕਦੇ ਅੱਖਾਂ ਮੀਟਕੇ ਬੈਠਦੇ ਅਰ ਨਾਲ ਸਭਨਾਂ ਦੇ ਮਨ ਅਨੰਦ ਵਿਚ ਲੀਨ ਹੋ ਜਾਂਦੇ, ਕਦੇ ਕਿਸੇ ਦਿਨ ਐਸਾ ਤੇਜ ਤੇ ਚਮਤਕਾਰ ਦਾ ਰੂਪ ਲੈਕੇ ਬੈਠਦੇ ਕਿ ਤੇਜ ਝਲਿਆਂ ਨਾ ਜਾਂਦਾ, ਓਹ ਜਲਾਲ ਦਾ ਮੀਂਹ ਵੱਸਦਾ ਕਿ ਤ੍ਰੈਏ ਪ੍ਰੇਮੀ ਇਕ ਤਰਾਂ ਦੇ ਦੈਵੀ ਭੈ ਨਾਲ ਭਰਕੇ ਆਤਮਰਸ ਵਿੱਚ ਜੁੜ ਜਾਂਦੇ। ਕਦੇ ਐਸੀ ਮੋਹਨੀ ਮੂਰਤ ਬਣਾਂਉਦੇ, ਤੇ ਇਸਤਰਾਂ ਦੀਆਂ ਰਸਭਰੀਆਂ ਕਨੱਖੀਆਂ ਨਾਲ ਤੱਕਦੇ ਕਿ ਉਨ੍ਹਾਂ ਦੇ ਨੂਰੀ ਚੇਹਰੇ ਦਾ ਜਮਾਲ*ਸਭਨੂੰ ਮੋਹਤ ਕਰਕੇ ਮੂਰਛਿਤ ਕਰ ਦੇਂਦਾ। ਕਦੇ ਗੁਰਬਾਣੀ ਪੜ੍ਹਦੇ,ਕਦੇ ਗੁਰੂ ਸ਼ਬਦ ਗਾਉਂਦੇ। ਗਾਉਂਦੇ ਕੀ ਜੇ ਉਡਦੇ ਪੰਛੀ ਲੰਘਦੇ ਤਾਂ ਮਸਤ ਹੋ ਜਾਂਦੇ। ਉਹ ਰਸ ਛਾਵੇ,ਉਹ ਰੰਗ ਬੱਝੇ ਕਿ ਜਿਸਦਾ ਕਹਿਣਾ ਕਠਨ ਹੈ। ਇਸਤਰਾਂ ਦਾ ਸਤ-ਸੰਗ ਮੰਡਲ ਬਣਿਆਂ ਕਿ ਮਹਮਾ ਕਹੀ ਨਾ ਜਾਵੇ। ਉੱਧਰ ਮਾਤਾ ਜੀ ਉਡੀਕਾਂ ਵਿੱਚ ਓਦਰ ਪਿਆ ਕਰਨ, ਮਾਮਾਂ ਜੀ ਤੇ ਕਦੇ ਹੋਰ ਇਤਬਾਰੀ ਘਰ ਦੇ ਆਦਮੀ ਯਾ ਸਨਬੰਧੀ ਲੈਣ ਆਯਾ ਕਰਨ ਤਦ ਕਿਤੇ ਘਰ ਜਾਯਾ ਕਰਨ। ਘਰ ਵਿੱਚ ਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਸੰਝ ਨੂੰ ਸੋਦਰ ਰਹਰਾਸ ਦਾ ਦਰਬਾਰ ਲੱਗਿਆ ਕਰਦਾ ਸੀ, ਜਦ ਤੱਕ ਸਾਹਿਬਜ਼ਾਦੇ ਜੀ ਦੀਵਾਨ ਵਿਚ ਨਾਂ ਆਉਣ ਪਾਠ ਕੀਕੂੰ ਹੋਵੇ? ਸੋ ਦੀਵਾਨ ਲਗ ਜਾਯਾ ਕਰੇ, ਤੇ ਉਡੀਕ ਪਈ ਹੋਇਆ ਕਰੇ।ਅਕਸਰ ਚਾਰ ਘੜੀ ਰਾਤ ਗਈ ਪਰ ਆਪ ਆਯਾਕਰਨ ਤਾਂ ਮੈਣੀ ਤੇ ਪੰਡਤ ਜੀ ਨਾਲ ਆਯਾ ਕਰਨ ਤਦ ਰਹੁਰਾਸ ਦਾ ਪਾਠ ਹੋਯਾ ਕਰੇ, ਮਗਰੋਂ ਪ੍ਰਸਾਦ ਵਰਤੀਵੇ। ਇਨ੍ਹਾਂ ਦਿਨਾਂ ਦੇ ਇਸ ਪਰਵਾਹ ਦਾ ਇਹ ਅਸਰ ਪਿਆ ਕਿ ਹੁਣ ਤੱਕ ਸ੍ਰੀ ਪਟਣੇ ਸਾਹਿਬ ਦੇ ਗੁਰਦੁਆਰੇ ਵਿਚ ਰਹੁਰਾਸ ਦਾ ਪਾਠ ਚਾਰ ਘੜੀ ਰਾਤ ਗਈ ਤੇ ਹੁੰਦਾ ਹੈ। ਆਪ

*ਮਿਠੀ ਸੰਦਰਤਾ॥

ਦੇ ਬਾਲਪਨੇ ਦੇ ਚੋਜਾਂ ਦਾ ਘਰ ਘਰ ਚਰਚਾ ਸੀ,ਘਰ ਘਰ ਕੋਈ ਨਾਂ ਕੋਈ ਸੁਖ ਯਾ ਵਰਦਾਨ ਪਹੁੰਚਾ ਸੀ, ਮੈਂਝ ਸਵੇਰ ਦੇ ਦੀਵਾਨ ਸਾਹਿਬਜ਼ਾਦੇ ਜੀ ਦੀਆਂ ਇਨ੍ਹਾਂ ਮੇਹਰਾਂ ਕਰਕੇ ਪ੍ਰੇਮੀਆਂ ਦੇ ਬਹੁਤੇ ਹੋਣ ਕਰਕੇ ਭਰ ਭਰ ਲਗਦੇ । ਬਾਲਕਵਰੇਸ ਵਿਚ ਹੀ ਪਟਨੇ ਪੁਰੀ ਦੇ ਪ੍ਰੀਤਮ ਹੋਗਏ ਸ਼ਿਵਦੱਤ ਦੇ ਡੂੰਘੇ ਪ੍ਰੇਮ ਅਰ ਬਾਲਾਪ੍ਰੀਤਮ ਕਰਕੇ ਯਾਦ ਤੇ ਜ਼ਿਕਰ ਕਰਨਕਰਕੇਅਕ-ਸਰ ਥਾਈਂ ਨਾਮ 'ਬਾਲਾ ਪ੍ਰੀਤਮ' ਹੀ ਪੈ ਗਿਆ। ਭਾਵੇਂ ਆਪਦੀਆਂ ਖੇਲਾਂ ਤੇ ਕੌਤਕਾਂ ਤੋਂ ਕਈ ਲੋਕਾਂ ਨੂੰ ਕੁਛ ਚੱਕਰ ਲਗਦੇ, ਪਰ ਐਸਾ ਕੋਈ ਨਹੀਂ ਸੀ ਜਿਸ ਨਾਲ ਆਪ ਨੇ ਅੱਖੜਖਾਂਦ ਕੀਤੀ ਹੈ, ਤੇ ਫੇਰ ਉਸ ਨੂੰ ਕਿਸੇ ਨਾਂ ਕਿਸੇ ਸ਼ਕਲ ਵਿਚ ਸੁਖ ਨਹੀਂ ਦਿਤਾ। ਨਵਾਬ ਰਹੀਮ ਬਖਸ਼ ਤੇ ਕਰੀਮਬਖਸ਼ ਜੋ ਸਿਰਕਰਦੇਮੁਸਲਮਾਨ ਸੇ ਸੋ ਭੀ ਪ੍ਰੇਮੀ ਹੋਗਏ,ਇਨ੍ਹਾਂ ਦੇ ਅਰਦਾਸ ਕਰਾਏ ਬਾਗ ਤੇ ਇਕ ਪਿੰਡ ਹੁਣ ਤਕ ਗੁਰਦੁਆਰੇ ਦੀ ਮਲਕੀਅਤ ਹਨ। ਇਨ੍ਹਾਂ ਦੋਹਾਂ ਨੂੰ ਵਾਹਿਗੁਰੂ ਵੰਨੇ ਲਾਯਾ ਗੁਰੂ ਤੇਗ ਬਹਾਦਰ ਜੀ ਨੇ ਸੀ, ਪਰ 'ਬਾਲਾ ਪ੍ਰੀਤਮ' ਜੀ ਦੇ ਸਤਸੰਗ ਨਾਲ ਇਹ ਨੌ ਨਿਹਾਲ ਪਲ ਨਿਕਲੇ ਤੇ ਸੱਚੇ ਗੁਰਮੁਖ ਬਣਗਏ।

ਇਸ ਸਾਰੇ ਮੰਡਲ ਵਿਚੋਂ ਸਭ ਤੋਂ ਵਧੀਕ ਪ੍ਰੇਮ ਮੈਣੀ ਤੇ ਮੈਣਿਆਣੀ ਨਾਲ ਸੀ, ਜਿਨ੍ਹਾਂ ਦੇ ਆਪ (ਸ੍ਰਿਸ਼ਟੀ ਦੇ ਪਿਤਾ ਚੋਜੀ ਪਜਾਰੇ) ਪੁਤ ਜਾ ਬਣੇ ਸੇ। ਹਿੰਦੂਆਂ ਦੇ ਖ਼ਯਾਲ ਵਿਚ ਪੁਤ੍ਰ 'ਪੁ' ਨਰਕ ਤੋਂ ਤਾਰਦਾ ਹੈ, ਇਥੇ ਸਤਗੁਰ ਨੇ ਇਨ੍ਹਾਂ ਨੂੰ ਸਾਰੇ ਨਰਕਾਂ, ਸਾਰੀ ਚੁਰਾਸੀ ਤੇ ਸਾਰੇ ਭਵ ਸਾਗਰ ਤੋਂ ਜੀਉਂਦੇ ਜੀ ਤਾਰ ਦਿੱਤਾ।

ਠਾਕੁਰੁ ਹਮਰਾ ਸਦ ਬੋਲੰਤਾ ।
ਸਰਬ ਜੀਆ ਕਉ ਪ੍ਰਭੁਦਾਨੁ ਦੇਤਾ।

ਪ੍ਰੇਮ ਦੀ ਇਹ ਅਵਧੀ ਸੀ ਕਿ ਕਦੇ ਇਕ ਦਿਨ ਨਾਗਾ ਨਹੀਂ ਪਿਆ ਕਿ ਦੰਪਤੀ ਜੀ ਨੂੰ ਜਗਤ ਜੋਤ ਦੇ ਦਰਸ਼ਨ ਨਹੀਂ ਹੋਏ। ਜੇ ਲੌਢੇ ਪਹਰ ਦਰਸ਼ਨ-ਅਮਲ ਦੇ ਵੇਲੇ ਆਪ ਨਹੀਂ ਪਹੁੰਚੇ, ਤਾਂ ਲੋਕ ਲਾਜ, ਕੁਲ ਕਾਣ, ਰਾਜਸੀ ਸ਼ਰਮ ਛੱਡਕੇ ਮੈਣੀ ਤੇ ਵਹੁਟੀ ਗੁਰ ਗ੍ਰਹ ਨੂੰ ਆਪ ਤੁਰ ਪੈਂਦੇ ਤੇ ਟੋਲਦੇ ਫਿਰਦੇ ਕਿ ਕਿਥੇ ਹਨ ? ਪਰ ਐਸੇ ਸਮੇਂ ਬਹੁਤ ਹੀ ਘੱਟ ਆਏ ਕਿ ਸਾਹਿਬਜ਼ਾਦੇ ਜੀ ਨੇ ਇਨ੍ਹਾਂ ਨੂੰ ਅਪਨੀ ਖੋਜ ਵਿਚ ਪਾਇਆ ਹੋਵੇ। ਆਪ ਪਹੁੰਚਣਾ, ਆਪ ਜਾਣਾ, ਆਪ ਮੇਹਰ ਕਰਨੀ। ਹਰ ਕਿਸੇ ਨਾਲ ਕੋਈ ਨਾ ਕੋਈ ਕੌਤਕ ਹਾਸੇ ਖੇਲ ਦਾ ਹੋਯਾ ਹੋਊ, ਪਰ ਇਨ੍ਹਾਂ ਤੇ ਕੋਮਲਤਾ ਭਰੀ ਮੇਹਰ ਹੀ ਵਸਦੀ ਰਹੀ। ਨਰਮ ਤੋਂ ਨਰਮ ਕੋਮਲ ਤੋਂ ਕੋਮਲ ਹਿਰਦੇ ਵਾਲੇ ਪੁਤ੍ਰ ਅਪਨੇ ਮਾਪਿਆਂ ਲਈ ਉਹ ਪ੍ਰੀਤ ਅੰਦਰ ਨਹੀਂ ਰਖਦੇ ਜੋ ਆਪਦੇ ਵਿਚ ਮੈਣੀ ਤੇ ਮੈਣਿਆਣੀ ਜੀ ਲਈ ਸੀ। ਸ਼ਿਵਦੱਤ ਨਾਲ ਬੀ ਅਪਾਰ ਪ੍ਰੇਮ ਸੀ। ਪਹਲੇ ਪਹਲ ਤਾਂ ਸ਼ਿਵਦੱਤ ਡੋਲਦਾ ਰਿਹਾ ਹੈ, ਪਰ ਜਦ ਉਸ ਦੀਆਂ ਸਾਰੀਆਂ ਕਾਮਨਾਂ ਪੂਰਨ ਹੋਈਆਂ ਤੇ ਹਰ ਅਜ਼ਮਤ ਸੱਚੀ ਨਿਕਲੀ, ਫੇਰ ਤਾਂ ਓਹ ਭੌਰੇ ਤੋਂ ਘੱਟ ਪ੍ਰੇਮੀ ਨਹੀਂ ਰਿਹਾ। ਦੋ ਪਹਰ ਤੜਕੇ ਤੋਂ ਗੰਗਾ ਕਿਨਾਰੇ ਧਯਾਨ ਵਿਚ ਬੈਠਣਾ ਤੇ ਕਈ ਵੇਰ ਸਾਖਯਾਤ ਦਰਸ਼ਨ ਓਥੇ ਹੋਣੇ। ਸ਼ਾਮਾਂ ਨੂੰ ਰਾਜੇ ਫਤਹ ਚੰਦ ਦੇ ਘਰ ਸਤਸੰਗ ਵਿਚ ਸ਼ਾਮਲ ਹੋਣਾ, ਫੇਰ ਦੀਵਾਨ ਵਿਚ ਨਾਲ ਆ ਕੇ ਰਹੁਰਾਸ ਮਗਰੋਂ ਲੰਗਰ ਦਾ ਪ੍ਰਸ਼ਾਦ ਲੈਕੇ ਘਰ ਜਾਣਾ। ਅਕਸਰ ਸੰਨਿਆਸੀਆਂ ਤੇ ਕੁਲੀਨ ਬ੍ਰਹਮਨਾਂ ਵਿਚ ਵੇਦ ਕਥਾ ਟੁਰੀ,

ਪਰ ਕਿਰਦੱਤ ਨੇ ਰੱਖ ਪਰਵਾਹ ਨਹੀਂ ਕੀਤੀ। ਜੋ ਕੋਈ ਆਯਾ, ਉਸਨੂੰ ਇਹ ਸਿੱਧ ਕਰਕੇ ਦੱਸਿਆ ਕਿ ਜਗਤ ਦਾ ਭਾਰ ਹਰਨ ਹਿਤ 'ਆਪ' ਆਏ ਹਨ।

ਇਸ ਪ੍ਰਕਾਰ ਖੇਲ,ਕਵੈਦ,ਲੜਾਈਆਂ ਦੇ ਰੰਗ, ਉਪਕਾਰ, ਨੇਕੀ, ਭਜਨ ਸਿਮ੍ਰਨ ਤੇ ਜੀਆ ਦਾਨ ਦੇ ਰੰਗਾਂ ਵਿਚ ਆਪ ਦੀ ਬਾਲ ਲੀਲ੍ਹਾ ਪਟਣੇ ਵਿਚ ਵਰਤਦੀ ਰਹੀ ॥

੪.

ਹੁਣ ਆਪਦਾ ਜੀ ਕਦੇ ਕਦੇ ਪਜਾਰੇ ਪਿਤਾ ਜੀ ਦੇ ਦਰਸ਼ਨਾਂ ਲਈ ਉਦਾਸ ਰਹਣ ਲੱਗਾ। ਕਦੇ ਕਦੇ ਐਸਾ ਬਿਰਹ ਕਰਿਆ ਕਰਨ ਕਿ ਮਾਨੋਂ ਸੁਣਨ ਵਾਲੇ ਪੱਥਰ ਬੀ ਪੰਘਰ ਜਾਣ। ਇਸ ਦਸ਼ਾ ਪਰ ਸਾਰੇ ਪਰਵਾਰ ਨੇ ਸ੍ਰੀ ਗੁਰੂ ਜੀ ਦੀ ਆਗਜਾ ਮੰਗ ਘਲੀ। ਆਗਜਾ ਆ ਜਾਣੇ ਪਰ ਅਨੰਦਪੁਰ ਦੀ ਤਿਆਰੀ ਹੋਈ। ਇਸ ਤਿਆਰੀ ਦਾ ਜੋ ਅਸਰ ਸੰਗਤ ਪਰ ਹੋਣਾ ਸੀ,ਉਹ ਕੁਛ ਕਹਣਾ ਕਠਨ ਹੈ। ਸਭਨਾਂ ਤੇ ਕਰੁਣਾ ਰਸ ਛਾ ਗਿਆ। ਬਿਰਹ ਦੀ ਕਾਤੀ ਫਿਰਨ ਲੱਗੀ, ਵਿਯੋਗ ਦਾ ਦਰਸ਼ਨ ਕਲੇਜੇ ਚੀਰਨ ਲੱਗਾ। ਨੈਣ ਭਰ ਭਰ ਆਉਂਦੇ ਹਨ, ਛੰਮਾਂ ਛੰਮ ਡੁਲ੍ਹਦੇ ਹਨ, ਹਾਹੁਕੇ ਤੇ ਤਰਲੇ ਬੇਨਤੀਆਂ ਦਾ ਰੂਪ ਲੈ ਲੈ ਕਦੇ ਮਾਮਾ ਜੀ ਤੇ ਕਦੇ ਮਤੀਦਾਸ ਜੀ ਦੇ, ਕਦੇ ਮਾਮਾ ਕ੍ਰਿਪਾਲ ਚੰਦ ਜੀ ਦੇ ਚਰਨਾਂ ਤੇ ਡਿਗਦੇ ਹਨ, ਬਖਸ਼ੋ! ਸਦਾ ਏਥੇ ਵਸੋ, ਜੋ ਸੇਵਾ ਕਹੋ ਤਨ, ਮਨ, ਧਨ ਸਭ ਹਾਜਰ ਹਨ। ਪਰ ਸਾਰੇ ਆਖਦੇ ਹਨ ਕਿ ਸਾਹਬਜ਼ਾਦੇ ਜੀ ਦੀ ਮੌਜ ਹੈ ਅਰ ਸਤਗੁਰ ਦੀ ਆਗਿਆ ਹੈ। ਜਦ ਇਹੋ ਬਿਨੈ ਸ੍ਰੀ 'ਬਾਲਾ ਪ੍ਰੀਤਮ ਜੀ' ਪਾਸ ਹੁੰਦੀ ਤਾਂ ਓਹ ਖਿਲਾਰੀ ਲੱਗਣ ਵਾਲੇ ਬਾਲਕ, ਅਪਨੇ ਚੋਜਾਂ ਤੋਂ ਅੱਖੜ ਖਾਂਦ ਮਲੂਮ ਹੋਣ ਵਾਲੇ ਬੱਚੇ, ਪੂਰਨ ਪਰਮਾ ਨੰਦੀ ਅਡੋਲ ਰੂਪ ਵਿਚ ਆ ਕੇ ਆਖਦੇ:-

"ਮੈਂ ਸਦਾ ਤੁਸਾਡੇ ਨਾਲ ਹਾਂ ਮੈਂ ਅੰਤਰ ਆਤਮੇ ਤੁਸਾਡੇ ਨਾਲ ਇੱਕ ਜੋਤ ਹਾਂ। ਤੁਸੀਂ ਮੇਰੇ ਨਾਲ ਲੱਗ ਚੁਕੇ ਹੋ, ਤੁਸੀਂ ਪੇਉਂਦ ਹੋ ਚੁਕੇ ਹੋ, ਮੇਰਾ ਅਨੰਦੀ ਰਸ ਤੁਸਾਡੇ ਵਿਚ ਹਰ ਦਮ ਜਾਂਦਾ ਹੈ। ਸਰੀਰੀ ਵਿਛੋੜੇ ਆਤਮਾਂ ਨੂੰ ਵਿਛੋੜ ਨਹੀਂ ਸਕਦੇ, ਮੇਰੇ ਸਰੀਰ ਨੇ ਮੈਨੂੰ ਮੇਰੇ ਪ੍ਰੀਤਮ ਪ੍ਰਭੂ ਤੋਂ ਨਹੀਂ ਵਿਛੋੜਿਆ,ਤੁਹਾਨੂੰ ਇਹ ਵਿਛੋੜਾ ਮੇਰੇ ਤੋਂ ਜੁਦਾ ਨਹੀਂ ਕਰੇਗਾ। ਤੁਸੀਂ ਮੇਰੇ, ਮੈਂ ਤੁਸਾਡਾ ਹਾਂ। ਤੁਸੀ ਆਤਮ ਰੌ ਵਿਚ ਬ੍ਰਹਮੰਡ ਦੇ ਕੇਂਦ੍ਰ ਵਾਹਿਗੁਰੂ ਨਾਲ ਜੁੜੇ ਹੋ, ਤੁਸਾਨੂੰ ਜੁਦਾਈ ਕਿੱਥੇ ਹੈ?"

ਇਸ ਤਰਾਂ ਉਪਦੇਸ਼, ਅਰ ਰਸ ਭਰੇ ਕ੍ਰਿਪਾ ਕਟਾਖਜ ਲੋਕਾਂ ਨੂੰ ਧੀਰਜ ਤੇ ਸੁਖ ਦੇਂਦੇ, ਪਰ ਘਰੀਂ ਜਾ ਕੇ ਫੇਰ ਵਿਯੋਗ ਦਾ ਖਿਆਲ ਪੀੜਤ ਕਰ ਦੇਂਦਾ। ਕਈ ਦਿਨ ਤਾਂ ਇਹੋ ਰੰਗ ਰਹੇ, ਜਿਥੇ ਸਮਾਗਮ ਬਣਦਾ ਇਕ ਬਿਰਹ ਦਾ ਨਕਸ਼ਾ ਬਝ ਜਾਂਦਾ। ਕਈ ਵੇਰ ਇਸ ਪ੍ਰੇਮ ਦੀ ਕਾਂਗ ਵਿੱਚ ਆਪ ਬੀ ਨੈਣ ਮੁੰਦ ਕੇ ਛੰਮਾ ਛੰਮ ਦੇ ਰੰਗ ਵਿਚ ਆ ਜਾਂਦੇ, ਸੱਚਾ ਪਜਾਰ, ਸਤਸੰਗ ਦਾ ਸੱਚਾ ਪਜਾਰ,ਇਹੀਆਤਮ ਆਧਾਰ ਹੈ, ਇਹੀ ਆਤਮ ਰਸ ਹੈ, ਇਹੀ ਮੁਕਤੀ, ਇਹੀ ਪ੍ਰੇਮ, ਪ੍ਰਭੂ ਦਾ ਵਿੱਦਤ ਸਰੂਪ ਹੈ। ਪਰ ਆਪਨੇ ਗੁਰ ਗਾਦੀ ਤੇ ਬਿਰਾਜਣਾ ਹੈ, ਉਹ ਗੁਰਤਾ ਦਾ ਰੰਗ ਆਪ ਨੂੰ ਸਦਾ

ਉਚੇਰੇ ਲੈ ਜਾਂਦਾ ਹੈ, ਦਾਤਾ ਪਦ ਵਿਚ ਖੜੇ ਆਪ ਐਸਾ ਪ੍ਰੇਮ ਤੇ ਧੀਰਜ ਭਰਿਆ ਉਪਦੇਸ਼ ਕਰਦੇ ਜਾਂ ਪ੍ਰਭਾਵ ਪਾਂਦੇ ਕਿ ਸਾਰਿਆਂ ਦੇ ਮਨ ਆਤਮਰੰਗ ਵਿਚ ਆ ਕੇ ਟਿਕ ਜਾਂਦੇ। ਪਰ ਹਾਏ ! ਪ੍ਰੇਮ ਦੀਆਂ ਲਗੀਆਂ, ਸੱਚੇ ਪ੍ਰੇਮ ਦੀਆਂ ਲਗੀਆਂ, ਆਤਮ ਪ੍ਰੇਮ ਦੀਆਂ ਲਗੀਆਂ ਸਭ ਕੁਛ ਹੁੰਦੀਆਂ ਸਥੂਲ ਦਰਸ਼ਨਾਂ ਦੀ ਸਿੱਕ ਨੂੰ ਮੁੜ ਮੁੜ ਲੈ ਆਉਂਦੀਆਂ ਹਨ।

ਇਸ ਪ੍ਰਕਾਰ ਵਿਯੋਗ ਭਰੀਆਂ ਸੰਗਤਾਂ ਦੇ ਪ੍ਰੇਮ ਮੰਡਲ ਵਿਚੋਂ ਪ੍ਰੇਮ ਦੇ ਸੁਖਾਉਂਦੇ ਬੰਦੀ ਖਾਨੇ*ਵਿਚੋਂ ਜਿਸ ਮਹਾਨ ਕਾਰਜ ਲਈ ਆਏ ਸੇ, ਆਪਣੇ ਸੱਚੇ ਪਿਤਾ ਦੇ ਹੁਕਮ ਵਿਚ ਕੰਮ ਕਰਨ ਦਾ ਵਕਤ ਨੇੜੇ ਆਯਾ ਜਾਣਕੇ 'ਬਾਲਾ ਪ੍ਰੀਤਮ' ਜੀ ਦਸ ਬਰਸ ਦੀ ਵਰੇਸ ਦੇ ਲਗ ਪਗ ਦੇ ਮੁਨੀ, ਯੋਗੀ, ਸਨਯਾਸੀ, ਰਸੀਏ, ਤਾਰਕ, ਰੱਖਯਕ, ਅਵਤਾਰ, ਪੂਰਨ ਪਦ ਦੇ ਮਾਲਕ ਸ੍ਰੀ ਜੀ ਦੇ ਟੁਰਨ ਦਾ ਦਿਨ ਆ ਗਿਆ। ਉਸ ਵੇਲੇ ਦੀ ਮੈਣਿਆਣੀ ਤੇ ਮੈਣੀ ਜੀ ਦੀ ਰੁਦਨ ਮਈ ਬੇਨਤੀ ਤੇ ਬਿਰਹੁ ਸੱਲੇ ਦਿਲ ਦਾ ਇਹ ਨਕਸ਼ਾ ਹੈ:—

'ਲੜ ਨਾ ਛੁਡਾ ਸਿਧਾਵੋ,
ਸਾਡੇ ਸਿਰਾਂ ਦੇ ਸਾਈਂ।
ਚਰਨਾਂ ਤੋਂ ਨਾ ਵਿਛੋੜੋ,
ਡੂੰਘੀ ਹੈ ਪ੍ਰੀਤ ਪਾਈ।
ਭੌਰੇ ਬਨਾ ਕੇ ਸਾਨੂੰ
ਮੁਖ ਕਿਉਂ ਲੁਕਾਉਂਦੇ ਹੋ,
ਨਿਹੁੰ ਲਾਕੇ ਹਾਇ ਪ੍ਰੀਤਮ!
ਛਿਪਦੇ ਹੋ ਹੁਣ ਕਿਦਾਈਂ।
ਡੇਰਾ ਲਗਾਕੇ ਅੰਦਰ
ਮੰਦਰ ਬਨਾਕੇ ਦਿਲ ਨੂੰ,
ਸੁੰਞਾਂ ਏ ਛੱਡ ਕੇ ਤੇ
ਜਾਂਦੇ ਹੋ ਕਿਉਂ ਗੁਸਾਈਂ?
ਬਣ ਜਿੰਦ ਦੀ ਏ ਜਿੰਦੇ
ਹੁਣ ਜਾਂਵਦੇ ਨਹੀਂ ਹੋ,
ਜਿੰਦ ਕੱਢ ਲੈ ਚਲੇ ਹੋ
ਨਿਰਜਿੰਦ ਛੱਡ ਸਾਈਂ।
ਤਨਜਿੰਦ ਬਿਨ ਨ ਜੀਵੇ,
ਜਿੰਦਆਪ ਬਿਨਨਰੰਹਦੀ;
ਵਿਛੜਨ ਜੋ ਆਪਦਾ ਹੈ,
ਦੂਹਰੀ ਹੈ ਮੌਤ ਆਈ।
ਹੋਏ ਜੋ ਆਪ 'ਜੋਗੇ'
ਹੋਏ ਹੁਣ 'ਆਪਦੇ ਹਾਂ';
ਅਪਨੇ ਨੂੰ ਹਾਇ ਪ੍ਰੀਤਮ!
ਸੱਟੋ ਨ ਵਿਚ ਜੁਦਾਈ।
ਤੇਰੇ ਹਾਂ ਹਾਇ ਤੇਰੇ
ਤੇਰੇ ਸਦਾ ਦੇ ਤੇਰੇ,
ਸਾਡੀ ਏ 'ਮੇਰਿ ਮੈਂ' ਦੀ
ਆਪੇ ਖਰੀਦ ਪਾਈ।
ਅਪਨੀ ਨਾ ਰਾਸ ਸਾਡੇ
ਪੱਲੇ ਰਹੀ ਹੈ ਕੋਈ,
ਦਿੱਤੀ ਜੁ ਦਾਤ ਤੂੰ ਹੈ
ਉਸਨੂੰ ਨਾ ਹੁਣ ਲੁਕਾਈਂ।
ਜਾਵੇ ਨ ਹਾਇ ਜਾਵੇ,
ਵਸੋ ਸਦਾ ਏ ਨੈਣਾਂ;
ਦਿੱਸੋ ਸਦਾ, ਦਿਖਾਵੋ
ਦਰਸ਼ਨ ਸਦਾ ਦਿਖਾਈਂ।
ਔਗਣ ਜੋ ਤੱਕ ਰੁੱਠੇ,
ਐਬਾਂ ਤੋਂ ਜੇ ਚਲੇ ਹੋ,
ਤੁੱਠੇ ਜਦੋਂ ਸੇ ਪਿਯਾਰੇ,
ਔਗਣ ਸੈ ਤਦ ਸਵਾਈ।
ਦੇਖੇਂ ਨ ਐਬ ਤਦ ਤੂੰ,
ਕਰਮਾਂ ਨੂੰ ਨਾ ਤਕਾਇਆ,
ਅਪਨੇ ਬਿਰਦ ਦੇ ਸਦਕੇ
ਤੁਠੇ ਸੇ ਆਪ ਸਾਈਂ।

*ਪ੍ਰੇਮ ਬਧਨ ਤੁਮ ਬਾਂਧੇ,

ਤੂੰਠੇ ਰਹੋ ਤਿਵੇਂ ਹੀ
ਪਜਾਰੇ ਸਦਾ ਪਜਾਰੇ !
ਜਾਵੇ ਨਾ ਦੂਰ ਜਾਵੇ
ਕੋਲੇ ਸਦਾ ਰਹਾਈਂ ।
ਅਪਨੇ ਬਿਰਦ ਦੇ ਸਦਕੇ
ਅਪਣੀ ਹੀ ਤੱਕ ਵਡਾਈ,
ਜਾਵੇ ਨ ਹਾਇ ਜਾਵੇ !
ਕੋਲੇ ਸਦਾ ਰਹਾਈਂ ।

ਇਸ ਵੈਰਾਗ ਪਰ ਸ੍ਰੀ ਗੁਰੂ ਜੀ ਤੇ ਬੀ ਕਰੁਣਾ ਰਸ ਛਾ ਗਿਆ, ਆਪ ਦੇ ਫੁਲ ਕਟੋਰੀਆਂ ਵਰਗੇ ਨੈਣ ਜਲ ਭਰ ਲਜਾਏ, ਅਰ ਕਿਤਨਾ ਕਾਲ ਕਰੁਣਾਰਸ ਛਾਏ ਰਹੇ। ਪਰ ਜਦ ਹੁਕਮ ਵੀਚਾਰ ਕੇ ਟੁਰੇ ਤਾਂ ਰਾਣੀ ਰਾਜਾ ਦਾ ਕਾਲਜਾ ਟਟ ਗਿਆ, ਧੜੱਮ ਕਰਕੇ ਢੱਠੇ ਅਰ ਮੁਰਛਿਤ ਹੋ ਗਏ । ਤਬ ਸਤਿਗੁਰੂ ਜੀ ਨੇ ਦੋਹਾਂ ਨੂੰ ਆਤਮਬਲ ਨਾਲ ਸੁਰਜੀਤ ਕੀਤਾ ਅਰ ਸਰੂਪ ਵਿਚ ਇਸਥਿਤੀ ਬਖਸ਼ੀ, ਅਰ ਫੇਰ ਵਰ ਦਿਤੇ।

ਪਰ ਸਾਰੇ ਵਰ ਤੇ ਉਪਦੇਸ਼ ਲੈਕੇ ਮੈਣਿਆਣੀ ਨੇ ਕਿਹਾ ਹੇ ਮੁਕਤੀ ਦਾਤਾ, ਹੇ ਤ੍ਰਾਣ ਕਰਤਾ, ਹੇ ਰਖਜਕ,ਹੇ ਗੁਸਾਈਂ! ਮੈਂ ਅਭਾਗ ਤੇ ਨਪੁਤੀ ਨੂੰ "ਮਾਂ" ਕੈਹਕੇ ਸੁਭਾਗ ਤੇ ਸਪੁਤੀ ਕਰਨ ਵਾਲੇ ਦਇਆ ਸਮੁੰਦਰ ! ਇਨ੍ਹਾਂ ਸਥੂਲ ਨੇਤ੍ਰਾਂ ਨਾਲ ਆਪਦੇ ਦਰਸ਼ਨਾਂ ਦੀ ਸਿੱਕ ਕਿਕੁਰ ਤਸੱਲੀ ਪਾਯਾ ਕਰੇਗੀ ? ਗਜਾਨ ਅਰ ਸਿਮ੍ਰਣ, ਧਜਾਨ ਅਰ ਰਸ ਆਪ ਦੀ ਅਪਾਰ ਬਖਸ਼ਸ਼ ਹੈ, ਪਰ ਦਰਸ਼ਨਾਂ ਬਿਨ ਕਿਸ ਤਰਾਂ ਕੱਟੇਗੀ ? ਚੋਜੀ ਪਰ ਦਾਨੇ ਪ੍ਰੀਤਮ ਜੀ, ਬਾਲਾ ਪਰ ਸਭ ਤੋਂ ਉੱਚੇ ਤੇ ਵੱਡੇ ਪ੍ਰੀਤਮ ਜੀ ਨੇ ਆਖਿਆ, ਇਹ ਕਟਾਰ ਤੇ ਤਲਵਾਰ ਹੈ, ਏਹ ਪੋਸ਼ਾਕ ਹੈ, ਜਦ ਸਥੂਲ ਦਰਸ਼ਨ ਨੂੰ ਜੀ ਚਾਹੇ, ਇਨ੍ਹਾਂ ਨੂੰ ਤੱਕੋ*,ਮੇਰੇ ਸਰੂਪ ਦਾ ਝਲਕਾ ਵੱਜੇਗਾ ਜਦੋਂ ਪਿਆਰ ਨੂੰ ਚਿੱਤ ਕਰੇ,ਛਲੇ ਤਲਕੇ ਤੇ ਪੂਰੀਆਂ ਦੋਧੀ ਬਣਾਕੇ ਮੇਰੇ ਨਾਮ ਰੰਗ ਵਿਚ ਲਾਏ ਸਖਿਆਂ ਨੂੰ ਖੁਲਾਯਾ ਕਰੋਗੇ ਤਦ ਮੈਂ ਖਾਯਾ ਕਰਾਂਗਾ ਤੇ ਤੁਹਾਨੂੰ ਮੇਰੇ ਦਰਸ਼ਨ ਦਾ ਝਾਕਾ ਪਿਆ ਕਰੇਗਾ।

ਨਵਾਬ ਰਹੀਮ ਬਖਸ਼ ਨੇ ਜਦ ਦਰਸ਼ਨਾਂ ਦੀ ਮੰਗ ਮੰਗੀ ਤਾਂ ਹੁਕਮ ਹੋਯਾ ਕਿ ਤੈਨੂੰ ਜਪ ਸਾਹਿਬ ਦੇ ਪਾਠ ਦੇ ਸਮੇਂ ਦਰਸ਼ਨ ਹੋਯਾ ਕਰੇਗਾ। ਜੈਤੋ ਭਗਤ ਦੀ ਨਾਮ ਅਵਸਥਾ ਪਰਪੱਕ ਸੀ, ਉਸ ਨੇ ਬੀ ਦਰਸ਼ਨ ਦਾਨ ਮੰਗਿਆ, ਹੁਕਮ ਹੋਇਆ ਪਾਠ ਵੇਲੇ ਝਲਕਾ ਵੱਜਸੀ। ਸ਼ਿਵਦੱਤ ਬ੍ਰਾਹਮਨ ਪ੍ਰੇਮ ਕੁਠਾ ਬੇਜ਼ਬਾਨ ਸਿਰ ਨਿਹੁੜਾਏ ਖੜਾ ਸੀ, ਮਨ ਹੀ ਮਨ ਮੰਗ ਮੰਗ ਰਿਹਾ ਸੀ । ਹੱਸ ਕੇ ਬਾਲਾ ਪ੍ਰੀਤਮ ਜੀ ਨੇ ਆਪਣੇ ਸੱਚੇ ਸੁਚੇ ਤੇ ਉੱਚੇ ਪ੍ਰੇਮੀ ਨੂੰ ਕਿਹਾ, ਸਵੇਰ ਦੇ ਗੰਗਾ ਕਿਨਾਰੇ ਮਾਨਸਕ ਪੂਜਾ ਸਮੇਂ ਤੈਨੂੰ ਪ੍ਰਤੱਖ ਦਰਸ਼ਨ ਹੋਯਾ ਕਰਨਗੇ। ਜਗਤ ਸੇਠ ਨੂੰ ਮੁਕਤੀ ਭੁਗਤੀ ਦਾ ਵਰਦਾਨ ਦਿਤਾ ਇਸਨੇ ਬਿਨੈ ਕੀਤੀ ਕਿ ਹਰ ਥਾਂ ਹਰ ਸ਼ੈਹਰ ਮੇਰੀਆਂ ਦੁਕਾਨਾਂ ਹਨ, ਆਪ ਦੀ ਸੇਵਾ ਲਈ ਮੇਰੇ ਕਾਮੇਂ ਹਾਜਰ ਹੋਣਗੇ, ਚਿੱਠੀਆਂ ਘਲਦਿਆਂ ? ਆਪ ਨੇ ਕਿਹਾ, ਮੇਰੇ ਖਾਸ ਧੁਰ ਦੀ ਚਿੱਠੀ ਹੈ, ਜਿਹਨੂੰ ਹਰ ਕਿਸੇ ਨੇ ਸਕਾਰਨਾ†ਹੈ। ਪਰ ਸੇਠ ਨੇ ਤਦ ਬੀ ਹਰ ਟਿਕਾਣੇ ਹੁਕਮ ਘੱਲ ਦਿਤੇ ਕਿ ਸ੍ਰੀ ਜੀ ਦੀ ਸਭ ਥਾਂ ਸੇਵਾ ਹੋਵੇ।

---

*ਰਾਜੇ ਨੇ ਘਰ ਨੂੰ ਧਰਮਸਾਲ ਬਨਾਯਾ ਤੇ ਏਹ ਸਾਮਾਨ ਸਥਾਪਨ ਕੀਤੇ, ਨਾਮ ਅਜ ਤਕ ਮੈਣੀ ਸੰਗਤ ਹੈ।

†ਹੁੰਡੀ ਦੇ ਰੁਪੇ ਅਦਾ ਕਰਨ ਨੂੰ ਸਕਾਰਨਾ ਕੈਹਦੇ ਹਨ।

ਫੇਰ ਸਾਰੀ ਸੰਗਤ ਵਲੋਂ ਬਿਨੈ ਹੋਈ, ਆਪ ਨੇ ਆਗਜਾ ਕੀਤੀ ਜੋ ਅੰਮ੍ਰਿਤ ਵੇਲੇ ਦੀਵਾਨ ਵਿਚ ਹਾਜ਼ਰ ਹੋਏਗਾ, ਵਾਰ ਸੁਣੇਂਗਾ ਉਸ ਨੂੰ ਅਸੀ ਪੰਘੂੜਾ ਝੂਟਦੇ ਮੰਦਰ ਦੇ ਵਿੱਚ ਦਿੱਸਾਂਗੇ। ਗੁਰੂ ਜੀ ਦਾ ਪੰਘੂੜਾ ਹੁਣ ਤੱਕ ਉਥੇ ਪਿਆ ਹੈ।

ਗੱਲ ਕੀ ਇਸ ਪ੍ਰਕਾਰ ਵਰਦਾਨ ਦੇਂਦੇ ਉਪਦੇਸ਼ ਕਰਦੇ ਆਪ ਟੁਰੇ, ਸਾਰੀ ਸੰਗਤ ਦਾਨਾਪੁਰ ਤਕ ਨਾਲ ਆਈ, ਇੱਥੇ ਇਕ ਗਰੀਬ ਪ੍ਰੇਮਣ ਮਾਈਨੇ ਸਾਰੀ ਸੰਗਤ ਦੀ ਸੇਵਾ ਕੀਤੀ, ਇਕ ਮਿੱਟੀ ਦੀ ਹਾਂਡੀ ਵਿਚ ਸ੍ਰੀ ਗੁਰੂ ਜੀ ਲਈ ਖਿਚੜੀ ਬਣਾਕੇ ਛਕਾਈ, ਉਸ ਗਰੀਬ ਪ੍ਰੇਮਣ ਨੇ ਆਪਣਾ ਮਕਾਨ ਧਰਮਸਾਲ ਬਣਾਯਾ, ਹੁਣ ਤੋੜੀ ਹਾਂਡੀ ਵਾਲੀ ਸੰਗਤ ਨਾਉਂ ਪੈਂਦਾ ਹੈ ਅਰ ਹਾਂਡੀ ਯਾਦਗਾਰ ਪਈ ਹੈ*। ਗੱਲ ਕੀ ਦਾਨਾ ਪੁਰ ਤੋਂ ਆਪ ਨੇ ਸੰਗਤ ਨੂੰ ਬੜੇ ਜਤਨਾਂ ਨਾਲ ਮੋੜਜਾ ਤੇ ਆਪ ਵਿਦਾ ਹੋਏ।

ਰਾਜਾ ਫਤਹ ਚੰਦ ਤੇ ਰਾਣੀ ਨੇ ਘਰ ਆਕੇ ਉਸ ਕਮਰੇ ਨੂੰ ਜਿਥੇ ਸ੍ਰੀ ਜੀ ਆਕੇ ਬੈਠਦੇ, ਬਿਰਾਜਦੇ, ਸਤਸੰਗ ਕਰਦੇ ਹੁੰਦੇ ਸੇ, ਮੰਦਰ ਦੀ ਸ਼ਕਲ ਵਿਚ ਪਲਟ ਦਿੱਤਾ, ਅਰ ਕ੍ਰਿਪਾਨ ਤੇ ਕਟਾਰ ਤੇ ਪੁਸ਼ਾਕ ਸਥਾਪਨ ਕੀਤੀ। ਦੋ ਵੇਲੇ ਕੀਰਤਨ ਕਰਦੇ ਤੇ ਪੂਰੀ ਛੋਲਿਆਂ ਦਾ ਪ੍ਰਸ਼ਾਦ ਵਰਤਾਂਦੇ। ਸ਼ਿਵਦੱਤ, ਪ੍ਰੇਮੀ ਸ਼ਿਵਦੱਤ, ਬਾਲਾ ਪ੍ਰੀਤਮ ਬਿਨ ਛਿਨ ਨ ਰਹਨ ਵਾਲਾ ਸ਼ਿਵਦੱਤ, ਸਾਯੰਕਾਲ ਨੂੰ ਰੋਜ਼ ਇਸੇ ਮੰਦਰ ਵਿੱਚ ਆਕੇ ਸਤਸੰਗ ਵਿਚ ਹਿਸਾ ਲੈਂਦਾ।

*ਹਾਂਡੀ ਮਿੱਟੀ ਵਾਲੜੀ ਓਹ ਮਿੱਟੀ ਹਾਂਡੀ,<br>
ਹਾਂਡੀ ਖਿਚੜੀ ਰਿੰਨ੍ਹਣੀ ਉਹ ਖਿਚੜੀ ਹਾਂਡੀ,<br>
ਹਾਂਡੀ ਖਿਚੜੀ ਦੇਂਵਦੀ ਵਿਚ ਸੰਗਤ ਹਾਂਡੀ,<br>
ਬਾਲਾ ਪ੍ਰੀਤਮ ਪਜਾਰੜੇ ਉਹ ਡਿੱਠੀ ਹਾਂਡੀ।<br>
ਖਿਚੜੀ ਖਾਧੀ ਕੱਢਕੇ ਉਹ ਮਿਟੀ ਹਾਂਡੀ।<br>
ਧੰਨ ਮਾਈ ਪ੍ਰਧਾਨੀਏਂ ਜਿਨ ਰਿਧੀ ਹਾਂਡੀ,<br>
ਤੈਨੂੰ ਪੂਰੀ ਦੇ ਗਈ ਇਕ ਸਿੱਧੀ ਹਾਂਡੀ।<br>
ਬਾਲਾ ਪ੍ਰੀਤਮ ਟੁਰ ਗਏ ਘਰ ਰੈਹ ਗਈ ਹਾਂਡੀ,<br>
ਖਿਚੜੀ ਨਿੱਤ ਪਕਾਂਵਦੀ ਉਹ ਤੁਰ ਪਈ ਹਾਂਡੀ।<br>
ਧਿਆਨ ਧਾਰ ਧਰ ਦੇਵੰਦੀ ਗੁਰੂ ਅੱਗੇ ਹਾਂਡੀ,<br>
ਦੇਖੋ ਸਤਿਗੁਰ ਖਾ ਰਹੇ ਹੱਥ ਲਗੇ ਹਾਂਡੀ।<br>
ਮਾਈ ਕਾਰਨ ਬਨ ਗਈ ਓਹ ਵੱਡੀ ਹਾਂਡੀ।<br>
ਹਾਂਡੀ ਤੋਂ, ਸੰਗਤ ਬਣੀ ਹੁਣ 'ਸੰਗਤ ਹਾਂਡੀ,।

—o—

ਪ.

ਸਮਾਂ ਬੀਤਦਾ ਗਿਆ, ਸਮੇਂ ਦੇ ਰੰਗ ਬਦਲਦੇ ਗਏ। ਬਾਰਾਂ ਤੋਂ ਬੀ ਵਧੀਕ ਵਰ੍ਹੇ ਲੰਘ ਗਏ, ਮੈਣਿਆਣੀ ਮਾਂ ਨੂੰ ਪਜਾਰੇ ਪੁਤ੍ਰ, ਦੈਵੀ ਪੁਤ੍ਰ, ਆਪੇ ਆਕੇ ਤਾਰਣ ਹਾਰ ਪੁਤ੍ਰ ਦੇ ਨਾਲ ਓਹ ਰਸ ਰੰਗ ਦੇਖਿਆਂ ਜੁਗ ਲੰਘ ਗਿਆ। ਆਤਮ ਅਵਸਥਾ ਅਰੂਢ ਹੈ, ਨਾਮ ਸਿਮ੍ਰਣ ਦਾ ਰੰਗ ਸਵਾਯਾ ਹੈ, ਭਗਤੀ ਵਾਧੇ ਤੇ ਹੈ, ਟਿਕਾਉ ਤੇ ਪ੍ਰੇਮ ਉੱਚਾ ਹੈ, ਦਰਸ਼ਨ ਬੀ ਰੋਜ ਹੁੰਦੇ ਹਨ, ਧਯਾਨ ਵਿੱਚ ਬਾਲਾ ਪ੍ਰੀਤਮ ਜੀ ਦਾ ਹੀ ਨਿਵਾਸ ਹੈ। ਹਾਂ, ਹੁਣ ਤਾਂ ਬਾਲਾ ਪ੍ਰੀਤਮ ਜੀ 'ਗੁਰੂ ਪ੍ਰੀਤਮ ਜੀ' ਹੋ ਗਏ ਹਨ। ਐਡੇ ਉੱਚੇ ਰਿਦੇ ਵਾਲਿਆਂ ਨੂੰ ਹਾਂ ਜਿਨ੍ਹਾਂ ਨੂੰ ਪ੍ਰੇਮ ਨੇ ਉੱਚਾ ਕੀਤਾ ਹੈ, ਪ੍ਰੇਮ ਧੂਹ ਰਿਹਾ ਹੈ। ਪ੍ਰੇਮ ਹੀ ਤਾਂ ਜਿੰਦ ਹੈ, ਪ੍ਰੇਮ ਕਿਤੇ ਬੀ ਜਾ ਕੇ ਨਹੀਂ ਟੁਟਦਾ, ਦਰਸ਼ਨਾਂ ਦੀ ਸਿੱਕ ਵੱਧ ਤੋਂ ਵਧ ਹੋ ਰਹੀ ਹੈ, ਜੀ ਉਮਲਦਾ ਹੈ, ਰੋਕੀਦਾ ਹੈ ਰੁਕਦਾ ਨਹੀ:—

ਮਾਏ ! ਮੇਰਾ ਕਉਣ ਕੱਤੇ ਹੁਣ ਪੂਣੀਆਂ। ਸੁਧ ਬਿਸਰੀ ਤੇ ਮਤ ਮਗਨਾਈ ਪ੍ਰੀਤਮ ਪ੍ਰੇਮ ਝੁੰਝੁਣੀਆਂ। ਨਿਹੁੰ ਲੱਗਾ ਲਗ ਵਧਦਾ ਮਾਏ ਬਿਨ

ਪ੍ਰੀਤਮ ਗੱਲਾਂ ਉਣੀਆਂ। ...
ਜੀਂਵਦਿਆਂ ਨੇਹੁ ਵਿਸਰੇ ਨਾਹੀਂ
ਮੋਇਆਂ ਬੀ ਦੂਣ ਚਉਣੀਆਂ।
[ਭਾਨੂਆ ਵੇਰੂ ਜੀ

ਨੇਹੁ ਲੱਗਾ ਵਧਦਾ ਹੈ, ਵਧਦਾ, ਅਰ ਵਧਦਾ ਹੈ, ਮੌਤ ਬੀ ਘਟਾ ਨਹੀਂ ਸਕਦੀ। ਗਜਾਨ ਧਜਾਨ ਵਿਚ, ਵੈਰਾਗ ਵਿਚ, ਪ੍ਰੇਮ ਦੀ ਕਾਂਗ ਨੂੰ ਹੁਲਾਰੇ ਲੈਣੋਂ ਵੀਚਾਰ ਨਾਲ ਹੱਦ ਬੰਨੇ ਵਿੱਚ ਰਖਦਿਆਂ ਬਾਰਾਂ ਚੌਦਾਂ ਬਰਸ ਬੀਤ ਗਏ, ਆਖਰ ਫਤਹ ਚੰਦ ਰਾਜਾ ਤੇ ਰਾਣੀ ਟੁਰ ਪਏ। ਅਨੰਦ ਪੁਰ ਦੀ ਸੇਧ ਕੀਤੀ। ਸੰਗਤ ਬੀ ਮਗਰੇ ਆਈ। ਉਹ ਨੇਹੁ ਲਾਣ ਵਾਲਾ, ਓਹ ਬਾਲਾਪ੍ਰੀਤਮ ਦੀ ਦੱਸ ਪਾਣ ਵਾਲਾ, ਰਾਜਾ ਬ੍ਰਾਹਮਣ ਸ਼ਿਵਦੱਤ, ਹੁਣ ਬੁਢਾ ਸ਼ਿਵਦੱਤ, ਦਾਨਾ ਪੁਰ ਆ ਮਿਲਿਆ, ਆਖਣ ਲਗਾ: ਫਤੇਹ ਚੰਦਾ! ਓ ਮੇਰੇ ਦਿਲ ਦਿਆ ਮਹਰਮਾਂ! ਇਸ ਬੁਢੇ ਵਾਰੇ ਮੈਨੂੰ ਕਿਉਂ ਵਿਸਾਰ ਟੁਰਿਆ ਹੈਂ? ਲੈ ਚਲ ਉਸ ਪ੍ਰੀਤਮ ਦੇ ਦੇਸ, ਮੇਰੇ ਹੱਡ ਬੁਢੇ ਹਨ, ਮਾਸ ਢਰਕਦਾ ਹੈ, ਆਸੰਙ ਨਹੀਂ ਪਰ ਨੇਹੁ ਨੌਬਾਲਾ ਹੈ। ਓ ਮੇਰੇ ਸੰਗੀਆ! ਮੇਰੀਆਂ ਲੱਗੀਆਂ ਦੇ ਜਾਣੂਆਂ, ਓ ਨੈਣਾਂ ਵਾਲਿਆ ਪਜਾਰਿਆ ਮੈਨੂੰ ਨਾਲ ਨਿਬਾਹ ਵੋ, ਇਕ ਵੇਰ ਕਲਗੀਆਂ ਵਾਲੇ ਦੇ ਦੀਦਾਰੇ ਕਰਾਵੇ ਤੇ ਫੇਰ ਉਸ ਦੀ ਚਰਨ ਧੂੜੀ ਵਿਚ, ਮੇਰੀ ਧੂੜੀ ਰਲਾ ਦੇਵੇ।

ਮੈਂਡੀ ਦੇਹ ਨਿਮਾਣੀ ਲਾਲ ਵੋ:—
ਮੈਨੂੰ ਦੇਸ ਆਪਣੇ ਸੱਦ ਕੇ,
ਵੋ ਪ੍ਰੀਤਮ ਪਾਸ ਬਹਾਲ ਵੋ।
ਇਕ ਵੇਰੀ ਤੱਕੀਂ ਅੱਖੀਓਂ,
ਮੈਨੂੰ ਤਕ ਤਕ ਕਰੀਂ ਨਿਹਾਲ ਵੋ।
ਦੇਹੁ ਪੁੰਨੇ ਮੇਰੇ ਪ੍ਰੀਤਮਾ,
ਕੁਈ ਦਮ ਦਾ ਬਾਕੀ ਹਾਲ ਵੋ।
ਇਸ ਚਰਖੇ ਨੂੰ ਘੁਣ ਖਾ ਗਿਆ,
ਸਿਰ ਲੌਂਦਾ ਦਿਸਦਾ ਕਾਲ ਵੋ।
ਕਰ ਮੇਹਰ ਪੁਰਾਣੇ ਦਾਸ ਤੇ
ਇਹ ਬਿਰਦ ਆਪਣਾ ਪਾਲ ਵੋ।
ਕਰ ਕਲਗੀ ਵਾਲੇ ਮੇਹਰ ਤੂੰ,
ਦਰ ਢੱਠਾ ਦਾਸ ਸੰਭਾਲ ਵੋ।

ਸ਼ਿਵਦੱਤ ਦੇ ਬਿਰਹੇ ਨੇ ਮੈਣੀ ਦਾ ਕਲੇਜਾ ਵਿੰਨ੍ਹ ਦਿੱਤਾ; ਮੈਣੀ ਨੂੰ ਕੋਈ ਉਜ਼ਰ ਨਹੀਂ ਸੀ, ਦੇਹ ਜਰਜਰੀ ਦੇਖਕੇ, ਪਰਵਾਰ ਉਸਦੇ ਦਾ ਭੈ ਤੱਕਕੇ ਕਿ ਰਸਤੇ ਵਿਚ ਸ੍ਰੀਰ ਨਾਂ ਛੁਟ ਜਾਏ, ਮੈਣੀਇਕੱਲਾ ਆ ਗਿਆ ਸੀ। ਪਰ ਪ੍ਰੀਤਮ ਦਾ ਸੱਚਾ ਪ੍ਰੇਮੀ ਸ਼ਿਵਦੱਤ ਏਹ ਕਦ ਜਰ ਸਕਦਾ ਸੀ ਕਿ ਅਜੇ ਸਾਸ ਹੋਣ ਤੇ ਪ੍ਰੀਤਮ ਦੇ ਦਰਸ਼ਨ ਦੀ ਆਸ ਹੋਵੇ ਤਾਂ ਨਿਰਾਸ ਹੋਕੇ ਘਰ ਬਹ ਜਾਵੇ। ਫਤਹ ਚੰਦ ਨੇ ਚਰਨ ਛੁਹ ਕੇ ਕਿਹਾ, ਮੈਨੂੰ 'ਦਰ ਦਰਸ਼ਨ' ਦੀ ਪ੍ਰੀਤ ਲਾਣ ਵਾਲਿਆ! ਜੇ ਇਸ ਦੇਹ ਦੇ ਹੁੰਦਿਆਂ ਮੈਂ ਨਿਕਾਰੇ ਨੂੰ ਇਹ ਵਡਿਆਈ ਮਿਲੇ ਕਿ ਤੈਨੂੰ ਪ੍ਰੀਤਮ ਦੇ ਦਰਸ਼ਨ ਹੋ ਜਾਣ ਤਾਂ ਮੇਰਾ ਹੱਡ ਚੰਮ ਸਫਲ ਹੋ ਜਾਵੇ! ਤੂੰ ਚੱਲ, ਤੂੰ ਮੇਰਾ ਸਰਦਾਰ ਮੈਂ ਤੇਰਾ ਨਫ਼ਰ ਹੋਵਾਂਗਾ। ਇਸ ਪ੍ਰਕਾਰ ਦਿਲਾਸਾ ਦੇਇ ਪ੍ਰਵਾਰ ਤੋਂ ਛੁਟੀ ਦਿਵਾ ਸ਼ਿਵਦੱਤ—ਪ੍ਰੇਮੀ ਸ਼ਿਵਦੱਤ ਜੀ 'ਬਾਲਾ ਪ੍ਰੀਤਮ' ਦੇ ਪਜਾਰੇ ਸ਼ਿਵਦੱਤ ਜੀ—ਨੂੰ ਫਤਹ ਚੰਦ ਜੀ ਨਾਲ ਲੈ ਟੁਰੇ। ਪਾਲਕੀ ਵਿਚ ਆਪ ਦੀ ਸਵਾਰੀ ਕਰਾਈ। ਹਾਇ ਸ਼ਿਵਦੱਤ! ਤੇਰੇ ਰਿਦੇ ਦਾ ਅਦਬ ਕੈਸਾ ਉੱਚਾ ਹੈ। ਸ਼ਿਵਦੱਤ ਆਖਦਾ ਹੈ ਪਾਪੀ ਸਰੀਰਾ! ਕਿਸ ਵੇਲੇ ਹਾਰ ਦਿੱਤੀਆ, ਮੈਂ ਪ੍ਰੇਮ ਦੇ ਦੇਸ ਚਲਿਆ ਹਾਂ, ਜੇ ਤੂੰ ਹਾਰ ਨਾਂ ਦਿੰਦਾ ਤਾਂ ਐਉਂ ਜਾਂਦਾ।

ਪੈਰੀ ਥਕਾਂ ਸਿਰਿ ਜੁਲਾਂ ਜੇ
ਮੂੰ ਪਿਰੀ ਮਿਲੰਨਿ੍ ।

ਪਰ ਤੂੰ ਹਾਰ ਦਿੱਤੀ, ਮੈਂ ਬੇਅਦਬ ਹੋਕੇ ਜਾ ਰਿਹਾ ਹਾਂ।

ਮੈਣਿਆਣੀ–ਹੇ ਸਾਡੀ ਸਿੱਖੀ ਮੰਡਲ ਦੇ ਚਮਕਦੇ ਨੂਰ! ਐਉਂ ਨਾਂ ਕਹੁ, ਧੰਨ ਇਹ ਸਰੀਰ ਹੈ ਜਿਸਦੇ ਹੁੰਦੇ ਹੁੰਦੇ ਫੇਰ ਦਰਸ਼ਨ ਹੋਣ ਲੱਗੇ ਹਨ, ਹੇ ਵੱਡੇ! ਖਿਮਾਂ ਕਰਨੀ।

• ਇਸ ਦੇਹੀ ਕਉ ਸਿਮਰਹਿ ਦੇਵ ।
ਸੋ ਦੇਹੀ ਭਜੁ ਹਰਿ ਕੀ ਸੇਵ।

ਹੁਕਮ ਹੇ, ਹੇ ਸਤਿਕਾਰ ਯੋਗ! ਆਪ ਦੀ ਅਪਾਰ ਪ੍ਰੀਤ ਦੇ ਬਲਿਹਾਰ ਹਾਂ।

ਗੱਲ ਕੀ ਪਯਾਰ ਵਿੱਚ ਪ੍ਰੋਤੇ ਸਾਰੇ ਪ੍ਰੇਮੀ ਟੁਰੇ ਜਾ ਰਹੇਹਨ।ਕਿੱਥੇ ਬਿਹਾਰਦੇਸ ਦਾ ਪਟਨਾ, ਕਿੱਥੇ ਮੈਨ ਦਾਬ ਦਾ ਅਨੰਦ ਪੁਰ,ਘੋੜਿਆਂ ਡੋਲਿਆਂਦੇ ਸਫਰ,ਪਰ ਪ੍ਰੇਮ ਪੁਛਦਾ ਨਹੀਂ; ਬੁਢੇ ਜੁਆਨ ਨੱਢੇ ਨਹੀਂ ਦੇਖਦਾ, ਸੁਖ ਦੁਖ ਨਹੀਂ ਪਛਾਣਦਾ,ਖਿੱਚੀ ਲਿਜਾਂਦਾ ਹੈ। ਖਿੱਚ ਦੇ ਨਿਯਮ ਨੂੰ ਸਿਵਾ ਖਿੱਚਦੇ ਹੋਰ ਨਾਲ ਕੀ ਵਾਸਤਾ। ਓਹ ਖਿੱਚਦਾ ਹੈ, ਖਿੱਚ ਦੇ ਕੇਂਦਰ ਵੱਲ ਧੂਹੀ ਲਿਜਾਂਦਾ ਹੈ,ਪਰ ਏਸ ਭਾਗ ਸੁਲੱਖੀ ਖਿੱਚ ਵਿੱਚ ਹੀ ਮੁਕਤੀ ਤੇ ਪ੍ਰਾਪਤੀ ਹੈ।

ਸਨੇ ਸਨੇ ਸਫਰ ਕਰਦੇ ਚੜ੍ਹਦੇ ਪੋਹ ਸ੍ਰੀ ਆਨੰਦ ਪੁਰ ਆ ਗਏ। ਕਲਗੀਆਂ ਵਾਲੇ ਨੂੰ ਪਤਾ ਹੈ ਕਿ ਸੋਲਾਂ ਦਰਸ਼ਨਾਂ ਦਾ ਵੇਤਾ ਸ਼ਿਵਦੱਤ ਪ੍ਰੇਮੀ ਹੋਕੇ ਆ ਰਿਹਾ ਹੈ, ਮੇਰੇ ਸਤਕਾਰ ਯੋਗ ਪੂਰਨ ਪਦ ਦੇ ਪ੍ਰੇਮੀ ਮਾਪੇ ਆ ਰਹੇ ਹਨ, ਦੇਖੋ ਸਾਰੇ ਅਪਨੇ ਆਪ ਵਿਚ ਸਿੱਖ ਹਨ। ਮੈਣਿਆਣੀ ਤੇ ਮੈਣੀ ਪੂਰੇ ਅਦਬ ਭਰੇ ਪੂਰੇ ਸਿੱਖੀ ਭਾਵ ਵਿੱਚ ਆ ਰਹੇ ਹਨ, ਪੁਤ ਦਾ ਮਾਣ ਨਾਲ ਨਹੀਂ ਲਿਆ ਰਹੇ, ਸ਼ਿਵਦੱਤ ਵਿਚਾਰਾ ਅਤੀ ਦੀਨ ਤੇ ਨਿਮ੍ਰਤਾ ਦੇ ਪਯਾਰ ਵਿੱਚ ਆ ਰਿਹਾ ਹੇ ਅਰ ਚਾਹੁੰਦਾ ਹੈ ਕਿ ਚਰਣਾਂ ਵਿੱਚ ਸਮਾਵਾਂ, ਪਰ ਸ੍ਰੀ ਗੁਰੂ ਜੀ ਬਿਰਦ ਦੇ ਪੱਕੇ,ਨੇਮ ਦੇ ਸੱਚੇ, ਅੱਗੋਂ ਹੋ ਟੁਰੇ ਹਨ, ਰੋਪੜ ਤੱਕ ਘੋੜੇ ਚੜ੍ਹਕੇ ਅੱਗੋਂ ਆਏ ਹਨ।

ਸ਼ਿਵਦੱਤ ਦੀ ਪਾਲਕੀ ਕਹਾਰ ਚਾਈ ਲਿਜਾਂਦੇ ਹਨ, ਮਲਕੜੇ ਜਿਹੇ ਮਗਰੋਂ ਦੀ ਆਕੇ ਕਹਾਰਾਂ ਨੂੰ ਖੜੋਣ ਦੀ ਸੈਨਤ ਕਰਦੇ ਹਨ, ਤੇ ਪਾਸ ਆਕੇ ਕੰਹਦੇ ਹਨ, 'ਬਾਬਾ ਜੀ ਤ਼ਾਤ' ।

ਅਹਾ! ਇਸ ਕਰਾਮਾਤੀ ਵਾਕ, ਜੀਆ ਦਾਨ ਵਾਲੇ ਵਾਕ, ਸੱਦ ਇਲਾਹੀ ਦੇ ਵਾਕ ਨੇ ਬਿਰਧ ਸ਼ਿਵਦੱਤ ਨੂੰ ਹਿਲਾ ਕੇ ਖੁਸ਼ੀ ਨਾਲ ਉਛਾਲਾ ਦਿੱਤਾ, ਤੱਕੋ ਕਿ ਪ੍ਰੀਤਮ, ਬਾਲਾ ਪ੍ਰੀਤਮ, ਹੁਣ ਕਲਗੀਆਂ ਵਾਲਾ ਪ੍ਰੀਤਮ "ਤ਼ਾਤ" ਆਖ ਰਿਹਾ ਹੈ। ਮਨੁਖ ਭਰਗੱਭਰੂ ਜੁਆਨ ਹੋਕੇ ਬੀ ਮੈਨੂੰ ਬਾਲ ਲੀਲਾ ਚੋਜਾਂ ਨਾਲ ਬੁਲਾ ਰਿਹਾ ਹੈ !ਖੁਸ਼ੀ ਦੇ ਉਛਾਲੇ ਨਾਲ ਜਿਉਂ ਉਛਲਿਆ ਪੀਨਸ ਤੋਂ ਬਾਹਰ ਆਪਿਆ, ਪਰ ਸਾਰੀ ਪਟੇ ਬਾਜ਼ੀ ਦੇ ਉਸਤਾਦ ਸਤਿ-ਗੁਰੂ ਨੇ ਕੁਛੜ ਵਿਚ ਬੋਚ ਲਿਆ । ਕਾਲਜੇ ਨਾਲ ਲਾਕੇ ਆਖਿਆ, ਧੰਨ ਸਿੱਖੀ! ਧੰਨ ਸਿਖੀ!! ਧੰਨ ਸਿੱਖੀ !!!

ਸ਼ਿਵਦੱਤ ਵੈਰਾਗ ਨਾਲ ਤਾਂ ਦੂੱਵ ਗਿਆ, ਪਰ ਪ੍ਰੇਮ ਨਾਲ ਉਮਾਹ ਗਿਆ। ਪਯਾਰੇ ਦਰਸ਼ਨ ਨਾਲ ਨਿਹਾਲ ਹੋਗਿਆ ਤੇ ਚੁੰਬਕ ਸਰੀਰ ਨਾਲ ਲੱਗਦੇ ਮਾਨੋਂ ਨਵਾਂ ਜੁਆਨੀ ਵਿਚ ਆ ਗਿਆ। ਸਤਿ-ਗੁਰ ਨੇ ਘੁਟ ਘੁਟਕੇ ਪਯਾਰ ਕੀਤਾ, ਗਲੇ ਲਾਯਾ ਤੇ ਫੇਰ ਫੇਰ ਪਯਾਰਿਆ।

ਦੇਖ ਓਏ ਪ੍ਰੇਮ ਤੋਂ ਭੁਲੇ ਪਾਠਕ ਮਿਤ੍ਰ!
ਅਪਨੇ ਸਤਿਗੁਰ ਦੇ ਪ੍ਰੇਮ ਦਾ ਦਰਸ਼ਨ।

ਬੁੱਢਾ ਠੁੱਕ, ਕੁੜ ਭਜ ਰਹੀ ਹੈ, ਦੇਹ

ਦ੍ਰਖਤ ਦੇ ਮੁੱਢ ਵਾਂਗ ਝੁਰੀਦਾਰ ਹੋ ਰਹੀ ਹੈ, ਮਾਸ ਢਿਲਕ ਰਿਹਾ ਹੈ, ਹਡੀਆਂ ਦੀ ਮੁੱਠ ਹੋਰਿਹਾਹੈ।ਕੋਈ ਸੁੰਦਰਤਾਬਾਕੀਨਹੀਂ, ਤੂੰਦੇਖੇਂ ਤਾਂ ਹੱਥ ਨਾਂ ਲਾਏਂ,ਪਰ ਤੇਰਾਗੁਰੂ ਉਸ ਵਿਚ ਆਤਮ ਸੁੰਦਰਤਾ ਤਕ ਰਿਹਾਹੈ ਇਲਾਹੀ ਸੁੰਦਰਤਾ ਨੂੰ ਤਕ ਕੇ ਮਸਤ ਹੋ ਰਿਹਾ ਹੈ, ਵਿਚਲੇ ਪੰਛੀ ਦੀ ਸੁੰਦਰਤਾ ਤੇ ਮੋਹਤ ਹੋਕੇ ਜਰਜਰੇ ਪਿੰਜਰੇ ਨੂੰ ਬੀ ਗਲੇ ਲਾ ਲਾ ਕੇ ਪਜਾਰ ਕਰ ਰਿਹਾ ਹੈ, ਧੰਨ ਕਲਗੀਆਂ ਵਾਲਾ ਗੁਰੂ ਹੈ !

ਜਦ ਪਿਆਰ ਦਾ ਮਿਲਾਪ ਹੋ ਚੁਕਾ ਤਾਂ ਸ੍ਰੀ ਗੁਰੂ ਜੀਨੇ ਸ਼ਿਵਦੱਤ ਨੂੰ ਪੀਨਸ ਵਿੱਚ ਸਹਜ ਨਾਲ ਬਹਾਲਿਆ, ਤੇ ਪਿੱਛੇ ਦੀ ਸੁਰਤ ਕੀਤੀ। ਸੰਗ ਵਿਚ ਸੁਧ ਪਹੁੰਚ ਗਈ ਸੀ। ਮੈਣੀ ਤੇ ਮੈਣਿਆਣੀ ਘੋੜੇ ਤੇ ਡੋਲੇ ਤੋਂ ਉਤ੍ਰ ਕੇ ਪੈਦਲ ਭੱਜੇ ਆ ਰਹੇ ਹਨ, ਚੇਹਰੇ ਖੁਸ਼ੀ ਨਾਲ ਦਮਕਦੇ ਹਨ, ਲਾਲੀ ਫੁਟ ਫੁਟ ਪੈਂਦੀ ਹੈ, ਮਾਨੋਂ ਲਹੂ ਚੋਂਦਾ ਹੈ। ਆਉਂਦੇ ਸਾਰ ਚਰਨਾਂ ਤੇ ਢੱਠੇ, ਪਰ 'ਮਾਂ' ਆਖਣ ਵਾਲੇ ਮ੍ਰਯਾਦਾ ਪੁਸ਼ੋਤਮ ਮਹਾਂ ਪੁਰਖ ਨੇ ਧਰਤੀ ਪੈਣੋਂ ਪੈਹਲੇ ਸਿਰ ਸੰਭਾਲ ਕੇ ਫੇਰ ਉਸੇ ਵੇਗਵਾਲੀ ਸੱਦ ਵਿੱਚ ਕਿਹਾ"ਮਾਂ"ਹਾਂਜੀ:

"ਮਾਂ"

"ਮਾਂ" ਕਹਣਾਂ ਕੀਹ ਸੀ, ਵਾਯੂ ਮੰਡਲ ਨੂੰ ਅਨੰਦ ਤੇ ਪ੍ਰੇਮ ਨਾਲ ਭਰ ਦੇਣਾ ਸੀ। ਦੋਵੇਂ ਮੂਰਛਤ ਹੋ ਗਏ, ਰਸ ਵਿੱਚ ਆਪੇ ਤੋਂ ਉੱਚੇ ਹੋ ਟੁਰੇ। ਦੈਵੀ ਪੁਤ੍ਰ ਖੜਾ ਹੈ ਤੇ ਕਹ ਰਿਹਾ ਹੈ:-

"ਅੰਮੀ ! ਪਜਾਰ ਇਲਾਹੀ"

ਇਸ ਸੰਗਮ ਨੂੰ ਕੀਕੂੰ ਕਹੀਏ ? ਬਾਰਾਂ ਚੌਦਾਂ ਵਰਹੇ ਦੀ ਸਿੱਕ ਖਿੱਚ ਤੇ ਧ੍ਰਿਕ ਦੇ ਬਾਦ ਦਾ ਮੇਲਾ, ਸਤਿਗੁਰ ਦਾ ਅੱਗੋਂ ਆਕੇ ਮਿਲਨਾਂ, ਦਾਸ ਨਿਵਾਜਣ ਦਾ ਬਿਰਦ, ਪ੍ਰੇਮ ਦੀ ਅਵਧੀ, ਸਾਤਵਕ ਭਾਵ ਛਾ ਗਏ। ਸਾਰੀ ਸੰਗਤ ਡੰਡੌਤ ਵਿਚ ਪੈ ਗਈ। ਘੰਟਾ ਭਰ ਪਤਾ ਨਹੀਂ ਰਿਹਾ ਕਿ ਸਮਾਂ ਕਿੱਥੇ ਬੀਤ ਰਿਹਾ ਹੈ। ਫੇਰ ਸਤਿਗੁਰ ਨੇ ਕਲਾ ਵਰਤਾਈ, ਸਭ ਨੂੰ ਸੁਰਜੀਤ ਕੀਤਾ, ਇੱਕ ਇੱਕ ਨੂੰ ਮਿਲੇ, ਸੁਖਾਂ ਪੁਛੀਆਂ, ਪਜਾਰ ਕੀਤੇ, ਇਸ ਤੋਂ ਅੱਧ ਮੀਲ ਅੱਗੇ ਚੋਜੀ ਜੀ ਵਲੋਂ ਡੇਰਾ ਲੱਗ ਰਿਹਾ ਸੀ, ਲੰਗਰ ਹੋ ਰਹੇ ਸੇ, ਉੱਥੇ ਸਭ ਦਾ ਨਿਵਾਸ ਕਰਾਯਾ।

ਸ਼ਿਵਦੱਤ ਹੁਣ"ਸਤਿਗੁਰਜੀ" ਕਰਕੇ ਸੱਦਦਾ ਹੈ, ਤਾਂ ਆਖਦੇ ਹਨ"ਦੇਖੋ ਪੰਡਤ ਜੀ ! ਤੇਰੀ ਰਸਨਾਂ ਵਿਚੋਂ 'ਬਾਲਾ ਪ੍ਰੀਤਮ' ਇਸ ਪ੍ਰੇਮ ਨਾਲ ਨਿਕਲਦਾ ਰਿਹਾ ਹੈ ਕਿ ਸਾਨੂੰ ਸੁਆਦ ਨਹੀਂ ਭੁਲਦਾ।ਤੂੰ ਬਿਰਧਹੈਂ, ਵੱਡਾ ਹੈਂ, ਸਾਡਾ ਆਦਿ ਪ੍ਰੇਮੀ ਤੇ ਸਤਕਾਰ ਯੋਗ ਹੈਂ, ਤੂੰ ਸਾਨੂੰ ਸਦਾ 'ਬਾਲਾ ਪ੍ਰੀਤਮ' ਸੱਦਣਾ ਹੈ। ਇਸ ਵਿਚ ਜੋ ਸਾਨੂੰ ਰਸ ਹੈ ਸੋ ਅਸੀ ਤਯਾਗਣ ਨੂੰ ਤਯਾਰ ਨਹੀਂ।" ਦਾਸ ਨਿਵਾਜਣ ਤੇ ਪ੍ਰੇਮ ਦੇ ਚੋਜਾਂ ਨੂੰ ਤੱਕ ਤੱਕ ਕੇ ਸ਼ਿਵਦੱਤ ਖੁਸ਼ ਹੁੰਦਾ ਹੈ, ਜਾਮੇਂ ਨਹੀਂ ਮੇਉਂਦਾ।ਆਖਦਾ ਹੈ।ਫਤਹਚੰਦਾ ਤੂੰ ਸਦਾ ਖੁਸ਼ ਥੀਵੇਂ,ਮੈਨੂੰ ਏਹ ਸੁਭਾਗ ਦਿਨ ਦਿਖਾਏ ਨੀ। ਪਰ ਹੇ ਜਗਤ ਦੇ ਮਾਲਕਾ, ਮੇਰੇ 'ਬਾਲਾ ਪ੍ਰੀਤਮਾ!' ਹੁਣ ਚਰਨੀਂ ਸਮਾ ਲਈਂ ਜੋ ਮੁੜ ਬਿਰਹੋਂ ਵਾਲੇ ਦੇਸ ਨ ਜਾਵਾਂ।ਹੱਸਕੇ ਕਲਗੀਆਂਵਾਲੇ ਬੋਲੇ:-

'ਜੈਸੀ ਮਨਸਾ ਤੈਸੀ ਦਸਾ*।'

ਫੇਰ ਅਨੰਦ ਪਰ ਪਹੁੰਚੇ। ਸਪਤਮੀ ਦਾ

* ਸ਼ਿਵਦੱਤ ਜੀ ਅਨੰਦ ਪੁਰ ਗੁਰੂ ਗੋਦੀ-ਹਾਂ ਅਪਨੇ ਬਾਲਾ ਪ੍ਰੀਤਮ ਦੀ ਗੋਦੀ ਵਿਚ ਸਿਰ ਰੱਖੇ ਸਮਾਏ, ਬਾਲਾ ਪ੍ਰੀਤਮ ਦੀ ਹੱਥੀਂ ਸਸਕਾਰ ਤੇ ਫੁਲ ਹੀ ਸਤਲੁਜ ਭੇਟ ਕੀਤੇ ਗਏ। ਸੇਵਕ ਕੀ ਓੜਕ ਨਿਬਹੀ ਪ੍ਰੀਤ'।

ਗੁਰਪੁਰਬ ਨੇੜੇ ਸੀ, ਸਾਰੇ ਇਸੇ ਸਮਾਗਮ ਪਰ ਧਾਕੇ ਆਏ ਸੇ। ਪ੍ਰੀਤਮ ਦੀ ਵਰਹੇ ਗੰਢ ਦੇ ਦਰਸ਼ਨਾਂ ਦੇ ਉਮਾਹ ਸੇ,ਸਾਰਿਆਂ ਨੇ ਰੰਗ ਮਾਣੇ, ਦਰਸ਼ਨ ਕੀਤੇ,ਸੁਖ ਪਾਏ। ਏਹ ਕੌਤਕ ਸੰਮਤ੧੭੬੬ ਬਿਕ੍ਰਮੀਦੇਹਨ।

ਸਾਰਿਆਂ ਨੂੰ ਥਯਾ ਯੋਗ ਦਾਤਾਂ ਮਿਲੀਆਂ। ਫਤਹ ਚੰਦ ਨੂੰ ਗੁਰੂ ਜੀ ਨੇ ਇਕ ਬੀੜ ਸ੍ਰੀ ਗੁਰੂ ਗ੍ਰੰਥ ਸਾਹਬ ਜੀ ਆਦਿ ਦੀ ਅਪਨੇ ਦਸਖਤ ਕਰਕੇ ਦਿੱਤੀ ਤੇ ਕਿਹਾ:-ਇਹ ਵਿੱਦਤ ਸਤਿਗੁਰੂ ਹੈ। ਸਾਰੀ ਸਿੱਖੀ ਨੇ ਇਸਦੇ ਲੜ ਲਗਣਾਹੈ। ਤੁਸੀ ਦੇਸ ਜਾ ਕੇ ਹੁਣ ਤੋਂ ਹੀ ਇਸ ਸਰੂਪ ਵਿਚ ਮੈਨੂੰ ਤੱਕਿਆ ਕਰੋ, ਮੇਰੀ ਜੋਤ ਨੂੰ ਇਸ ਵਿਚ ਮਿਲਿਆ ਕਰੋ, ਇਸਦੀ ਬਾਣੀ ਵਿਚ ਮੇਰੇ ਨਾਲ ਗੱਲਾਂ ਕਰਿਆ ਕਰੋ,ਜੋ ਇਹਕਹੇ ਮੇਰਾ ਉਪਦੇਸ਼ ਜਾਣਿਆ ਕਰੋ, ਮੇਰੀ ਸੇਵਾ ਇਸਦੀ ਸੇਵਾਵਿਚ ਸਾਧ ਸੰਗਤ ਦੀ ਸੇਵਾ ਸਮੇਤ ਜਾਣਿਆ ਕਰੋ।

ਇਸ ਪ੍ਰਕਾਰ ਦਾਤਾਂ ਕਰਦੇ ਗੁਰ ਸਪਤਮ ਦੇ ਰੰਗ ਬੀਤੇ। ਹੁਣ ਫੇਰ ਬਿਰਹੋਂ ਦੇ ਦਿਨ ਆਏ, ਸਭ ਦੇਸਾਂ ਦੀਆਂ ਸੰਗਤਾਂ ਵਿਦਾ ਹੋਈਆਂ। ਇਹ ਸੰਗਤ ਸਭ ਤੋਂ ਪਿਛੋਂ ਟੁਰੀ, ਰੋਪੜ ਤੱਕ ਸਤਿਗੁਰ ਅਪਨੇ ਨਿਵਾਜੇ ਮਾਪਿਆਂ ਨੂੰ ਟੋਰਨ ਆਏ। ਸ਼ਿਵਦੱਤ ਤਾਂ ਸਦਾ ਲਈ ਸਤਿਗੁਰ ਦੇ ਚਰਨੀਂ ਸਮਾ ਗਿਆ, ਉਸਦੀ ਉਮਰਾ ਦੀ ਅਭਲਾਖਾ ਪੂਰੀ ਹੋਈ। ਬਾਕੀ ਸੰਗਤ ਫਤਹਚੰਦ ਦੀ ਜਥੇਦਾਰੀ ਵਿਚ ਵਾਪਸ ਟੁਰੀ ਗਈ। ਬਿਰਹ ਵਿਯੋਗ ਵਿਚ ਭਰੇ, ਪਰ ਆਤਮ ਰਸ ਦੇ ਰਸੀਏ, ਜੀਉਂਦੇ ਪ੍ਰੇਮੀ ਸਨੇ ਸਨੇ ਪਟਨੇ ਪਹੁਚੇ।

ਫਤਹ ਚੰਦ ਨੇ ਅਪਨੇ ਘਰਬਾਰ ਨੂੰ ਢਾਕੇ ਗੁਰੂ ਮੰਦਰ ਬਨਾ ਦਿੱਤਾ, ਫੇਰ ਪਦਾਰਥ ਦਾ ਲੰਗਰ ਜਾਰੀ ਕਰ ਦਿੱਤਾ। ਸ੍ਰੀ ਗੁਰੂਗ੍ਰੰਥ ਸਾਹਿਬ ਜੀ ਨੂੰ ਓਥੇ ਅਸਥਾਪਨ ਕੀਤਾ। ਸਾਰੀ ਉਮਰ ਗੁਰੂ ਪੂਜਾ ਕਰਦਾ, ਉਪਦੇਸ਼ ਸੁਣਦਾ, ਸ੍ਰਿਸ਼ਟੀ ਨੂੰ ਤਾਰਦਾ ਰਿਹਾ। ਹੁਣ ਤੱਕ ਗੁਰਦਵਾਰਾ ਹੈ, ਏਕਾਦਸੀ ਨੂੰ ਸ੍ਰੀ ਗੁਰੂ ਜੀ ਦਾ ਦਰਸ਼ਨ ਹੁੰਦਾ ਹੈ, ਭੋਗ ਉਸੇ ਤਰਾਂ ਲਗਦਾ ਹੈ, ਨਾਮ 'ਮੈਣੀ ਸੰਗਤ' ਪੈਂਦਾ ਹੈ ਕਿਉਂਕਿ ਫਤਹ ਚੰਦ ਮੈਣੀ ਖੱਤ੍ਰੀ ਸੀ।*

—o—

## ਪਯਾਰੇ ਪਾਠਕ ਜੀ !

ਪੁਰਾਤਨ ਸਿਖਾਂ ਦੇ ਪ੍ਰੇਮ ਦੇ ਇਹ ਨਕਸ਼ੇ ਹਨ, ਸਤਗੁਰਾਂ ਨੇ ਅਵਤਾਰ ਲੈਕੇ ਕੀਕੂੰ ਸੰਸਾਰ ਨੂੰ ਮੋਹਕੇ, ਮੋਹ ਨਿੰਦ੍ਰਾ ਤੋਂ ਜਗਾਕੇ ਪ੍ਰੇਮ ਆਰੂਢਕੀਤਾ,ਕੀਕੂੰਜੀਵਨ ਦਾਨਦੇਕੇ ਸ੍ਰਿਸ਼ਟੀ ਜਵਾਈ, ਅਰ ਗੁਰਪੁਰਬਾਂ ਪਰ ਸੰਗਤਾਂ ਅਤੇ ਪ੍ਰੇਮੀ ਕੀਕੂੰ ਆਤਮ ਰਸ ਦੇ ਹੁਲਾਰਿਆਂ ਵਿੱਚ ਆਉਂਦੇ ਤੇ ਦੈਵੀ ਖੁਸ਼ੀਆਂ ਮਨਾਂਦੇ ਸਨ ? ਹੇ ਪਯਾਰੇ !

'ਸਤਿਗੁਰ ਜਾਗਤਾ ਹੈ ਦੇਵ'

ਦੇਹ ਛੋਡਨ ਕਰਕੇ ਸਤਿਗੁਰ ਦਾ ਅਭਾਵ ਨਹੀਂ; ਸਤਗੁਰ ਜਾਗਤਾ ਦੇਵ ਹੈ। ਜੇ ਕੋਈ ਸਤਸੰਗ ਪ੍ਰਾਪਤ ਹੋ ਪ੍ਰੇਮ ਕਰੇ, ਉਸੇ ਤਰਾਂ ਸਰਧਾ ਕਰੇ ਤੇ ਮੰਗਤਾ ਬਣੇਂ ਤਾਂ ਆਤਮਰਸ,ਸੱਚੀਆਂ ਖੁਸ਼ੀਆਂ ਦਾ ਖੈਰ ਝੋਲੀ ਪਵੇ, ਅਰ ਜਨਮ ਸਫਲ ਹੋ ਜਾਵੇ।

ਹਾਂ ਜੀ ! ਅੱਜ ਤੁਸੀ

ਗੁਰਪੁਰਬ ਦੀ ਖੁਸ਼ੀ ਲਈ ਤਯਾਰ ਹੋਸੋ। ਉੱਪਰਲੀ ਕਥਾ ਆਪਨੂੰ ਇਸ ਲਈ

*ਭਾਈ ਗਯਾਨ ਸਿੰਘ ਜੀ ਲਿਖਦੇ ਸਨ ਕਿ ੧੯੨੬ ਬਿਕ੍ਰਮੀ ਵਿਚ ਅਸਾਂ ਗੁਰਦਵਾਰੇ ਦੀ ਹਾਲਤ ਮਸਤਾਨੀ ਡਿਠੀ। ਛੇ ਮਹੀਨੇ ਉਥੇ ਰਹੇ। ਸੰਤ ਈਸ਼ਰ ਸਿੰਘ ਜੀ ਆ ਟਿਕੇ। ਕੋਸ਼ਸ਼ ਹੋਈ ਫੇਰ ਪਦਾਰਥ ਕੱਠਾ ਹੋਕੇ ਗੁਰਦੁਵਾਰੇ ਦੀ ਸੇਵਾ ਹੋਈ। ਹੁਣ ਬੜੀ ਸੁੰਦਰ ਤੇ ਠੇਕੇਦਾਰ ਬਣ ਗਈ ਹੈ।

ਸੁਣਾਈ ਗਈ ਹੈ ਕਿ ਆਪ ਇਹ ਸਮਝ ਲਓ ਕਿ ਅਸਾਂ ਅੱਜ ਕਿਸ ਪ੍ਰਕਾਰ ਦੀ ਖੁਸ਼ੀ ਮਨਾਣੀ ਹੈ।

ਹਾਂਜੀ, ਕਲਗੀਆਂ ਵਾਲੇ ਆਖਦੇ ਹਨ:—ਤਹੀ ਪ੍ਰਕਾਸ਼ ਹਮਾਰਾ ਭਯੋ।

ਪਟਣੇ ਸ਼ਹਰ ਬਿਖੈ ਭਵ ਲਯੋ।
ਮਦਰ ਦੇਸ ਹਮ ਕੋ ਲੇ ਆਇ॥ਭਾਂਤ
ਭਾਂਤ ਦਾਈਅਨ ਦੁਲਰਾਇ ॥੨॥
ਦੀਨੀ ਅਨਿਕ ਭਾਂਤਿ ਤਨ ਰੱਛਾ।
ਕੀਨੀ ਭਾਂਤਿ ਭਾਂਤਿ ਕੀ ਸਿੱਛਾ॥

ਸੂਚਨਾਂ—ਪਟਨੇ ਤੋਂ ਚੱਲਕੇ ਆਪ ਛਪਰੇਆਰੇ ਆਦਿ ਮੰਜ਼ਲਾਂ ਤੇ ਠਹਰਦੇ ਸੰਗਤਾਂ ਨੂੰ ਤਾਰਦੇ ਛੋਟੇ ਮਿਰਜ਼ਾਪੁਰ ਅੱਪੜੇ ਜੋ ਕਾਸ਼ੀ ਦੇ ਪਾਸ ਵਾਰ ਹੈ, ਫੇਰ ਕਾਂਸ਼ੀ ਉਥੇ ਜਾ ਟਿਕੇ ਜਿੱਥੇ ਨਾਵੇਂ ਗੁਰੂ ਜੀ ਟਿਕੇ ਸਨ। ਇਥੇ ਕਿੰਨੇ ਦਿਨ ਰਹੇ ਤੇ ਅਨੇਕਾਂ ਕੌਤਕ ਪੁੰਨ ਦਾਨ, ਨਾਮ ਦਾਨ, ਕਰਦਿਆਂ ਦੇ ਲੰਘੇ, ਮਸੰਦ ਤੇ ਪੰਡਤ ਜਗਜਾਸੂ ਤੇ ਲੋੜਵੰਦ ਆਏ, ਸਭ ਦੀ ਖਾਤਰ ਨਿਸਾ ਕੀਤੀ। ਇਥੋਂ ਟੁਰ ਵੱਡੇ ਮਿਰਜ਼ਾ ਪੁਰ ਹੁੰਦੇ, ਅਯੁਧਯਾ ਆਏ ਹੋਰ ਅਗੇ ਅਨੇਕ ਥਾਈਂ ਹੁੰਦੇ ਸਹਾਰਨਪੁਰ ਟਿਕਦੇ ਅੰਬਾਲੇ ਦੇ ਪਰਗਣੇ ਲਖਨੌਰ ਆ ਰਹੇ। ਏਥੇ ਨਾਵੇਂ ਸਤਗੁਰਾਂ ਦਾ ਹੁਕਮ ਆਯਾ ਕਿ ਤੁਸੀ ਏਥੋਂ ਅਗੇ ਅਜੇ ਨਾ ਆਓ। ਲਖਨੌਰ ਆਪ ਨੇ ਬੜੇ ਕੌਤਕ ਕੀਤੇ, ਵਨਕੀ ਮਾਤ੍ਰ ਇਕ ਪ੍ਰਸੰਗ ਇਹ ਹੈ:—

# ੫. ਪੀਰ ਆਰਫਦੀਨ ਲਖਨੌਰੀ

ਬਾਲ ਉਮਰ ਵਿਚ ਦਸਮੇਂ ਗੁਰੂ ਜੀ  ਸਜਦਾ ਝੁਕ ਝੁਕ ਕੀਤਾ,
ਆਨੰਦਪੁਰ ਨੂੰ ਜਾਂਦੇ  ਉਸਤਤ ਕਹੀ, 'ਵਾਹ ਵਾਹ' ਉਚਰੀ,
ਵਿਚ ਲਖਨੌਰ ਰਹੇ ਕੁਛ ਚਿਰ ਤਕ  ਜਨਮ ਸਫਲ ਕਰ ਲੀਤਾ।
ਅਰਸ਼ੀ ਜੋਤ ਜਗਾਂਦੇ। ਹੱਥ ਜੋੜ ਫਿਰ ਲੈ ਗਿਆ ਲਾਂਭੇ,
ਇੱਕ ਦਿਹਾੜੇ ਨਾਲ ਬਾਲਕਾਂ  ਬਿਨਤੀ ਮੁਖੋਂ ਅਲਾਈ,
ਖੇਲ ਰਹੇ ਸਨ ਦਾਤੇ, ਗੱਲ ਬਾਤ ਕਰ ਸਹਜੇ ਕੋਈ,
ਆਰਫਦੀਨ ਪੀਰ ਨੇ ਪਾਸੋਂ  ਫਿਰ ਲੈ ਲਈ ਵਿਦਾਈ।
ਲੰਘਦਿਆਂ ਆਪ ਸਿਞਾਤੇ। ਜਿਥੋਂ ਤਕ ਗੁਰੂ ਜੀ ਦਿੱਸਣ
ਸੀ ਅਸਵਾਰ ਪਾਲਕੀ ਅੰਦਰ,  ਪੈਦਲ ਰਾਹ ਟੁਰਾਯਾ;
ਚੇਲਿਆਂ ਨੇ ਜੋ ਚਾਈ; ਚੜ੍ਹਿਆ ਨਹੀਂ ਪਾਲਕੀ ਉਤੇ,
ਭੀੜ ਮੁਰੀਦਾਂ ਦੀ ਸੀ ਨਾਲੇ,  ਐਸਾ ਅਦਬ ਕਰਾਯਾ।
ਮਗਰ ਮਗਰ ਚਲ ਜਾਈ। ਜਦੋਂ ਟਿਕਾਣੇ ਘਰ ਜਾ ਬੈਠਾ
ਸਤਿਗੁਰ ਨੂਰ ਇਲਾਹੀ ਮੱਥਾ,  ਤਦੋਂ ਮੁਰੀਦਾਂ ਕਹਿਆ—
ਚੇਹਰਾ ਰੱਬੀ ਛਾਯਾ, 'ਤੁਸੀਂ ਝੁਕੇ ਨਾਮੁਸਲਿਮ ਅੱਗੇ,
ਜਦੋਂ ਦੇਖਿਆ ਪੀਰ, ਤਦੋਂ ਹੀ  ਭੇਤ ਅਸੀਂ ਨਾ ਲਹਿਆ।
ਉਤਰ ਹਿਠਾਹਾਂ ਆਯਾ। ਭਾਰੇ ਪੀਰ ਤੁਸੀਂ ਰੱਬ ਵਾਲੇ,
ਜਾ ਨੇੜੇ ਚਰਨਾਂ ਤੇ ਢੱਠਾ,  ਸਰ੍ਹਾ ਸ਼ਰੀਅਤ ਵਾਲੇ,

ਕਿਉਂ ਸਜਦਾ ਬਾਲਕ ਨੂੰ ਕੀਤਾ,
ਦੱਸੋ, ਕਰੋ ਸੁਖਾਲੇ ?
ਆਰਫਦੀਨ ਬੋਲਿਆ ਸਹਜੇ—
ਅਦਬ ਵਿਚ ਭਰ ਆਯਾ—
'ਸੱਚਾ ਬਚਨ ਸੁਣੋਂ ਬਈ ਲੋਕੋ!
ਦੇਖਿਆ ਦਿਆਂ ਸੁਣਾਯਾ।
ਕਦੇ ਕਦੇ ਜਦ ਚੜ੍ਹਾਂ ਮੁਰਾਕਬੇ *
ਵਿੱਚ ਸਮਾਧੀ ਜਾਵਾਂ,
ਵਿਚ ਦਰਗਾਹ ਜਦੋਂ ਮੈਂ ਜਾਵਾਂ,
ਜਾਕੇ ਕੀਹ ਤਕਾਵਾਂ—
ਏਹੋ ਬਾਲ, ਜੋਤ ਦਾ ਜਾਮਾ,
ਜਗਮਗ ਰੂਪ ਨੂਰਾਨੀ,
ਸੁੰਦਰਤਾ ਜਿਸਦੇ ਪਗ ਚੁੰਮੇ
ਨੂਰੋ ਨੂਰ ਰੂਹਾਨੀ,
ਸਭ ਤੋਂ ਉੱਚਾ, ਸਭ ਤੋਂ ਵੱਡਾ
ਸਭ ਤੋਂ ਨੂਰ ਜਲਾਲੀ,
ਸਭ ਝੁਕਦੇ ਇਸਦੇ ਹਨ ਅੱਗੇ,
ਇਸਦੀ ਚਾਲ [ਨਿਰਾਲੀ।
'ਅੱਲਾ ਵਿਚ ਫਨ੍ਹਾ' ਦਾ ਦਰਜਾ
ਮੇਰੀ ਪਹੁੰਚ ਨ ਜਿੱਥੇ,
ਉਥੋਂ ਤੱਕ ਦੇਖਿਆ ਇਸਨੂੰ,
ਅੱਜ ਡਿੱਠਾ ਮੈਂ ਏਥੇ।
ਉਥੋਂ ਏ ਏਥੇ ਹੈ ਆਯਾ,
ਅੱਲਾ ਆਪ ਘਲਾਯਾ;
ਕੁਫਰ ਜ਼ੁਲਮ ਡੇ ਪਾਪ ਮੇਟਸੀ,
ਏਸ ਲਈ ਹੈ ਆਯਾ।
ਮੈਂ ਅੱਲਾ ਦੇ ਦਰ ਤੇ ਏਹੋ,
ਸਭ ਤੋਂ ਉੱਚਾ ਡਿੱਠਾ,
ਅੱਜ ਸਿੰਢਤਾ ਖ਼ਾਕੀ ਜਾਮੇਂ,
ਰੰਗ ਜਮਾਲੀ ਮਿੱਠਾ।
ਸਿਜਦਾ ਏਸ ਲਈ ਮੈਂ ਕੀਤਾ;
ਤੁਸੀਂ ਅਦਬ ਵਿਚ ਆਓ,
ਸ਼ਕ ਕਰੋ ਤਾਂ ਕਾਫ਼ਰ ਹੋਸੋ,
ਲਿਆ ਈਮਾਨ ਸੁਖ ਪਾਓ
ਅੱਲਾ ਦੇ ਕਰਨੇ ਅੱਲਾ ਹੀ ਜਾਣੇ,
ਸਾਨੂੰ ਚਹੀਏ ਝੁਕਣਾ,
ਹੁਕਮ ਓਸਦੇ ਅੱਗੇ ਝੁੱਕਣਾ;
ਸੱਚ ਕਹਿਣੋਂ ਨਾ ਰੁਕਣਾ।
ਤਦੋਂ ਮੁਰੀਦਾਂ ਸੀਸ ਨਿਵਾਯਾ,
'ਪੀਰ ਕਿਹਾ' ਸਿਰ ਧਰਿਆ;
ਛੱਡ ਤਅੱਸਬ ਸੱਚ ਪਛਾਤਾ,
ਝੂਠਾ ਹੱਠ ਨ ਕਰਿਆ।
ਓਸ ਗੁਰੂ ਦੇ ਸਿੱਖ ਖਾਲਸਾ !
ਤੁਸੀ ਫ਼ਖ਼ਰ ਵਿੱਚ ਆਓ।
ਗੁਰੂ ਸਿਵਾਣੋਂ ਅਸਲ ਰੂਪ ਵਿੱਚ,
ਸਰਧਾ ਵਿਚ ਚੜ੍ਹ ਜਾਓ।
ਪਜਾਰ ਕਰੋ ਤੇ ਟੁਰੋ ਓਸ ਰਾਹ
ਜੋ ਸਤਿਗੁਰ ਫੁਰਮਾਯਾ;
ਭਵਸਾਗਰ ਨੂੰ ਲੰਘੋ ਤਰਕੇ,
ਤਰ ਜਾਵੇ ਇਹ ਮਾਯਾ!

ਸੂਚਨਾ—ਲਖਨੌਰ ਤੋਂ ਕੁਛ ਸਮੇਂ ਬਾਦ ਆਪ ਅਨੰਦਪੁਰ ਪਿਤਾ ਜੀ ਦੀ ਆਗਜਾਨੁਸਾਰ ਆਏ। ਸੰਗਤਾਂ ਦੇ ਪਿਆਰ, ਆਪ ਦਾ ਉਤਸਾਹ, ਮੇਹਰਾਂ, ਨਾਵੇਂ ਸਤਗੁਰਾਂ ਦਾ ਦਿੱਲੀ ਵਿਚ ਸੀਸ ਦੇਣ ਦਾ ਭਾਰੀ ਸਾਕਾ ਬੜੇ ਵੱਡੇ ਪ੍ਰਸੰਗ ਹਨ।ਜਦੋਂ ਆਪ ਫੇਰ ਗੱਦੀ ਬਿਰਾਜੇ, ਗੁਰੂ ਗੋਬਿੰਦਰਾਇ ਪ੍ਰਗਟ ਹੋਏ ਪਿਛਲੀ ਨਵਾਂ ਗੁਰਾਂ ਵਾਲੀ ਨਿਤਕ੍ਰਿਆ ਜਾਰੀ ਕਰ ਦਿਤੀ, ਸ਼ਸਤ੍ਰ ਵਿਦਜਾ ਤੇ ਹੋਰ ਸਾਮਾਨ ਛੇਵੇਂ ਸਤਗੁਰਾਂ ਵਾਂਗੂ ਅਰੰਭ ਦਿਤੇ, ਤੇ ਇਕ ਅਲੌਕਿਕ ਠਾਠ ਬੰਨ੍ਹ ਦਿਤਾ, ਤਦੋਂ ਦੇ ਹਾਲਾਤ ਬੜੇ ਵਿਸਥਾਰ ਵਾਲੇ ਹਨ। ਪਰ ਇਸ ਸਮੇਂ ਦੇ ਕੌਤਕਾਂ ਦੇ ਨਕਸ਼ ਦਾ ਕੁਛ ਦਜਾਨ ਅਗਲੇ ਪ੍ਰਸੰਗ ਰਾਜਾ ਰਤਨ ਰਾਇ ਤੋਂ ਪ੍ਰਕਾਸ਼ਦਾ ਹੈ।

*ਸਮਾਧੀ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੬. ਰਾਜਾ ਰਤਨ ਰਾਇ

## ੧.

"ਤਨਿ ਬਿਰਹੁ ਜਗਾਵੈ ਮੇਰੇ ਪਿਆਰੇ
ਨੀਦ ਨ ਪਵੈ ਕਿਵੈ ।"

ਇਕ ਚੜ੍ਹਦੀ ਜਵਾਨੀ ਦੇ ਰਾਜਕੁਮਾਰ, ਸਵੇਰਸਾਰ, ਸ਼ੀਸ਼ੇ ਦੇ ਸਾਹਮਣੇ ਖੜੇ ਕੇਸਾਂ ਨੂੰ ਕੰਘਾ ਕਰਕੇ ਬਨਾ ਸਵਾਰ ਰਹੇ ਸਨ ਕਿ ਅਚਾਨਕ ਉਨ੍ਹਾਂ ਦੀ ਨਜ਼ਰ ਅਪਨੇਮੱਥੇਦੇ ਸਿਰੇ ਤੇ ਪਈ ਤਾਂ ਕੇਸਾਂ ਦੇ ਕੋਲਵਾਰਇਕ ਦਾਗ਼ ਜੇਹਾ ਨਜ਼ਰ ਪਿਆ ਜੋ ਕੋਈ ਅੱਖਰ ਭਾਸੇ, ਪਰ ਸਿਆਣ ਨਾ ਹੋਵੇ ਕਿ ਕੀ ਹੈ। ਰਾਜਕੁਮਾਰ ਨੇ ਸਮਝਿਆ ਕਿ ਨਿੱਕੇ ਹੁੰਦਿਆਂ ਕਿਤੇ ਸੱਟ ਲੱਗੀ ਹੋਵੇ ਮਤੇ,ਅਕੇ ਕੋਈ ਫਿੰਮਣੀ ਨਿਸ਼ਾਨ ਛੱਡ ਗਈ ਹੋਵੇ। ਪਰ ਇਹ ਦਾਗ਼ ਦਾਗ ਨਹੀਂ ਜਾਪਦਾ,ਕੁਛ ਹੋਰਵੇਂ ਲੱਗਦਾ ਹੈ । ਇਉਂ ਸੋਚਦਿਆਂ ਉਸਦੀ ਹਰਜਾਨੀ ਵਧਦੀ ਗਈ ਅਰ ਪੱਕ ਪਤਾ ਕਰਨੇ ਵਲ ਵਧਦੀ ਗਈ; ਛੇਕੜ ਉਸਨੂੰ ਸੋਚ ਫੁਰੀ ਕਿ ਚਾਹੋ ਇਹ ਸੱਟ ਹੈ, ਚਾਹੋ ਫਿੰਮਣੀ ਦਾ ਦਾਗ਼, ਚਾਹੋ ਕੁਛ ਹੋਰ, ਮੇਰੀ ਮਾਤਾ ਜੀ ਨੂੰ ਜ਼ਰੂਰ ਪਤਾ ਹੋਊ ਕਿ ਇਹ ਕੀ ਹੈ ਤੇ ਕਿਵੇਂ ਹੈ ? ਇਹ ਸੋਚ ਉਹ ਪੱਗ ਬੰਨ੍ਹਕੇ ਅਪਨੀ ਮਾਤਾਜੀ ਕੋਲਗਿਆ। ਉਹ ਅੱਗੇ ਹੱਥ ਜੋੜੇ, ਨੈਣ ਮੀਟੇ ਧਿਆਨ ਵਿਚ ਬੈਠੀ ਸੀ। ਥੋੜੀ ਦੇਰ ਰਾਜਕੁਮਾਰ ਬੈਠਾ ਉਡੀਕਦਾ ਰਿਹਾ,ਜਦ ਮਾਂ ਦੀ ਅੱਖ ਖੁੱਲ੍ਹੀਤਾਂ ਇਸਨੇ ਅੱਗੇ ਹੋਕੇ ਮੱਥਾ ਟੇਕਿਆ ਮਾਂ ਨੇ ਛਾਤੀ ਨਾਲ ਲਾਇਆ, ਮੱਥਾ ਚੁੰਮਿਆ ਤੇ ਸਿਰ ਤੇ ਪਿਆਰ ਦਿੱਤਾ। ਉਸ ਵੇਲੇ ਰਾਜ ਕੁਮਾਰ ਨੇ ਸਿਰ ਤੋਂ ਪੱਗ ਲਾਹਕੇ ਮਾਂ ਨੂੰ ਕਿਹਾ,"ਅੰਮਾਂ ਜੀ ! ਇਹ ਮੇਰੇ ਸੀਸ ਤੇ ਕਾਹਦਾ ਨਿਸ਼ਾਨ ਹੈ ?"ਮਾਂ ਨੇ ਨਿਸ਼ਾਨ ਵੱਲ ਡਿੱਠਾ, ਸੀਸ ਝੁਕਾਯਾ, ਨੈਨ ਬੰਦ ਹੋ ਗਏ ਤੇ ਦੋ ਚਾਰ ਬੂੰਦਾਂ ਅੱਥਰੂਆਂ ਦੀਆਂ ਨੈਣਾਂ ਤੋਂ ਵਰੀਆਂ । ਇਹ ਦੇਖਕੇ ਰਾਜਕੁਮਾਰ ਘਬਰਾਇਆ ਕਿ ਮਤੇ ਮੈਂ ਆਪਣੀ ਮਾਂ ਨੂੰ ਉਦਾਸ ਕਰ ਬੈਠਾ ਹਾਂ ਜੋ ਓਹ ਰੋ ਪਏ ਹਨ। ਕਾਹਲਾ ਹੋਕੇ ਕਹਨ ਲਗਾ—"ਅੰਮਾਂ ਜੀ ! ਮੈਂ ਕੋਈ ਬੇ-ਅਦਬੀ ਕੀਤੀ ਹੈ ਜੋ ਆਪ ਰੁੰਨੇ ਹੋ ?" ਮਾਂ ਦੀਆਂ ਅੱਖਾਂ ਖੁਲ੍ਹੀਆਂ, ਅੱਥਰੂ ਅਜੇ ਭਰ ਰਹੇ ਸਨ, ਬੱਚੇ ਵਲ ਤੱਕੀ ਤੇ ਹੱਥ ਨਾਲ "ਨਹੀਂ "ਦਾ ਇਸ਼ਾਰਾ ਕੀਤਾ। ਚਾਹੁੰਦੀ ਸੀ ਕਿ ਬੋਲਾਂ, ਪਰ ਕੰਠ ਅੰਦਰੋਂ ਭਰ ਆਇਆ ਤੇ ਗਦਗਦ ਹੋ ਰਿਹਾ ਸੀ, ਇਸ ਕਰਕੇ ਬੋਲ ਨਾ ਸੱਕੀ। ਹੁਣ ਲਾਡਲੇ ਦੁਲਾਰੇ ਨੇ ਮਾਂ ਨੂੰ ਫੇਰ ਆਖਿਆ—"ਅੰਮਾਂ ਜੀ ! ਉਦਾਸ ਨਾ ਹੋਵੋ। ਜੇ ਤੁਸੀ ਦੱਸਣਾ ਨਹੀਂ ਚਾਹੁੰਦੇ ਤਾਂ ਮੈਂ ਨਹੀਂ ਪੁੱਛਦਾ, ਪਰ ਤੁਸੀ ਖੁਸ਼ ਹੋਵੋ।"ਇਸਤਰਾਂ ਕੁਛ ਚਿਰ ਚੁਪ ਰਹਣ ਮਗਰੋਂ ਮਾਂ ਦਾ ਦਿਲ ਬੋਲਣ ਵਾਲੇ ਰੁਖ ਵਿਚ ਆ ਗਿਆ ਤੇ ਬੋਲੀ:—

"ਲਾਲ ਜੀਓ ! ਇਹ ਨਿਸ਼ਾਨ ਸੱਟ ਯਾ ਫਿੰਮਣੀ ਦਾ ਨਹੀਂ ਹੈ, ਇਹ ਤੁਸਾਡੀ ਜਨਮ ਕਥਾ ਹੈ ਅਰ ਇਸ ਨਿਸ਼ਾਨ ਵਿਚ

ਤੁਹਾਡੀ ਤੇ ਮੇਰੀ ਕਲਿਆਣ ਲੁਕੀ ਪਈ ਹੈ।

ਇਹ ਸੁਣਕੇ ਨੌਜਵਾਨ ਸ਼ਾਹਜ਼ਾਦੇ ਨੂੰ ਵਧੇਰੇ ਸ਼ੌਕ ਜਾਗ ਪਿਆ ਕਿ ਕਿੰਵੇਂ ਮੈਂ ਇਸ ਨਿਸ਼ਾਨ ਦੇ ਭੇਤ ਨੂੰ ਜਾਣਾਂ।ਕਾਹਲਾ ਹੋਕੇ ਆਖਣ ਲੱਗਾ: "ਅੰਮਾਂ ਜੀ! ਫੇਰ ਮੈਨੂੰ ਦੱਸੋ ?" ਮਾਂ ਬੋਲੀ: ਲਾਲ ਜੀ! ਇਸਦੇ ਜਾਣ ਲਿਆਂ ਇਹ ਜ਼ਰੂਰੀ ਹੈ ਕਿ ਤੁਸਾਂ ਦੇ ਅੰਦਰ ਭਗਤੀ ਦਾ ਭਾਉ ਤੇ ਪ੍ਰੇਮ ਜਾਗੇ ਤੇ ਰੱਬ ਚਾਹੇ ਤਾਂ ਜਾਗੇਗਾ, ਪਰ ਅਪਨੇ ਆਪਨੂੰ ਤਿਆਰ ਕਰ ਲਓ। ਤੁਸੀ ਜੁਬਾ ਅਵਸਥਾ ਹੋ, ਰੁਖ ਖੇਲ ਤਮਾਸ਼ੇ ਵੱਲ ਹੈ, ਅਰ ਛੋਟੀ ਉਮਰੇ ਰਾਜ ਗੱਦੀ ਤੇ ਬਿਰਾਜੇ ਹੋ, ਕੋਈ ਬਾਹਰ ਮੁਖ ਬਿਰਤੀ ਦਾ ਕੰਮ ਤਾਂ ਇਸ ਵੇਲੇ ਤੁਸਾਨੂੰ ਨਹੀਂ ਹੈ ? ਇਹ ਭੇਤ ਅਪਨੇ ਆਪ ਵਿਚ ਅਦਬ ਦੀ ਲੋੜ ਰੱਖਦਾ ਹੈ। ਤੁਸਾਡੇ ਪਿਤਾ ਜੀ ਅੱਜ ਜੀਉਂਦੇ ਹੁੰਦੇ ਤਾਂ ਓਹ ਆਪ ਤੁਸਾਨੂੰ ਦੱਸਦੇ ਤੇ ਇਹ ਮਹਾਨ ਪਵਿੱਤ੍ਰ ਤੇ ਡਾਢਾ ਔਖਾ ਕੰਮ ਮੈਂ ਤ੍ਰੀਮਤ ਅੱਜ ਕਰਨ ਲਈ ਨਾਂ ਹੁੰਦੀ, ਪਰ ਸਿਰਜਨਹਾਰ ਨੂੰ ਜਿੰਵੇ ਭਾਉਂਦਾ ਹੈ, ਤਿੰਵੇਂ ਹੁੰਦਾ ਹੈ।

ਰਾਜ ਕੁਮਾਰ—ਅੰਮਾਂ ਜੀ!ਕਦੇ ਮੈਂ ਕੋਈ ਗੱਲ ਤੁਸਾਡੀ ਉਦਾਸੀ ਦੀ ਕੀਤੀ ਹੈ ? (ਨੈਣ ਭਰਕੇ) ਤੁਸੀ ਮੇਰੇ ਪਿਆਰੇ ਅੰਮੀ ਜੀ ਹੋ, ਤੁਸੀ ਮੇਰੇ ਬੜੇ ਬੀਬੇ ਬੀਬੇ ਅੰਮੀ ਜੀਓ! ਸੋਚੀਂ ਨਾ ਪਵੋ। ਮੈਂ ਉਹੋ ਕੁਛ ਕਰਾਂਗਾ ਜੋ ਪਿਤਾ ਜੀ ਦੀ ਆਗਯਾ 'ਮੇਰੇ ਲਈ' ਤੁਸਾਂ ਪਾਸ ਹੋਵੇ, ਮੈਂ ਉਹੀ ਕਰਾਂਗਾ ਜੋ ਤੁਸੀ ਪ੍ਰਸੰਨ ਹੋਕੇ ਚਾਹੋਗੇ ਕਿ ਮੈਂ ਕਰਾਂ।

ਮਾਂ—ਸੁਣੋ ਫੇਰ ਲਾਲ ਜੀਓ! ਤੁਸੀ ਸਾਡੇ ਘਰ ਸਾਡੀ ਵੱਡੀ ਉਮਰਾ ਵਿਚ ਸਾਈਂ ਦੇ ਘੱਲੇ ਆਏ ਹੋ। ਅੱਜ ਬਹੁਤ ਬਰਸ ਬੀਤੇ ਹਨ, ਤਾਂ ਕਾਮਰੂਪ ਦੇ ਦੇਸ ਨੂੰ ਫਤਹ ਕਰਨ ਵਾਸਤੇ ਅਕਬਰ ਨੇ ਰਾਜਾ ਮਾਨ ਸਿੰਘ ਨੂੰ ਘੱਲਿਆ ਸੀ ਜੋ ਇਸਨੂੰ ਫਤਹ ਕਰਕੇ ਗਿਆ। ਫੇਰ ਔਰੰਗਜ਼ੇਬ ਨੇ ਮੀਰ ਜੁਮਲਾ ਅਪਨੇ ਸੈਨਾਪਤ ਨੂੰ ਰੁੱਝਿਆਂ ਰੱਖਣ ਲਈ ਫੇਰ ਕਾਮਰੂਪ ਘੱਲਿਆ, ਜੋ ਇਹ ਫੇਰ ਸੁਤੰਤ੍ਰ ਹੋ ਰਿਹਾ ਹੈ, ਇਸਨੂੰ ਫ਼ਤਹ ਕਰੇ। ਮੀਰ ਜੁਮਲਾ ਪਹਲਾਂ ਤਾਂ ਜਿੱਤਿਆ ਫੇਰ ਬਰਸਾਤ ਉਤਰ ਪੈਣ ਤੇ ਵਬਾ ਪੈ ਜਾਣ ਕਰਕੇ ਅਤ ਦੁਖੀ ਹੋਇਆ, ਲਸ਼ਕਰ ਤਬਾਹ ਹੋ ਗਿਆ ਤੇ ਆਪ ਢਾਕੇ ਪਹੁੰਚ ਮਰ ਗਿਆ। ਹੁਣ ਉਸਤੋਂ ਮਗਰੋਂ ਔਰੰਗਜ਼ੇਬ ਨੇ ਫੇਰ ਰਾਜਾ ਰਾਮਸਿੰਘ*ਰਾਜਪੂਤ ਨੂੰ ਘੱਲਿਆ ਜਿਸ ਨਾਲ ਕਾਮਰੂਪ ਦੇ ਰਾਜਾ—ਚਕ੍ਰਧਜ—ਦਾ ਮੁਠ ਭੇੜ ਹੋਣਾ ਸੀ ਕਿ ਕਾਮਰੂਪੀਆਂ ਨੇ ਬ੍ਰਹਮ ਪੁਤ੍ਰਾ ਦਾ ਪਾਣੀ ਵੈਰੀ ਦੇ ਦਲ ਵੱਲ ਘੱਲਕੇ ਉਨ੍ਹਾਂ ਦਾ ਨਕਸਾਨ ਕੀਤਾ।

ਇਸ ਵੇਲੇ ਲਾਲ ਜੀਓ! (ਅਦਬ ਵਿਚ ਹੋ ਜਾਓ) ਤੇ ਦੂਸਰੀ ਕਥਾ ਸੁਣੋ:— ਜਗਤ ਵਿਚ ਮਲੇਛਤਾਈ ਤੇ ਪਾਪ ਵਧ ਗਿਆ ਹੈ, ਮਾਲਕ ਅਰਸ਼ਾਂ ਦੇ ਨੇ ਅਪਨੀ ਇਕ ਜੋਤ ਅਸਮਾਨਾਂ ਤੋਂ ਘੱਲੀ ਜੋ ਜਗਤ ਦੀ ਰੱਖਯਾ ਕਰੇ ਤੇ ਜਗਤ ਨੂੰ ਰੱਬ ਜੀ ਨਾਲ ਮਿਲਾਵੇ। ਉਸ ਜੋਤ ਦਾ ਨਾਉਂ— ਬੇਟਾ ਜੀ!—ਗੁਰੂ ਨਾਨਕ ਹੋਇਆ। (ਇਹ ਕਹ ਮਾਈ ਦਾ ਚੇਹਰਾ ਲਾਲ ਹੋ ਗਿਆ, ਸਿਰ ਜ਼ਿਮੀਂ ਤੇ ਲੱਗਾ, ਜਾਂ ਉਠਿਆ ਤਾਂ ਦੋ ਤ੍ਰੈ ਟੇਪੇ ਮੋਤੀਆਂ ਦੇ ਗੱਲ੍ਹਾਂ ਤੇ ਵਹ ਰਹੇ ਸਨ। ਰਾਜਕੁਮਾਰ ਬੀ ਹੁਣ ਬੜੇ ਅਦਬ ਵਿਚ ਸੀ) ਹਾਂ ਲਾਲ ਜੀ! ਉਹ ਜੋਤ ਦੇਸ ਪੰਜਾਬ ਵਿਚ ਪ੍ਰਗਟ ਹੋਈ,

*ਢੁੰਡਸ ਰਾਜਸਥਾਨ।

ਜਿੱਥੇ ਕਿ ਮਲੇਛਾਂ ਨੇ ਬੜੇ ਭਾਰੇ ਉਪੱਦਰ ਖਲੇਰ ਰੱਖੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਰੀ ਦੁਨੀਆਂ ਵਿਚ ਲਗ ਪਗ ਭਿਰਕੇ ਸਤਨਾਮ ਦਾ ਛਤ੍ਰ ਝੁਲਾਇਆ ਤੇ ਵਾਹਿਗੁਰੂ ਜੀ ਨਾਲ ਮੇਲ ਕਰਾਏ।

ਰਾਜਕੁਮਾਰ—(ਕਾਹਲਾ ਹੋਕੇ) ਅੰਮਾਂ ਜੀ! ਆਪ ਹੁਣ ਕਿਥੇ ਹਨ।

ਮਾਤਾ—ਪੁੱਤਾ ਜੀ! ਆਪ ਤਾਂ ਅਪਨਾ ਦੈਵੀ ਕੰਮ ਕਰਕੇ ਸਾਈਂ ਦੇ ਦੇਸ ਚਲੇ ਗਏ, ਪਰ ਅਪਨੀ ਜਗਾ ਜੋਤ ਜਗਾ ਗਏ। ਉਨ੍ਹਾਂ ਦੇ ਮਗਰੋਂ ਸ੍ਰੀ ਗੁਰੂ ਅਗੰਦ ਦੇਵ ਜੀ ਹੋਏ, ਉਹਨਾਂ ਦਾ ਹੀ ਰੂਪ, ਉਨ੍ਹਾਂ ਦੀ ਜੋਤ ਆਪ ਬੀ ਇਸ ਮੋਏ ਮੁਰਦੇ ਸੰਸਾਰ ਵਿਚ ਜੀਆਦਾਨ ਦੇਂਦੇ ਅਪਨੀ ਥਾਂ ਗੁਰੂ ਅਮਰ ਦੇਵ ਜੀ ਦੇ ਸਰੂਪ ਵਿਚ ਅਪਨੇ ਵਰਗੀ ਜੋਤ ਜਗਾ ਕੇ ਹਰੀ ਦੇ ਦੇਸ ਚਲੇ ਗਏ। ਇਸ ਤਰਾਂ ਲਾਲ ਜੀ! ਗੁਰੂ ਨਾਨਕ ਦੇਵ ਜੀ ਤੋਂ ਮਗਰੋਂ ਅੱਠ ਗੁਰੂ ਸਾਹਬ ਹੋਏ। ਫੇਰ ਗੁਰੂ— ਸ੍ਰੀ ਗੁਰੂ ਤੇਗਬਹਾਦਰ ਜੀ-ਦੇਵ ਮੂਰਤੀ ਹੋਏ। ਪਹਲੇ ਅੱਠਾਂ ਸਤਿ ਗੁਰਾਂ ਦੇ ਤਾਂ ਅਸਾਂ ਨਾਮ, ਕਰਨੀਆਂ ਤੇ ਜਸ ਸੁਣੇ ਹਨ, ਪਰ ਸੁਭਾਗ ਹਨ ਏਹ ਅੱਖਾਂ, ਜਿਨ੍ਹਾਂ ਨੇ ਨਾਵੀਂ ਜੋਤ ਦੇ ਸਾਖਜਾਤ ਦਰਸ਼ਨ ਕੀਤੇ।

ਰਾਜਕੁਮਾਰ—(ਚਾਉ ਵਿਚ ਕਾਹਲਾ ਹੋਕੇ) ਕਦੋਂ, ਅੰਮਾ ਜੀ ਕਦੋਂ, ਦੱਸੋ ਨਾ ਕਦੋਂ?

ਮਾਤਾ—ਲਾਲ ਜੀਓ! ਓਦੋਂ ਜਦੋਂ ਅਜੇ ਤੁਸੀਂ ਇਸ ਜਗਤ ਵਿਚ ਨਹੀਂ ਸੇ ਆਏ?

ਰਾਜਕੁਮਾਰ—ਤੁਸੀਂ ਗਏ ਸਾਓ ਦਰਸ਼ਨ ਕਰਨ?

ਮਾਤਾ—ਨਹੀਂ ਲਾਲ ਜੀ! ਸ੍ਰੀ ਗੁਰੂ ਜੀ ਆਪ ਆਏ ਸੇ ਦੇਸ ਅਸਾਮ ਨੂੰ ਤਾਰਨ, ਆਦਿ ਗੁਰੂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਬੀ ਸਾਡੇ ਦੇਸ ਆਏ ਸੇ, ਸਾਰਾ ਕਾਮ-ਰੂਪ ਅਸਾਮ ਫਿਰੇ ਸੇ, ਧੁਬੜੀ ਵਿਚ ਬੀ ਉਨ੍ਹਾਂ ਦੀ ਯਾਦ ਦਾ ਟਿਕਾਣਾ ਹੈ। ਜਿਸ ਤਰਾਂ ਸਾਨੂੰ ਤਾਰਨ ਗੁਰੂ ਨਾਨਕ ਦੇਵ ਜੀ ਆਏ ਸੇ, ਉਸੀ ਤਰਾਂ ਨਾਵੇਂ ਸਤਿਗੁਰ—ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਜੀ-ਆਏ ਸੇ।

ਰਾਜਕੁਮਾਰ—ਤੁਸਾਂ ਦਰਸ਼ਨ ਕੀਤੇ ਸੇ, ਤੁਸਾਂ ਆਪ? ਹੈਂ ਅੰਮੀ ਜੀ!

ਮਾਤਾ—ਜੀਓ, ਲਾਲ ਜੀ! ਇਹਨਾਂ ਅੱਖਾਂ ਨਾਲ, ਜਿਨ੍ਹਾਂ ਨਾਲ ਇਸ ਵੇਲੇ ਲਾਲ ਜੀ ਨੂੰ ਵੇਖ ਰਹੀ ਹਾਂ।

ਲਓ ਲਾਲ ਜੀ ਹੁਣ ਪਹਿਲੀ ਗੱਲ ਯਾਦ ਕਰੋ ਰਾਜਾ ਰਾਮ ਸਿੰਘ ਦੇ ਹਮਲੇ ਵਾਲੀ। ਜਦੋਂ ਓਹ ਫੌਜਾਂ ਲੈਕੇ ਕਾਮਰੂਪ ਤੇ ਆਪਿਆ ਤਦੋਂ ਸਤਿਗੁਰੂ ਜੀ ਨੇ ਆਪ ਵਿਚ ਪੈਕੇ ਕਾਂਮ ਰੂਪ ਦੇ ਰਾਜਾ ਤੇ ਰਾਮ ਸਿੰਘ ਦੀ ਸੁਲਾਹ ਕਰਾ ਦਿੱਤੀ ਤੇ ਸਾਰੇ ਖ਼ੂਨ ਖਰਾਬੇ, ਲੁੱਟਾਂ ਤੇ ਕਤਲਾਮਾਂ ਤੋਂ ਸ੍ਰਿਸ਼ਟੀ ਦੀ ਰੱਖਿਆ ਕਰ ਦਿਤੀ।

ਰਾਜਕੁਮਾਰ—ਗੁਰੂ ਜੀ ਦਾ ਡੇਰਾ ਤਦੋਂ ਕਿੱਥੇ ਸਾ, ਸਾਡੇ ਇਲਾਕੇ ਵਿਚ?

ਮਾਤਾ—ਸ੍ਰੀ ਗੁਰੂ ਜੀ ਤਦੋਂ ਆਪ ਢਾਕੇ ਵਿਚ ਜੋਤ ਜਗਾ ਰਹੇ ਸਨ, ਢਾਕੇ ਤੋਂ ਮਥਰਾਪੁਰ ਗਏ ਤੇ ਫੇਰ ਰੰਗਾ ਮਾਟੀ ਬ੍ਰਹਮ ਪੁਤ੍ਰ ਦੇ ਕਨਾਰੇ ਜਾ ਡੇਰੇ ਲਾਏ, ਪਰ ਸੁਲਾਹ ਵੇਲੇ ਦਰਜਾ ਪਾਰ ਹੋ ਕਾਮ ਰੂਪ ਦੇ ਰਾਜਾ ਤੇ ਰਾਮ ਸਿੰਘ ਦੀ ਸੁਲਾਹ ਕਰਾਈ ਸੀ। ਧੁਬੜੀ ਵਿਚ ਗੁਰ ਨਾਨਕ ਦੇਵ ਜੀ ਦੇ ਪਵਿੱਤਰ ਕੀਤੇ ਟਿਕਾਣੇ ਗੁਰੂ ਜੀ ਨੇ ਇਕ ਉੱਚਾ ਟਿੱਬਾ ਬਨਵਾਇਆ, ਅਰ ਕਈ ਸਿੱਖ ਓਥੇ ਛੋੜ ਗਏ ਜੋ ਧਰਮ ਦਾ ਪਰਚਾਰ ਕਰਦੇ ਹਨ।

ਇਹ ਮਹਾਨ ਕੰਮ ਕਰਕੇ ਗੁਰੂ ਜੀ ਫੇਰ ਉਰਾਰ ਆ ਗਏ ਤੇ ਆਪਨਾ ਧਰਮ ਪਰਚਾਰ ਦਾ ਕੰਮ ਕਰਨ ਲੱਗ ਪਏ,ਤਦੋਂ ਤੇਰੇ ਪਿਤਾ ਜੀ ਨੇ ਉਨ੍ਹਾਂ ਦਾ ਯਸ਼ ਸੁਣਿਆ, ਤੇ ਸਾਨੂੰ ਸਾਰਿਆਂ ਨੂੰ ਨਾਲ ਲੈਕੇ ਦਰਸ਼ਨ ਕਰਨ ਗਏ*।ਅਸਾਂ ਸਾਰੇ ਗੁਰ ਨਾਨਕਦੇਵ ਜੀ ਦੇ ਵੇਲੇ ਤੋਂ ਗੁਰੂ ਘਰ ਦੇ ਸਿਖ ਸਾਂ,ਪਰ ਬਹੁਤ ਕੁਛ ਭੁਲ ਚੁਕਾ ਸੀ। ਕਾਮਰੂਪ ਦੇਸ ਦੇ ਸਭ ਤੋਂ ਵਡੇ ਜਾਦੂਗਰ ਨੂਰਸ਼ਾਹ ਨੂੰ ਜਦੋਂ ਗੁਰੂ ਨਾਨਕ ਨੇ ਜਿੱਤਿਆ ਤੇ ਉਸਦੇ ਕੁਫਰਗੜ੍ਹ ਨੂੰ ਤੋੜਕੇ ਉਸਨੂੰ ਸਿੱਖ ਬਨਾਯਾ, ਤਦੋਂ ਸਾਰੇ ਆਸਾਮ ਵਿੱਚ ਘਰ ਘਰ ਗੁਰੂ ਨਾਨਕ ਦਾ ਡੰਕਾ ਵੱਜ ਗਿਆ ਸੀ। ਸੋ ਆਸਾਮਨੂੰ'ਗੁਰੂਨਾਨਕ' ਇਸ ਨਾਮ ਦੀ ਸਰੋਤ,ਟੇਕਤੇਸਤਕਾਰਤਾਂਹੈਹੀਸੀ, ਇਹ ਸੁਣਕੇ ਕਿ ਨਾਵੇਂ ਸਤਿਗੁਰੂ—ਨਾਨਕ—ਆਏ ਹਨ, ਸਾਰਾ ਦੇਸ ਦਰਸ਼ਨਾਂ ਨੂੰ ਜਾਨ ਲੱਗ ਪਿਆ। ਪਰ ਸਾਲਾਹ ਇਸ ਉਚੇ ਘਰ ਨੂੰ; ਜੋ ਗਿਆ, ਅਪਨੀ ਮਨੋਂਕਾਮਨਾ ਪੂਰਨ ਕਰਾਕੇ ਆਇਆ। ਅਸੀਂ ਬੀ ਗਏ,ਦਰਸ਼ਨ ਕੀਤੇ। ਦਰਸ਼ਨ ਕੀਹਸਨ? ਇਕ ਮਹਾਨ ਪਿਆਰੀ, ਮਿੱਠੀ, ਠੰਡੀ, ਰਸਦਾਤੀ ਲਹਰ ਸਾਰੇ ਸਰੀਰ ਵਿੱਚ ਦਰਸ਼ਨ ਕਰਦੇ ਸਾਰ ਫਿਰ ਗਈ; ਅਉਂ ਜਾਪੇ ਜਿਵੇਂ ਆਪਣੇ ਹਨ, ਸੁਆਦ ਸੁਆਦ ਆਵੇ, ਕਲੇਜਾ ਠਰੇ, ਸਰੀਰ ਹਲਕਾ ਫੁੱਲ ਹੁੰਦਾ ਜਾਵੇ, ਅੱਖਾਂ ਵਿੱਚ ਖੇੜਾ ਭਰਦਾ ਜਾਵੇ, ਅੰਦਰ ਇਕ ਉਚਿਆਨ ਤੇ ਚਾਉ ਚੜ੍ਹੇ। ਥੋੜੇ ਚਿਰ ਬਾਦ ਜੀਭਾਂ ਆਪੇ'ਵਾਹਿਗੁਰੂ''ਵਾਹਿਗੁਰੂ' ਕਰਨ ਲਗ ਪਈਆਂ। ਕਦੇ ਜਾਪੇ ਸਾਡੇ ਕੰਨ ਸ੍ਰੀ 'ਵਾਹਿਗੁਰੂ' ਸੁਣ ਰਹੇ ਹਨ, ਕਦੇ ਜਾਪੇ ਸਾਡੀ ਜੀਭ ਜਪ ਰਹੀ ਹੈ।

ਰਾਜਕੁਮਾਰ—ਅੰਮਾਂ ਜੀ! ਇਹ ਕੀ ਗੱਲ ਹੈ?

ਮਾਤਾ—ਇਹ ਪਰਮ ਪਿਤਾ ਸ੍ਰੀ ਅਕਾਲ ਪੁਰਖ ਜੀਉ ਦਾ ਨਾਮ ਹੈ, ਗੁਰੂ ਘਰ ਦਾ ਮੰਤ੍ਰ ਹੈ। ਸੋ ਜਦੋਂ ਲਾਲ ਜੀ! ਤੁਸਾਡੇ ਪਿਤਾ ਜੀ ਨੇ ਏਹ ਪਰਤੱਖ ਕਰਾਮਾਤ ਖੀ ਤਾਂ ਚਰਣੀ ਢੈ ਪਏ ਤੇ ਉਹਨਾਂ ਤੋਂ ਸਿੱਖੀ ਦਾਨ ਮੰਗਿਆ। ਸ੍ਰੀ ਗੁਰੂ ਜੀ ਨੇ ਮੇਹਰ ਕੀਤੀ, ਸਾਨੂੰ ਸਾਰਿਆਂ ਨੂੰ ਨਾਮ ਦਾਨ ਬਖਸ਼ਿਆ, ਵਾਹਿਗੁਰੂ ਜੀ ਦੀ ਗੋਦੀ ਪਾਇਆ, ਅਸੀਂ ਸਿਖ ਹੋਏ। ਇਕ ਦਿਨ ਤੁਸਾਡੇ ਪਿਤਾ ਜੀ ਨੂੰ ਉਦਾਸ ਵੇਖਕੇ ਸ੍ਰੀ ਗੁਰੂ ਜੀ ਨੇ ਪੁੱਛਿਆ ਕਿ "ਰਾਜਾ! ਉਦਾਸ ਕਿਉਂ ਹੋ?" ਉਹਨਾਂ ਨੇ ਕਿਹਾ, 'ਸਚੇ ਪਾਤਸ਼ਾਹ! ਉਮਰਾ ਹੁਣ ਵੱਡੀ ਹੋ ਰਹੀ ਹੈ, ਤੇ ਘਰ ਬੇਟਾ ਨਹੀਂ ਹੈ, ਰਾਜ ਗਦੀ ਹੋਣ ਕਰਕੇ ਕਦੇ ਚਿੰਤਾ ਆ ਜਾਂਦੀ ਹੈ ਕਿ ਮੈਂ ਆਸਾਮ ਦਾ ਰਾਜਾ ਹਾਂ, ਇਸ ਮੇਰੇ ਰਾਜ ਨੂੰ ਕੌਣ ਸੰਭਾਲੇਗਾ? ਪਰਜਾ ਦੀ ਰਖਯਾ ਕੌਣ ਕਰੇਗਾ? ਅੱਗੇ ਤਾਂ ਇਹ ਦਿਲਗੀਰੀ ਖਹੜਾ ਹੀ ਨਹੀਂ ਛੱਡਦੀ ਸੀ, ਪਰ ਜਦ ਦੇ ਆਪ ਜੀ ਦੇ ਚਰਣਕਮਲ ਪਰਸੇ ਹਨ, ਚਿੱਤ ਸੁਖੀ ਹੈ। ਕਦੇ ਕਿਸੇ ਵੇਲੇ ਚੇਤਾ ਆ ਜਾਂਦਾ ਹੈ, ਤਾਂ ਦੁਚਿਤਾਈ ਪੈ ਜਾਂਦੀ ਹੈ, ਕਦੇ ਚਿੱਤ ਕਰਦਾ ਹੈ, ਮੈਨੂੰ ਕੀਹ? ਮੈਨੂੰ ਸਾਰਾ ਸੁਖ ਮਿਲ ਗਿਆ ਹੈ, ਮੈਂ ਭਜਨ ਕਰਾਂ, ਜਗਤ ਦਾ ਮਾਲਕ ਪਰਜਾ ਦੀ ਰੱਖਯਾ ਆਪ ਕਰਦਾ ਹੈ, ਆਪੇ ਕਰੇਗਾ। ਕਦੇ ਚਿੱਤ ਕਰਦਾ ਹੈ ਕਿ ਸ੍ਰੀ ਜੀਓ ਸਭ ਦਾਤਾਂ ਦੇ ਦਾਤੇ ਹਨ,ਇਹ ਦਾਤ ਬੀ ਮੰਗ ਲਵਾਂ।"

ਇਸ ਵੇਲੇ, ਲਾਲ ਜੀ, ਸ੍ਰੀ ਗੁਰੂ ਜੀ ਅਪਨੇ ਹੱਥ ਦੀ ਛਾਪ ਨਾਲ ਖੇਲ ਰਹੇ

* ਰਾਜਾ ਰਾਮ ਰਾਇ ਨਾਵੇਂ ਸਤਿਗੁਰਾਂ ਨੂੰ ਢਾਕੇ ਮਿਲਿਆ ਸਹੀ ਹੋਂਦਾ ਹੈ।

ਸਨ। ਛਾਪ ਉਂਗਲ ਤੋਂ ਲਾਹਕੇ ਹੱਥ ਵਿੱਚ ਫੜੀ ਸੀ ਤੇ ਹੱਥਾਂ ਵਿੱਚ ਇਧਰ ਉਧਰ ਕਰ ਰਹੇ ਸਨ, ਤੇ ਗੱਲ ਆਪ ਦੇ ਪਿਤਾ ਦੀ ਸੁਣ ਰਹੇ ਸਨ, ਅੱਖਾਂ ਕੁਛ ਮਸਤਾਨੀਆਂ ਜੇਹੀਆਂ ਮਿਟਦੀਆਂ ਖੁਲ੍ਹਦੀਆਂ ਡਾਢਾ ਸੁਆਦਲਾ ਪਰਭਾਉ ਪਾ ਰਹੀਆਂ ਸਨ। ਸਤਿਗੁਰ ਜੀ ਅੱਗੇ ਹੁਣ ਜ਼ਰਾ ਖੁਲ੍ਹਕੇ ਆਪ ਦੇ ਪਿਤਾ ਜੀ ਨੇ ਬਿਨੈ ਕੀਤੀ ਕਿ "ਜੇ ਆਪ ਮੇਹਰ ਕਰੋ ਇਕ ਬਾਲਕਾ ਹੋ ਜਾਏ ਤਾਂ ਗੁਰ ਨਾਨਕ ਦੇ ਘਰੋਂ ਲੋਕ ਪ੍ਰਲੋਕ ਦੋਵੇਂ ਸਵਰ ਜਾਣ" ਇਹ ਕਹ ਰਾਜਾ ਸ੍ਰੀ ਜੀ ਦੇ ਚਰਨਾਂ ਤੇ ਢੈ ਪਿਆ। ਆਪ ਨੇ ਉਸੇ ਰੰਗ ਵਿੱਚ ਛਾਪ ਨਾਲ ਜਿਸ ਨਾਲ ਕਿ ਖੇਲਦੇ ਸਨ, ਆਪ ਦੇ ਪਿਤਾ ਦੇ ਮੱਥੇ ਉਤੇ ਇਕ ਠੋਕਰ ਦਿਤੀ ਤੇ ਕਿਹਾ "ਰਾਜਾ! ਗੁਰ ਨਾਨਕ ਦੇ ਦਰੋਂ ਇਕ ਬਾਲਕਾ ਆਵੇਗਾ, ਉਸਦੇ ਸਿਰ ਤੇ ਕੇਸ ਹੋਣਗੇ ਲੰਮੇ ਲੰਮੇ, ਜੋ ਸਦਾ ਰਹਣਗੇ। ਉਸਦੇ ਸੀਸ ਤੇ ਇਸ ਸਾਡੀ ਛਾਪ ਦਾ ਚਿੰਨ੍ਹ ਹੋਵੇਗਾ, ਤਾਂਕਿ ਤੈਨੂੰ ਭਰੋਸਾ ਰਹੇ ਕਿ ਇਹ ਠੀਕ ਗੁਰੂ ਨਾਨਕ ਦੇ ਦਰੋਂ ਆਇਆ ਹੈ।" ਸੋ ਲਾਲ ਜੀ! ਉਨ੍ਹਾਂ ਦੇ ਬਚਨ ਪੂਰੇ ਹੋਏ। ਠੀਕ ਇਸ ਦਿਨ ਤੋਂ ਵਰ੍ਹਾ ਮਗਰੋਂ ਤੁਸਾਂ ਜਨਮ ਲੀਤਾ ਤੇ ਰਾਜਾ ਜੀ ਤੇ ਸਾਰਾ ਪਰਵਾਰ ਇਹ ਦੇਖਕੇ ਅਦਿਭੁਤ ਰਹ ਗਿਆ ਕਿ ਤੁਹਾਡੇ ਸੀਸ ਪਰ ਨਾ ਨਿਰਾ ਮੁਹਰ ਦਾ ਚਿੰਨ੍ਹ ਹੈ, ਪਰ ਉਸ ਮੁਹਰ ਵਿੱਚ ਗੁਰਮੁਖੀ ਅੱਖਰਾਂ ਦਾ '੧ਓ' ਸੀ, ਉਹ '੧ਓ' ਦਾ ਨਿਸ਼ਾਨ ਉਸ ਛਾਪਦੀ ਨਿਸ਼ਾਨੀਦੇ ਅੰਦਰ ਲੱਭਦਾ ਹੈ। ਸੋ ਬਰਖੁਰਦਾਰ! ਤੂੰ ਸਤਗੁਰਾਂ ਦੇ ਵਾਕ ਮੂਜਬ ਉਨ੍ਹਾਂ ਦਾ ਸੱਦਿਆ ਉਨ੍ਹਾਂ ਦਾ ਬਖਸ਼ਿਆ ਗੁਰਨਾਨਕ ਦੇ ਦਰੋਂ ਆਇਆ ਹੈਂ, ਇਹ ਚਿੰਨ੍ਹ ਕਲਜੁਗ ਦੇ ਤਾਰਨਹਾਰ ਰੱਬੀ ਅਵਤਾਰ ਜੀ ਦੀ ਮੋਹਰ ਦੀ ਨਿਸ਼ਾਨੀ ਹੈ।"

ਰਾਜਕੁਮਾਰ ਹੁਣ ਸੁਣਦਾ ਸੁਣਦਾ ਅਚਰਜ ਵਿਚ ਲਹਰਾ ਰਿਹਾ ਸੀ, ਕਿ ਉਸਦੇ ਨੈਣਾਂ ਵਿਚੋਂ ਬੀ ਇਕ ਮੋਤੀ ਢਰਿਆ, ਬੜਾ ਲੰਮਾ ਸਾਹ ਲੀਤਾ ਤੇ ਕਹਣ ਲੱਗਾ "ਅੰਮਾਂ ਜੀ ਕੀ ਕਿਵੇਂ ਮੈਂ ਬੀ ਉਨ੍ਹਾਂ ਦਾਤਿਆਂ ਦੇ ਦਰਸ਼ਨ ਕਰ ਸਕਦਾ ਹਾਂ?"

ਹਣ ਅੰਮਾਂ ਬੜਾ ਲੰਮਾ ਸਾਹ ਲਿਆ ਤੇ ਰੋ ਪਈ। ਗਲਾ ਰੁਕ ਗਿਆ, ਤੇ ਕਿੰਨਾਂ ਚਿਰ ਬਿਹਬਲਤਾ ਵਿਚ ਬੋਲ ਨਾ ਸੱਕੀ। ਫੇਰ ਦਿਲਇਕੱਠਾ ਕਰਕੇ ਬੋਲੀ, "ਲਾਲ ਜੀ! ਉਨ੍ਹਾਂ ਨੇ ਪਰਉਪਕਾਰ ਨਾਮ ਦਾਨ ਦੇਂਦਿਆਂ ਓਸ ਜ਼ੁਲਮ ਨੂੰ ਵੇਖਕੇ ਜੋ ਔਰੰਗਾ ਸਾਰੇ ਦੇਸ ਤੇ ਕਰ ਰਿਹਾ ਹੈ; ਜੀ ਵਿਚ ਬੜਾ ਤਰਸ ਖਾਧਾ। ਔਰੰਗੇ ਨੇ ਇਹ ਤੱਕਕੇ ਕਿ ਗੁਰੂ ਤੇਗ਼ਬਹਾਦਰ ਜੀ ਦਾ ਸਤਕਾਰ ਪਜਾਰ ਸਾਰੇ ਦੇਸ ਵਿੱਚ ਅਮਿੱਤ ਹੈ, ਖੁਣਸਖਾਧੀ, ਕਈ ਸਮੇਂ ਰੰਜ ਫਟਨ ਦੇ ਆਏ,ਪਰ ਅੰਤ ਜਦ ਧੱਕੋ ਧੱਕੀ ਧਰਮ ਖੁਹਣ ਦੀ ਅਤਿ ਹੋਈ ਤਾਂ ਸ੍ਰੀ ਗੁਰੂ ਜੀ ਨੇ ਉਸਨੂੰ ਸਨੇਹਾ ਘੱਲਿਆ ਕਿ ਧਰਮ ਵਿੱਚ ਪਰਜਾ ਨੂੰ ਸੁਤੰਤ੍ਰ ਰਹਣ ਦਿਓ। ਉਧਰ ਕਸ਼ਮੀਰ ਆਦਿਕ ਥਾਵਾਂ ਦੇ ਸੂਬਿਆਂ ਨੇ ਲਿਖਿਆ ਕਿ ਜਿਨ੍ਹਾਂ ਲੋਕਾਂ ਨੂੰ ਗੁਰਨਾਨਕ ਦੀ ਸਿੱਖੀ ਪ੍ਰਾਪਤ ਹੈ ਤੇ ਗੁਰੂ ਤੇਗ ਬਹਾਦਰ ਦੇ ਮੰਨਣ ਵਾਲੇ ਹਨ,ਓਹ ਧਰਮ ਨਹੀਂ ਹਾਰਦੇ ਤੇ ਹੋਰਨਾਂ ਨੂੰ ਰੋਕਦੇ ਹਨ ਅਰ ਬੜਾ ਵਿਘਨ ਪਾਂਦੇ ਹਨ। ਜੇ ਕਦੇ ਗੁਰੂ ਤੇਗ ਬਹਾਦਰ ਜੀ ਨੂੰ ਹੀ ਮੁਸਲਮਾਨ ਕਰ ਲਓ, ਤਦ ਸਾਰਾ ਦੇਸ ਇਕ ਝਲਕਾਰੇ ਨਾਲ ਮੁਹੰਮਦੀ ਹੋ

ਜਾਏਗਾ। ਸੋ ਉਸ ਨੇ ਗੁਰੂ ਜੀ ਨੂੰ ਸੱਦ ਘੱਲਿਆ, ਪਰ ਜਦ ਜ਼ੋਰ ਲਾਇਆ ਤਾਂ ਉਹਨਾਂ ਨੂੰ ਅਹਿੱਲ ਪਾਇਆ, ਇਸ ਲਈ ਉਨ੍ਹਾਂ ਦੇ ਪਵਿੱਤਰ ਸਰੀਰ ਤੋਂ ਉਨ੍ਹਾਂ ਦਾ ਰੱਬੀ ਰੰਗ ਵਾਲਾ ਸੀਸ ਉਸਨੇ ਜੁਦਾ ਕਰਵਾ ਦਿਤਾ।

ਰਾਜਕੁਮਾਰ—(ਨੈਣ ਭਰਕੇ) ਹੈਂ ਹੈਂ, ਅੰਮਾਂ ਜੀ, ਹੈਂ!

ਦੁਵੱਲੀ ਚੁਪ ਛਾ ਗਈ, ਨੈਣ ਬੰਦ ਹੋ ਗਏ, ਤੇ ਮੋਤੀਆਂ ਦੀ ਲੜੀ ਨੈਣਾਂ ਤੋਂ ਝਰਨ ਲਗ ਪਈ।

ਕੁਛ ਵਕਤ ਮਗਰੋਂ ਅੰਮਾਂ ਬੋਲੀ, ਲਾਲ ਜੀਓ—

ਜਨਮ ਮਰਨ ਦੋਹਹੂ ਮਹਿ ਨਾਹੀ ਜਨ ਪਰ ਉਪਕਾਰੀ ਆਏ। ਜੀਅਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥

ਓਹ ਦਾਤੇ ਤਾਂ ਜੀਅਦਾਨ ਦੇਣ ਲਈ ਆਉਂਦੇ ਹਨ, ਜਨਮ ਮਰਨ ਅਸਾਂ ਕਰਮਾਂ ਵਿਚ ਬੰਨ੍ਹਿਆਂ ਪਾਪੀਆਂ ਲਈ ਹੈ। ਸੋ ਓਹ ਖੇਲ ਗਏ, ਜਿੰਵੇ ਜੀਵਨ—ਖੇਲ ਖੇਲਦੇ ਸੇ; ਤਿੰਵੇ ਖੇਲ ਗਏ ਆਪਣੇ ਸੀਸ ਉਤੇ।

ਰਾਜਕੁਮਾਰ—ਅੰਮਾਂ ਜੀ! ਮੈਂ ਬੜਾ ਅਭਾਗ ਹਾਂ।

ਅੰਮਾਂ—ਗੁਰੂ ਕਾ ਸਿੱਖ, ਨਾਮ ਪ੍ਰਾਪਤ, ਕਦੇ ਅਭਾਗ ਨਹੀਂ। ਤੂੰ ਗੁਰੂ ਕਾ ਸਿਖ ਹੈਂ। ਨਾਮ ਪ੍ਰਾਪਤ ਹੋ। ਫੇਰ ਕਿਉਂ ਅਭਾਗ ਹੈਂ?

ਰਾਜਕੁਮਾਰ—ਕਿਵੇਂ?

ਅੰਮਾਂ—ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਗਾਦੀ ਉਤੇ ਉਨ੍ਹਾਂ ਦੇ ਪਰਮ ਪਿਆਰੇ ਪੁੱਤਰ ਇਸ ਵੇਲੇ ਜੋਤ ਜਗਾ ਰਹੇ ਹਨ।

ਰਾਜਕੁਮਾਰ ਬੜਾ ਖੁਸ਼ ਹੋਇਆ, ਹੈਂ ਉਨ੍ਹਾਂ ਦਾਤਿਆਂ ਦੀ ਗੱਦੀ ਹਰੀ ਹੈ, ਅਰ ਉਨ੍ਹਾਂ ਵਰਗੇ ਰੱਬੀ ਜੋਤ ਵਾਲੇ ਉਨ੍ਹਾਂ ਦੀ ਗਾਦੀ ਤੇ ਖੁਦ ਉਹਨਾਂ ਦੇ ਪੁਤ੍ਰ ਹੈਨ?

ਅੰਮਾਂ ਬੋਲੀ:—ਲਾਲ ਜੀ! ਉਹੋ ਜੋਤ, ਉਹੋ ਰੂਪ, ਓਹੋ ਰੰਗ, ਉਹੋ ਕੰਮ, ਸਾਖਸ਼ਾਤ ਆਪ ਗੁਰੂ ਤੇਗ ਬਹਾਦਰ ਜੀ ਹਨ। ਲਾਲ ਜੀ! ਇਸ ਬਲੀ ਘਰਾਣੇ ਵਿਚ ਜੋ ਗੁਰੂ ਗਾਦੀ ਤੇ ਬੈਠਦਾ ਹੈ, ਕਿਸੇ ਰੱਬੀ ਭੇਤ ਨਾਲ ਗੁਰੂ ਨਾਨਕ ਜੀ ਦੀ ਜੋਤ ਉਨ੍ਹਾਂ ਵਿਚ ਵਰਤ ਜਾਂਦੀ ਹੈ। ਹਰ ਗੁਰੂ ਐਉਂ ਜਾਪਦਾ ਹੈ ਕਿ ਉਹੋ ਗੁਰੂ ਨਾਨਕ ਆਪ ਸਾਖਸ਼ਾਤ ਬੈਠਾ ਹੈ; ਕੇਵਲ ਕਾਯਾਂ ਵਟਾ ਆਇਆ ਹੈ।

ਰਾਜਕੁਮਾਰ—ਅੰਮਾਂ ਜੀ! ਧਰਤੀ ਦੇ ਕਿਸ ਟਿਕਾਣੇ ਜੋਤ ਜਗ ਰਹੀ ਹੈ?

ਅੰਮਾਂ—ਪੰਜਾਬ ਦੇਸ, ਸਤਲੁਜ ਨਦੀ ਦਾ ਕਿਨਾਰਾ, ਹਿਮਾਲਯ ਦੀਆਂ ਕੰਧੀਆਂ, ਅਨੰਦ ਪੁਰ ਨਾਮ ਨਗਰੀ ਵਿਚ।

ਰਾਜਕੁਮਾਰ—ਹੈ ਤਾਂ ਦੂਰ, ਪਰ ਦੂਰ ਨਹੀਂ, ਜੇ ਤੁਸੀਂ ਆਗਿਆ ਦਿਓ ਤਾਂ ਉੱਦਮ ਕਰਾਂ, ਦਰਸ਼ਨ ਕਰਾਂ, ਚਰਨ ਕਮਲ ਪਰਸਾਂ, ਜਿੰਵੇਂ ਤੁਸੀਂ ਨਾਮ ਪ੍ਰਾਪਤ ਹੋਏ ਹੋ, ਹੋਵਾਂ; ਤੁਸੀਂ ਤਰੇ ਹੋ, ਤਰਾਂ; ਅੰਮਾਂ ਜੀ! ਪਿਤਾ ਜੀ ਨਾਮ ਪ੍ਰਾਪਤ ਹੋਕੇ ਬਹੁ ਸੁਖੀ ਜਗਤ ਤੋਂ ਗਏ ਸਨ?

ਅੰਮਾਂ—ਜੀਓ ਲਾਲ ਜੀ! ਉਨ੍ਹਾਂ ਦੇ ਅੰਤ ਸਮੇਂ ਕਈ ਜੋਗੀ ਸੰਨਯਾਸੀ ਕੰਹਦੇ ਸਨ ਕਿ ਐਸਾ ਅੰਤ ਕਿਸੇ ਮਹਾਂ ਤਪਸਵੀ ਜੋਗੀ ਰਾਜ ਦਾ ਨਹੀਂ ਹੁੰਦਾ, ਇਹ ਲਾਲ ਜੀ! ਸਭ ਸਤਿਗੁਰ ਜੀ ਦੀ ਮੇਹਰ ਦਾ ਸਦਕਾ ਤੇ 'ਨਾਮ' ਦਾ ਪ੍ਰਤਾਪ ਸੀ।

ਰਾਜਕੁਮਾਰ—ਅੰਮਾਂ ਜੀ! ਤੁਸੀਂ ਜੋ ਮੈਂ

ਪੰਜਾਬ ਚਲਾਂ, ਤਾਂ ਨਾਲ ਚਲੋਗੀ ?

ਅੰਮਾਂ—ਇਸ ਤੋਂ ਉੱਤਮ ਅਵਸਰ ਮੇਰੇ ਲਈ ਇਸ ਢਲਦੀ ਅਵਸਥਾ ਵਿਚ ਕੇਹੜਾ ਹੈ ਕਿ ਮੇਰਾ ਸਰਵਣ ਪੁੱਤਰ ਮੈਨੂੰ 'ਮੇਰੇ ਜਗਜੀਵਨ ਗੁਰੂ' ਦੇ ਦਰਸ਼ਨ ਕਰਾਵੇ।

ਮਾਂ ਦੀ 'ਹਾਂ' ਤੋਂ ਰਾਜਕੁਮਾਰ ਨੂੰ ਇੰਨੀ ਖੁਸ਼ੀ ਹੋਈ ਕਿ ਉਸ ਖੁਸ਼ੀ ਨੂੰ ਛੁਪਾਣ ਲਈ 'ਚੰਗਾ ਚੰਗਾ' ਕਹਕੇ ਮਾਂ ਨੂੰ ਮੱਥਾ ਟੇਕਕੇ ਛੇਤੀ ਨਾਲ ਚਲਾ ਗਿਆ।

ਮਾਂ ਨੇ ਉਸ ਵੇਲੇ ਉਠਕੇ ਗਲ ਪੱਲਾ ਪਾਇਆ ਤੇ ਡਾਢੇ ਪਜਾਰ ਵਿਚ ਜੁੜਕੇ ਅਰਦਾਸਾ ਸੋਧਿਆ। ਦਸਾਂ ਪਾਤਸ਼ਾਹੀਆਂ ਦੇ ਨਾਮ ਲਏ, ਧਜਾਨ ਅਪਨੇ ਡਿਠੇ ਦਾਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵਿਚ ਜੋੜਿਆ ਤੇ ਬਿਨੈ ਕੀਤੀ ਕਿ ਹੇ ਦੀਨਾਬੰਧੂ! ਆਪਨੇ ਮੇਹਰ ਕੀਤੀ ਜੋ ਪੁੱਤਰ ਦਿੱਤਾ, ਅਤੇ ਮੇਹਰ ਕੀਤੀ ਜੋ ਨਾਮ ਦਿਤਾ ਹੁਣ ਹੋਰ ਮੇਹਰ ਕੀਤੀ ਜੋ ਪੁੱਤਰ ਵਿੱਚ ਸਤਸੰਗ ਤੇ ਅਪਨੇ ਪਜਾਰ ਦੀ ਰਿਸ਼ਮ ਪਾ ਦਿਤੀ। ਮੈਂ ਸੁਭਾਗ ਹੋਗਈ ਜੋ ਮੇਰੀ ਉਲਾਦ ਮੇਰੀ ਕਾਮਨਾ ਮੂਜਬ ਆਪਦੀ ਨਿਰੋਲ ਮੇਹਰ ਨਾਲ ਆਪਦੇ ਚਰਨਾਂ ਦੀ ਸ਼ਰਧਾਲ ਉੱਠੀ। ਹੇ ਦਾਤਾ! ਇਹ ਮੇਹਰ ਹੈ ਨਿਰੋਲ ਮੇਹਰ ਹੈ।

ਇਸ ਅਰਦਾਸ ਵਿਚ ਹੀ ਉਸਨੂੰ ਅਪਨੇ ਪ੍ਰਾਣਪਤੀ ਜੀ ਯਾਦ ਆਏ। ਉਨ੍ਹਾਂ ਦੀ ਅੰਤਮ ਭਾਵਨੀ ਯਾਦ ਆਈ ਜੋ ਉਨ੍ਹਾਂ ਨੇ ਰਾਣੀ ਨੂੰ ਕਹੀ ਸੀ ਕਿ ਦੇਖਣਾ ਗੁਰੂ ਨਾਨਕ ਦਾ ਦਰ ਨਾ ਛੋੜਨਾ, ਦੇਖਣਾ ਪੁਤਰ ਨੂੰ ਗੁਰੂ ਨਾਨਕ ਦੇ ਦਰ ਦਾ ਪ੍ਰੇਮੀ ਬਣਾਉਣਾ, ਐਸਾ ਨ ਹੋਵੇ ਕਿ ਮੇਰਾ ਪੁੱਤ੍ਰ ਕਿਸੇ ਕੁਸੰਗ ਬੈਠੇ। ਮੈਂ ਟੁਰ ਚੱਲਿਆ ਹਾਂ, ਪੁੱਤ ਅਜੇ ਸਤ ਬਰਸ ਦਾ ਬੱਚਾ ਹੈ ਹੁਣ ਇਸਨੂੰ ਸਤਿਗੁਰ ਦੇ ਰਸਤੇ ਟੋਰਨ ਦਾ ਜ਼ਿੰਮਾ ਤੁਸਾਂ ਦਾ ਹੈ। ਇਹ ਸਭ ਕੁਛ ਯਾਦ ਆਕੇ ਰਾਣੀ ਸ਼ੁਕਰ ਵਿੱਚ ਰੋ ਪਈ ਤੇ ਆਖਣ ਲਗੀ! ਹੇ ਮੇਰੇ ਸਿਰ ਦੇ ਸਾਈਂ ਜੀ! ਆਪਦਾ ਲਾਲ ਗੁਰ-ਚਰਨਾਂ ਦਾ ਪ੍ਰੇਮੀ ਹੋ ਗਿਆ ਹੈ, ਇਹ ਮੇਰੇ ਸਿਰ ਪਰ ਆਪਦਾ ਧਰਿਆ ਕਰ ਸਤਿਗੁਰ ਨੇ ਅਜ ਆਪ ਪੂਰਨ ਕਰ ਦਿਤਾ ਹੈ।

---

## ੨.

ਅਨਿ ਅਾਸ ਉਡੀਣੀ ਮੇਰੇ ਪਿਆਰੇ ਦੁਖਿ ਨੈਨ ਜੁੜੇ

ਰਾਜਕੁਮਾਰ ਦੇ ਚਾਵਾਂ ਭਰੇ ਚਿੱਤ ਨੂੰ ਅਪਨੀ ਹੀ ਮਾਂ ਦੇ ਹੱਥੋਂ ਇਕ ਚੋਬ ਲੱਗ ਗਈ। ਚਾਉ ਕੁਛ ਘਟ ਗਿਆ, ਉਹ ਚਾਉ ਜੋ ਜੁਆਨੀ ਦੇ ਹੁਲਾਰੇ ਦਾ ਬੇਪਰਵਾਹੀ ਦਾ ਹੁੰਦਾ ਹੈ ਉਸਦੀ ਥਾਉਂ ਇਕ ਰੁਖ਼ ਨੇ ਮੱਲੀ। ਮਨ ਨੇ ਇਕ ਰੁਖ਼ ਫੜ ਲਿਆ। ਇਕ ਨੁਕਤਾ ਪੈਦਾ ਹੋਗਿਆ, ਜਿਸ ਵੱਲ ਮਨ ਨੂੰ ਇਕ ਖਿੱਚ ਜੇਹੀ ਲੱਗ ਗਈ। ਇਸ ਨੁਕਤੇ ਦਾ ਰੂਪ ਰੰਗ ਤਾਂ ਕੋਈ ਨਾ ਬੱਝਾ, ਪਰ ਇਹ ਨੁਕਤਾ ਤੇ ਇਸ ਵੱਲ ਇਕ ਰੁਖ਼ ਇਹ ਅੰਦਰ ਥਾਂ ਫੜ ਗਿਆ, ਇਸ ਰੁਖ਼ ਨੇ ਇਕ ਦਿਸ਼ਾ ਬੀ ਫੜੀ। ਉੱਤਰ ਪਛੋਂ ਵਲ ਨੂੰ ਇਹ ਰੁਖ ਬੱਝਾ ਤੇ ਉਸੇ ਸਿੰਮਤ* ਵੱਲ ਕਿਤੇ ਦੂਰ ਇਕ ਨੁਕਤਾ, ਜਿਸ ਵੱਲ ਮਨ ਉਮਲੇ; ਇਕ ਉਮਾਹ ਉਸ ਰੁਖ਼, ਇਕ ਚਾਉ ਵਾਲੇ ਸੁਆਦ ਨਾਲ ਮਨ ਭਰ ਜਾਵੇ। ਇਹ ਚਾਉ ਤਿਆਰੀ ਦੇ ਸਾਮਾਨਾਂ ਵਲ ਲਗਾਵੇ ਕਿ ਕਿੰਵੇਂ ਟੁਰਾਂ? ਕਿੰਵੇਂ ਪਹੁੰਚਾਂ? ਕਿੰਵੇਂ ਹਾਜ਼ਰ ਹੋਵਾਂ? ਭਾਵੇਂ ਮੈਂ ਆਪ ਰਾਜਾ ਅਪਣੇ ਦੇਸ ਦਾ ਆਪ ਗੱਦੀ ਨਸ਼ੀਨ ਹਾਂ ਪਰੰਤੂ ਉੱਥੇ ਰਾਜਿਆਂ ਦੀ ਕੀਹ ਪਰਵਾਹ ਹੈ ਕਿ ਜਿੱਥੇ ਪੂਰਨ ਵੈਰਾਗਤੇ ਆਤਮ ਦਾਨ ਦੇਣਦਾ ਇਲਾਹੀ

*ਪਾਸ।

ਤਖਤ ਬਿੱਛ ਰਿਹਾ ਹੈ ? ਜਿਨ੍ਹਾਂ ਨੇ ਸੀਸ ਦਿੱਤੇ ਤੇ ਸੀ ਨ ਕੀਤੀ, ਜਿਨ੍ਹਾਂ ਸ਼ਹਨਸ਼ਾਹ ਦੇ ਅਗੇ ਸਿਰਰ ਨਾ ਦਿੱਤੇ, ਪਰ ਸਿਰ ਦੇ ਦਿਤੇ,ਉਨ੍ਹਾਂ ਲਾਉਬਾਲੀਆਂ ਦੀ ਦਰਗਾਹੇ ਕੀ ਪਰਵਾਹ ਹੈ ਕਿਸੇ ਦੇ ਰਾਜਾ ਹੋਣ ਦੀ, ਤੇ ਕੀ ਘ੍ਰਿਣਾ ਹੈ ਕਿਸੇ ਦੇ ਗਰੀਬ ਹੋਣ ਦੀ ? ਇਹ ਸੋਚ ਕੁਝ ਐਸੀ ਚੁੱਭੇ ਕਿ ਕਈ ਵੇਰ ਨੈਣਾਂ ਵਿੱਚ ਤਰੌਂਤ ਆਕੇ ਮੋਤੀ ਛਹ ਪੈਣ ਕਿ ਮੇਰੇ ਮਨ ਨਾਲ ਪਜਾਰੇ ਗਏ ਦਾਤਾ ਜੀ ਕਦੇ ਮੈਨੂੰ ਬੀ ਪਜਾਰ ਨਾਲ ਤੱਕਣਗੇ, ਕਦੇ ਮੇਰੇ ਤੇ ਬੀ ਮੇਹਰ ਹੋਵੇਗੀ, ਜਿਵੇਂ ਕਦੇ ਹੋਈ ਸੀ ਮੇਰੇ ਪਿਤਾ ਉੱਤੇ ? ਮੈਂ ਕੀ ਅਮਲ ਕਰਾਂ, ਮੈਂ ਕੀਹ ਤਿਆਰੀ ਕਰਾਂ, ਜੋ ਦਰ ਪੁਜਕੇ ਦਰ ਕਬੂਲ ਪਵਾਂ। ਉਸ ਦਰ ਜਿੱਥੇ ਮੇਰੇ ਜਹੇ ਰਾਜੇ ਐਉਂ ਸੁਆਲੀ ਹਨ, ਜਿੱਵੇਂ ਮੇਰੇ ਦਰ ਮੇਰੀ ਪਰਜਾ ਆ ਸੁਆਲੀ ਹੁੰਦੀ ਹੈ?ਉਸ ਦਰ, ਜਿਸ ਦਰ ਮੇਹਰ ਹੁੰਦੀ ਹੈ ਉਨ੍ਹਾਂ ਉਤੇ ਜਿਨ੍ਹਾਂ ਉਤੇ ਆਪ ਰੀਝਦੇ ਹਨ, ਇਹ ਪਤਾ ਨਹੀਂ ਕਿਕੂੰ ਤੇ ਕਿਤ ਗੁਣ ? ਇਸ ਤਰਾਂ ਦੀਆਂ ਸੋਚਾਂ ਹਨ ਜੋ ਰਾਜਾਨੂੰਦਿਲ-ਗੀਰ ਕਰਦੀਆਂ ਹਨ। ਇਹ ਦਿਲਗੀਰੀ ਨਹੀਂ ਇਹ ਉਸ 'ਪ੍ਰੇਮ ਕਣੀ' ਦੀ ਚੋਭ ਦੀਆਂ ਮਰਮੀ ਚਸਕਾਂ ਹਨ ਜੋ ਮਾਂ ਨੇ ਆਪਣੇ ਪੁਤ ਦੇ ਦਿਲ ਅਪਣੇ ਹੱਥੀਂ ਜਾਣ ਬੱਝਕੇ ਚੋਭੀ ਹੈ।ਹਾਂ,ਇਕ ਮਾਂ ਹੋਰਹੋਈਹੈ— ਮੈਨਾਵੰਤੀ ਜਿਸਨੇ ਅਪਨੇਪੁਤ—ਗੋਪੀਚੰਦ— ਨੂੰ ਕਲੇਜੇ ਵਿੱਚ ਕੁਛ ਚੋਭਿਆ ਸੀ। ਉਹ 'ਵੈਰਾਗ ਅਣੀ' ਸੀ ਜਿਸਨੇ ਰਾਜਾ ਨੂੰ ਰਾਜ ਤੋਂ ਉਦਾਸ ਕਰ; ਹੱਥ ਠੂਠਾ ਦੇ, ਗਲੀ ਗਲੀ ਰੁਲਾਇਆ, ਤੇ ਕੰਨ ਪੜਵਾ ਜੋਗੀ ਬਣਾ ਦਰ ਦਰ ਫਿਰਾਇਆ ਸੀ। ਰੁਲ ਗਈ ਰਾਣੀ ਮੈਨਾਂਵੰਤੀ ਪੁਤ੍ਰ ਵਿਯੋਗ ਵਿੱਚ ਹਾਹੇ ਭਰਦੀ,ਤੇ ਵੈ ਮੋਈਆਂ ਮਹਲਾਂ ਤੋਂ ਗੋਪੀਚੰਦ ਦੀਆਂ ਰਾਣੀਆਂ, ਉਜੱੜ ਗਿਆ ਰਾਜ ਤੇ ਦੁਖ ਮੋਈ ਪਰਜਾ ਜਿਸ ਦਾ ਛੈਲ ਰਾਜਾ ਫਕੀਰ ਹੋਗਿਆ। ਫਿਰ ਬੀ ਉਸ ਮੈਨਾਂਵੰਤੀ ਦਾ ਸੁਪਨਾ ਨਾ ਬਰ ਆਇਆ ਕਿ ਜੋਗ ਕਰਕੇ ਪੁਤ੍ਰ ਦੀ ਸੋਹਣੀ ਕਾਇਆਂ ਸਦਾਥਿਰ ਕੰਚਨ ਦੀ ਹੋ ਜਾਏਗੀ ਤੇ ਕਦੇ ਨਾ ਮਰੇਗੀ। ਉਸਦੀ ਮਿੱਟੀ ਦੀ ਮੜੋਲੀ ਨਾ ਰਾਜਾ ਦੀ ਦੇਹ ਅਮਰ ਹੋਈ ਨਾ ਰਾਜਾ ਦਾ ਰਾਜ ਰਿਹਾ,ਰਹ ਗਈ ਪੱਲੇ 'ਦਰਪਿੰਨਣੀ' ਤੇ ਹਠ ਯੋਗ ਦੀ ਕਰੜੀ ਘਾਲ,ਵੈਰਾਗ ਤੇ ਤੱਪ ਹਾਂ ਐਉਂ ਹੀ ਦੇਸ ਹੋ ਗਿਆ ਸੀ ਨਿਤਾਣਾ, ਸੁਹਣਿਆਂ ਕਲਾਵਾਨ ਦੇ ਦੁਨੀਆਂ ਤੋਂ ਗਮਰੁਠ ਹੋਕੇ, ਲਾਂਭੇ ਚਲੇ ਜਾਣ ਕਰਕੇ। ਪਰ ਏਥੇ ਮਾਂ ਕਲਾਵਾਨ ਹੈ ਕਿਸੇ ਹੋਰ ਹੁਨਰ ਦੀ। ਪੁੱਤਰ ਨੂੰ ਨਹੀਂ ਸੁ ਲਾਈ ਸੁੱਕੇ ਵੈਰਾਗ ਦੀ ਨਸ਼ਤੱਰ, ਪਰ ਪੋੜਿਆ ਸੂ ਉਸਦੇ ਕਾਲਜੇ ਮਿੱਠਾ ਮਿੱਠਾ, ਭਿੰਨਾ ਭਿੰਨਾ ਪਿਆਰ ਦਾ ਤੀਰ, ਰੁਖ਼ ਦਿੱਤਾ ਸੂ ਉਸਦੇ ਮਨ ਨੂੰ ਕਿਸੇ ਜੀਉਂਦੇ ਨੁਕਤੇ ਵਲ ਜਿਸ ਉੱਤੇ ਟਿਕੇ ਉਸਦਾ ਧਿਆਨ, ਜੋ 'ਧਿਆਨ—ਟਿਕਣ' ਨਾਲ ਜਾਗ ਉੱਠਣ ਅੰਦਰ ਦੀਆਂ ਸਾਰੀਆਂ ਸੁੱਤੀਆਂ ਕਲਾਂ, ਸ਼ਕਤੀਆਂ ਤੇ ਖੂਬੀਆਂ; ਤੇ ਓਹ ਪੁਤਰ-ਜੋ ਖ਼ਤਰਾ ਹੈ ਕਿ ਜੁਆਨੀ ਚੜ੍ਹੇ ਪੈ ਜਾਵੇ ਕੁਸੰਗ ਵਿਚ ਤੇ ਗੁਆ ਬੈਠੇ ਰਾਜ ਭਾਗ, ਉਹ—ਬਚ ਜਾਵੇ ਜੋਬਨ ਦੀਆਂ 'ਕਿਨਾਰੇ ਤੋੜ' ਕਾਂਗਾਂ ਤੋਂ, ਤੇ ਹੋ ਜਾਵੇ ਚਲਾਊ ਦੋ ਤੀਰਾਂ ਦਾ—'ਸੋ ਸੁਰਤਾਨ*ਜੋ ਦੋ ਸਰਤਾਨੇ†' ਉਹ ਹੈ ਸੁਲਤਾਨ(ਰਾਜਾ)ਜੋ ਦੋ ਤੀਰ ਚਲਾ ਸਕੇ—ਇਕ ਤੀਰ ਪਰਜਾ ਦੇ ਦੋਖੀਆਂ ਦੀ ਛਾਤੀ ਵਿੰਨਣ ਵਾਲਾ, ਦੂਸਰਾ ਤੀਰ ਮਨਾਂ ਤੇ ਛਾ ਰਹੇ ਹਨੇਰੇ ਦੀ ਛਾਤੀ ਨੂੰ

*ਸੁਲਤਾਨ ਰਾਜਾ, †ਤੀਰ ਖਿੱਚੇ।

ਚੀਰ ਕੇ ਰੂਹਦੇ ਨੂਰ ਨੂੰ ਪ੍ਰਗਟ ਕਰ ਲੈਣ ਵਾਲਾ । ਹਾਂ, ਇਹ ਮਾਂ ਪੁਤ ਨੂੰ ਚੋਭ ਚੁਕੀ ਹੈ ਤੀਰ ਪ੍ਰੇਮ ਦਾ—ਅਣੀਆਲੇ ਅਣੀਆ "ਰਾਮਰਾਜੇ ਜਿਸੁ ਲਾਗੀ ਪੀਰ ਪਿਰੰਮ ਕੀ ਸੋ ਜਾਣੈ ਜਰੀਆ।" ਇਸ ਤੀਰ ਨੇ ਪੁੱਤ ਨੂੰ ਸਪੁੱਤ ਕਰਨਾ ਹੈ, ਤਰੇਗਾ ਆਪ, ਤਾਰੇਗਾ ਹੋਰਨਾਂ। ਹਾਂ, ਇਹ ਪੁੱਤ ਨਹੀਂ ਰੁਲੇਗਾ ਦਰ ਦਰ, ਪਰ ਬਹੇਗਾ ਪਿਉ ਦੇ ਤਖਤ ਉਤੇ ਤੇ ਕਰੇਗਾ (੧.ਰਾਜ ੨.ਜੋਗ =) ਰਾਜਜੋਗ। ਹਾਂ ਹੁਣ ਉਹ ਨਿਸ਼ਾਨੇ ਦਾ ਨੁਕਤਾ ਜਿਸ ਉੱਤੇ ਬੰਨ੍ਹ ਦਿੱਤਾ ਸੂ ਪੁਤਰ ਦਾ ਮਨ ਪਿਆ ਕੂਕਦਾ ਹੈ;ਜੀ ਹਾਂ, ਮਾਂ ਬੀ ਪਈ ਉਹੋ ਅਸੀਸ ਦੇਂਦੀ ਹੈ:—

"ਤੂੰ ਗੁਰਪ੍ਰਸਾਦ ਕਰ ਰਾਜ ਜੋਗ"

ਇਹ ਦੂਸਰੀ ਮਾਂ ਹੈ, ਜਿਸ ਨੇ ਪੁੱਤ੍ਰ ਦੇ ਕਲੇਜੇ ਵੈਰਾਗ ਦਾ ਤੀਰ ਮਾਰਿਆ ਹੈ, ਪਰ ਇਹ ਖੁਆ*ਦੇਣ ਵਾਲਾ ਵੈਰਾਗ ਨਹੀਂ, ਇਹ ਵੈਰਾਗ 'ਵੈਰਾਗ—ਅਨੰਦੀ' ਹੈ। ਇਹ ਵੈਰਾਗ, 'ਰਸਿਕ—ਵੈਰਾਗ' ਹੈ। ਹਾਂ ਮਾਂ ਦਾ ਵਿੰਨਿਆ ਪੁੱਤਰ ਹੁਣ ਰੋਂਦਾ ਹੈ, ਪਰ ਕੀਹ ਰੋਂਦਾ ਹੈ:—

"ਮੇਰਾ ਮਨੁ ਤਨੁ ਬਹੁਤ ਬੈਰਾਗਿਆ
ਹਰਿ ਨੈਣ ਰਸਿ ਭਿੰਨੇ"

ਮਨ ਬੈਰਾਗਿਆ ਗਿਆ ਹੈ, ਪਰ ਇਸ ਵੈਰਾਗ ਨੇ ਨੈਣਾਂ ਨੂੰ 'ਰਸ ਭਿੰਨੇ' ਕਰ ਦਿੱਤਾ ਹੈ, ਦਿਲਗੀਰੀ, ਉਦਾਸੀ, ਢੈਹ-ਦੀਆਂ ਕਲਾਂ, ਗਮਰੁੱਠਤਾਈ ਵਿਚ ਨਹੀਂ ਲੈ ਗਿਆ। ਹਾਂ,ਮਾਂ ਦੀ ਹੀ 'ਪ੍ਰੇਮ—ਬਾਣੀ' ਨੇ ਇਸਦਾ ਮਨ ਮਾਰਿਆ ਹੈ, ਪਰ ਬੇ ਨਿਸ਼ਾਨੇ ਨਹੀਂ ਸੱਟਿਆ, ਪ੍ਰੇਮ ਦਾ ਤੀਰ ਸੁਘੜ ਕਰਦਾ ਹੈ:—

'ਜਿਨ ਅੰਤਰਿ ਹਰਿ ਹਰਿ ਪ੍ਰੀਤਿ ਹੈ
ਤੇ ਜਨ ਸੁਘੜ ਸਿਆਣੇ ਰਾਮ ਰਾਜੇ'

ਸੋ ਰਾਜਾ ਹੁਣ ਪ੍ਰੇਮ 'ਪ੍ਰਵੇਧਿਆ' ਹੈ, ਪ੍ਰੇਮ ਇਕ 'ਜੀਉਂਦੇ ਨਸ਼ਾਨੇ' ਦਾ ਹੈ, ਰੁਖ਼ ਹੈ, ਅੰਦਰੋਂ ਉਸ ਨਸ਼ਾਨੇ ਵਲ ਤੇ ਹਰ ਵੇਲੇ ਲਗਨ ਹੈ। ਲਗਨ ਤੇਪਜਾਰ ਤੇ 'ਦਰਸ਼ਨ—ਤਾਂਘ' ਇਹ ਤਾਂ ਹਨ ਮਰਮੀ ਚੋਭਾਂ। ਪਰ ਨਾਲ ਚਾਉ ਹੈ ਦਰਸ਼ਨ ਦਾ, ਆਸ ਹੈ ਪ੍ਰਾਪਤੀ ਦੀ, ਲਗਨ ਹੈ ਅੱਪੜਨ ਦੀ ਤੇ ਉਮਾਹ ਆਉਂਦਾ ਹੈ ਪਜਾਰੇ ਨੂੰ ਰਿਝਾਵਣ ਦਾ। ਐਉਂ ਹੈ ਵੈਰਾਗ ਤੇ ਐਉਂ ਹੈ ਰਸ। ਪ੍ਰੇਮ ਵਿਚ 'ਰਸ+ਵੈਰਾਗ' ਹੀ ਤਾਂ ਹੁੰਦਾ ਹੈ। ਰਸ ਹੈ ਜੋ ਪਿਆਰਾ ਲਗਦਾ ਹੈ ਪ੍ਰੀਤਮ, ਰਸ ਹੈ, ਕਿਉਂਕਿ ਮਿਠਾਸ ਆਉਂਦੀ ਹੈ ਪ੍ਰੀਤਮ ਦੇ ਸੁਆਦ ਦੀ, ਪਰ 'ਆਪਾ' ਤੇ 'ਆਪਨਾ' ਸਾਰਾ ਕੁਛ ਪਿਆਰੇ ਉਤੋਂ ਸਦਕੇ ਕਰਕੇਜੀ ਖੁਸ਼ ਹੁੰਦਾ ਹੈ। ਦੇਕੇ ਰਸ ਚੜ੍ਹਦਾ ਹੈ, ਇਹ ਜੋ ਦੇਣ ਦਾ,ਸਦਕੇ ਕਰਨ ਦਾ,ਸਦਕੇ ਹੋਣ ਦਾ ਭਾਵ ਹੈ,ਇਹ ਅਸਲ ਵੈਰਾਗ ਹੈ,ਸਿਰ ਵੈਰਾਗਾਂ ਦੇ ਇਹ ਵੈਰਾਗ ਹੈ। ਸੋ ਪ੍ਰੇਮ ਕੀ ਹੈ?ਦਾਤੇ ਦਾ ਪ੍ਰੇਮ ਕੀ ਹੈ? 'ਰਸ+ਵੈਰਾਗ'

"ਪੂਰਬ ਜਨਮ ਅੰਕੁਰ ਜਬ ਪ੍ਰਗਟੇ
ਭੇਟਿਓ ਪੁਰਖ ਰਸਿਕ ਬੈਰਾਗੀ"

ਹਾਂ ਜੀ, ਮਾਂ ਨੇ ਦੇਖੋ ਪੁਤ ਦਾ ਕਾਲਜਾ ਵਿੰਨ ਘੱਤਿਆ ਹੈ,ਪਰ ਦੇਖੋ 'ਸੁਰਣਮਤੀ' ਮਾਤਾ 'ਮੈਨਾਂਵੰਤੀ' ਤੋਂ ਸਿਆਣੀ ਹੈ, ਵੈਰਾਗ ਦਾ ਤੀਰ ਨਹੀਂ ਸੂ ਮਾਰਿਆ ਪਰ 'ਰਸਵੈਰਾਗ' ਦਾ ਤੀਰ ਮਾਰ ਵਿੰਨਿਆ ਸੂ, ਹਾਂ ਖਿਚ ਵਿਚ ਪਾਇਆ ਸੂ, ਗੁਰੂ ਨਾਨਕ ਦੀ ਜੋ ਰਸਿਕ ਬੈਰਾਗੀ ਹੈ।

ਰਾਜਾ ਹੁਣ ਕੀਹ ਕਰ ਰਿਹਾ ਹੈ?ਪਜਾਰੇ ਲਈ ਸੁਗਾਤਾਂ ਭਾਲਦਾਹੈ।ਆਸਾਮ ਹਾਥੀ-ਆਂ ਦਾ ਦੇਸ ਹੈ,ਸੋ ਲੱਭਾ ਸੂ ਇਕ ਮਕਨਾ ਹਾਥੀ, ਕਾਲਾ ਧੂਤ, ਪਰ ਜਿਸਦਾ ਮੱਥਾ ਹੈ

*ਖੁੰਝਾ ਦੇਣ ਵਾਲਾ, ਗੁਆ ਦੇਣ ਵਾਲਾ।

ਚਿੱਟਾ ਹਾਥੀਂ ਦੰਦ ਵਾਂਙੂ,ਇਹ ਚਿੱਟਾ ਮਥਾ ਸਿਰ ਉਤੇ ਚਿਟੀ ਲਕੀਰ ਲੈ ਪਿੱਠ ਤੋਂ ਹੁੰਦਾ ਪੂਛ ਤੱਕ ਇਹੋ ਚਿੱਟੀ ਲਕੀਰ ਲੈ ਗਿਆ ਹੈ, ਇਸ ਚਿਟਾਸ ਦੀਆਂ ਨਿੱਕੀਆਂ ਧਾਰੀਆਂ ਲੱਤਾਂ ਵੱਲ ਗਈਆਂ ਹਨ, ਮਾਨੋਂ ਇਕ ਕੈਲਾਸ ਪਰਬਤ ਦਾ ਨਮੂਨਾ ਹੈ। ਪ੍ਰੇਮ ਨੇ ਬਰਫਾਂ ਪੰਘਾਰ ਦਿਤੀਆਂ ਹਨ, ਤੇ ਉਸ ਤੋਂ ਮੱਥੇ ਉਤੇ ਮਾਨ ਸਰੋਵਰ ਬਣ ਗਿਆ ਹੈ ਤੇ ਚਾਰ ਚੁਫੇਰੇ ਨਦੀਆਂ ਵਹ ਟੁਰੀਆਂ ਹਨ। ਹਾਥੀ ਆਪਨੀ ਕਿਸਮ ਦਾ ਆਪ ਹੈ, ਹੋਰ ਨਹੀਂ ਲੱਭਦਾ ਇਸਦੇ ਨਾਲ ਦਾ। ਰਾਜੇ ਦੇ ਮਨ ਉਮਾਹ ਹੈ ਕਿ ਇਸ ਤੇ ਚੜ੍ਹਨਗੇ ਮੇਰੇ ਮਨ ਦੇ ਰਾਜੇ, ਮੈਂ ਵੇਖਾਂਗਾ ਤੇ ਅਪਨੇ ਧੰਨ ਭਾਗ ਸਮਝਾਂਗਾ । ਚਾਉ ਹੈ ਰਾਜੇ ਨੂੰ ਇਸ ਦਰਸ਼ਨ ਦੇ ਵੇਖਣ ਦਾ। ਅਪਨੀ ਉਮਰ ਉਮੰਗਾਂ ਵਾਲੀ ਹੈ, ਜਵਾਨੀ ਹੈ ਰਾਜੇ ਨੂੰ ਨਹੀਂ ਚਾਉ ਫੁਰਿਆ ਇਹ ਕਿ ਮੈਂ ਚੜ੍ਹਾਂ ਇਸ ਹਾਥੀ ਉਤੇ ਤੇ ਮੇਰੀ ਪਰਜ ਵੇਖੇ ਤੇ ਖੁਸ਼ ਹੋਵੇ ਕਿ ਸਾਡਾ ਰਾਜਾ ਹੈ ਤੇ ਫੇਰ ਮੈਂ ਖੁਸ਼ ਹੋਵਾਂ ਤੇ ਖਿੜਾਂ ਕਿ ਮੈ ਕੇਡਾ ਰਾਜਾ ਹਾਂ। ਇਸ ਫੁਰਨੇ ਦਾ ਨਾ ਫੁਰਨਾ, ਇਸ ਚਾਉ ਦਾ ਨਾ ਚੜ੍ਹਨਾਂ,ਇਹ ਹੈ ਵੈਰਾਗ ਜੋ ਬੇਮਲੂੰਮ, ਬਿਨਾ ਪੀੜ ਕੀਤੇ ਵੜ ਗਿਆ ਹੈ ਰਾਜੇ ਦੇ ਅੰਦਰ । ਇਹ ਰੋਣ ਦਿਲਗੀਰੀ ਉਦਾਸੀ ਦੀ 'ਮਨ-ਵਾਹ' ਪ੍ਰਤੀਤੀ ਵਾਲਾ ਵੈਰਾਗ ਨਹੀਂ, ਇਹ ਵੈਰਾਗ ਨੀਂਹ ਵਾਂਙੂ ਹੇਠਾਂ ਬੇਮਲੂੰਮਾ ਹੈ, ਇਸਦੇ ਉਤੇ ਉਸਰ ਰਿਹਾ ਹੈ ਉਹ ਚਾਉਦਾ ਮੰਦਰ ਜੋ ਪ੍ਰਗਟ ਹੋਰਿਹਾ ਹੈ ਇਸ ਆਸ ਦੇ ਰੂਪ ਵਿਚ ਕਿ ਕੇਡੀ ਸੁਲੱਖਣੀ ਹੋਵੇਗੀ ਉਹ ਘੜੀ, ਜਦੋਂ ਮੈਂ ਤਕਦਾ ਹੋਵਾਂਗਾ ਇਨ੍ਹਾਂ ਨੈਣਾਂ ਨਾਲ, ਤੇ ਇਸਦੇ ਉਤੇ ਚੜ੍ਹੇ ਹੋਣਗੇ ਮੇਰੇਸਾਹਿਬ, ਤੇ ਮੇਰਾ ਲੂੰ ਲੂੰ ਖਿੜ ਰਿਹਾ ਹੋਵੇਗਾ ਉਸ ਸੁਭਾਗ ਦਰਸ਼ਨ ਨਾਲ। ਇਸ ਚਾਉ ਵਿਚ ਹਾਥੀ ਦੀ ਪਾਲਨਾ ਹੋ ਰਹੀ ਹੈ। ਹੌਦਾ, ਅੰਮਾਰੀ,ਝੋਲ, ਮੋਤਸਰੀਆਂ ਬਣਰਹੀਆਂ ਹਨ ਹਾਥੀ ਦੇ ਸ਼ਿੰਗਾਰ ਵਾਸਤੇ। ਉਧਰ ਕਾਰੀਗਰ ਲੱਗੇ ਹਨ ਹਾਥੀ ਨੂੰ ਸਿਖਾਣ। ਹਾਥੀ ਮਿਸਾਲ ਬਲਦੀ ਚੁੱਕਕੇ ਚਾਨਣਾ ਕਰਨਾ ਸਿਖ ਗਿਆ ਹੈ। ਤੀਰ ਚਲਾਓ ਤਾਂ ਜਾਕੇ ਸੁੰਡ ਨਾਲ ਚੁੱਕ ਲਿਆਉਂਦਾ ਹੈ, ਚੌਰ ਸੁੰਡ ਵਿਚ ਦੇ ਦਿਓ ਤਾਂ ਅੱਗੇ ਖੜੇ ਦੇ ਸਿਰ ਚੌਰ ਕਰਦਾ ਹੈ।

ਫਿਰ ਪਤਾ ਲੱਗਾ ਕਿ ਮੇਰੇ ਮਨ ਦੇ ਆਦਰਸ਼ ਦਾਤੇ ਸ਼ਸਤ੍ਰਾਂ ਤੇ ਖੁਸ਼ ਹੁੰਦੇ ਹਨ,ਤਦ ਰਾਜਾ ਨੇ ਇਕ ਸ਼ਸਤ੍ਰ ਬਨਵਾਯਾ ਪੰਜ ਕਲਾ ਇਸ ਦਾ ਨਾਮ ਸੀ, ਗਾਤ੍ਰੇ ਵਿਚ ਲੱਗਾ ਕ੍ਰਿਪਾਨ ਭਾਸਦਾਸੀ,ਕਲ ਦਬਿਆਂ ਨਿੱਕਾ ਤਮਾਂਚਾ-ਯਾ ਬੰਦੂਕ ਕੁਛਕ ਐਦਾਂ ਦਾ ਜਿਕੂੰ ਅਜਕੱਲ ਪਿਸਤੌਲ ਹੈ,ਇਸਤਰਾਂ ਦਾ ਬਨ ਜਾਂਦਾ ਸੀ, ਫੇਰ ਨਿਕਾ ਗੁਰਜ, ਫੇਰ ਕਟਾਰ ਹੋ ਜਾਂਦਾ ਸੀ। ਫਿਰ ਰਾਜਾ ਨੇ ਇਕ ਚੰਨਣ ਦੀ ਚੌਂਕੀ ਬਨਵਾਈ, ਇਸ ਵਿਚ ਇਸਤਰਾਂ ਦੀ ਕਲਾ ਰੱਖੀ ਇਕ ਥਾਂ ਦੱਬਿਆਂ ਚੋਪੜ ਵਿਛ ਜਾਵੇ ਤੇ ਚਾਰ ਪੁਤਲੀਆਂ ਚਾਰ ਪਾਸੇ ਖੇਡਣ ਨੂੰ ਆ ਬੈਠਣ। ਇਸੀ ਤਰਾਂ ਇਕ ਕੀਮਤੀਕਟੋਰਾ ਬਨਵਾਯਾ। ਪੰਜ ਘੋੜੇ ਬੜੇ ਫੁਰਤੀਲੇ ਲੱਭੇ। ਬੰਦੂਕਾਂ ਤੇ ਹੋਰ ਸ਼ਸਤ੍ਰ ਘੜਵਾਏ, ਢਾਕੇ ਤੋਂ ਮਲਮਲਾਂ ਤੇ ਰੇਸ਼ਮ, ਜਿਗਾ, ਕਲਗੀ, ਮੋਤੀਆਂ ਦੇ ਹਾਰ ਤੇ ਅਨੇਕਾਂ ਸਾਮਾਨ ਤਿਆਰ ਕਰਵਾਏ।

ਇਨ੍ਹਾਂ ਸਾਰੀਆਂਤਿਆਰੀਆਂਵਿੱਚ ਸਭ ਤੋਂ ਪਹਿਲੀ ਗੱਲ ਜੋ ਰਾਜਾ ਨੇ ਕੀਤੀ ਉਹ ਇਹ ਸੀ ਕਿ ਮੰਤ੍ਰੀਆਂ ਨਾਲਸਲਾਹਕਰਕੇ ਰਾਜ ਦਾ ਪ੍ਰਬੰਧ ਉਨ੍ਹਾਂ ਦੇ ਸਪੁਰਦ ਕੀਤਾ।

ਮੰਤ੍ਰੀ ਪੁਰਾਣੇ ਸੇ ਅਰ ਸਾਰੇ ਗੁਰੂ ਤੇਗ ਬਹਾਦਰ ਜੀ ਤੋਂ ਮੰਤ੍ਰ ਲੈ ਚੁਕੇ ਸੇ। ਸੋ ਸਾਰਿਆਂ ਨੇ ਧੰਨ ਭਾਗ ਜਾਣੇ ਕਿ ਰਾਜਾ ਅਪਨੇ ਪਿਤਾ ਦੇ ਰਾਹੇ ਟੁਰਨ ਲੱਗਾ ਹੈ ਅਰ ਪਿਤਾ ਦੀ ਇੱਛਾ ਪੂਰਨ ਕਰਨ ਲਗਾ ਹੈ। ਸਤਸੰਗੀ ਹੋ ਜਾਇਗਾ ਤਾਂ ਪਰਜਾ ਦੇ ਧੰਨ ਭਾਗ, ਰਾਜ ਧਰਮ ਨਾਲ ਕਰੇਗਾ।

ਰਾਜਾ ਨੇ ਮਾਈ ਨਾਲ ਸਲਾਹ ਕਰਕੇ ਮੰਤ੍ਰੀ ਨੂੰ ਨਾਲ ਲਿਜਾਣ ਵਾਸਤੇ ਦੋ ਚਾਰ ਮੁਸਾ-ਹਬ ਉਸ ਦੀ ਤਾਬੇ ਤਯਾਰ ਕੀਤੇ ਤੇ ਬਾਕੀ ਦੀਵਾਨ ਤੇ ਉਹਦੇਦਾਰਾਂ ਦੇ ਸਿਰ ਰਾਜ ਪ੍ਰਬੰਧ ਰੱਖਕੇ ਤਿਆਰੀ ਦੇ ਦਿਨਾ ਵਿਚ ਵੇਖ ਲਿਆ, ਕਿ ਮੇਰੇ ਪ੍ਰੇਮ ਨਾਲ ਵਿਨੇ ਜਾਣੇ ਤੇ ਬੀ ਮੇਰੇ ਅਹਲਕਾਰਾਂ ਦੇ ਪ੍ਰਬੰਧ ਨਾਲ ਮੇਰੀ ਪ੍ਰਜਾ ਸੁਖੀ ਹੈ ਤੇ ਸੁਖੀ ਰਹੇਗੀ। ਇਹ ਪ੍ਰਬੰਧ ਕਰਕੇ ਰਾਜਾ ਨੇ ਕਿਤਨਾਂ ਸਮਾਂ ਉਪਰ ਲਿਖੇ ਤੁਹਫੇ ਤੇ ਸੁਗਾਤਾਂ ਦੇ ਤਯਾਰ ਕਰਨ ਤੇ ਲਗਾਇਆ।

ਮਨ ਦੀ ਦਸ਼ਾ ਪ੍ਰੇਮ ਵਾਲੀ ਵਧਦੀ ਗਈ। ਰਾਜ ਤੇ ਜ਼੍ਹਾਨੀ ਤੋ ਉਤੋਂ ਸੁਰਣਮਤੀ ਮਾਤਾ ਸਿਆਣੀ, ਪ੍ਰੇਮ ਨੇ ਡਾਢਾ ਅਰੋਗ ਤੇ ਸੁਖਵਾਲਾ ਰਸਤਾ ਫੜੀ ਰੱਖਿਆ। ਚਾਉ ਤੇ ਵੈਰਾਗ, ਖਿਚ ਤੇ ਸ਼ੁਕਰ, ਅਦਬ ਤੇ ਉਛਾਲਾ ਡਾਵੇ ਮਿਲਵੇਂ ਟੁਰਦੇ ਰਹੇ। ਪਰ ਪ੍ਰੇਮ 'ਪ੍ਰੇਮ' ਹੈ, ਕਈ ਵੇਰ ਕਾਂਗਾਂ ਵਾਂਗੂ ਚੜ੍ਹ ਆਵੇ ਤਾਂ ਉੱਛਲ ਪਵੇ। ਸਿਆਣੀ ਮਾਂ ਨੇ ਪੁੱਤ੍ਰ ਨੂੰ ਅਪਨਾ ਉਹ ਭੇਤ ਬੀ ਦੱਸਿਆ, ਜੋ ਉਸਨੂੰ ਪਤਾ ਨਹੀਂ ਸੀ। ਇੱਕ ਸੁੰਦਰ ਬੀੜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਘਰ ਵਿੱਚ ਸੀ, ਜਿਸ ਦਾ ਪਾਠ ਮਾਤਾ ਅਪਨੇ ਇਕਾਂਤ ਸਮੇਂ ਕਰਦੀ ਹੁੰਦੀ ਸੀ। ਉਹ ਪਾਠ ਕਰਨਾ ਪੁੱਤ੍ਰ ਨੂੰ ਦੱਸਿਆ ਤੇ ਉਸਨੂੰ ਗੁਰਮੁਖੀ ਪੜ੍ਹਾਈ ਤੇ ਪਾਠ ਕਰਨ ਦੀ ਜਾਚ ਸਿਖਾਈ। ਹੁਣ ਕੀਹ ਸੀ? ਗੁਰਬਾਣੀ ਦੇ ਪਾਠ ਨੇ ਪ੍ਰੇਮ ਨੂੰ ਬੜਾ ਵਧਾਇਆ, ਪਰ ਨੇਕ ਤੇ ਗੁਰਮੁਖ ਮਾਂ ਦੀ ਸੱਚੀ ਸੰਗਤ ਨੇ ਐਸੇ ਰਾਹੇ ਟੋਰਿਆ ਤੇ ਐਸੀ ਮਤ ਵਿਚ ਰਖਿਆ ਕਿ ਬੱਚੇ ਉਤੇ—

"ਪਰਵਾਣ ਗ੍ਰਹਸਤ ਉਦਾਸ'

ਦਾ ਹੀ ਅਸਰ ਪਿਆ।

ਇਕ ਦਿਨ ਰਾਜਕੁਮਾਰ ਸਾਰੀ ਤਿਆਰੀ ਕਰ ਚੁਕਣ ਮਗਰੋਂ ਅਪਨੀ ਮਾਤਾ ਪਾਸ ਆਇਆ। ਨੈਣ ਭਰੇ ਹੋਏ ਸਨ, ਪਰ ਗੱਲ੍ਹਾਂ ਲਾਲ ਸੂਹੀਆਂ ਸਨ। ਆਇਆ ਤੇ ਆਖਣ ਲੱਗਾ "ਗੁਰਬਾਣੀ ਆਖਦੀ ਹੈ, 'ਹਉਂ ਦੂਰ ਕਰ' ਤੇ ਮੈਂ ਜੋ ਕੁਛ ਅਪਨੇ ਸੋਹਣੇ ਸਤਿਗੁਰੂ ਲਈ ਤਿਆਰ ਕਰਵਾਇਆ ਹੈ ਤੇ ਚਾਉ ਵਿਚ ਕਰਵਾਇਆ ਹੈ, ਇਹ ਚਾਉ ਅੰਮੀਏ! ਰਜੋਗੁਣ ਹੈ। ਪੰਡਤ ਜੀ ਆਖਦੇ ਸਨ, ਸਾਰੇ ਚਾਉ ਰਜੋਗੁਣ ਹੁੰਦੇ ਹਨ, ਤੇ ਰਜੋਗੁਣ ਹਉਂ ਹੈ, ਤੇ ਹਉਂ ਨੀਵੀਂ ਦਸ਼ਾ ਹੈ। ਗੁਰਬਾਣੀ ਬੀ ਕੈਂਹਦੀ ਹੈ ਕਿ ਤਿੰਨਾ ਗੁਣਾਂ ਤੋਂ ਪਾਰ ਹੋ, ਚੌਥੇ ਪਦ ਵਿਚ ਆ। ਸੋ ਅੰਮਾਂ ਮੇਰੀ ਰਜੋਗੁਣ ਵਿਚ ਤਿਆਰ ਕੀਤੀਆਂ ਭੇਟਾਂ ਵੇਖਕੇ ਉਹਨਾਂ ਅੰਤ੍ਰਯਾਮੀਆਂ ਨੇ ਜੇ ਕਬੂਲੀਆਂ ਨਾ ਤੇ ਮੈਨੂੰ ਪਰੇ ਧੱਕ ਦਿਤਾ ਤਾਂ ਮੈਂ ਕੀਹ ਕਰਾਂਗਾ? ਤੁਸੀਂ ਆਖਦੇ ਹੋ ਉਸ ਦਰ ਰਾਜਾ ਤੇ ਘਾਹੀ ਬ੍ਰਾਬਰ ਹੈ।" ਇਹ ਕੈਂਹਦਿਆਂ ਰਾਜੇ ਦੇ ਨੈਣ ਭਰਣ ਲੱਗੇ, ਪਰ ਉਹ ਬੁੱਲ੍ਹ ਟੁੱਕੇ ਜੋ ਅਥਰੂ ਰੁਕ ਜਾਣ ਐਉਂ ਲਾਲ ਹੋ ਹੋ ਜਾਵੇ, ਗਲਾ ਰੁਕ ਰੁਕ ਜਾਵੇ ਤੇ ਫੇਰ ਦੰਦਾਂ ਵਿਚ ਜੀਭ ਦੇ ਦੇਕੇ ਦਬਾਵੇ, ਪਰ ਨੈਣਾਂ ਦਾ ਭਰ ਭਰ ਆਉਂਣਾ ਅੰਮਾ ਤੋਂ ਨਾ ਛਿਪ ਸਕੇ।

ਇਹ ਦੇਖਕੇ ਮਾਂ ਬੋਲੀ: ਪੁੱਤ! ਸ਼ੁਕ੍ਰ

ਤੇਰੇ ਪਿਤਾ ਜੀ ਜਿੰਨਾਂ ਚਿਰ ਦਰਸ਼ਨ ਪਰਸ ਕੇ ਜੀਵੇ, ਸਤਸੰਗ ਵਿਚ ਰਹੇ। ਪੰਜ ਛੋਟਵੇਂ ਸਿੱਖ ਉਨ੍ਹਾਂ ਨੇ ਅਪਨੇ ਸਤਸੰਗ ਲਈ ਸਤਿਗੁਰਾਂ ਤੋਂ ਅਪਨੇ ਪਾਸ ਰੱਖ ਲਏ ਸੇ, ਜੋ ਸਾਨੂੰ ਸਿੱਖ ਬਣਾਕੇ, ਸਾਰੀ ਸਿਖਯਾ ਵਿਚ ਜਾਲ੍ਹੂ ਕਰਕੇ, ਅਰ ਸਾਡੇ ਵਿਚ 'ਨਾਮ ਰਸ' ਦੀ ਪਕਯਾਈ ਤੱਕ ਕੇ ਫੇਰ ਟੁਰੇ ਸਨ ਜੋ ਕੁਛ ਗੁਰੂ-ਮੇਹਰ ਤੇ ਸਤਸੰਗ ਨਾਲ ਸਾਨੂੰ ਲੱਭਾ ਉਸਦਾ ਸਾਰ ਇਹ ਹੈ ਕਿ ਜੋ ਉਮਾਹ ਤੁਸਾਂ ਦੇ ਅੰਦਰ ਹੈ, ਇਹ ਪੁੰਨਜ ਰੂਪ ਹੈ, ਅਰ ਇਹ ਤੁਸੀਂ ਕੋਈ ਅਪਣੇ ਆਪਦੇ ਸੁਖਾਂ ਲਈ ਨਹੀਂ ਕਰ ਰਹੇ ਹੋ ਪਰ ਜਿਸ ਪ੍ਰੀਤਮ ਦੇ ਪ੍ਰੇਮੀ ਹੋ, ਉਸਦੀ ਪ੍ਰਸਿੰਨਤਾਈ ਵਾਸਤੇ ਕਰ ਰਹੇ ਹੋ। ਜੋ ਉਮਾਹ ਅਪਣੇ ਲਈ ਨਾ ਹੋਵੇ, ਪਰ ਵਾਹਿਗੁਰੂ ਜਾਂ ਉਸ ਵਾਹਿਗੁਰੂ ਦੇ ਪ੍ਰੀਤਮ ਲਈ ਹੋਵੇ, ਉਹ ਉਮਾਹ 'ਮੇਹਰ' ਹੈ। ਪੁੱਤ੍ਰ ਇਹ ਉਮਾਹ ਸਾਈਂ "ਦਰੋਂ" ਆਯਾ ਹੈ, ਇਹੀ ਪ੍ਰੇਮ ਦਾ ਉਛਾਲਾ ਹੈ। ਪ੍ਰੇਮ ਵਿੱਚ ਅਪਨੀ ਪਕੜ ਨਹੀਂ ਹੁੰਦੀ, ਪ੍ਰੇਮ ਦੀਹਦਾ ਪਕੜ ਹੈ, ਪਰ ਹੁੰਦਾ ਵੈਰਾਗ ਹੈ। ਸੋ ਇਹ ਚਿੰਤਾ ਨਾ ਕਰ। ਪੰਡਤ ਪੜ੍ਹੇ ਹੁੰਦੇ ਹਨ, ਇਨ੍ਹਾਂ ਕੋਈ ਭਜਨ ਬੰਦਗੀ ਨਹੀਂ ਕੀਤੀ ਹੁੰਦੀ। ਏਹ ਪੰਡਤ ਨਾਮ ਦੇ ਰਸੀਏ ਨਹੀ ਹੁੰਦੇ, ਇਨ੍ਹਾਂ ਦਾ ਮਨ ਤ੍ਰਿੱਖਾ ਹੋਇਆ ਹੁੰਦਾ ਹੈ, ਸਮਝਦਾਰ ਤੇ ਚਤਰ ਹੁੰਦਾ ਹੈ, ਏਹ ਸਮਝਾ ਸਕਦੇ ਹਨ, ਪਰ ਇਨ੍ਹਾਂ ਦੇ ਮਨ ਦਾ ਪਰਦਾ ਫਟਕੇ ਇਨ੍ਹਾਂ ਨੂੰ ਕਦੇ ਅਨ-ਭਵ ਨਹੀਂ ਹੋਇਆ ਹੁੰਦਾ। ਏਹ ਸਮਝਦੇ ਹਨ, ਪਰ ਪ੍ਰਤੀਤ ਨਹੀਂ ਕਰਦੇ। ਏਹ ਜਾਣਦੇ ਹਨ, ਪਰ ਇਨ੍ਹਾਂ ਦੇ ਅੰਦਰ ਘਟਦੀ ਨਹੀਂ। ਜਿਵੇਂ ਲੂਣ ਦੀ ਵਿਥਿਆ ਅਲੂਣੇ ਦੇਸਦਾ ਪੰਡਤ ਪੋਥੀਆਂ ਤੋਂ ਪੜ੍ਹਕੇ ਦੱਸ ਤਾਂ ਸਾਰੀ ਸਕਦਾ ਹੈ, ਪਰ ਜੇ ਉਸਨੇ ਲੂਣ ਚੱਖਿਆ ਨਹੀਂ ਜਾਂ ਕਦੇ ਉਸਦੇ ਫੱਟਾਂ ਉਤੇ ਲੂਣ ਦੀ ਮੁਠ ਪਈ ਨਹੀਂ, ਤਾਂ ਉਸਦੇ ਲੂਣ ਦੇ ਗਯਾਨ ਦੀ ਜੋ ਦਸ਼ਾ ਹੈ, ਉਹ ਗਯਾਨ ਮਾਤ੍ਰ ਹੈ, ਉਹੋ ਪ੍ਰਮਾਰਥ ਦੇ ਪੰਡਤਾਂ ਦੀ ਦਸ਼ਾ ਹੈ। ਜਿਸਨੂੰ ਪੰਡਤ ਰਜੋਗੁਣ ਦੀ ਦਸ਼ਾ ਆਖਦਾ ਹੈ, ਉਸ ਵਿੱਚ ਸੁਰਤ ਵਾਹਿਗੁਰੂ ਦੇ ਰਸਤੇ ਤੋਂ ਭੁਲ ਵਿਚ ਹੁੰਦੀ ਹੈ। ਜੋ ਵਾਹਿਗੁਰੂ ਜੀ ਦੀ ਯਾਦ ਵਿੱਚ ਨਹੀਂ ਜਾਗਿਆ, ਜਿਸਨੂੰ ਵਾਹਿਗੁਰੂ, ਗੁਰਮੁਖ ਦੀ ਖਿੱਚ ਨਹੀਂ ਲੱਗੀ, ਜਿਸਦੇ ਅੰਦਰ ਉਚੇ ਪਿਆਰ ਦੀ ਰੌ ਨਹੀਂ ਫਿਰੀ, ਬੇਟਾ ਜੀਓ! ਉਸਦੇ ਚਾਓ ਨਿਸਚੇ ਜਾਣੋਂ ਰਜੋਗੁਣ ਹਨ। ਪੰਡਤ ਠੀਕ ਹੈ, ਪਰ ਜਿੱਥੇ ਪ੍ਰੇਮ ਦੀਆਂ ਕਣੀਆਂ ਵੱਸ ਪਈਆਂ, ਜਿੱਥੇ ਮਨ ਵਿੱਚ ਪਿਆਰੇ ਦੀ ਯਾਦ ਆ ਗਈ, ਜਿੱਥੇ 'ਦਰਸ਼ਨ ਤਾਂਘ' ਬਿਹਬਲ ਕਰਦੀ ਹੈ, ਜਿੱਥੇ 'ਆਪੇ-ਨੂੰ-ਪਿਆਰੇ ਸਾਮਾਨ' ਆਪ ਭੁੰਚਨ ਭੋਗਣ ਤੇ ਜੀ ਨਹੀਂ ਕਰਦਾ, ਪਰ ਪਿਆਰੇ ਦੇ ਅਰਪਨ ਕਰਕੇ ਆਪਾ ਸੁਖੀ ਹੁੰਦਾ ਹੈ; ਓਥੇ ਜੋ ਪਯਾਰੇ ਦੀ ਸੇਵਾ ਵਿਚ ਚਾਉ ਹੈ, ਉਹ ਰਜੋਗੁਣ ਨਹੀਂ, ਉਹ ਬੰਧਨ ਨਹੀਂ, ਉਹ ਹਨੇਰਾ ਨਹੀਂ, ਉਹ ਤਾਂ ਅਰਸ਼ਾਂ ਦਾ ਦੂਤ ਆਯਾ ਹੈ, ਜੋ ਰਹਬਰੀ ਕਰਕੇ ਸਾਨੂੰ ਪਿਆਰੇ ਦੇ ਦੇਸ ਲੈ ਜਾਏਗਾ। ਉਹ ਤਾਂ 'ਚਾਉ ਬੈਰਾਗੀਆ' ਕਹੀਦਾ ਹੈ:-

"ਮਨਿ ਚਾਉ ਭਇਆ ਬੈਰਾਗੀਆ"

ਬੇਟਾ ਜੀਓ! ਇਹ ਜੋ ਚਾਉ ਹੈ, ਇਹੋ ਹੈ ਨਾ ਜਿਸ ਦੀ ਸਾਰ ਨਾ ਹੋਣ ਕਰਕੇ ਕੱਚਿਆਂ ਨੇ ਰਾਜਿਆਂ ਦੇ ਰਾਜ ਛੁਡਾਏ, ਗ੍ਰਹਸਤੀਆਂ ਦੇ ਗ੍ਰਹਸਤ ਛੁਡਾਏ, ਭਲੇ ਤੇ ਚੰਗਿਆਂ ਨੂੰ ਜੰਗਲੀਂ ਟੋਰਿਆ ਤੇ ਘਰਾਂ ਦੇ ਦੀਵੇ ਬੁਝਾਏ ਤੇ ਦੇਸ ਦੇ

ਚਾਨਣੇ ਘਟ ਗਏ। ਇਕ ਹੋਰ ਲਾਲ ਜੀ ਗੱਲ ਸਮਝੋ:—

ਤੁਹਾਨੂੰ ਚੇਤੇ ਹੈ,ਇਕ ਦਿਨ ਹਕੀਮ ਜੀ ਕਹਿਦੇ ਸਨ ਕਿ ਸਰੀਰ ਜੇ ਅਰੋਗ ਹੋਵੇ ਤਾਂ ਇਸਦਾ ਸੁਭਾਵ (ਮਿਜ਼ਾਜ) ਗਰਮਤਰ ਹੁੰਦਾ ਹੈ, ਤੇ ਅਪਨੇ ਕਵਿਰਾਜ (ਵੈਦ ਜੀ) ਬੀ ਆਖਦੇ ਸੀ ਠੀਕ ਹੈ, ਤਿੱਵੇਂ ਮੈਨੂੰ ਗੁਰੂ ਜੀ ਦੇ ਸਿੱਖ ਨੇ ਦੱਸਿਆ ਸੀ ਕਿ ਮਨੁੱਖ ਦਾ ਮਨ ਜੇ ਮਨੁੱਖਤਾਈ ਤੋਂ ਨਾ ਨੀਵਾਂ ਜਾਵੇ ਨਾ ਉੱਚਾ,ਅਪਨੇਆਪਵਿਚ ਹੋਵੇ, ਪਰ ਹੋਵੇ ਅਰੋਗ ਤਾਂ ਸ਼ੁੱਧ ਰਜੋਗੁਣ ਵਿਚ ਹੁੰਦਾ ਹੈ, ਜੇ ਨੀਵਾਂ ਜਾਵੇ ਤਾਂ ਤਮੋ, ਜੇ ਉੱਚਾ ਉਠੇ ਤਾਂ ਸਤੋ, ਜੇ ਲਿਵ ਆ ਜਾਵੇ ਤਾਂ ਗੁਣਾਂ ਤੋਂ ਉਤੇ ਤੇ ਪਰੇ ਹੁੰਦਾ ਹੈ। ਸੋ ਰਜੋਗੁਣ ਅਪਨੇ ਆਪ ਵਿਚ ਮਾੜੀ ਸ਼ੈ ਨਹੀਂ,ਤਮੋ ਤੋਂ ਚੰਗੀਹੈ,ਸਤੋ ਤੋਂ ਨੀਵੀਂ ਹੈ, ਪਰ ਰਜੋਗੁਣੀ ਸੁਭਾਵ ਵਾਲੇਤਮੋਗੁਣੀਆਂ ਨਾਲੋਂ ਸਾਈਂ ਦੇ ਰਸਤੇ ਛੇਤੀ ਸਾਧੇ ਜਾਂਦੇ ਹਨ।ਰੱਬ ਦੇ ਪਿਆਰੇ ਜੋ ਜਗਤ ਨੂੰ ਤਾਰਦੇ ਹਨ ਉਹ ਰਜੋਗੁਣੀਆਂ ਨੂੰ ਸੌਖਿਆਂ ਤਾਰਦੇ ਹਨ, ਤਮੋਗੁਣੀਆਂ ਤੇ ਮੇਹਨਤ ਬਹੁਤ ਕਰਨੀ ਪੈਂਦੀ ਹੈ । ਸੋ ਗੁਰੂ ਤੋਂ ਮੰਗੋ ਕਿ ਉਹ ਸਾਨੂੰ ਤਿੰਨਾਂ ਗੁਣਾਂ ਤੋਂ ਅਤੀਤ ਕਰਕੇ ਸਾਈਂ ਦੇ ਸਰੂਪ ਵਿੱਚਛਹੁ ਤੇ ਨਿਵਾਸ ਬਖਸ਼ੇ, ਪਰ ਜੇ ਅਸਾਂ ਹੇਠਾਂ ਬੀ ਉਤਰਨਾ ਹੈ, ਤਾਂ ਤਮੋ ਗੁਣ ਕਦੇ ਨਾ ਵਾਪਰੇ। ਰਜੋਗੁਣ ਸਾਡਾ ਸਭ ਤੋਂ ਹੇਠਲਾ ਛੰਡਾ ਹੋਵੇ,ਇਸਤੋਂ ਥੱਲੇ ਕਦੇ ਨਾਜਾਈਏ। ਪਰ ਪੁਤ ! ਪੰਡਤ ਨੂੰ ਏਸ ਗਲ ਦੀ ਸੋਝੀ ਨਹੀਂ, ਉਸ ਦੇ ਹੱਡੀਂ ਕਦੇ ਨਹੀਂ ਕੁਛ ਵਾਪਰਿਆ, ਏਸ ਕਰਕੇ ਜੋ ਪੜ੍ਹਿਆ ਹੈ ਸੋ ਬੋਲਦਾ ਹੈ,ਜਦੋਂ ਗੁੜ੍ਹੇਗਾ ਤਦੋਂ ਕੋਈਗੱਲ ਹੱਡਵਾਪਰੀ ਬੀ ਦੱਸ ਸਕੇਗਾ।

ਇਕ ਗੱਲ ਜ਼ਰੂਰ ਸੋਝੀ ਵਾਲੀ ਚਿੱਤ ਵਿਚ ਅਪਣੇ ਕੰਘੀ ਮਾਰਕੇ ਵੇਖ ਲਓ। ਗੁਰਮੁਖ,ਗੁਰੂ, ਪਰਮੇਸ਼ਰ ਜੀ ਦੇ ਪਿਆਰ ਵਿਚ ਜਿੰਨਾਂ ਅਸੀਂ ਕਾਮਨਾਂ ਰਹਿਤ ਪਿਆਰ ਕਰਾਂਗੇ ਉਨੇ ਅਸੀਂ ਗੁਣਾਂ ਤੋਂ ਉੱਚੇ ਹੋਵਾਂਗੇ।ਤੁਹਾਡੇ ਚਿੱਤ ਵਿਚ ਸਤਿ-ਗੁਰ ਦਾ ਪਿਆਰ ਤੇ ਸਤਿਗੁਰ ਦੇ ਪਿਆਰੇ ਲੱਗਣ ਕਰਕੇ ਉਨ੍ਹਾਂ ਦੇ ਦਰਸ਼ਨਤੇ ਉਨ੍ਹਾਂ ਨੂੰ ਪ੍ਰਸੰਨ ਕਰਨ ਦੀ ਇੱਛਾ ਹੈ, ਅਜੇ ਤੱਕ ਮੇਰੀ ਜਾਚੇ ਕੋਈ ਜਗਤ ਦੇ ਸੁਖ ਦੀ ਕਾਮਨਾ ਨਹੀਂ ਹੈ। ਇਹ ਇਕ ਹੋਰ ਨਿਸ਼ਾਨੀ ਹੈ ਸਾਡੇ ਮਨ ਦੇ ਰਜੋਗੁਣ ਤੋਂ ਉਚੇ ਹੋਣ ਦੀ। ਸਾਨੂੰ ਚਾਹੀਦਾ ਹੈ ਕਿ ਅਸੀਂ ਪੰਡਤਾਂ ਦੇ ਲੇਖਿਆਂ ਵਿਚ ਪੈਕੇ ਵਾਂਙੂ ਪਰਮਾਰਥ ਦੇ ਹਿਸਾਬ ਨਾ ਕਰੀਏ, ਪਰ ਪਯਾਰ ਦੇ ਰਸਤੇ ਤੇਪਯਾਰਦੇਅਸੂਲਾਂ ਤੇ ਟੁਰੀਏ। ਜੇ ਦਾਤੇ ਦੇ ਪਿਆਰ ਵਿਚ ਚਿੱਤ ਖਿੜਦਾ ਹੈ ਤੇ ਪਯਾਰ ਬੱਸ ਪਯਾਰ ਦੀ ਖਾਤਰ ਹੈ ਤੇ ਨਿਰਾ ਪਯਾਰਹੈ, ਨਿਸਚੇ ਜਾਣੋਂ ਅਸੀਂ ਅਰੋਗ ਹਾਂ ਤੇ ਠੀਕ ਰਸਤੇ ਟੁਰ ਰਹੇ ਹਾਂ । ਜੇ ਕੁਛ ਬਨਾਵਟ ਹੈ, ਕਾਮਨਾ ਹੈ, ਤਾਂ ਇਹ ਕਸਰ ਹੈ, ਤੇ ਏਸ ਕਸਰ ਨੂੰ ਉਡਾ ਦਿਓ, ਇਸ ਤੇ ਮੇਹਨਤ ਕਰੋ। ਪੰਡਤਾਂ ਦੇ ਲੇਖੇ ਗੇਣਤੀਆਂ ਵਿਚ ਨ ਪਓ, ਓਹ 'ਜਾਣਨ' ਦੇ ਜਾਣੂ ਹਨ, ਓਹ 'ਪ੍ਰਤੀਤੀ' 'ਅਨਭਵ' 'ਜਿਵੇਂ ਅਸਲ ਵਿਚ ਹੈ' ਦੇ ਜਾਣੂ ਨਹੀਂ ਹਨ । ਜਾਣਨਹਾਰਾਂ ਦੀਆਂ ਗੱਲਾਂ ਪੜ੍ਹਕੇ ਓਹ ਕਥਾ ਕਰਦੇ ਹਨ, ਜਿਵੇਂ ਕਈ ਅਪਾਹਜ ਸੂਰਮਿਆਂ ਦੀਆਂ ਕਥਾ ਸੁਣਾਉਂਦੇ ਹਨ,ਓਹ ਆਪ ਸੂਰਮੇ ਨਹੀਂ, ਓਹ ਕਦੇ ਰਣ ਨਹੀਂ ਚੜ੍ਹੇ।

ਰਾਜਾ—ਅੰਮਾਂ ਜੀ ! ਮੇਰੇ ਅੰਦਰ ਮਨੋਕਾਮਨਾ ਹੈ। ਮੈਂ ਕਦੇ ਕਦੇ ਤਾਂ ਨਿਰੋ ਪਿਆਰ ਵਿਚ ਬਿਹਬਲ ਹੁੰਦਾ ਹਾਂ, ਪਰ

ਕਦੇ ਮੈਨੂੰ ਮੌਤ ਦਾ ਭਰ ਲੱਗਦਾ ਹੈ, ਮੌਤ ਮਗਰੋਂ ਦੇ ਹਾਲ ਉਦਾਸ ਕਰਦੇ ਹਨ ਤਦੋਂ ਫੁਰਨਾ ਫੁਰਦਾ ਹੈ ਕਿ ਮੈਂ ਛੇਤੀ ਗੁਰੂ ਜੀ ਨੂੰ ਮਿਲਾਂ, ਉਹਨਾਂ ਨੂੰ ਰਿਝਾਵਾਂ ਓਹ ਤੁੱਠਣ ਤੇ ਮੈਨੂੰ ਜਨਮ ਮਰਨ ਤੋਂ ਛੁਡਾਕੇ ਅਮਰ ਕਰ ਦੇਣ। ਇਹ ਆਪਣੇ ਆਪਦੀ ਕਾਮਨਾ ਹੈ; ਭਾਂਤੇ ਪੰਡਤ ਤੇ ਤੁਸੀਂ ਦੋਵੇਂ ਠੀਕ ਹੋ, ਮੈਂ ਗਰਜ਼ੀ ਤੇ ਕਾਮਨਾਵਾਲੀ ਪ੍ਰੀਤ ਕਰ ਰਿਹਾ ਹਾਂ। ਇਹ ਤਾਂ ਮਾਂ ਜੀ ! ਕਸਰ ਪੈ ਗਈ ਹੈ ਕੁਛ ਇਸਦਾ ਬੀ ਦਾਰੂ....

ਇਹ ਕਹ ਫੇਰ ਨੈਣ ਭਰ ਆਏ, ਪਰ ਓਸੇ ਤਰਾਂ ਉਸ ਦੇ ਬੁਲ੍ਹਾਂ ਨੇ ਘੁੱਟ ਖਾਧੀ ਤੇ ਚੇਹਰਾ ਲਾਲ ਹੋਕੇ ਰਹ ਗਿਆ।

ਅੰਮਾਂ–(ਮੁਸਕ੍ਰਾਕੇ)ਲਾਲ!ਇਹੋਕਾਮਨਾ ਅਸਲ 'ਅ–ਕਾਮਨਾ' ਹੈ। ਇਹ ਗਰਜ਼ ਅਸਲ 'ਬੇਗਰਜ਼ੀ' ਹੈ। ਅਪਨੇ ਆਤਮਾ ਦੀ ਇਸ ਮਾਯਾ ਜਾਲ ਤੋਂ ਕਲਯਾਨ ਕਰਨੀ ਅਸਲ ਨਿਸਕਾਮ ਭਾਵਨੀ ਹੈ। ਭਾਵਨੀ ਤਾਂ ਇਹ ਹੈ, ਪਰ ਨਿਸਕਾਮ ਭਾਵਨੀ ਹੀ ਸਾਡਾ ਆਤਮਾ ਉਸ ਮਾਲਕ ਦੀ ਦਾਤ ਤੇ ਅੰਸ਼ ਹੈ, ਇਸ ਨੂੰ ਸਾਈਂ–ਚਰਨ ਪਹੁੰਚਾਣਾ, ਇਸ ਨੂੰ ਕਸੌਟੀ ਤੋਂ ਕੱਢਣਾ, ਇਹ ਰਜੋਗੁਣ ਨਹੀਂ ਹੈ, ਇਹ ਅੰਧਕਾਰ ਨਹੀਂ ਹੈ ਇਹ ਖੁਦਗਰਜ਼ੀ ਨਹੀਂ ਹੈ; ਇਹ ਭੁਲੇਖਾ ਨਹੀਂ ਖਾਣਾ, ਇਹ ਤਾਂ ਅੰਧਕਾਰ ਦੀ ਨੀਂਦਰ ਦਾ ਖੁਲ੍ਹਣਾ ਹੈ। ਇਹ ਤਾਂ ਜਾਗਰਤ ਹੈ ਜੋ ਮਾਇਆ ਵਿੱਚ ਸੁੱਤੇ ਹੋਏ ਮਨ ਨੂੰ ਕਿਸੇ ਦੀ ਮੇਹਰ ਨਾਲ ਆਉਂਦੀ ਹੈ।

ਰਾਜਾ–ਫੇਰ ਕੀਹ ਅੰਮਾਂ ਜੀ ! ਮੇਰਾ ਪਜਾਰ ਤੇ ਮੇਰਾ ਚਾਉ ਠੀਕ ਹਨ ?

ਅੰਮਾਂ–ਇਹ ਜੋ ਕੁਛ ਹੈ, ਉਸ ਮਾਲਕ ਦੀ ਮੇਹਰ ਹੈ, ਰਬ ਭੁੱਠਦਾ ਹੈ ਤਾਂ ਸਤਿਗੁਰ ਦੇ ਚਰਨਾਂ ਨਾਲ ਛਾਉਲੀ ਲਾਉਂਦਾ ਹੈ।

ਇਸ ਤਰਾਂ ਦੇ ਵਾਰਤਾਲਾਪ ਕਈ ਵੇਰ ਹੋਏ, ਫਿਰ ਕੁਛ ਦਿਨ ਮਗਰੋਂ ਰਾਜਾ ਜੀ ਪੰਜਾਬ ਵੰਨੇ ਟੁਰ ਪਏ।

### ੩.

'ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ ਚਾਤ੍ਰਿਕ ਬੂੰਦ ਜਿਵੇ'

ਟੁਰਨ ਦੀ ਤਯਾਰੀ ਐਉਂ ਹੋਈ:–

ਰਤਨ ਰਾਏ ਨੇ ਅਪਨੇ ਰਾਜ ਦਾ ਕੰਮ ਸੰਭਾਲ ਦਿੱਤਾ। ਸਫਰ ਦਾ ਪਰਬੰਧ ਕਰਾ ਲਿਆ। ਦੀਵਾਨ ਤੇ ਹੋਰ ਮੰਤ੍ਰੀ ਪਿੱਛੇ ਰਹੇ। ਮੁਖ ਮੰਤ੍ਰੀ ਤੇ ਕੁਛ ਮੁਸਾਹਬ ਨਾਲ ਲਏ। ਮਾਤਾ ਜੀ ਤੇ ਕੁਛ ਗੋਲੀਆਂ ਨਾਲ ਲਈਆਂ। ਰਸਤੇ ਵਾਸਤੇ ਕੁਛ ਫੌਜ ਨਾਲ ਲਈ। ਮਾਤਾ ਵਾਸਤੇ ਪਾਲਕੀ, ਅਪਨੇ ਲਈ ਘੋੜੇ ਤੇ 'ਸਤਗੁਰਾਂ ਲਈ ਤਯਾਰ ਕਰਵਾਈਆਂ ਭੇਟਾਂ ਸੁਗਾਤਾਂ' ਦਾ ਠੀਕ ਪ੍ਰਬੰਧ ਕਰਕੇ ਆਸਾਮ ਤੋਂ ਕੂਚ ਬੋਲ ਦਿੱਤੀ। ਚਿਤ ਵਿਚ ਚਾਉ ਹੈ ਕਿ ਅਰਸ਼ੀ ਦਾਤੇ ਅਪਨੇ ਆਪ ਦੇ ਪ੍ਰੀਤਮ–ਜੀ ਦੇ ਦਰਸ਼ਨ ਨੂੰ ਚੱਲਿਆ ਹਾਂ। ਖਿੱਚ ਵਜਦੀ ਹੈ ਪਿਆਰ ਦੀ, ਕਲੇਜਾ ਆ ਜਾਂਦਾ ਹੈ ਮੂੰਹ ਵਿੱਚ, ਅਭਿਲਾਖਾ ਉਠਦੀ ਹੈ ਕਿ ਕਦੋਂ ਆਉਸੀ ਉਹ ਸੁਭਾਗ ਸਮਾਂ ਜਦੋਂ ਇਹ ਮੱਥਾ ਚਰਣਾਂ ਕਮਲਾਂ ਨੂੰ ਪਰਸੇਗਾ ! ਹਾਏ ! ਇਸ ਮੇਰੇ ਉਮਗਦੇ ਮੱਥੇ ਵਿਚ ਕਿਤਨੇ ਨਮਸਕਾਰ ਉੱਛਲ ਰਹੇ ਹਨ, ਕਦ ਏਹ ਚਰਨਾਂ ਦੀ ਛੁਹ ਪ੍ਰਾਪਤਕਰਨਗੇ?ਮੇਰੇ ਕੰਨਾਂ ਵਿੱਚ ਉਮਾਹ ਦੇ ਉਛਾਲੇ ਨੱਚ ਰਹੇ ਹਨ, ਕਦੋਂ ਗੁਰ–ਵਾਕ ਦੇ ਸੁਆਂਤੀਛੱਟੇਆਆਕੇ ਵੱਜਣਗੇ? ਮੇਰਿਆਂ ਇਨ੍ਹਾਂ ਨੈਣਾਂ ਵਿੱਚ ਦਰਸ਼ਨਾਂ ਦੇ ਲਸ਼ਕਰ ਤੜਫ ਰਹੇ ਹਨ ਕਿ ਕਦੋਂ ਮੋਹਨੀ ਮੂਰਤ, ਦੇ ਦਿਦਾਰੇ ਆ ਇਨ੍ਹਾਂ ਨੂੰ ਨਿਹਾਲ

ਕਰਨਗੇ। ਹਾਂ, ਇਕ ਨਿਸ਼ਾਨਾ ਹੈ ਹੁਣ ਦਿਮਾਗ ਵਿਚ ਤੇ ਉੱਧਰ ਨੂੰ ਰੁਖ਼ ਹੈ ਮਨ ਦਾ, ਉਸ ਰੁਖ਼ ਵਿਚ ਪ੍ਰੇਮ ਦੇ ਉਛਾਲੇ ਆਉਂਦੇ ਹਨ, ਖਿੱਚਾਂ ਵੱਜਦੀਆਂ ਹਨ, ਚਾਉ ਚੜ੍ਹਦੇ ਹਨ, ਵੈਰਾਗ ਉਠਦੇ ਹਨ। ਕਦੇਬੇਨਤੀਆਂਕਦੇਸ਼ੁਕਰਾਨੇਆਸ਼ਦਿਆਨੇ ਵਜਾਉਂਦੇ ਹਨ।' ਰਾਤ ਸੌਣ ਤੋਂ ਪੈਹਲਾਂ ਅੰਮਾਂ ਕੋਈ ਗੁਰੂ ਜਸ ਸੁਣਾਉਂਦੀ ਹੈ, ਕਿਸੇ ਗੁਰਸਿੱਖ ਦੀ ਵਾਰਤਾ ਕੰਨੀ ਪਾਉਂਦੀ ਹੈ। ਰਾਜੇ ਦਾ ਹੰਸਮਨ ਉੱਜਲ ਕੀਰਤੀ ਦੇ ਮੋਤੀਆਂ ਦੀ ਚੋਗ ਚਗਦਾ ਹੈ। ਜੇ ਰਾਤ ਅੰਮੀ ਗੁਰੂਜਸ ਨਹੀਂ ਸੁਣਾਉਂਦੀ ਤਾਂ ਰਾਜੇ ਨੂੰ ਨੀਂਦ ਨਹੀਂ ਪੈਂਦੀ। ਅੰਮ੍ਰਿਤ ਵੇਲੇ ਉੱਠਕੇ ਗੁਰੂ ਗੁਰੂ ਕਰਦਾ ਹੈ, ਫੇਰ ਬਾਣੀ ਪੜ੍ਹਦਾ ਹੈ। ਸਫਰ ਦੀ ਕੂਚ ਤੋਂ ਪੈਹਲਾਂ ਅੱਗੋਂ ਦੇ ਪਤੇ ਕੱਠੇ ਕਰ ਲੈਂਦਾ ਹੈ ਕਿ ਅਮੁਕੇ ਗਿਰਾਂ, ਫਲਾਣੇ ਟਿਕਾਣੇ ਕੋਈ ਗੁਰਸਿਖ ਰੰਹਦਾ ਹੈ, ਕੋਈ ਗੁਰੂ ਕਾ ਅਸਥਾਨ ਗੁਰੂ ਕੀ ਯਾਦਗਾਰ ਹੈ, ਜਿੱਥੇ ਕੋਈ ਸਤਿਗੁਰ ਦਾ ਸਵਾਰਿਆ ਮਿਲੇਗਾ, ਕੋਈ ਸੋਹਣੀ ਗੱਲ ਸੁਣਾਏਗਾ, ਤਨ ਮਨ ਠਾਰੇਗਾ? ਜਿੱਥੇ ਕਿੱਥੇ ਕੋਈ ਐਸਾ ਟਿਕਾਣਾ ਆ ਜਾਂਦਾ ਹੈ ਉਥੇ ਸਰਧਾ ਧਰ ਕੜ੍ਹਾਹਪ੍ਰਸ਼ਾਦ ਚੜ੍ਹਾਉਂਦੇ,ਕੀਰਤਨਸੁਣਦੇ, ਪਯਾਰ ਦਾ ਸੁਖ ਸੁਆਦ ਲੈਂਦੇ, ਫੇਰ ਅੱਗੇ ਨੂੰ ਟੁਰਦੇ। ਇਸ ਤਰਾਂ ਕਰਦੇ ਹਰ ਦਿਨ ਸਫਰ ਮੁਕਾਉਂਦੇ ਪਟਣੇ ਪਹੁੰਚੇ। ਜਿਸ ਟਿਕਾਣੇ ਸਤਿਗੁਰ ਪਰਗਟੇ ਸਨ ਤੇ ਬਾਲਪਨੇ ਵਿਚ ਰਹ ਗਏ ਸਨ, ਉਥੇ ਅੱਪੜੇ, ਦਰਸ਼ਨ ਕੀਤੇ, ਧੂੜੀ ਨੂੰ ਮਸਤਕ ਛੋਹੇ, ਮਸਤਕ ਸਫਲ ਹੋਏ। ਸੰਗਤ ਸਾਰੀ ਆ ਜੁੜੀ।ਸਾਰੇ ਸਿਖ ਰਾਜੇ ਤੇ ਮਾਤਾ ਦੇਪ੍ਰੇਮ ਦੇਖਕੇ ਪ੍ਰਸੰਨ ਹੋਏ। ਰਤਨ ਰਾਇ ਨੇ ਸਿੱਖਾਂ ਤੋਂ ਸਤਿਗੁਰ ਜੀਦੀ ਬਾਲ ਲੀਲ੍ਹਾ ਦੇ ਸਾਰੇ ਕਉਤਕ ਸੁਣੇ।ਚਾਉ ਤੇ ਪਿਆਰ ਧਰ ਧਰ ਸਤਿਗੁਰਾਂ ਦੇ ਤਾਰਿਆਂ ਪਿਆਰਿਆਂ ਦੇ ਦਰਸ਼ਨ ਕੀਤੇ। ਉਨ੍ਹਾਂ ਦੇ ਮੂੰਹੋਂ ਉਹਨਾਂ ਨਾਲ ਵਰਤੇਹਾਲ ਹੋਈਆਂ ਮੇਹਰਾਂ ਦੇ ਸਮਾਚਾਰ ਸੁਣ ਸੁਣ ਚਾਉ ਹੋਰ ਵਧੇ, ਇਤਨਾਂ ਚਾਉ ਚੜ੍ਹਿਆ ਕਿ ਦਸ ਦਿਨ ਏਥੇ ਡੇਰਾ ਰੱਖਿਆ, ਜਿਨ੍ਹਾਂ ਘਾਟਾਂ ਤੇ ਸਤਿਗੁਰ ਜਲ ਕ੍ਰੀੜਾ ਕਰਦੇ ਸੇ ਉੱਥੇ ਜਾ ਟੁੱਬੇ ਲਾਏ। ਸਤਿਗੁਰ ਦੇ ਤੀਰਾਂ ਨਾਲ ਵਿੰਨੀਆਂ ਗਾਗਰਾਂ ਤੱਕੀਆਂ। ਤੁਰਨ ਲੱਗਿਆਂ ਉਸ ਮੰਦਰ ਦੀ ਪਕਿਆਈ ਲਈ ਜਿਥੇ ਅਰਸ਼ੀ ਦਾਤੇ ਨੇ ਅਵਤਾਰ ਧਾਰਿਆ ਸੀ, ਕੁਛ ਮਾਇਆ ਭੇਟਾ ਕਰਕੇ ਅੱਗੇ ਕੂਚ ਕੀਤੀ; ਇਸੀ ਤਰਾਂ ਸਾਰੇ ਰਾਹ ਗੁਰਧਾਮ ਪਰਸਦੇ ਜਮਨਾਂ ਪਾਰ ਆ ਉਤਰੇ, ਜਿੱਥੋਂ ਕਿ ਪੰਜਾਬ ਦਾ ਮਾਨੋਂ ਮੁੱਢ ਹੋ ਜਾਂਦਾ ਹੈ।

ਇਸਤਰਾਂ ਟੁਰਦਿਆਂ ਸਨੇ ਸਨੇ ਸਤਲੁਜ ਦੀ ਠੰਢੀ ਧਾਰਾ ਦੇ ਦਰਸ਼ਨ ਹੋਏ, ਫੇਰ ਅਨੰਦ ਪੁਰ ਨੇੜੇ ਆ ਗਿਆ। ਠੰਢੀਆਂ ਛਾਵਾਂ ਦਿੱਸੀਆਂ, ਇਸ ਸੁਹਾਵੇ ਥਾਂ ਤੰਬੂ ਲਾਕੇ ਡੇਰੇ ਲਾ ਦਿੱਤੇ। ਓਧਰ ਸਤਗੁਰ ਜੀ ਦੇ ਪਾਸ ਖਬਰ ਪਹੁੰਚੀ ਕਿ ਗੁਰੂ ਘਰ ਦਾ ਸਿਖ ਆਸਾਮ ਦਾ ਰਾਜਾ ਆਇਆ ਹੈ। ਸਤਗੁਰ ਜੀ ਦੀ ਅਵਸਥਾ ਭੀ ਇਸ ਵੇਲੇ ਚੜ੍ਹਦੀ ਜਵਾਨੀ ਦੀ ਸੀ, ਰੱਬੀ ਰੌ ਜੋ ਧੁਰੋਂ ਉਹਨਾ ਦੇ ਲੂੰ ਲੂੰ ਵਿਚ ਤੇ ਅੰਗ ਅੰਗ ਵਿਚ ਫਰਕਦੀ ਸੀ, ਉਸ ਜਵਾਨੀ ਦੇ ਲਹਰਾਉ ਨੂੰ ਅਚਰਜ ਰੰਗਾਂ ਦੀ ਦੇਵੀ ਸੁੰਦਰਤਾ ਚੜ੍ਹ ਰਹੀ ਸੀ। ਆਪ ਨੇ ਰਾਜੇ ਦਾ ਆਉਣਾ ਸੁਣਕੇ ਆਦਰ ਵਾਸਤੇ ਦਾਸ ਘੱਲੇ ਤੇ ਆਗਯਾ ਕੀਤੀ ਕਿ ਰਾਜਾ ਗੁਰੂਘਰ ਦਾ ਪ੍ਰਾਹੁਣਾ ਆਇਆ ਹੈ,ਉਸਦੇ ਉਤਰਨ ਲਈ ਅੰਨ, ਜਲ; ਲਸ਼ਕਰ

ਲਈ ਰਸਦ ਘੋੜੇ; ਸਵਾਰੀਆਂ ਲਈ ਸਾਮਾਨ ਸਾਰਾ ਕੁਝ ਅੱਪੜੇ ਅਰ ਪ੍ਰਾਹੁਣ-ਚਾਰੀ ਦਾ ਸਾਰਾ ਸਾਮਾਨ ਪੂਰਾ ਕੀਤਾ ਜਾਵੇ। ਮਾਮਾ ਕ੍ਰਿਪਾਲ ਚੰਦ ਜੀਨੇ ਅਪਨੀ ਨਿਗ੍ਰਾਨੀ ਵਿਚ ਸਾਰੀ ਖਾਤਰ ਸਿਰੇ ਚੜ੍ਹਾਈ ਅਰ ਆਪ ਜਾਕੇ ਸਤਕਾਰ ਕੀਤਾ, ਤੇ ਗੁਰੂ ਘਰ ਦੀ ਸਾਰੀ ਰਹੁਰੀਤ ਸਮਝਾਈ। ਰਾਜੇ ਦਾ ਸਾਰਾ ਡੇਰਾ ਸਤਗੁਰ ਜੀ ਦੇ ਕਾਰਦਾਰਾਂ ਵੱਲੋਂ ਹੋਏ ਪਿਆਰ ਨਾਲ ਬੜਾ ਪ੍ਰਸੰਨ ਹੋਯਾ। ਰਾਤ ਸੁਖ ਨਾਲ ਗੁਜ਼ਾਰੀ। ਅੰਮ੍ਰਿਤ ਵੇਲੇ ਦਰਸ਼ਨ ਲਈ ਮੰਤ੍ਰੀ ਨੇ ਆਪ ਹਾਜਰ ਹੋਕੇ ਮਾਮਾਂ ਜੀ ਪਾਸ ਬੇਨਤੀ ਕੀਤੀ। ਉਨ੍ਹਾਂ ਨੇ ਸ੍ਰੀ ਗੁਰੂ ਜੀ ਦੇ ਪਾਸ ਬਿਨੈ ਪਹੁੰਚਾਈ। ਰੋਜ਼ੀ ਪਾਤਸ਼ਾਹ ਨੇ ਆਗਿਆ ਕੀਤੀ ਕਿ ਤੀਸਰੇ ਪਹਿਰ ਦੇ ਦੀਵਾਨ ਵਿਚ ਮਿਲਾਂਗੇ।

ਇਹ ਖਬਰ ਸੁਣਕੇ ਰਾਜੇ ਦਾ ਚਿਤ ਪ੍ਰਸੰਨ ਹੋਇਆ, ਕਲੇਜਾ ਖੁਸ਼ੀ ਨਾਲ ਉਛਲਿਆ ਕਿ ਅਪਨੇ ਦਾਤਾ ਜੀ ਦੇ ਦਰਸ਼ਨ ਹੋਣਗੇ। ਉਹ ਸਿਕਦੀ ਘੜੀ ਆ ਗਈ ਜਿਸ ਲਈ ਮੁੱਦਤਾਂ ਤੋਂ ਉਡੀਕ ਹੋ ਰਹੀ ਸੀ। ਉਹ ਸਮਾਂ ਨੇੜੇ ਆ ਗਿਆ ਜਿਸ ਲਈ ਚਿੱਤ ਚਿਰਾਂ ਤੋਂ ਚੌਂਪ ਵਿਚ ਲੱਗ ਰਿਹਾ ਸੀ। 'ਦਰਸ਼ਨ ਹੋਣਗੇ ਅਰ ਅੱਜ ਹੋਣਗੇ' ਇਹ ਸੰਦੇਸਾ ਜੋ 'ਜੀਵਨ-ਰਸ—ਦਾਤੇ'ਅਸਰ ਰੱਖਦਾ ਹੈ; ਉਹ ਉਹੀ ਸਮਝ ਸਕਦੇ ਸਨ, ਜਿਨ੍ਹ ਦੇ ਮਨ ਵਿੱਚ ਕਦੇ ਸ੍ਰੀ ਪ੍ਰੇਮਰਾਜ ਜੀ ਨੇ ਚਰਨ ਪਾਕੇਸਾਰੇ ਅੰਦਰਲੇ ਨੂੰ ਵਲੂੰਦਰਿਆ ਹੋਵੇ। ਇਸ ਪਿਆਰਾਂ ਦੀ ਆਸ ਪੁਗਾਉਣ ਵਾਲੇ ਸੰਦੇਸੇ ਦੀ ਕਦਰ ਕਲੇਜੇ ਵਿੰਨ੍ਹਿਆਂ ਨੂੰ ...ਮ ਹੁੰਦੀ ਹੈ।

ਅੱਜ ਦੇਖ ਰਹੀ ਹੈ ਕਿ ਮੇਰੇ ਪੁੱਤ ਦੀ ਇਕ ਮੁਰਾਦ ਪੁੰਨੀ ਹੈ, ਪਰ ਮੇਰੀਆਂ ਦੋ। ਪੁਤ ਨੇ ਤਾਂ ਸਾਹਿਬਾਂ ਦੇ ਦਰਸ਼ਨ ਕਰਕੇ ਕ੍ਰਿਤ ਕ੍ਰਿਤ ਹੋਣਾ ਹੈ ਤੇ ਅੰਮਾਂ ਨੇ ਸਤਗੁਰਾਂ ਦੇ ਦਰਸ਼ਨ ਕਰਕੇ ਪੁਤ੍ਰ ਸਾਮਾਨ ਕ੍ਰਿਤ ਕ੍ਰਿਤ ਹੋਕੇ ਅਪਨੇ ਪੁਤ੍ਰ ਨੂੰ ਸਤਿਗੁਰਾਂ ਦਿਆਂ ਚਰਨਾਂ ਤੋਂ ਨਿਛਾਵਰ ਹੁੰਦਿਆਂ ਵੇਖਕੇ ਦੂਸਰਾ ਸੁਖ ਇਹ ਮਾਣਨਾ ਹੈ ਕਿ ਸਤਿਗੁਰਾਂਦੀ ਬਖਸ਼ੀ ਦਾਤ, ਇਹ ਭੇਟਾ, ਸਤਗੁਰ ਦੇ ਚਰਨਾਂ ਦਾ ਹੀ ਭੌਰਾ ਹੋ ਗੁੰਜਾਰਿਆ ਤੇ ਵਧਿਆ ਫੁਲਿਆ ਕ੍ਰਿਤ ਕ੍ਰਿਤ ਹੋਇਆ। ਹਾਂ, ਮਾਵਾਂ ਦਾ ਦਿਲ ਅਪਨੇ ਸੁਖ ਤੋਂ ਅਪਨੀ ਔਲਾਦ ਦਾ ਸੁਖ ਵੇਖਕੇ ਵਧੇਰੇ ਸੁਖ ਮੰਨਦਾ ਹੈ।ਅੰਮਾਂ ਵੇਖ ਰਹੀ ਹੈ ਕਿ ਪੁਤ੍ਰ 'ਅੱਜ ਤੀਸਰੇ ਪਹਰ ਦਰਸ਼ਨਾਂ ਦੀ ਦਾਤ ਮਿਲੇਗੀ' ਦੀ ਖਬਰ ਸੁਣਕੇ ਕਿਸ ਚਾਉ ਤੇ ਪ੍ਰੇਮ ਵਿਚ ਆਇਆ ਹੈ? ਇਕ ਪਾਸੇ ਹਾਥੀ ਨੂੰ ਇਸ਼ਨਾਨ ਕਰਾਯਾ ਜਾ ਰਿਹਾ ਹੈ, ਇਕ ਪਾਸੇ ਘੋੜੇ ਤਿਆਰ ਹੋ ਰਹੇ ਹਨ। ਰਾਜਾ ਆਪ ਘੜੀ ਘੜੀ ਡੇਰੇ ਤੋਂ ਆਕੇ ਤੱਕਦਾ ਹੈ ਕਿ ਠੀਕ ਤਯਾਰੀ ਹੋ ਰਹੀ ਹੈ? ਤੀਸਰੇ ਪਹਰ ਤੱਕ ਹਾਥੀ ਸੱਜ ਗਿਆ, ਸੋਨੇ ਦੀ ਜ਼ਰੀ ਵਾਲੀ ਝੋਲ ਮੱਥੇ ਤੇ ਜਰੀ ਤੇ ਮੋਤਸਰੀਆਂ ਦੀ ਝਾਲਰ, ਦੰਦਾਂ ਪਰ ਸੋਨੇ ਦੇ ਬੰਦ, ਪੈਰਾਂ ਵਿਚ ਚਾਂਦੀ ਦੀਆਂ ਪਾਜ਼ੇਬਾਂ ਆਦਿ ਸਾਰੇ ਸ਼ਿੰਗਾਰ ਵਿਚ ਸਜਕੇ ਖੜਾ ਝੂੰਮ ਰਿਹਾ ਹੈ ਪਾਸ ਪੰਜੇ ਘੋੜੇ, ਕਾਠੀਆਂ ਤੇ ਗਹਣਿਆਂ ਨਾਲ ਸਜੇ ਇਸ ਤਰਾਂ ਮਸਤ ਖੜੇ ਹਨ ਕਿ ਉੱਤੇ ਮੱਖੀ ਨਹੀਂ ਬੈਠਣ ਦੇਂਦੇ, ਇਸ ਤਰਾਂ ਹੋਰ ਸਾਮਾਨ ਤਯਾਰਹੋ ਟੁਰਨ ਲਈ ਸਜ ਗਏ। ਠੀਕ ਇਸ ਵੇਲੇ ਅੰਮਾਂ ਜੀ—ਰਾਣੀ ਸੂਰਣ ਮਤੀ—ਨੇ ਆਪਨੇ ਰਤਨ ਰਾਇ ਨੂੰ ਅੰਦਰ ਸੱਦ ਘੱਲਿਆ ਤੇ ਆਖਿਆ, ਲਾਲ ਜੀ! ਵੇਖੋ ਤੁਸਾਡੀਆਂ ਸੁਗਾਤਾਂ ਕਿਤਨੀਆਂ

ਸੁੰਦਰ ਤੇ ਅਮੋਲਕ ਹਨ ? ਖੁਸ਼ ਹੋਵੋ ਕਿ ਵਾਹਿਗੁਰੂ ਨੇ ਇਸ ਜੋਗ ਕੀਤਾ ਕਿ ਦਾਤੇ ਦੇ ਚਰਨਾਂ ਵਿਚ ਇਹ ਕੁਛ ਭੇਟ ਕਰ ਸਕੋ, ਪਰ ਲਾਲ ਜੀਉ ! ਮਾਇਆ ਬੜੀ ਵਚਿਤ੍ਰ ਹੈ ਅਰ ਬੜੇ ਨਾਜ਼ਕ ਵੇਲਿਆਂ ਤੇ ਆ ਪੈਂਦੀ ਹੈ। ਪੰਡਤ ਨੇ ਜੋ ਕੁਛ ਕਿਹਾ ਸੀ, ਓਸ ਸਾਵਧਾਨਤਾ ਦੀ ਇਸ ਵੇਲੇ ਲੋੜ ਹੈ । ਦੇਖਣਾ ਇਹ ਸੰਕਲਪ ਨਾ ਲੰਘੇ ਕਿ ਮੈਂ ਸੁਹਣੇ ਤੁਹਫੇ ਲੈਕੇ ਚੱਲਿਆ ਹਾਂ, ਇਹ ਮਾਇਆ ਦਾ ਪੈਣਾ ਹੋਵੇਗਾ ! ਇਹ ਭਾਉ ਧਾਰਕੇ ਟੁਰਨਾ ਕਿ ਮੇਰੇ ਜਹੇ ਰਾਜ ਮਦ ਵਿਚ ਜੰਮੇ ਪਲੇ ਅਨਅਧਿਕਾਰੀ ਤੇ ਕਿਤਨੀ ਮੇਹਰ ਹੋਈ ਹੈ ਕਿ ਦਰਸ਼ਨ ਦੀ ਦਾਤ ਮਿਲਣ ਲੱਗੀ ਹੈ ? ਅੰਤਰ ਆਤਮੇ ਅਰਦਾਸ ਵਿਚ ਰਹੋ ਕਿ ਤੁਹਾਡੀ ਨਿਮਾਣੀ ਭੇਟ ਸਤਿਗੁਰ ਦੇ ਦਰ ਪਰਵਾਨ ਹੋਵੇ । ਜੋ ਕੁਛ ਲੈ ਚੱਲੇ ਹੋ ਭੇਟ ਹੈ ਅਰ ਅਪਨੇ ਵਲੋਂ ਨਹੀਂ, ਸਭ ਕੁਛ ਗੁਰੂ ਕਾ ਹੈ, ਸਾਡਾ ਕੁਛ ਨਹੀਂ, ਅਸੀਂ ਬੀ ਗੁਰੂ ਕੇ ਹਾਂ। ਜਿੰਵੇਂ ਬਾਗ ਦਾ ਮਾਲੀ ਮਾਲਕ ਦੇ ਬਾਗ ਵਿਚ ਸੈਰ ਕਰਨ ਆਏ ਮਾਲਕ ਦੇ ਅੱਗੇ ਓਸੇ ਦੇ ਬਾਗ ਵਿਚੋਂ ਦੋ ਫੁੱਲ ਤੋੜਕੇ ਭੇਟਾ ਕਰਦਾ ਹੈ, ਮਾਲਕ ਮਾਲੀ ਦੇ ਇਸ ਆਦਰ ਨਾਲ ਖੁਸ਼ ਹੋ ਜਾਂਦਾ ਹੈ, ਤਿੰਵੇਂ ਦਾਤੇ ਦੇ ਦਿਤੇ ਵਿਚੋਂ ਤੁੱਛ ਭੇਟਾ ਅੱਗੇ ਧਰਕੇ ਅਸਾਂ ਖਿੜਨਾ ਹੈ ਤੇ ਦਾਤੇ ਨੇ ਆਪਨੀ ਵਸਤ ਲੈਕੇ ਸਾਡੇ ਭਾਉ ਤੇ ਨਿਮਾਣਪੁਣੇਂ ਤੇ ਰੀਝ ਪੈਣਾ ਹੈ। ਸੋ ਇਹ ਸਰਧਾ ਇਹ ਚਾਉ, ਜੋ ਸਤਿਗੁਰ ਦੀ ਮੇਹਰ ਨਾਲ ਤੁਹਾਨੂੰ ਪ੍ਰਾਪਤ ਹੈ, ਸੰਭਾਲੀ ਰੱਖਣਾ ਇਹੋ ਭਾਉ ਅੰਦਰ ਰਹੇ, ਹੋਰ ਭਾਉ ਨਾ ਆਵੇ; ਦੂਜਾ ਭਾਉ ਨੇੜੇ ਨਾ ਆਵੇ। ਅੰਮਾਂ ਇਸ ਤਰਾਂ ਦਾ ਉਪਦੇਸ਼ ਕਰਦੀ ਗਈ। ਰਾਜਾ ਅੱਗੋਂ ਬੋਲਿਆ ਨਹੀਂ, ਸਿਰ ਨੀਵਾਂ ਪਾਕੇ ਸੁਣਦਾ ਰਿਹਾ ਤੇ ਨੈਣਾਂ ਵਿਚ ਅੰਦਰੋਂ ਮੋਤੀ ਕੋਈ ਡਲ੍ਹਕ ਡਲ੍ਹਕ ਕਰਦੇ ਚੜ੍ਹ ਚੜ੍ਹਕੇ ਆਉਂਦੇ ਰਹੇ। ਜਦ ਮਾਂ ਕਹ ਚੁਕੀ ਤਾਂ ਰਾਜਾ ਦੇ ਰੁਕ ਰਹੇ ਗਲੇ ਵਿਚ ਅ....ਰ....ਦਾ.... ਸ.....ਬਸ ਇਨੇ ਥਿੜਕਵੇਂ ਅੱਖਰ ਨਿਕਲੇ । ਤਦ ਸਿਆਣੀ ਮਾਂ ਨੇ ਉਠਕੇ ਗੱਲ ਪੱਲਾ ਪਾਕੇ ਅਰਦਾਸ ਕੀਤੀ:-

"ਹੇ ਅਰਸ਼ਾਂ ਦੇ ਮਾਲਕ ਵਾਹਿਗੁਰੂ ! ਤੇਰੇ ਬਖਸ਼ੇ ਨੈਣ ਬਾਹਰਮੁਖੀ ਰੁਖ਼ ਵਾਲੇ ਹੋਣ ਕਰਕੇ ਤੈਨੂੰ ਨਹੀਂ ਦੇਖ ਸਕੇ, ਪਰਤਕੇ ਅੰਦਰ ਵਾਰ ਕਰਕੇ ਤੇਰੇ ਰੂਪ ਰੰਗ ਰੇਖਤੋਂ ਨਿਆਰੇ ਰੂਪ ਵੇਖ ਸੱਕਣ ਦੀ ਜਾਚ ਅਸਾਂ ਨੀਵੇਂ ਜੀਵਾਂ ਨੂੰ ਨਹੀਂ ਆਈ । ਤੂੰ ਦਰ ਢੱਠਿਆਂ, ਮੋਟੀ ਨਜ਼ਰ ਵਾਲਿਆਂ, ਬਾਹਰ ਮੁਖੀ ਦ੍ਰਿਸ਼ਟ ਵਾਲਿਆਂ ਨੂੰ ਅੱਗੇ ਪ੍ਰਕਾਸ਼ ਵਿਚ ਰਚੀ ਨਜ਼ਰ ਵਾਲਿਆਂ ਦੇ 'ਆਪਣੇ ਸਰੂਪ ਨਾਲ ਮਾਣੇ ਸਤਿਗੁਰਾਂ ਦੇ ਰੂਪ' ਵਿਚ ਸਾਨੂੰ ਪਰਤੱਖ ਦਰਸ਼ਨ ਦਿਤੇ ਸਨ, ਸਾਨੂੰ ਸਾਡੇ ਮੰਡਲ ਵਿਚ ਤੁਸੀਂ ਆਪ ਆਕੇ ਮਿਲੇ ਸਿ, ਸਾਡੇ ਜੇਹੇ ਹੋਕੇ ਸਾਨੂੰ ਅਗੰਮੀ ਰੂਪ ਦੇ ਝਲਕਾਰੇ ਮਾਰੇ ਸੇ ਹੇ ਦਾਤੇ ! ਤੇਰੇ ਤਦੋਂ ਦੇ ਤਾਰੇ ਅਸੀਂ ਫੇਰ ਫੇਰ ਤਾਂਘਦੇ ਰਹੇ, ਇਹ ਲੋਭੀ ਮਨ ਤੇਰੇ ਮੁੜ ਉਸ ਦੀਦਾਰੇ ਨੂੰ ਰੀਝਦਾ ਰਿਹਾ, ਫੇਰ ਫੇਰ ਰੀਝਦਾ ਰਿਹਾ, ਤੂੰ ਧੰਨ ਹੈਂ ਕਿ ਫੇਰ ਉਹ ਅਵਸਰ ਆਂਦਾ, ਫੇਰ ਉਹ ਸਮਾਂ ਬਨਾਇਆ ਕਿ ਇਨ੍ਹਾਂ ਸਿਕਦਿਆਂ, ਭੜਫਦਿਆਂ, ਸਧਰਾਂਦਿਆਂ ਨੈਣਾਂਨੂੰ ਫੇਰ ਆਪਦੇ ਦਿਦਾਰੇ ਗੁਰੂ ਰੂਪ ਹੋਣ, ਮੁੜ ਆਪਦੇ ਰੂਪ ਦੇ ਪਿਆਰੇ ਝਲਕਾਰੇ ਸਤਗੁਰ ਦੇ ਦਰਸ਼ਨਾ ਵਿਚ ਪੈਣ ਜੋ ਅਸੀਂ ਸਫ਼ਲ ਹੋਵੀਏ ! ਮੇਹਰ ਕਰ ਜੋ ਤੇਰੇ

ਦਰਸ਼ਨ ਵਿਚ ਸਮਾਈਏ, ਤੂੰ ਹੋਵੇਂ ਅਸੀਂ ਨਾ ਹੋਵੀਏ । ਤੂੰਹੀ ਤੂੰਹੀ ਦਿੱਸੇਂ। ਹੇ ਦਾਤੇ! ਇਨ੍ਹਾਂ ਨੈਣਾਂ ਨਾਲ ਜੋ ਦਿੱਸਣ ਲੱਗੇ ਹੋ, ਡਾਢੀ ਮੇਹਰ ਹੈ, ਪਰ ਤੁਸੀਂ ਹੀ ਦਿਸੀਓ; ਤੁਸੀਂ ਹੀ ਹੋ ਦਿੱਸੀਓ। ਅਸੀਂ ਨਿਮਾਣੇ ਹਾਂ, ਭੁੱਲਣਹਾਰ ਹਾਂ, ਆਪਣੇ ਬਖਸ਼ੇ ਲਾਲ ਨੂੰ ਏਨ੍ਹੀਂ ਨੇਤ੍ਰੀ ਦਿੱਸੀਓ; ਅੰਮ੍ਰਿਤ ਰੂਪ ਹੋ ਦਿੱਸੀਓ। ਪਰ ਹੇ ਦਾਤੇ! ਜਿਸ ਮੇਹਰ ਨਾਲ ਦਿਦਾਰੇ ਬਖਸ਼ਣ ਲਗੇ ਹੋ, ਅੰਦਰਲੇ ਨੇਤ੍ਰ ਲਾਲ ਦੇ ਖੁਹਲ ਦੇਵੋ ਜੋ ਤੁਸਾਡੇ ਸਰੂਪ ਦੀ ਪਛਾਣ ਫੇਰ ਨਾ ਭੁੱਲੇ। ਤੁਠੇ ਹੋ, ਤੁਠੇ ਰਹਣਾ। ਦੇਣ ਲਗੇ ਹੋ, ਦੇਂਦੇ ਰਹਣਾ। 'ਦਰ ਢੱਠਣੀ' ਬਖ਼ਸ਼ੀ ਰੱਖਣੀ। ਅਪਨਾਇਆ ਨੇ, ਹੁਣ ਅਪਨਾਈ ਰੱਖਣਾਂ। ਅਸਾਂ ਵਿਚ ਤਾਣ ਨਹੀਂ, ਤਾਣ ਦੀ ਸਾਨੂੰ ਬਾਣ ਨਹੀਂ। ਤੁਸਾਂ ਤੁਲਾਧਾਰ ਹੋਇ ਰੱਖਣਾ; ਬਖ਼ਸ਼ਣਾ। ਹੇ ਬਖ਼ਸ਼ਿੰਦ ਜੀ! ਦਰ ਢੱਠਿਆਂ ਨੂੰ ਤੁਸਾਂ ਆਪ ਰੱਖਣਾ!"

ਇਸ ਤਰਾਂ ਦਾ ਅਰਦਾਸਾ ਅੰਮਾਂ ਕਰਦੀ ਰਹੀ, ਨੈਣਾਂ ਤੋਂ ਮੋਤੀ ਕਿਰਦੇ ਰਹੇ, ਚੇਹਰਾ ਸੰਗ ਮਰਮਰ ਵਾਂਙ ਰੱਬੀ ਸੁਫੈਦੀ ਨਾਲ ਲਸ ਲਸ ਕਰ ਰਿਹਾ ਸੀ। ਨੈਣ ਮੁੰਦੇ ਸਨ, ਪਰ ਕਿਸੇ ਡਾਢੀ ਲੀਨਤਾ ਦਾ ਪਤਾ ਦੇਂਦੇ ਸਨ । 'ਪਿਰ ਰਤਿਅੜੇ ਮੈਡੇ ਲੋਇਣ' ਛੰਮ ਛੰਮ ਵੱਸ ਰਹੇ ਸਨ।

ਹੁਣ ਟੁਰਨ ਦਾ ਵੇਲਾ ਆਗਿਆ ਸੀ। ਰਤਨ ਰਾਇ ਨੇ ਮਾਂ ਦੇ ਪੈਰਾਂ ਤੇ ਸੀਸ ਧਰਿਆ, ਪਰ ਮਾਂ ਨੇ ਛੇਤੀ ਨਾਲ ਬੋਚਕੇ ਛਾਤੀ ਨਾਲ ਲਾਇਆ ਤੇ ਆਖਿਆ, ਪੁੱਤਰ! ਹੁਣ ਮਸਤਕ ਸਤਿਗੁਰ ਦੇ ਚਰਣੀ ਲੱਗਣਾ ਹੈ, ਇਸਨੂੰ ਹੋਰਥੇ ਨਾ ਲਾਓ । ਪਰ ਰਤਨਰਾਇ ਇਸ ਵੇਲੇ ਡਾਢੇ ਉਚੇ ਪਿਆਰਵਿਚ ਸੀ, ਉਸਦੇ ਅੰਦਰ ਸ਼ੁਕਰ ਉੱਛਲ ਰਿਹਾ ਸੀ ਕਿ ਜੋ ਕੁਛ ਮੈਨੂੰ ਹੁਣ ਪ੍ਰਾਪਤ ਹੋਣ ਲੱਗਾਹੈ, ਇਹ ਸਭ ਇਸ ਮਾਂ ਦਾ ਪ੍ਰਤਾਪ ਹੈ, ਚਰਨੀਂ ਲੱਗਾਂ। ਮਾਵਾਂ ਪੁਤਾਂ ਨੂੰ ਸਤਸੰਗ ਤੋਂ ਵਰਜਦੀਆਂ ਹਨ। ਇਹ ਧੰਨਜ ਮਾਂ ਹੈ ਜਿਸ ਨੇ ਮੈਨੂੰ ਵਾਹਿਗੁਰੂ ਦੇ ਰਸਤੇ ਲਾਇਆ ਹੈ, ਤੇ ਸੁਮੱਤਾਂ ਦੇਕੇ ਸਦਾ ਭੁੱਲ ਕਰਨੋਂ ਬਚਾਇਆ ਹੈ। ਸੋ ਇਸ ਤਰਾਂ ਕੁਛ ਚਿਰ ਬਾਦ ਮਾਤਾ ਤੇ ਪੁਤ੍ਰ ਪ੍ਰੇਮ ਭਰੇ ਦਿਲ ਨਾਲ ਟੁਰਨ ਦੀ ਤਿਆਰੀ ਕਰਨ ਲੱਗੇ। ਇੰਨੇ ਨੂੰ ਦਾਸ ਸੁਧ ਲੈ ਆਇਆ ਕਿ ਦੀਵਾਨ ਸਜ ਰਿਹਾ ਹੈ ਤੇ ਮਹਾਰਾਜ ਜੀ ਸੋਭ ਰਹੇ ਹਨ। ਰਾਜਾ ਜੀ ਹੁਣ ਵਜ਼ੀਰ ਤੇ ਮੁਸਾਹਿਬਾਂ ਸਮੇਤ ਟੁਰੇ ਅਰ ਸਨੇ ਸਨੇ ਉਸ ਦੁਆਰ ਅੱਪੜ ਗਏ, ਜੋ ਦਰ ਕਿ ਜੋਗੀ ਜਪੀ ਤਪੀ ਨੂੰ ਨਹੀਂ ਲਭਦਾ, ਦਰ ਤੇ ਪਹੁੰਚ ਦਲੀਜ ਤੇ ਮੱਥਾ ਟੇਕਿਆ। ਬੁਲ੍ਹ ਰਾਜਾ ਦੇ ਘੁਟੇ ਜਾ ਰਹੇ ਸੇ, ਤੇ ਨੈਣ ਭਰ ਰਹੇ ਸੇ। ਸਰਧਾ ਤੇ ਭਾਉ ਕੜ ਪਾਦ ਕੇ ਨਿਕਲਣਾ ਚਾਹੁੰਦਾ ਸੀ, ਪਰ ਆਪੇ ਤੇ ਕਾਬੂ ਦੇ ਸੁਭਾਉ ਵਾਲੇ ਰਾਜਾ ਜੀ ਗਦ ਗਦ ਕੰਠ ਤੇ ਪ੍ਰੇਮ ਭਰੇ ਨੈਣੀ ਅੰਦਰ ਵੜੇ, ਛੇਉੜੀ ਲੰਘਕੇ ਫੇਰ ਸੀਸ ਨਿਵਾਇਆ। ਦੂਰ ਤੋਂ ਗੁਰੂ ਮੂਰਤ ਦਿੱਸ ਆਈ, ਉਹ ਸੁੰਦਰਤਾ ਦਿੱਸ ਆਈ ਜੋ ਕਦੇ ਨਾ ਸੋ ਡਿੱਠੀ, ਉਹ ਝਲਕਾ ਵੱਜਾ ਕਿ ਹੁਣ ਆਪੇ ਤੇ ਕਾਬੂ ਦੀਆਂ ਤਣਾਵਾਂ ਟੁੱਟ ਗਈਆਂ, ਛੇਤੀ ਨਾਲ ਵਧਕੇ ਚਰਨਾਂ ਤੇ ਜਾ ਢੱਠਾ। ਪਰ ਕੀਹ ਪਤਾ ਸੀ ਚਰਨਾਂ ਦਾ, ਹਾਂ ਇਨ੍ਹਾਂ ਚਰਨਾਂ ਦੀ ਛੋਹ ਕੀਹ ਚੀਜ ਹੈ? ਜਿਉਂ ਹੀ ਕਿ ਮੱਥਾ ਚਰਨਾਂ ਕਮਲਾਂ ਨੂੰ ਛੁਹਿਆ ਬਿਜਲੀ ਦੀ ਰੌ ਦੀਆਂ ਝਰਨਾਟਾਂ ਵਾਂਙੂ ਰਾਜੇ ਦੇ ਸਾਰੇ ਸਰੀਰ ਵਿਚ ਝਰਨਾਟਾਂ ਫਿਰ ਗਈਆਂ। ਸਾਰਾ ਸਰੀਰ

ਕੰਬ ਗਿਆ, ਅਰ ਇਕ ਤਲਿਸਮ ਜਹੇ ਦੇ ਥਰਾਵੇ ਵਾਂਙੂ ਥਰਾਕੇ ਅੰਦਲੇ ਦੀ ਕਾਯਾਂ ਪਲਟ ਹੋ ਗਈ । ਇਕ ਅੰਦਰ ਸੁਹਾਉ ਛਾ ਗਿਆ,ਉੱਜਲਤਾ ਦੇ ਸਫਾਈ ਆ ਗਈ, ਇਕ ਉਚਜਾਨ ਦੀ ਪ੍ਰਤੀਤੀ ਹੋ ਭਾਸੀ; ਕਿ ਆਪਾ ਨ੍ਹਾਤਾ ਧੋਤਾ ਕਿਸੇ ਸੁਆਦ ਰੰਗ ਰੱਤਾ ਹੋਰ ਦਾ ਹੋਰ ਹੋਗਿਆ। ਸਰੀਰ ਮਾਨੋਂ ਨਾਲ ਹੈ ਹੀ ਨਹੀਂ, ਸੁਆਦ ਰੂਪ ਆਪਾ ਹੀ ਆਪਾ ਰਹ ਗਿਆ ਹੈ, ਕੁਛ ਐਸੀ ਛਿਨ ਲੰਘੀ ਕਿ ਮਾਨੋਂ ਪਤਾ ਹੀ ਨਹੀਂ ਰਿਹਾ ਕਿ ਕਿਥੇ ਹਾਂ, ਹਾਂ ਕਿ ਨਹੀਂ, ਕਉਣ ਹਾਂ ਤੇ ਕਉਣ ਨਹੀਂ ਫੇਰ ਜੇ 'ਹਾਂ' ਭਾਸੀ ਹੈ, ਤਾਂ ਸੁਆਦ ਹੀ ਸੁਆਦ ਹੈ। ਜੇ ਹੋਸ਼ ਪਰਤੀ ਹੈ, ਤਾਂ ਮੈਂ ਹਲਕਾ ਫੁੱਲ ਹਾਂ, ਸੁਖੀ ਹਾਂ, ਸੁਆਦ ਵਿੱਚ ਹਾਂ, ਉਸ ਸੁਆਦ ਵਿੱਚ ਹਾਂ ਜੋ ਕਦੇ ਡਿੱਠਾ ਨਹੀਂ ਹੈ, ਚੱਖਿਆ ਨਹੀਂ ਹੈ, ਮਾਣਿਆ ਨਹੀਂ ਹੈ। ਇਸਤਰਾਂ ਦੀ ਇਹ ਲਿਪਟ ਸੀ ਅੰਦਰਲੇ ਨੂੰ ਕਿ ਚਰਨਾਂ ਤੋਂ ਉੱਠਣ ਨੂੰ ਜੀ ਨਹੀਂ, ਇਕ ਵੇਰ ਲਿਪ-ਟਿਆ-ਮਨ ਹੁਣ ਇਸ ਲਿਪਟ ਨੂੰ ਛੱਡਣ ਲਈ ਤਯਾਰ ਨਹੀਂ। ਪਤਾ ਨਹੀਂ ਕਿੰਨਾਂ ਚਿਰ ਇਸ 'ਆਪਾ-ਰਸ-ਲੀਨਤਾ' ਵਿਚ ਲੰਘਿਆ ਕਿ ਹੁਣ ਰਾਜਾ ਨੂੰ ਸਤਿਗੁਰ ਦਾ ਸ਼ੁਭ ਹੱਥ ਸੀਸ ਤੇ ਫਿਰਦਾ ਤੇ ਠੰਢਾਂ ਪਾ ਰਿਹਾ,ਝਰਨਾਟਾਂ ਛੇੜ ਰਿਹਾ ਭਾਸਿਆ ਤੇ ਇਹ ਅਵਾਜ਼ ਚਾਂਦੀ ਦੀ ਤਾਰ ਵਾਂਙੂ ਥ੍ਰਾਂਦੀ ਕੰਨੀ ਪਈ—

ਉਠਹੁ ਰਾਜਾ, ਲੋਕ ਪ੍ਰਲੋਕ ਸੁਧਰ ਗਏ ! ਉਠਹੁ ਸਿੱਖਾ ਕਲਜਾਨ !!
ਉਠਹੁ ਰਤਨ ਰਾਇ, ਨਿਹਾਲ !!!

ਹੁਕਮ ਸੁਣਕੇ ਰਾਜਾ ਨਾ ਛੱਡੇ ਜਾਣ ਵਾਲੇ ਪਿਆਰੇ ਚਰਨਾਂ ਨੂੰ ਛੱਡ ਉਠ ਬੈਠਾ। ਕੁਛ ਚਿਰ ਇਸੇ ਸੁਆਦ ਵਿਚ ਮਗਨ ਰਿਹਾ। ਫੇਰ ਨੈਣ ਖੁਲ੍ਹੇ, ਸਤਗੁਰ ਜੀ ਵੱਲੇ ਤੱਕਿਆ:, ਨੈਣ ਝੁਕ ਗਏ।।ਫੇਰ ਤੱਕਿਆ ਫੇਰ ਝੁਕੇ, ਇਸ ਤਰਾਂ ਸਹਜੇ ਸਹਜੇ ਸਾਵਧਾਨ ਹੋਇਆ ਤਾਂ ਸਤਗੁਰਾਂ ਨੇ ਸੁਖਸਾਂਦ ਪੁੱਛੀ ਰਾਜੇ ਨੇ ਅਦਬ ਨਾਲ ਉੱਤਰ ਬਿਨੈ ਕੀਤੇ। ਫੇਰ ਮੰਤ੍ਰੀ ਨੇ ਵਡੇ ਸਤਿਗੁਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਆਸਾਮ ਜਾਣ ਦੀ ਕਥਾ ਕਹ ਸੁਣਾਈ, ਫੇਰ ਰਤਨ ਰਾਇ ਦੇ ਪਿਤਾ ਰਾਜਾ ਰਾਮਰਾਇ* ਦੇ ਗੁਰਸਿਖ ਹੋਣ ਤੇ ਪੁਤ੍ਰ ਤੇ ਬੇਨਤੀ ਕਰਨਦੀਸਾਖੀ ਸੁਣਾਈ। ਸਨੇ ਸਨੇ ਉਹ ਭੇਟਾ ਪੇਸ਼ ਕੀਤੀਆਂ ਜੋ ਰਾਜੇ ਨੇ ਬੜੇ ਚਾਉ ਨਾਲ ਤਿਆਰ ਕਰਾਕੇ ਆਂਦੀਆ ਸਨ। ਜ਼ਰੀ ਬਾਦਲੇ, ਮਲਮਲਾਂ ਰੇਸ਼ਮੀ ਥਾਨ, ਗਹਣੇ, ਸ਼ਸਤ੍ਰ, ਕਟੋਰਾ, ਚੌਂਕੀ, ਪੰਚ ਕਲਾ ਆਦਿ ਸਾਰੇ ਅੱਗੇ ਵਿਛਾ ਰੱਖੇ, ਹਾਥੀ ਤੇ ਘੋੜੇ ਸ਼ਿੰਗਾਰੇ ਹੋਏ ਤੇ ਜ਼ਰੀ ਬਾਦਲੇ ਨਾਲ ਸਜੇ ਹੋਏ ਦੀਵਾਨ ਤੋਂ ਬਾਹਰ ਖੜੇ ਸਨ। ਮੰਤ੍ਰੀ ਨੇ ਸਾਰੇ ਹਾਲ ਰਾਜਾ ਦੇ ਪ੍ਰੇਮ ਅਰ ਭਾਵਨਾ ਨਾਲ ਭੇਟਾ ਤਯਾਰ ਕਰਨ ਦੇ ਸੁਣਾਏ । ਸ੍ਰੀ ਸਤਿਗੁਰੁ ਜੀ ਬੜੇ ਗਹੁ ਨਾਲ ਸੁਣਦੇ ਤੇ ਗੱਲਾਂ ਕਰਦੇ ਰਹੇ। ਛੇ ਘੜੀਆਂ ਇਸ ਤਰਾਂ ਬੀਤ ਗਈਆਂ; ਘੋੜਿਆਂ ਤੇ ਹਾਥੀ ਦੇ ਗੁਣ ਸੁਣਾਏ ਗਏ;ਚੌਂਕੀ ਤੇ ਪੰਚਕਲਾ ਦੇ ਹਾਲ ਤੇ ਗੁਣ ਦੱਸੇ । ਇਨ੍ਹਾਂ ਤੋਂ

*ਜੋ ਔਰੰਗੇ ਦਾ ਉਹਦੇਦਾਰ ਕਾਮਰੂਪ ਫਤਹ ਕਰਨ ਗਿਆ, ਉਸਦਾ ਨਾਮ ਬੀ ਰਾਜਾ ਰਾਮ ਸਿੰਘ ਸੀ, ਤੇ ਆਸਾਮ ਦੇ ਰਾਜਾ ਜੋ ਰਤਨ ਰਾਇ ਦਾ ਪਿਤਾ ਸੀ, ਜਿਸ ਨੇ ਸਤਿਗੁਰਾਂ ਸਿਖੀ ਪਾਈ ਸੀ, ਉਸਦਾ ਨਾਮ ਬੀ ਰਾਜਾ ਰਾਮ ਯਾ ਰਾਮਰਾਇ ਸੀ। ਇਸਤੋਂ ਭੁਲੇਵਾ ਲਗ ਗਿਆ ਜਾਪਦਾ ਹੈ ਤੇ ਕਵਿ ਸੰਤੋਖ ਸਿੰਘ ਜੀ ਨੇ ਰਾਜਾ ਰਾਮ ਸਿੰਘ ਰਜਪੂਤ ਨੂੰ ਬਿਸ਼ਨ ਸਿੰਘ ਲਿਖਿਆ ਹੈ।

ਪ੍ਰਸੰਗ ਬਦਲ ਕੇ ਮੁੜ ਮਾਤਾ ਸੁਰਣਮਤੀ ਜੀ ਦੇ ਇਸ ਪੁਤ੍ਰ ਨੂੰ ਪਾਲਣ ਤੇ ਗੁਰ-ਸਿੱਖੀ ਵਿਚ ਪ੍ਰੇਮੀ ਕਰਨਦੀ ਵਾਰਤਾ ਸੁਣਾ-ਈ।ਕਿਵੇਂ ਮਾਤਾ ਅਪਨੇ ਪਤੀ ਗੁਜਰ ਜਾਣ ਮਗਰੋਂ ਆਪ ਰਾਜ ਭਾਗ ਨੂੰ ਸੰਭਾਲਦੀ ਰਹੀ,ਕਿਵੇਂ ਭਜਨਬੰਦਗੀ;ਦਾਨਤੇ ਉਪਕਾਰ ਵਿੱਚ ਤਕੜੀ ਰਹੀ ਤੇ ਕਿਵੇਂ ਅਪਨੇ ਪੁੱਤ੍ਰ ਨੂੰ ਪ੍ਰੇਮੀ ਬਨਾਲਿਆ, ਤੇ ਨੇਕ, ਦਾਨੀ, ਪ੍ਰਜਾਪਾਲਕ ਤੇ ਫੇਰ ਪਰਮੇਸ਼ਰ ਜੀ ਦਾ ਪਿਆਰਾ ਬਣਾਇਆ ? ਇਹ ਵਾਰਤਾ ਸੁਣਕੇ ਸਤਿਗੁਰੂ ਜੀ ਨੇ ਮਾਈ ਬਾਬਤ ਪੁਛਿਆ ਤਾਂ ਮੰਤ੍ਰੀ ਨੇ ਕਿਹਾ ਕਿ ਸ੍ਰੀ ਜੀ ਤੋਂ ਆਗਯਾ ਨਾ ਲੈਣ ਕਰਕੇ ਉਹਉਡੀਕ ਵਿਚ ਡੇਰੇ ਹੀ ਸਧਰਾ ਰਹੇ ਹਨ। ਤਤਛਿਨ ਸਤਗੁਰਾਂ ਨੇ ਆਗਯਾ ਬਖਸ਼ੀ ਤਾਂ ਮਾਈ ਆਗਈ। ਜਿਨ੍ਹਾਂ ਨੇਤ੍ਰਾਂ ਨੇ ਪਿਤਾ ਗੁਰੂ ਜੀ ਦੀ ਮੋਹਿਨੀ ਮੂਰਤ ਦੇ ਦਰਸ਼ਨ ਕੀਤੇ ਹੋਏ ਸਨ,ਹੁਣ ਉਹੋ ਜੋਤ ਉਨ੍ਹਾਂ ਦੇਆਤਮਜ ਵਿਚ ਵੇਖਕੇ ਮਾਈ ਉਸ ਸਰੂਰ ਵਿਚ ਆਈ ਕਿ ਜਿਸ ਵਿਚ ਆਤਮਾ ਤੋਂ ਮਾਇਆ ਦੀ ਕਾਈ ਲੱਥਿਆਂ ਆਤਮਾ ਸਹਜ ਪਦ ਵਿਚ ਆਕੇ ਝੂੰਮਦੀ ਹੈ।ਇਸ ਝੂੰਮ ਵਿਚ ਮਾਈ ਨੇ ਜਗਤਅਧਾਰ ਦੇ ਚਰਨਾਂ ਕਮਲਾਂ ਤੇ ਸੀਸ ਧਰਿਆ। ਮਾਈ ਨੂੰ ਤਾਂ ਇਕ ਝੂਟਾ 'ਆਤਮ-ਲਯਤਾ' ਦਾ ਆਉਣਾ ਸੀ ਹੀ ਆਪੇ ਨੇ ਥ੍ਰਰਾਕੇ'ਅਨ ਆਪਿ'ਤੋਂ ਉਛਲਕੇ ਉਝਜਾਂ ਹੋ ਲੈਹਰਾਉਣਾ ਹੀ ਸੀ, ਤੇ ਆਨੰਦ ਆਨੰਦ ਵਿਚ ਬੇ ਖਬਰ, ਪਰ ਖਬਰਾਂ ਦੇ ਸਾਰਸਰੋਵਰ ਵਿਚ ਗੋਤਾ ਲਾਉਣਾ ਹੀ ਸੀ, ਪਰ ਦੇਖੋ 'ਉਸ ਆਤਮਾ ਵਿਚ ਵਾਹਿਗੁਰੂ ਦੀ ਛੋਹ ਨਿਵਾਸ ਦੇ ਰਸ' ਨੇ-ਜੋ ਨਾਵੇਂ ਸਤਿਗੁਰਾਂ ਦੇ ਜੀਅਦਾਨ ਦੇਣ ਤੋਂ ਅੱਜ ਤੱਕ ਨਾਮ ਆਸਰੇ ਪਲਦਾ ਕਿਸੇਸਿਰੇਚੜ੍ਹ ਰਿਹਾ ਸੀ, ਹਾਂ ਉਸ ਰਸ ਨੇ-ਕਲਗੀਧਰ ਜੀ ਤੇਅਸਰ ਕੀਤਾ। ਉਹਨਾਂ ਦੇ ਆਪੇ ਨੇ 'ਮਾਈ ਦੇ ਮਸਤਕ ਦੀ ਚਰਨਾਂ ਨਾਲ' ਛੁਹ ਤੋਂ ਉਸ ਵਿਚ ਆਤਮਰਸ ਦੇ ਨਿਵਾਸ ਦਾ ਪਤਾ ਪ੍ਰਤੀਤ ਕੀਤਾ ਤੇ ਬੋਲੇ:-"ਮਾਈ ਨਿਹਾਲ! ਲੋਕ ਪ੍ਰਲੋਕ ਤਰੇ । ਸੁਰਣਮਤੀ! ਸੱਚ ਮੁਚ ਆਤਮ ਸੁਰਣ ਹੈ।" ਫੇਰ ਵਰਦਾਨ ਦਿੱਤਾ:-"ਮਾਈ ਤੇਰਾ ਬਹੁਰ ਫੇਰਾ ਇਸ ਜਗ ਵਿਚ ਨਹੀਂ। ਸਦਾ ਰਹੋ, ਸਦਾ ਰਹੋ ਸੱਚੇ ਦੇ ਦੇਸ।"

ਮਾਤਾ ਦੀ ਇਹ ਆਤਮ ਅਰੂੜ੍ਹਤਾ ਇਕ ਸਿੱਖੀ ਦੇ ਗੁਲਜਾਰ ਦਾ ਅਚਰਜ ਕੌਤਕ ਸੀ ਕਿ ਕਿਵੇਂ 'ਰਾਜ ਅਖਾੜਿਆਂ' ਵਿਚ ਬੀ ਗੁਰੂ ਜੋਤ ਨੇ ਸੱਚਾ ਜੀਵਨ, ਉੱਚਾ ਜੀਵਨ-ਦਾਨ ਕਰਕੇ ਜੀਅਦਾਨ ਬਖਸ਼ੇ ਸੇ। ਮਾਤਾ ਜੀ ਦੇ ਬਖਸ਼ਸ਼ ਦੇ ਮਗਰੋਂ ਰਾਜਾ ਨੇ ਬੇਨਤੀ ਕੀਤੀ, 'ਸੱਚੇ ਪਾਤਸ਼ਾਹ! ਇਸ ਦਰ ਦੇ ਕੀਟ ਨੂੰ ਸਿੱਖੀ ਦਾਨ ਬਖਸ਼ਣ ਦੀ ਮੇਹਰ ਹੋਵੇ।' ਸਤਿਗੁਰੂ ਜੀ ਨੇ ਕਿਹਾ 'ਨਿਹਾਲ'।

## ੪.

"ਗੁਰ ਨਾਨਕ ਤੁਠਾ ਮੇਰੇ ਪਿਆਰੇ ਮੇਲੇ ਹਰਿ"

ਦਰਸ਼ਨ ਕਰਕੇ-ਹਾਂ ਉਸਨੂੰ ਜਿਸਨੂੰ ਕਦੇ ਰਾਜੇ ਨੇ ਸੁਣਿਆਂ ਸੀ, ਹਾਂ ਜਿਸਨੂੰ ਕਦੇ ਸੁਣਿਆਂ ਸੀ ਉਸਦੇ ਰਸਤੇ ਰਾਜਾ ਤੁਰਿਆ ਸੀ; ਜੀਉ ਹਾਂ, ਜਿਸਦੇ ਸੁਹਣੇਂ ਰਾਹੀਂ ਕਦੇ ਤੁਰਿਆ ਸੀ, ਉਸਨੂੰ ਰਾਜੇ ਨੇ ਅੱਜ ਡਿੱਠਾ ਸੀ; ਸਦਕੇ ਉਸ ਸੋਹਿਣੀ ਸੂਰਤ ਮੋਹਿਨੀ ਮੂਰਤ ਦੇ, ਜਿਸਨੂੰ ਅੱਜ ਡਿੱਠਾ ਸੀ, ਹਾਂ ਉਸਦਾ ਦਰਸ਼ਨ ਕਰਕੇ -ਰਾਜਾ ਅਪਨੇ ਡੇਰੇ ਗਿਆ। ਕਿਸ ਰੰਗ ਵਿਚ ਹੈ ਰਾਜਾ ਹੁਣ ?-ਬੋਲਦਾ ਘੱਟ ਹੈ, ਮੂੰਹ ਬੰਦ ਹੈ,ਦੰਦ ਜੁੜੇ ਹਨ। ਨੈਣਾਂ ਵਿਚ

ਇਕ ਅਨੋਖਾ ਪਰਭਾਉ ਹੈ, ਮਸਤਕ ਵਿੱਚ ਚਮਕ ਹੈ। ਲੂੰਆਂ ਵਿਚ ਇਕ ਠੰਡ ਹੈ, ਮਾਨੋਂ ਕਦੇ ਏਹ ਰੋਮ ਕੂਪ ਬੰਦ ਸੇ, ਅਜ ਸਾਰੇ ਖੁਲ੍ਹ ਗਏ ਹਨ, ਮਨ ਐਉਂ ਪ੍ਰਤੀਤ ਕਰਦਾ ਹੈ, ਜਿੰਵੇਂ ਹੁਣੇ ਜਾਗਿਆ ਹੈ। ਇਕ ਜਾਗ੍ਰਤ ਦੀ ਪ੍ਰਤੀਤੀ ਅੰਦਰ ਆ ਗਈ ਹੈ, ਇਸ ਪ੍ਰਤੀਤੀ ਵਿਚ ਇਕ ਤਰੌਤ, ਤਾਜ਼ਗੀ, ਇਕ ਸਾਵਧਾਨਤਾ ਹੈ। ਹਾਂ ਜੀ, ਹੁਣੇ ਜਾਗਿਆ ਹਾਂ, ਐਉਂ ਪ੍ਰਤੀਤ ਦੇਵੇ, ਤਨ ਦਾ ਤੋਲ ਘਟ ਗਿਆ ਸਹੀ ਹੁੰਦਾ ਹੈ। ਅੱਜ ਰਾਜੇ ਨੇ ਕੀਹ ਪਾਇਆ ਹੈ? ਪਤਾ ਨਹੀਂ, ਪਰ ਇਸਤਰਾਂ ਦਾ ਪਰਭਾਉ ਛਾ ਗਿਆ ਹੈ। ਮਾਂ ਸਿਆਣੀ ਹੈ, ਉਹ ਜਾਗਦੀ ਤੇ ਜੀਉਂਦੀ ਸ਼ੈ, ਉਸਦੇ ਅੰਦਰ ਆਤਮ ਛੋਹ ਲੱਗਕੇ ਉਹ ਹੁਣ ਜੀਵਿਆਂ ਵਿਚ ਹੈ;—

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ। ਨਾਨਕ ਅਵਰੁ ਨ ਜੀਵੈ ਕੋਇ।

ਉਹ ਜੀਵੀ ਪੁੱਤ੍ਰ ਦੀ ਹਾਲਤ ਸਮਝਦੀ ਹੈ। ਘਰ ਜਾਕੇ ਹੁਣ ਕੋਈ ਗੱਲ ਨਹੀਂ ਛੇੜੀ, ਕੋਈ ਗੁਰੂਯਸ਼ ਨਹੀਂ ਸੁਣਾਇਆ, ਸਗੋਂ ਇਹ ਜਤਨ ਕੀਤਾ ਕਿ ਰਾਜਾ ਭੋਜਨ ਛਕੇ ਤੇ ਸਉਂ ਜਾਵੇ ਕਿਸੇ ਨਾਲ ਗੱਲੀਂ ਨਾ ਰੁੱਝੇ ਕਿਸੇ ਫ਼ਿਕਰ, ਕੰਮ, ਰੁਝੇਵੇਂ ਦੀ ਗੱਲ ਨੂੰ ਨਾ ਸੁਣੇ। ਪ੍ਰਸ਼ਾਦ ਛਕੇ ਤੇ ਸਵੇਂ ਤੇ ਫੇਰ ਗੁਰ ਚਰਨਾਂ ਨੂੰ ਸਵੇਰੇ ਪ੍ਰਾਪਤ ਹੋਵੇ, ਇਸ ਅਰਸੇ ਵਿੱਚ ਕੋਈ ਰਤਾ ਜਿੰਨੀ ਭੀ ਵਿੱਥ ਵਾਲੀ ਗੱਲ ਉਸਦੇ ਕੰਨੀ ਅੱਖੀਂ ਪਰਵੇਸ਼ ਨਾ ਕਰੇ। ਸੋਈ ਰਾਜਾ ਜੀ ਪ੍ਰਸ਼ਾਦ ਪਾਕੇ ਸੈਂ ਗਏ। ਸੁੱਤੇ ਪਏ ਦੇ ਪਾਸ ਮਾਤਾ ਨੇ ਕੀਰਤਨ ਸੋਹਿਲੇ ਦਾ ਪਾਠ ਕੀਤਾ, ਫੇਰ ਚੌਥੀ ਪਾਤਸ਼ਾਹੀ ਦੇ ਛਕੇ ਪੜ੍ਹੇ ਤੇ ਫੇਰ ਤੀਸਰੇ ਸਤਿਗੁਰਾਂ ਦਾ ਅਨੰਦ ਸਾਹਿਬ ਸਾਰਾ ਸੁਣਾਇਆ। ਫੇਰ ਆਪ ਸੈਂ ਗਈ। ਅੰਮ੍ਰਿਤ ਵੇਲੇ ਉੱਠੀ, ਅਪਨੇ ਨਿਤਨੇਮ ਤੋਂ ਵਖਰੇ ਅੱਜ ਪੁਤ੍ਰ ਦੇ ਕੋਲ ਬੈਠਕੇ ਸੁਖਮਨੀ ਸਾਹਬ ਦਾ ਪਾਠ ਰਹਾ ਬੰਨ੍ਹਕੇ ਕੀਤਾ। ਐਸਾ ਮਿਠੀ ਮਿੱਠੀ ਧੁਨ ਵਿੱਚ ਬੱਝਵਾਂ ਤੇ ਰਸੀਲਾ ਪਾਠ ਕੀਤਾ ਕਿ ਮਾਨੋਂ ਉਸ ਕਮਰੇ ਵਿੱਚ ਵਾਹਿਗੁਰੂ ਦੇ ਦੇਸ ਦਾ ਮਧੁਰ ਮਧੁਰ ਕੀਰਤਨ ਹੋ ਰਿਹਾ ਹੈ। ਜਦ ਭੋਗ ਪਾ ਚੁਕੀ ਤਾਂ ਲਾਲ ਜੀ ਦੇ ਨੈਣ ਖੁਲ੍ਹੇ, ਨੈਣ ਖੁਲ੍ਹਣ ਤੋਂ ਪਹਲੀ ਅਵਾਜ਼ ਉਸ ਅੰਮਾਂ ਦੇ ਲਾਡਲੇ ਦੇ ਮੁਖੜੇ ਤੋਂ ਆਈ:—

ਵਾਹਿਗੁਰੂ !

ਐਸੀ ਮਿੱਠੀ ਤੇ ਰਸ ਭਰੀ ਕਿ ਮਾਂ ਨੂੰ ਸੁਆਦ ਆ ਗਿਆ। ਮਾਂ ਦਾ ਲਾਇਆ ਪ੍ਰੇਮ ਦਾ ਬੂਟਾ ਪੁਤ੍ਰ ਦੇ ਦਿਲ ਵਿੱਚ ਮੌਲਦਾ ਵੇਖ ਮਾਂ ਠਰ ਗਈ। ਪੁਤ ਨੂੰ ਸ਼ੁਕਰ ਹੈ ਆਤਮਰਸ ਆਇਆ ਹੈ, ਇਸ ਰਸ ਦੇ ਆਸਰੇ ਹੁਣ ਇਹ ਕੂੜੇ ਰਸਾਂ ਵਿੱਚ ਨਹੀਂ ਫਸੇਗਾ, ਇਹ ਜਗਤ ਵਾਂਗੂ ਬੇਨਿਸ਼ਾਨੇ—'ਇਕ' ਨਿਸ਼ਾਨ ਤੇ ਸੇਧ ਬੱਧੇ ਬਿਨਾ—, ਬੇਰੁਖ਼ੇ—ਉਸ ਨਿਸ਼ਾਨੇ ਤੇ ਮਨ ਦੀ ਸੇਧ ਥੰਨੇ ਬਿਨਾ, ਇਕ ਲਗਾਤਾਰ ਰੁਖ਼ ਬਨਾਏ ਬਿਨਾ—, ਤੇ ਬੇਥਵੇ ਹਾਲ ਸ੍ਰੀਰਕ ਖੁਸ਼ੀਆਂ ਟੋਲਦਾ, ਭੁੱਲੇਗਾ ਨਹੀਂ।

ਮਨੁਖ ਦਾ ਆਮ ਹਾਲ ਤਾਂ ਇਹ ਹੈ ਕਿ ਅੱਜ ਇਕ ਗੱਲ ਨੂੰ ਪਜਾਰ ਕੀਤਾ, ਉਸ ਮਨ ਦਾ ਮੁਦਆ (ਮੁਰਾਦ) ਬਨਾਯਾ, ਉਸਦੇ ਮਗਰ ਸਾਰਾ ਬਲ ਲਾਇਆ, ਕਲ ਉਸਨੂੰ ਪ੍ਰਾਪਤ ਕੀਤਾ ਤੇ ਉਸਤੋਂ ਰੱਜਿਆ ਤੇ ਪਰਸੋਂ ਉਸਨੂੰ ਛੱਡਿਆ ਤੇ ਨਵੀਂ ਟੋਲ ਦੇ ਮਗਰ ਲੱਗਾ, ਇਉਂ ਕਰਦਿਆਂ ਉਮਰਾ ਬੀਤ ਗਈ, ਅੰਤ ਵੇਲੇ ਸਿਵਾ ਹਾਂਭ, ਥਕਾਨ; ਅਕੇਵੇਂ ਤੇ ਉਦਾਸੀ ਦੇ ਕੁਝ ਨਾ ਥਕਿਆ। ਇਸ ਕਟੀ ਹੋਈ ਗੁੱਡੀ ਦੀ

ਦਸ਼ਾ ਵਾਂਙੂ ਜਿਸ ਵਿੱਚ ਜਗਤ ਗੁਆਚਦਾ ਹੈ, ਹੁਣ ਮੇਰਾ ਲਾਲ ਨਹੀਂ ਗੁਆਚੇਗਾ। ਇਸ ਨੂੰ ਇਕ ਨਿਸ਼ਾਨਾ, ਇਕ ਟਿਕਾਣਾ ਇਕ ਧ੍ਰਵਾ ਲੱਭ ਗਿਆ ਹੈ। ਇਉਂ ਸੋਚਦੀ ਸ਼ੁਕਰ ਕਰਦੀਨੇ ਬੱਚੇ ਨੂੰ ਉਠਾਇਆ। ਇਸ਼ਨਾਨ ਕਰਕੇ ਰਾਜਾ ਜੀ ਤਿਆਰ ਹੋਏ ਤੇ ਬਸਤ੍ਰ, ਸ਼ਸਤਰ ਲਗਾਏ, ਤੇ ਵਜ਼ੀਰਾਂ ਨੂੰ ਨਾਲ ਲੈਕੇ ਗੁਰੂ-ਦਰਬਾਰ ਅੱਪੜੇ। ਅੱਗੇਸ੍ਰੀਗੁਰੂ ਜੀ ਧਜਾਨ ਮਗਨ ਬਿਰਾਜ ਰਹੇ ਸੇ, ਐਉਂ ਜਾਪਦਾਸੀ ਕਿ ਧਿਆਨ ਨੇ ਆਪ ਮੂਰਤੀ ਧਾਰੀ ਹੈ। ਰਾਜਾ ਰਤਾ ਕੁ ਵਿੱਥ ਤੋਂ ਮੱਥਾ ਟੇਕਕੇ ਬੈਠ ਗਿਆ। ਰਾਗੀ ਸਿੰਘ ਇਸ ਵੇਲੇ ਰਾਮਕਲੀ ਦਾ ਮਿੱਠਾ ਮਿੱਠਾ ਅਲਾਪ ਕਰ ਰਹੇ ਸੇ, ਦੀਵਾਨ ਵਿੱਚ ਚੁੱਪ ਛਾ ਰਹੀ ਸੀ। ਅਲਾਪ ਬੀ ਡਾਢਾ ਮਿੱਠਾ ਤੇ ਬੈਠਵੀਂ ਲਯ ਦਾਸੀ,ਜੋੜੀ ਵਾਲਾ ਬੀ ਐਡੇ ਹੱਥ ਨਰਮ ਲਾਉਂਦਾ ਸੀ ਕਿ ਉਹ ਬੀ ਕੋਈ ਸਤਾਰ ਵਰਗਾ ਸਾਜ਼ ਵੱਜਦਾ ਮਲੂਮ ਦੇਂਦਾ ਸੀ, ਜੋੜੀ ਦੀ ਟੰਕਾਰ ਨਹੀਂ ਸੀ ਭਾਸਦੀ। ਰਾਗੀ ਸਿੰਘ ਰਸੀਏ ਸੇ, ਓਹ ਸਮਝ ਰਹੇ ਸੇ ਕਿ ਸਤਿਗੁਰ ਇਸ ਵੇਲੇ ਕਿਸ ਘਰ ਹਨ ? ਉਹ ਬੀ ਅਪਨੇ ਸੰਗੀਤ ਨੂੰ ਅਤ ਕੋਮਲ ਰਸੀਲਾ ਤੇ ਮਧੁਰ ਬਣਾ ਰਹੇ ਸੇ। ਇੰਨਾਂ ਹੀਆ ਨਹੀਂ ਸੀ ਕਰਦੇ ਕਿ ਗਲੇ ਤੋਂ ਕੁਛ ਕਹਣ ਯਾ ਸਾਜ਼ਾਂ ਨੂੰ ਰਤਾ ਤ੍ਰਿਖਾ ਕਰਨ; ਸਾਜ਼ਾਂ ਦਾ ਕੋਮਲ ਅਲਾਪ ਮਾਨੋਂ ਸੁਰਾਂ ਦਾ ਇਕ ਪਾਣੀਆਂ ਦੀਆਂ ਚੁਪ ਚਾਪ ਲੈਹਰਾਂ ਤੇ ਨਾਚ ਹੋ ਰਿਹਾ ਸੀ, ਜੋ ਕੰਨਾਂ ਤੇ ਪੈਕੇ ਆਪੇ ਨੂੰ ਆਪੇ ਦੇ ਦੇਸ ਲੈ ਜਾ ਰਿਹਾ ਸੀ। ਜਿਤਨਾਂ ਚਿਰ ਸਤਿਗੁਰਾਂ ਨੇ ਨੈਣ ਨਹੀਂ ਖੋਹਲੇ, ਰਸੀਏ ਰਾਗੀ ਸਿੰਘਾਂ ਨੇ ਅਪਨੇ ਰਾਗ ਨੂੰ ਬੀ ਮਾਨੋਂ ਧਿਆਨ ਮਗਨਾਰ ਰਸਤੇ ਟੋਰਿਆ ਜਿਵੇਂ ਉੱਚੇ ਪਰਬਤਾਂ ਉਤੇ, ਰੂੰ ਦੇ ਗੋਹੜਿਆਂ ਵਾਂਙ, ਬਰਫ ਮਲਕੜੇ ਮਲਕੜੇ ਪੈਂਦੀਹੈ, ਐਉਂ ਇਨਾਂ ਦਾ ਅਲਾਪ ਕੰਨਾਂ ਤੇ ਮਲਕੜੇ ਮਲਕੜੇ ਪੈਂਦਾ ਸੀ।

ਉਧਰ ਸੂਰਜ ਨੇ ਲਾਸ ਛੱਡੀ, ਇਧਰ ਸਤਿਗੁਰਾਂ ਨੇ ਨੈਣ ਖੁਹਲੇ, ਉਧਰ ਰਾਗੀ ਸਿੰਘਾਂ ਨੇ ਬਿਲਾਵਲ ਦੀ ਸੁਰ ਛੇੜ ਦਿੱਤੀ, ਇਧਰ ਸੰਗਤ ਦੇ ਬੀ ਨੈਣ ਖੁਲ੍ਹ ਗਏ, ਸਾਰੇ ਦੀਵਾਨ ਵਿੱਚ ਇਕ ਰਸ ਇਕ ਪ੍ਰਭਾਵ ਅਚਰਜ ਬੱਝਵੇਂ ਰੰਗ ਦਾ ਛਾ ਰਿਹਾ ਸੀ ਕਿ ਹੁਣ ਇਕ ਹੋਰ ਅਨੰਦ ਹੁਲਾਰੇ ਵਾਲਾ ਰਸ ਛਾ ਗਿਆ। ਸਨੇ ਸਨੇ ਵਾਰ ਦਾ ਭੋਗ ਪਿਆ। ਦਿਨ ਬੀ ਹੁਣ ਵਧ ਆਯਾ।

ਅੱਜ ਦੀਵਾਨ ਇਕ ਘਾਸ ਵਾਲੇ ਖੁਲ੍ਹੇ ਮੈਦਾਨ ਵਿੱਚ ਸੀ, ਭੋਗ ਪੈਣ ਮਗਰੋਂ ਅਰਦਾਸੇ ਤੇ ਸੰਗਤਾਂ ਦੇ ਮੇਲ ਹੋਕੇ ਕੜ੍ਹਾਹ ਪ੍ਰਸਾਦ ਵਰਤਕੇ ਸ੍ਰੀ ਗੁਰੂ ਜੀ ਰਾਜੇ ਵੱਲ ਤੱਕੇ। ਰਾਜੇ ਦੇ ਤੁਹਫੇ ਹੁਣ ਮੰਗਵਾਏ ਗਏ, ਇਕ ਇਕ ਕਰਕੇ ਸਭ ਚੀਜ ਖੁਹਲੀ ਗਈ ਤੇ ਉਸ ਦੀ ਸਾਰੀ ਗੱਲ ਬਾਤ ਸਮਝਾਈ ਗਈ, ਜਿਵੇਂ ਪੰਜ ਕਲਾ ਸ਼ਸਤ੍ਰ ਜਦ ਖੁਹਲਿਆ ਤਾਂ ਰਾਜੇ ਨੇ ਉਸਦੇ ਪੰਜੇ ਰੂਪ ਬਦਲ ਬਦਲ ਕੇ ਦਿਖਲਾਏ। ਚੌਂਕੀ ਦੀ ਕਲਾ ਦਬਾਕੇ ਚਉਪੜ ਨਿਕਲਦਾ ਤੇ ਪੁਤਲੀਆਂ ਖੇਡਣ ਬੈਠ ਗਈਆਂ ਦਿਸ ਆਈਆਂ, ਹੋਰ ਕਲਾ ਦੱਬੀ ਤਾਂ ਉਹ ਬੈਠਣੇ ਦਾ ਤਖਤ ਬਨ ਗਿਆ। ਇਸੀ ਤਰਾਂ ਉਨ੍ਹਾਂ ਘੋੜਿਆਂ ਦੇ ਕਰਤਬ ਦਿਖਾਏ ਗਏ। ਫੇਰ ਹੋਰ ਸ਼ਸਤ੍ਰ ਤੇ ਜੰਗੀ ਸਾਮਾਨ; ਅੰਤ ਹਾਥੀ ਦੇ ਦਰਸ਼ਨ ਹੋਏ, ਉਸਨੇ ਸੁੰਢ ਵਿੱਚ ਮਿਸਾਲ ਫੜਕੇ ਰੋਸ਼ਨੀ ਕਰਨ ਦਾ ਕਰਤੱਬ ਦੱਸਿਆ, ਫੇਰ ਚਲਾਏ ਹੋਏ ਤੀਰ ਚੁਣ ਚੁਣ ਕੇ ਲੈ ਆਇਆ, ਫੇਰ

ਚੌਰ ਸੁੰਡ ਵਿਚ ਲੈਕੇ ਹਾਥੀ ਨੇ ਝੁਲਾ ਦਿਖਾਇਆ। ਸਤਿਗੁਰਾਂ ਨੇ ਇਹ ਦੇਖਕੇ ਹਾਥੀ ਨੂੰ ਪਿਆਰ ਦਿੱਤਾ, ਇਸ ਵੇਲੇ ਹਾਥੀ ਨੇ ਸੁੰਡ ਨਾਲ ਜੁੱਤੀ ਚੁਕਕੇ ਸਤਿਗੁਰਾਂ ਦੇ ਅੱਗੇ ਕਰ ਦਿੱਤੀ। ਇਸਤ੍ਹਾਂ ਦੇ ਕਉਤਕ ਦੇਖਕੇ ਸਤਿਗੁਰਾਂ ਨੇ ਪ੍ਰਸੰਨ ਹੋ ਹਾਥੀ ਦਾ ਨਾਮ 'ਪ੍ਰਸਾਦੀ' ਧਰਿਆ, ਹੁਕਮ ਦਿਤਾ ਕਿ ਇਸਨੂੰ ਗਜਸਾਲ ਵਿਚ ਲੈ ਜਾਓ,ਤੇ ਇਕ ਖਾਸ ਮਹਾਵਤ ਇਸਦੀ ਸੇਵਾ ਤੇ ਲਾਇਆ।

ਫਿਰ ਕ੍ਰਿਪਾਲ ਸਤਿਗੁਰੂ ਜੀ ਬੈਠ ਗਏ। ਦਾਸਾਂ ਨੇ ਸਭ ਵਸਤ ਸੰਭਾਲ ਲਈ ਤੇ ਕੁਛ ਇਕਾਂਤ ਹੋ ਗਈ, ਨਿਜਾਨੰਦ ਵਿੱਚ ਕਿਤਨਾ ਚਿਰ ਸਤਿਗੁਰ ਬੈਠੇ ਰਹੇ। ਫੇਰ ਨੈਣ ਖੁਹਲੇ ਤੇ ਬੋਲੇ,"ਰਤਨ ਰਾਇ! ਪਿਤਾ ਗੁਰੂ ਜੀ ਦੀ ਅਸੀਸ ਤੋਂ ਤੁਸੀਂ ਜਗਤ ਆਏ ਹੋ, ਤੁਸੀ ਅਪਨੇ ਪਿੱਛੇ ਵਿਚ ਸਿੱਖ ਹੋ, ਗੁਰ ਨਾਨਕ ਦੇ ਦਰੋਂ ਪਿਤਾ ਜੀ ਨੇ ਆਪਨੂੰ ਸੱਦਕੇ ਰਾਜਾ ਨੂੰ ਦਾਨ ਦਿੱਤਾ, ਹੁਣ ਫੇਰ ਸਿੱਖੀ ਪ੍ਰਾਪਤ ਹੁੰਦੇ ਹੋ। ਇਹ ਕਹਕੇ ਉਸਨੂੰ ਗੁਰਸਿੱਖੀ ਦਾ ਸੰਸਕਾਰ ਕੀਤਾ, ਡਾਢੇ ਪਿਆਰ ਨਾਲ ਤੱਕੇ ਤੇ ਆਖਿਆ:—

ਵਾਹਿਗੁਰੂ!

ਇਹ ਕਹਣਾ ਸੀ ਕਿ ਰਾਜਾ ਦੇ ਲੂੰਆਂ ਵਿਚੋਂ ਇਕ ਝਰਨਾਟ 'ਵਾਹਿਗੁਰੂ' ਦੀ ਨਿਕਲੀ। ਉਸਦੇ ਮਨ ਨਾਮ ਦਾ ਨਿਵਾਸ ਹੋਇਆ। ਰਾਜਾ ਨਾਮ ਧ੍ਰੀਕ—ਨਾਮ ਦੇ ਧਾਰਨ ਕਰਨ ਵਾਲਾ—ਹੋਗਿਆ, ਰਾਜਾ ਨਾਮ ਪ੍ਰਾਪਤ ਹੋਗਿਆ।

ਨਾਮ ਤਾਂ ਰਾਜਾ ਜਾਣਦਾ ਸੀ। ਜਿੱਵੇਂ ਤੀਰ ਤਾਂ ਸਭ ਕੋਈ ਵੇਖਦਾ ਹੈ, ਹੱਥ ਵਿਚ ਫੜਿਆ ਕਿ ਭੱਥੇ ਵਿਚ ਪਿਆ,ਪਰ ਉਹ ਤੀਰ ਕਿਸੇ ਵਿਰਲੇ ਡਿੱਠਾ ਹੈ, ਜੋ ਕਮਾਨ ਤੇ ਚੜ੍ਹਕੇ ਕਿਸੇ ਜੋਰਾਵਰ ਹੱਥ ਤੋਂ ਚਲਾਇਆ ਜਾਕੇ ਕਲੇਜੇ ਵਿਚ ਆ ਵੱਜੇ।

"ਕਬੀਰ ਸਾਚਾ ਸਤਿਗੁਰੁ ਮੈ ਮਿਲਿਆ ਸਬਦੁ ਜੁ ਬਾਹਿਆ ਏਕੁ। ਲਾਗਤ ਹੀ ਭੁਇ ਮਿਲਿ ਗਇਆ ਪਰਿਆ ਕਲੇਜੇ ਛੇਕੁ।"

ਕਲੇਜੇ ਛੇਕ ਪੈਗਿਆ, ਭੱਥੇ ਪਿਆ ਤੀਰ ਕਲੇਜੇ ਛੇਕ ਨਹੀਂ ਨਾ ਪਾਂਦਾ। ਰਾਜਾ ਜਿਸ ਰੰਗ ਵਿਚ ਪਹਲੀ ਰਾਤ ਗਿਆ ਸੀ, ਜਿਸ ਰੰਗ ਵਿਚ ਉਸਦੀ ਸੋਨੇਵਰਗੀ ਸੁੱਧ ਬੁਧੀ ਵਾਲੀ ਮਾਤਾ ਨੇ ਉਸਨੂੰ ਪੰਘੂੜਾ ਝੁਟਵਾਯਾ ਸੀ, ਉਸ ਰੰਗ ਉਤੇ ਚੜ੍ਹ ਗਿਆ ਨਾਮ ਦਾ ਆਖਰੀ ਰੰਗ ਨਾ ਕੇਵਲ ਨਾਮ ਹਿਰਦੇ ਵਿੱਚ ਬੈਠ ਗਿਆ, ਸਗੋਂ ਰਾਜਾ ਅੰਦਰ ਪ੍ਰਤੀਤ ਕਰਦਾ ਹੈ ਕਿ ਉਸਦੀ ਜੀਭ ਤੇ ਲੂੰ ਸਾਰੇ ਨਾਮ ਦੇ ਸੋਮੇ ਹੋ ਗਏ ਹਨ, ਅਸਮਾਨਾਂ ਵਲ, ਜ਼ਿਮੀਂ ਵਲ, ਬ੍ਰਿਛਾਂ ਵਲ ਤੱਕਦਾ ਹੈ ਤਾਂ ਨਾਮ ਦੀਆਂ ਲਹਰਾਂ ਦੇ ਕਈ ਅਚਰਜ ਕਉ-ਤਕ ਦਿੱਸਦੇ ਹਨ। ਸਾਰੇ ਮਾਨੋਂ ਨਾਮ-ਸਿਮ੍ਰਨਹਾਰ ਜਿਹਵਾ ਹੋ ਰਹੇ ਹਨ:—

ਇਕ ਦੂ ਜੀਭੌ ਲਖ ਹੋਹਿ
ਲਖ ਹੋਵਹਿ ਲਖ ਵੀਸ।
ਲਖੁ ਲਖੁ ਗੇੜਾ ਆਖੀਅਹਿ
ਏਕੁ ਨਾਮੁ ਜਗਦੀਸ।
ਏਤੁ ਰਾਹਿ ਪਤਿ ਪਵੜੀਆ
ਚੜੀਐ ਹੋਇ
ਇਕੀਸ।

ਹਾਂ ਜੀ, ਇਹ ਦਸ਼ਾ ਹੋਗਈ। ਦੇਖੋ ਸਤਿਗੁਰ ਦਾਤੇ ਨੇ ਮੇਹਰ ਕੀਤੀ। 'ਨਾਨਕ ਲੇਖੈ ਇਕ ਗਲ'ਦਸ ਦਿੱਤੀ,ਕਹ ਦਿਤਾ—
ਗੁਰਾ ਇਕ ਦੇਹਿ ਬੁਝਾਈ।
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ।

ਰਾਜਾ ਨੂੰ ਹਉਮੈਂ ਦੇ ਝੱਕਣ ਝਾਖਾਂ ਤੋਂ ਰੱਖ ਲਿਆ। ਇਕ ਗਲ ਲੇਖੇ ਪੈਣ ਵਾਲੀ ਗਲ ਦੱਸ ਦਿੱਤੀ:—

ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ।

ਰਾਜਾ ਦੇ ਮਨ ਹੁਣ ਇਕ ਟੇਕ ਟਿਕ ਗਈ ਤੇ ਇਕ ਉਚਜਾਈ ਆਗਈ। ਉਨਮਨ ਹੋਗਿਆ। ਜਾਗ੍ਰਤ ਜੋ ਆਈ ਸੀ, ਉਸ ਵਿੱਚ ਇਕ ਰਸ ਭਰ ਗਿਆ। ਮਨ ਵਿਚ ਸੁਆਦ, ਜੀਭ ਤੇ ਸੁਆਦ, ਲੂੰ ਲੂੰ ਵਿੱਚ ਸੁਆਦ, ਇਹ ਸੀ ਪੂਰੇ ਤੀਰੰਦਾਜ਼ ਦੇ ਬਾਣ ਦਾ ਚਲਿਆ ਤੀਰ:—

ਵਹਿਗੁਰੂ ਨਿਜ ਮੰਤ੍ਰ ਦ੍ਰਿੜਾਇਓ।
ਭੋਗ ਮੋਖ ਦਾ ਭਲੋ ਬਤਾਇਓ॥
[ਸ: ਪ੍ਰ:

ਹੁਣ ਰਾਜਾ ਰਹ ਪਿਆ ਆਨੰਦ ਪੁਰ। ਆਇਆ ਸੀ ਅਨੰਦ ਪੁਰ, ਪਰ ਅਨੰਦ ਹੁਣ ਉਸਦੇ ਅੰਦਰ ਲੰਘਗਿਆ। ਸਰੀਰ ਤੇ ਮਨ ਵਿਚ ਇਕ ਹੋਰ ਤਾਕਤ ਫਿਰ ਆਈ, ਚੜ੍ਹਦੀਆਂ ਕਲਾ ਦਾ ਰੰਗ ਜਮ ਗਿਆ, ਸਿਮ੍ਰਨ ਆਪ੍ਰੂ ਟੁਰਪਿਆ। ਰਸ ਉਸ ਵਿੱਚ ਭਰ ਗਿਆ:—

ਅਨੰਦ ਭਇਆ ਮੇਰੀ ਮਾਏ ਸਤਿਗੁਰੂ
ਮੈ ਪਾਇਆ। ਸਤਿਗੁਰੁ ਤ ਪਾਇਆ
ਸਹਜ ਸੇਤੀ ਮਨਿ ਵਜੀਆ ਵਾਧਾਈਆ॥

ਇਹ ਸਤਿਗੁਰੂ ਨੂੰ ਪਾ ਲੈਣ ਤੇ ਨਾਮ ਪ੍ਰਾਪਤ ਹੋਣ ਦਾ ਲੱਛਣ ਹੈ।

ਆਖਦੇ ਹਨ ਕਿ ਰਾਜਾ ਦੀਪਮਾਲਾ ਤੇ ਆਨੰਦਪੁਰ ਅੱਪੜਿਆ ਸੀ ਤੇ ਪੰਜਮਹੀਨੇ ਏਥੇ ਰਿਹਾ। ਅੰਮ੍ਰਤ ਵੇਲੇ ਆਸਾ ਦੀ ਵਾਰ ਸੁਣਨੀ, ਪ੍ਰਸਾਦਿ ਛਕ ਅਰਾਮ ਕਰਕੇ ਕਈ ਵੇਰ ਸੁਰਣਮਤੀ ਦੇ ਨਾਲ ਮਹਲਾਂ ਵਿੱਚ ਜਾ ਸਤਿਗੁਰੂ ਜੀਦੇ ਦਰਸ਼ਨ ਕਰਨੇ। ਬ੍ਰਿਧ ਮਾਤਾ ਗੁਜਰੀ ਜੀ ਦੇ ਮਹਾਂਵਾਕ ਸੁਣਨੇ। ਜਦੋਂ ਸਤਿਗੁਰੂ ਸ਼ਿਕਾਰ ਖੇਡਣ ਤਾਂ ਰਾਜੇ ਨੂੰ ਨਾਲ ਲੈ ਜਾਣ। ਕਈ ਵੇਰ ਜੰਗਲਾਂ ਵਿਚ ਹਾਥੀ ਦੇ ਕਰਤਬਾਂ ਦੇ ਖੇਲ ਤਮਾਸ਼ੇ ਹੋਣ, ਸ੍ਰੀ ਗੁਰੂ ਜੀ ਤੇ ਰਾਜਾ ਦੋਵੇਂ ਜੁਬਾ ਅਵਸਥਾ ਵਿਚ ਸੇ ਤੇ ਰਾਜਸਾਜ ਬੀਰਤਾ ਬਹਾਦਰੀ ਦੇ ਸਾਮਾਨ ਦੁਵੱਲੀ ਸੇ, ਸੋ ਪੰਜ ਮਹੀਨੇ ਪਰਸਪਰ ਬੜਾ ਅਨੰਦ ਬਣਿਆ ਰਿਹਾ, ਕਈ ਵੇਰ ਸਤਲੁਜ ਵਿਚ ਇਸ਼ਨਾਨ ਕੱਠੇ ਗਏ ਤੇ ਜਲ ਦੀਆਂ ਸਾਰੀਆਂ ਤਾਰੀਆਂ ਤੇ ਖੇਲਾਂ ਵਿਚ ਲੱਗੇ ਰਹੇ। ਕਦੇ ਦੂਰ ਦੂਰ ਪੈਦਲ ਸ਼ਿਕਾਰ ਦੇ ਮਗਰ, ਕਦੇ ਪ੍ਰਸਾਦੀ ਹਾਥੀ ਤੇ ਸੈਰਾਂ, ਪਰ ਇਕ ਬੜੀ ਭਾਰੀ ਖੂਬੀ ਰਹੀ: ਜਿਉਂ ਜਿਉਂ ਸਤਗੁਰ ਨੇ ਪਿਆਰ ਕੀਤਾ, ਜਿਉਂ ਜਿਉਂ ਰਾਜੇ ਨਾਲ ਖੁੱਲ੍ਹੇ ਵਰਤੇ ਤੇ ਉਸ ਨਾਲ ਬ੍ਰਬਰੀਦਾ ਵਰਤਾਉ ਕੀਤਾ, ਮਾਨੋ ਸਿਖ ਨਹੀਂ, ਪਰ ਸਖਾ ਹੈ ਤੇ ਬਾਲ ਸਖਾਈ ਮਿੱਤ੍ਰ ਹੈ, ਤਿੰਵੇਂ ਤਿੰਵੇਂ ਰਾਜੇ ਦਾ ਭਾਉ ਪ੍ਰੇਮ ਤੇ ਅਦਬ ਲਿਹਾਜ ਵਧਿਆ। ਆਦਮੀ ਦੇ ਮਨ ਦਾ ਕੁਦਰਤੀ ਖਾਸਾ ਇਹ ਹੈ ਕਿ ਜਿਉਂ ਜਿਉਂ ਉਸਨੂੰ ਬ੍ਰਬਰੀ ਦਾ ਪਿਆਰ ਮਿਲੇ, ਜਿੰਉ ਜਿੰਉ ਖੁੱਲ ਮਿਲੇ, ਤਿੰਉ ਤਿੰਉ ਮਨ ਅਦਬ ਲਿਹਾਜ ਵਿਚ ਘਟਦਾ ਹੈ, ਨਾਵਾਜਬ ਲਾਭ ਉਠਾਉਂਦਾ ਹੌਲੇ ਹੌਲੇ ਐਨਾਂ ਸਿਰੇ ਚੜ੍ਹਦਾਹੈਕਿ ਸੰਭਾਲਨਾ ਕਠਨ ਹੋ ਜਾਂਦਾ ਹੈ, ਪਰ ਕੋਈ ਵਿਰਲਾ ਮਾਤ੍ਰ ਐਸਾ ਹੁੰਦਾ ਹੈ ਕਿ ਜਿੰਉਜਿੰਉ ਪਿਆਰ ਮਿਲੇ, ਤਿੰਉ ਤਿੰਉਂ ਕਦਰ ਤੇ ਅਦਬ ਵਿਚ ਵਧਦਾਹੈ। ਪਜਾਰ ਉਨ੍ਹਾਂ ਦੇ ਅੰਦਰ ਪਜਾਰ ਉਤਪਤ ਕਰਦਾ ਹੈ। ਕੁਪਾਤ੍ਰਾਂ ਦੇ ਅੰਦਰ ਪਜਾਰ ਨਿਜ ਦੇ ਲਾਭ ਦਾ ਭਾਵ ਪੈਦਾ ਕਰਦਾ ਹੈ ਅੰਦਰ ਤ੍ਰਿਸ਼ਨਾ ਦੀ ਜਲਨ ਜੁ ਹੋਈ! ਪਰ ਪਾਤ੍ਰ ਦੇ ਅੰਦਰ ਪ੍ਰੇਮ ਹੁੰਦਾ ਹੈ, ਉਹ ਆਖ

ਦਾ ਹੈ, ਹੈਂ! ਮੈਂਰੇ ਜੇਹੇ ਮਾੜੇ ਨਾਲ ਐਨਾਂ ਪਿਆਰ ਹੁੰਦਾ ਹੈ? ਉਹ ਇਹ ਸੋਚਕੇ ਕਦਰ ਕਰਦਾ ਹੈ ਤੇ ਅਦਬ ਵਿਚਵਧਦਾ ਹੈ। ਇਹੋ ਕਾਰਣ ਹੈ ਕਿ ਦਾਤੇ ਲੱਕ ਜਿੰਨਾਂ ਕੋਈ ਪਿਆਰ ਕਰੇ ਉੱਨਾ ਲਾਭ ਦਾਨ ਕਰਦੇ ਹਨ।ਆਪੂੰ ਡੁਲ੍ਹਵਾਂ ਪਿਆਰ ਪਾਤ੍ਰ ਬਿਨਾਂ ਨਹੀਂ ਕਰਦੇ। ਪਾਤ੍ਰ ਪਿਆਰ ਨੂੰ ਜਰਦਾ ਹੈ, ਕੁਪਾਤ੍ਰ ਸਗੋਂ ਵਿਗੜ ਜਾਂਦਾ ਹੈ।

ਸੁਰਨਮਤੀ ਨੂੰ ਜਿਉਂ ਜਿਉਂ ਪੁੱਤ੍ਰ ਨਾਲ ਸਤਿਗੁਰ ਦਾ ਪ੍ਰੇਮ ਵਧਦਾ ਦਿੱਸੇ ਤੇ ਵਰਤਾਉ ਸਖਿਆਂ ਵਾਂਗੂ ਖੁੱਲ੍ਹਦਾ ਹੁੰਦਾ ਨਜ਼ਰੀ ਪਵੇ,ਉਹ ਦਿਲਗੀਰ ਹੋ ਹੋ ਜਾਵੇ, ਤੇ ਅਰਦਾਸਾ ਕਰੇ'ਹੇ ਦਾਤੇ!ਅਸੀਂ ਨਲੈਕ ਹਾਂ ਤੇਰੇ ਪਯਾਰ ਦੀ ਸਾਰ ਤੋਂ ਅਨਜਾਣ ਹਾਂ। ਉਨਾਂ ਦਿਹ ਜਿੰਨਾਂ ਪਚਾ ਸਕੀਏ, ਉਨਾਂ ਦਿਹ ਜਿੰਨਾਂ ਜਰ ਸਕੀਏ, ਉਨਾਂ ਨਾ ਦਿਹ ਕਿ ਅਸੀਂ ਪਾਟ ਨਿਕਲੀਏ,ਪਰ ਸਤਿਗੁਰ ਪਾਤ੍ਰ ਪਛਾਣਦਾ ਹੈ, ਮਾਈ ਦੇ ਉੱਚੇ ਜੀਵਣ ਤੇ ਰਾਜਾ ਦੇ ਪਵਿੱਤ੍ਰ ਅੰਤਹਕਰਣ ਵਿਚ ਕਾਫੀ ਸੱਤਯਾ ਸੀ ਕਿ ਮੇਹਰਾਂ ਨੂੰ ਝਲ ਸੱਕਣ, ਸੋ ਉਨ੍ਹਾਂ ਝਾਲ ਝੱਲੀ ਤੇ ਮੇਹਰ ਅੰਦਰੇ ਜਰੀ।

ਹੁਣ ਤੁਰਨ ਦਾ ਸਮਾਂ ਆਇਆ,ਕਈ ਵੇਰ ਤਿਆਰੀ ਕਰਕੇ ਦਿਨ ਮਿੱਥ ਕੇ ਵੇਲੇ ਸਿਰ ਰਾਜਾ ਦੇ ਮਨ ਨੂੰ ਐਸੀ ਖਿੱਚ ਪਵੇ ਕਿ ਟੁਰਨ ਦੀ ਤਾਰੀਖ ਬਦਲ ਦੇਵੇ।

ਅਧਿਕ ਪ੍ਰੇਮ ਤੇ ਨ੍ਰਿਪ ਨਹੀ ਚਹੈ,
ਹੋਇਕਰ ਤਿਆਰ ਬਹੁਰ ਰਹ ਜਹੈ।
[ਨੂ:ਪ੍ਰ:

ਹਾਂ ਕਈ ਵੇਰ ਤਿਆਰੀ ਹੋਈ ਤੇ ਸਤਿਗੁਰ ਨੇ ਬੀ ਅਪਨੀਆਂ ਪ੍ਰੇਮ ਤਣਾਵਾਂ ਨਾਲ ਤੇ ਮੁਖਾਰਬਿੰਦ ਦੇ ਰਸੀਲੇ ਬਚਨਾਂ ਨਾਲ ਬੀ ਅਟਕਾ ਅਟਕਾ ਲਿਆ ਕਿ ਚਲੋ ਦਸ ਦਿਨ ਹੋਰ ਠਹਰੋ, ਅਜੇ ਕੀਹ ਜਾਣਾ ਹੈ? ਸੋ ਕਦੇ ਸਤਿਗੁਰ ਦੀ ਮੇਹਰ ਤੇ ਕਦੇ ਅਪਨੇ ਪ੍ਰੇਮ ਨੇ ਰਾਜਾ ਨੂੰ ਤੁਰਨੋਂ ਅਟਕਾਇਆ, ਪਰ ਪੰਜ ਮਹੀਨੇ ਬਾਦ ਓੜਕ ਟੁਰਨਾ ਬਿਦ ਗਿਆ। ਜੋਗ ਸੰਨਯਾਸ ਨਹੀਂ ਸੀ ਕਿ ਰਾਜ ਭਾਗ ਤੋਂ ਟੁਟਕੇ ਕੱਟੀ ਗੁਡੀ ਵਾਂਗ ਹੇਠਾਂ ਤਪਾਂ ਵਿਚ ਰੁਲ ਰੈਹਦਾ। ਮਾਰਗ ਪ੍ਰੇਮ ਦਾ ਹੈ, ਭਗਤੀ ਦਾ ਹੈ, ਵਾਹਿਗੁਰੂ ਨਾਲ ਨੇਹੁੰ ਦਾ ਹੈ, ਨੇਹੁੰ ਲਗੇ, ਨੇਹੁੰ ਦੀ ਗੰਢ ਪਕੇ, ਨੇਹੁੰ ਲਗਾਤਾਰੀ ਹੋਵੇ; ਗਾਫਲਤਾਈ, ਭੁੱਲ, ਵਿਸਰੇਵਾਂ ਨਾ ਪਵੇ, ਫੇਰ ਕੀਹ ਸੰਨਯਾਸ ਤੇ ਕੀ ਗ੍ਰਹਸਤ, ਕੀਹ ਘਰ ਤੇ ਕੀਹ ਬਾਹਰ, ਕੀਹ ਰਾਜਗੱਦੀ ਤੇ ਕੀਹ ਬਨ ਦਾ ਮੱਠ, ਕੀਹ ਮਾਯਾ ਵਿਚ ਲੇਟਣਾ ਤੇ ਕੀਹ ਟੁੱਕਰ ਮੰਗ ਖਾਣੇ, ਸਭ ਦਸ਼ਾਂ ਹਨ ਸਰੀਰ ਦੀਆਂ, ਤੇ ਕਉਤਕ ਹਨ ਪਰਾਰਬਧ ਦੇ; ਗਉਣ ਗੱਲਾਂ ਹਨ ਸਾਰੀਆਂ, ਮੁਖ ਗੱਲ ਹੈ ਸਾਈਂ ਨਾਲ ਨੇਹੁੰ,ਰੱਬ ਨਾਲ ਜੋੜ! ਮਨ ਦਾ ਰੁਖ਼ ਉਸ ਜਗਤ ਦੇ ਕੇਂਦ੍ਰ ਜਗਤ ਵਯਾਪਕ ਜਗਤ ਮੂਲ ਨਾਲ ਹਰ ਵੇਲੇ ਮੇਲ ਦਾ ਰਹਣਾ, ਸਦਾ ਉਸਦੀ ਛੁਹ ਵਿਚ ਜਿਸਦੀ ਛੁਹ ਤੋਂ ਛੁਟੇ, ਜਿਸਦੇ ਸਨਬੰਧ ਤੋਂ ਟੁੱਟੇ ਅਸੀਂ ਤ੍ਰੁੱਕ ਉਠਦੇ ਹਾਂ, ਸਦਾ ਰਹਣਾ ਉਸਦੀ ਛੁਹ ਵਿਚ, ਸਦਾ ਰਹਣਾ ਉਸਦੀ ਚਰਣ ਸ਼ਰਣ, ਜਿਸਤੋਂ ਵਿੱਥ ਤੇ ਰਹਣਾ ਸਾਡੀ ਆਤਮਕ ਮੌਤ ਹੈ।

ਤੇ ਨਰ ਕਾਲ ਫਾਸ ਤੇ ਬਾਚੇ ਜੋ ਹਰਿ
ਸਰਣ ਸਿਧਾਏ॥
[ਪਾ: ੧੦

ਹਰਿ ਦੇ ਅੰਦਰਲੇ ਲਗਾਤਾਰੀ ਲਾਗਾਉ ਤੋਂ ਬਿਨਾਂ ਮਨ, ਮਨ ਦੇ ਮੰਡਲ ਵਿਚ ਹੈ ਤੇ'ਦੁੱਖ'ਇਸਦਾ ਫਿਰ ਭੋਗ ਹਨ,ਕਿਉਂਕਿ

ਮਨ ਦੀ ਸੱਤਯਾ ਥੋੜੀ ਹੈ। ਅੰਦਰੋਂ ਲਗਨ ਲੱਗੀ ਰਹੇ ਮੂਲ ਨਾਲ, ਤਦ ਸਤਯਾ ਰੰਹਦੀ ਹੈ ਅੰਦਰ ਸਰਬ ਸਮਰਥ ਦੀ,ਉਹ ਦੁਖਾਂ ਦੇ ਨਾਸ ਕਰਨ ਨੂੰ ਹੈ ਸਮਰੱਥ—

ਏ ਮਨ ਮੇਰਿਆ ਤੂੰ ਸਦਾ ਰਹੁ ਹਰਿ ਨਾਲੇ। ਹਰਿ ਨਾਲਿ ਰਹੁ ਤੂ ਮਨ ਮੇਰੇ ਦੂਖ ਸਭਿ ਵਿਸਾਰਣਾ।ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ। ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ।

ਹਾਂ,ਭਾਈ ਸਭਨਾਂ ਗੱਲਾਂ ਵਿਚ ਸਮਰਥ ਨੂੰ ਕਿਉਂ ਤੂੰ ਮਨੋਂ ਵਿਸਾਰੇਂ?ਜੇ ਤੂੰ ਨਾਵਿਸਾਰੇਂ ਤੇ ਸਦਾ ਅੰਦਰੋਂ ਉਸਦੇ ਨਾਲਲੱਗਾ ਰਹੇਂ ਤਾਂ ਓਹ ਤੇਰੇ ਦੁਖ ਦੂਰ ਕਰੇਗਾ,ਕਿਉਂਕਿ ਇਕ ਤਾਂ ਉਸਦਾ ਬਿਰਦ ਹੈ ਕਿ ਅਪਣੇ ਨਾਲ ਲੱਗਿਆਂ ਦਾ ਅੰਗੀਕਾਰ ਕਰਦਾ ਹੈ,ਸ਼ਰਨ ਪਾਲ ਹੈ, ਪ੍ਰਤਿਪਾਲ ਹੈ। ਦੂਸਰੇ ਉਸਦਾ ਸੁਭਾਵ ਹੈ ਦੁਖ ਦੂਰ ਕਰਨੇ, ਉਹ ਆਪਹੈ ਸੁਖਾਂ ਦਾ ਮਾਨੋ ਅੱਗ ਦਾ ਅਲਾਂਬਾ ਸੋ ਜਿਵੇਂ ਅੱਗ ਦੇ ਨੇੜੇ ਗਿਆਂ ਸੀਤ, ਪਾਲਾ, ਕਾਂਬਾ ਦੂਰ ਹੁੰਦਾ ਹੈ, ਤਿਵੇਂ ਉਸ ਦਾ ਸੁਭਾਵ ਹੈ ਦੁਖ ਦਾ ਪਾਲਾ ਦੂਰ ਕਰ ਦੇਣ ਦਾ। ਤੀਸਰੇ ਉਹ ਸਰਬ ਸਮਰਥਹੈ, ਜੋ ਮੰਗੋ ਸੋ ਦੇਣ ਦੀ ਸੱਤਯਾ,ਤਾਕਤ, ਬਲ ਰੱਖਦਾ ਹੈ, ਜੋ ਚਾਹੋ ਉਸਦੇ ਵੱਸ ਵਿਚ ਹੈ।

ਤਾਂਤੇ—ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ।

ਸੋ ਰਾਜਾਨੂੰ ਇਹ'ਸਦਾ ਰਹੁ ਹਰਿ ਨਾਲੇ' ਦੀ ਦਾਤ ਪ੍ਰਾਪਤ ਹੋ ਗਈ ਹੈ। ਉਸਦੇ ਮਨ ਦੀ ਇਹ ਹੁਣ ਅਵਸਥਾ, ਦਸ਼ਾ, ਹਾਲਤ ਹੋ ਰਹੀ ਹੈ। ਹੁਣ ਰਾਜ ਵਿੱਚ ਰਹੇ ਕਿ ਦਰ ਦਰ ਮੰਗੇ, ਓਸ ਲਈ ਕੋਈ ਗੱਲ ਵਸ਼ੇਸ਼ਤਾ ਨਹੀਂ ਰੱਖਦੀ। ਰਾਜ ਛੱਡਕੇ ਮੰਗਤੇ ਬਣਨਾ ਜਗਤ ਵਿਚ ਅਸਚਰਜ ਪੈਦਾ ਕਰੇਗਾ, ਪਰ ਉਸਨੂੰ ਲਾਭ ਨਹੀਂ ਓਸਨੂੰ ਮਹਾਂ ਪਵਿਤ੍ਰ ਤੇ ਪ੍ਰਯੋਜਨੀਜ ਹਾਲਤ।

'ਸਦਾ ਰਹੁ ਹਰਿ ਨਾਲੇ' ਦੀ ਲਭ ਚੁਕੀ ਹੈ। ਇਹੋ ਸੀ ਗੱਲ, ਇਹੋ ਸੀ ਲੋੜ, ਇਹੋ ਸੀ ਮਨੁਖਾ ਜੀਵਨ ਦਾ ਸੁਫਲ। ਜਦ ਸੁਫਲ ਲੱਭ ਗਿਆ ਹੈ ਤਾ ਹੁਣ ਨਿਰਬਾਹ ਸਰੀਰ ਦਾ ਬਾਕੀ ਹੈ; ਕਿਉਂ ਨਾ ਹੁਣ ਨਿਰਬਾਹ ਕਰੇ, ਜਿੱਥੇ ਸਾਈਂ ਨੇ ਰਖਿਆ ਹੈ:—

੧. ਨਾਨਕ ਨਾਮ
੨. ਚੜ੍ਹਦੀ ਕਲਾ
੩. ਤੇਰੇ ਭਾਣੇ ਸਰਬਤ ਕਾ ਭਲਾ।

ਨਾਮ ਪ੍ਰਾਪਤ ਹੋ ਚੁਕਾ ਹੈ, 'ਸਦਾ ਰਹੁ ਹਰਿ ਨਾਲੇ' ਹੋ ਚੁਕਾ ਹੈ ਸੋ ਜੋ ਜੀਵ ਦਾ ਸਾਈਂ ਨਾਲ ਸਨਬੰਧ ਹੈ ਉਹ ਲੱਭ ਗਿਆ। ਇਕ ਗੱਲ ਮੁੱਕੀ। ਹੁਣ ਨਾਮ ਦੇ ਕਰਕੇ ਮਨ ਚੜ੍ਹਦੀਆਂ ਕਲਾਂ ਵਿਚ ਰੰਹਦਾ ਹੈ, ਇਹ ਹਾਲਾਤ ਆਪੇ ਦੇ ਸੰਵਰਨ ਦੀ ਹੋ ਗਈ, ਇਹ ਮੁੱਕਾ ਦੂਸਰਾ ਕੰਮ। ਹੁਣ ਸਾਈਂ ਚਿੱਤ ਹੈ, ਤੇ ਚਿਤ ਚੜ੍ਹਦੀ ਕਲਾਂ ਵਿਚ ਹੈ ਉਹ ਜੇ ਲੋਕਾਂ ਵਲ ਤੱਕੂ ਤਾਂ ਚਿੱਤਵੂ ਸਰਬੱਤ ਦਾ ਭਲਾ, ਇਹ ਹੋ ਗਿਆ ਤੀਸਰਾ ਕੰਮ।

ਰੱਬ ਨਾਲ, ਆਪੇ ਨਾਲ, ਜਗਤ ਨਾਲ ਤ੍ਰੈ ਹੀ ਮਨੁੱਖ ਦੇ ਸਨਬੰਧ ਹਨ, ਚੌਥਾ ਕੋਈ ਨਹੀਂ। ੧. ਆਪਾ ਗਿਆ ਚੜ੍ਹਦੀਆਂ ਕਲਾਂ ਵਿਚ,੨. ਸਾਈਂ ਨਾਲ ਹੋਗਿਆ 'ਸਦਾ ਰਹੁ ਹਰਿ ਨਾਲੇ' ਦਾ ਸਨਬੰਧ,੩.ਜਗਤ ਦਾ ਚਿੱਤਵਦਾ ਹੈ ਸਦਾ ਭਲਾ। ਮਨੁੱਖਾ ਜਨਮ ਸਫਲ ਹੋ ਗਿਆ। ਸੋ ਰਾਜਾ ਹੁਣ ਕਿਉਂ ਕੰਨ ਪੜਾਵੇ? ਕਿਉਂ ਰੁਲੇ ਦਰ ਦਰ? ਸਰਬੱਤ ਦਾ ਭਲਾ ਕਰੇ ਤਖਤ ਉੱਤੇ ਬੈਠ ਕੇ। ਆਪਨੇ

ਨਿਰਲੋਭ ਤੇ ਜਾਗੇ ਮਨ ਨਾਲ ਰਾਜ ਕਰੇ ਜੋ ਪਰਜਾ ਸੁਖੀ ਵੱਸੇ। ਕੰਮ ਕਠਨ ਹੈ, ਪਰ ਜਦ ਅੰਦਰ ਜਾਗ ਪਿਆ ਹੈ ਤਾਂ ਤ੍ਰੈਏ ਕੰਮ ਕਰਨੇ ਹਨ,ਦੋ ਤਾਂ ਨਾਮ ਨਾਲ ਹੋਰਹੇ ਹਨ, ਤੀਸਰਾ ਕਰੇ ਰਾਜ ਗੱਦੀ ਤੇ ਬੈਠਕੇ।

ਸੋ ਰਾਜੇ ਨੇ ਹੁਣ ਜਾਣਾ ਹੈ, ਇਹੋ ਸਤਿਗੁਰ ਦੀ ਸਿੱਖਜਾ ਹੈ । ਇਹੋ ਸਿੱਖੀ ਮਾਰਗ ਹੈ ਕਿ.—

ਵਿਚੇ ਗ੍ਰਿਹ ਸਦਾ ਰਹੈ ਉਦਾਸੀ
ਜਿਉ ਕਮਲੁ ਰਹੈ ਵਿਚਿ ਪਾਣੀ ਹੇ

ਐਉਂ ਭਵਸਾਗਰ ਨੂੰ ਤਰਨਾ ਹੈ, ਸੋ ਚਲਿਆ ਹੇ ਹੁਣ ਰਾਜਾ ਦੇਸ ਨੂੰ ਗੁਰਸਿਖੀ ਲੈਕੇ, ਗੁਰ ਸਿਖੀ ਨੂੰ ਕਮਾਨ।

ਅੰਤ ਟੁਰਨ ਦਾ ਦਿਨ ਆਗਿਆ।ਮਾਂ ਤੇ ਪੁਤ ਪਹਲਾਂ ਮਹਲਾਂ ਵਿਚ ਗਏ। ਮਾਤਾ ਗੁਜਰੀ ਜੀ ਦੇ ਚਰਨ ਪਰਸੇ, ਉਨ੍ਹਾਂ ਨੇ ਡਾਢੇ ਸਤਿਕਾਰ ਤੇ ਅੰਦਰਲੀ ਮੇਹਰ ਨਾਲ ਵਿਦਆ ਕੀਤਾ। ਫੇਰ ਮਿਲੇ ਸ੍ਰੀ ਸਤਗੁਰ ਜੀ ਨੂੰ ਮਹਲਾਂ ਵਿਚ ਤੇ ਚਰਨਾਂ ਨੂੰ ਅੱਥ੍ਰੂਆਂ ਨਾਲ ਧੋ ਧੋ ਕੇ ਆਪਾ ਸਫਲ ਕੀਤਾ। ਹੁਣ ਹਾਥੀ ਘੋੜੇ ਪੇਸ਼ ਕਰਨ ਦੀ ਥਾਂ ਇਹ ਖਾਰੇ ਪਾਣੀ ਦੇ ਟੇਪੇ ਹਨ, ਜੋ ਆਪਾ ਅੰਦਰੋਂ ਰੂਪ ਧਾਰ ਧਾਰ ਕੇ ਬਾਹਰ ਆਉਂਦਾ ਤੇ ਭੇਟ ਹੋ ਰਿਹਾ ਹੈ। ਹਾਂ, ਏਹੀ ਇਕ ਭੇਟ ਹੈ, ਜੋ ਆਪੇ ਪਈ ਭੇਟ ਹੁੰਦੀ ਹੈ। ਐਉਂ ਵਿਦਾ ਹੋਏ ਸਤਿਗੁਰ ਜੀ ਤੋਂ ਗ੍ਰਹ ਵਿਖੇ।

ਫੇਰ ਟੁਰਨ ਦੇ ਵੇਲੇ ਦੀਵਾਨ ਵਿੱਚ ਹਾਜਰ ਹੋਏ । ਫੇਰ ਓਹੋ ਭੇਟਾ, ਉਹੋ ਹਾਲ, ਸਤਿਗੁਰੂ ਜੀ ਰਾਜਾ ਨੂੰ ਗਲ ਲਾ ਲਾ ਕੇ ਪਿਆਰ ਦੇਂਦੇ ਮਿਲੇ। ਮਾਮਾ ਜੀ ਨੇ ਕਈ ਦੁਸ਼ਾਲੇ, ਕਈ ਜ਼ਰੀ ਦੇ ਸਾਮਾਨ ਤੇ ਸ਼ਸਤ੍ਰ ਪ੍ਰਸਾਦ ਲਿਆਕੇ ਅਗੇ ਧਰੇ ਜੋ ਸਤਿਗੁਰੂ ਜੀਨੇ ਬਖਸ਼ਕੇ ਨਿਹਾਲ ਕੀਤਾ। ਇਕ ਨਿੱਤਨੇਮ ਦਾ ਗੁਟਕਾ ਬਖਸ਼ਿਆ। ਅਪਨੇ ਦਸਤੂਰ ਤੇ ਤਰੀਕੇ ਦੇ ਉਲਟਗੁਰੂ ਜੀ ਰਾਜਾ ਨੂੰ ਵਿਦਾ ਕਰਨ ਵੇਲੇ ਪਜਾਰ ਦੀ ਬੇਸੁਧੀ ਵਿਚ ਕੁਛ ਕਦਮ ਟੁਰੇ, ਪਰ ਰਾਜਾਨੇ ਚਰਨਫੜ ਲਏ ਤੇ ਬਿਨੈਕੀਤੀ:—

ਸਭ ਬਿਧ ਤੇ ਮੁਝ ਕਰਿਓ ਨਿਹਾਲ!
ਹਲਤ ਭਲੇ, ਲੇਹੁ ਪਲਤ ਸੰਭਾਲ!

ਇਹ ਕਹਕੇ ਅਗੋਂ:

ਕਹਿਉ ਨ ਜਾਇ ਗਰੇ ਭਰ ਗਇਓ,
ਚਰਨ ਕਮਲ ਪਰ ਸਿਰ ਧਰ ਦਇਓ।
'ਦ੍ਰਿਗ ਜਲ' ਮੰਗ ਪਖਾਰਨ ਕਰੇ,
ਗੁਰ ਧੀਰਜ ਦੀਨਸ ਮੁਦ ਧਰੇ।
'ਭਗਤ' 'ਗਿਆਨ' 'ਗੁਰ ਸਿਖੀ'ਸਾਥ
ਬਖਸ਼ਸ਼ ਕਰੀ ਤਬਹਿ ਗੁਰ ਨਾਥ।
ਜਨਨੀ ਸਹਤ ਸਚਵ ਗਨ ਸਭੈ,
ਕਰ ਕਰ ਨਮੋ ਪਿਆਨੇ ਤਬੈ।
ਨੀਠ ਨੀਠ ਕਰ ਬਿਛਰਿਓ ਰਾਜਾ,
ਚੜ੍ਹ ਕਰ ਚਲਿਓ ਸਮੇਤ ਸਮਾਜਾ।
[ਸੂ: ਪ੍ਰ:

ਚਲੇ ਜਾ ਰਹੇ ਹਨ ਰਾਜਾ, ਤੇ ਅੰਮਾਂ ਰਾਣੀ ਪੀਨਸ ਵਿਚ ਬੈਠੀ ਸਹਜੇ ਸਹਜੇ ਗਾ ਰਹੀ ਸੀ ਸ੍ਰੀ ਗੁਰੂ ਰਾਮਦਾਸ ਜੀ ਦੇ ਪ੍ਰੇਮ ਭਰੇ ਛੰਤ। ਗਾਂਦੀ ਹੈ ਤੇ ਗਦ ਗਦ ਹੁੰਦੀ ਹੈ, ਨਿੱਕੀ ਨਿੱਕੀ ਰਸਭਿੰਨੜੀਸੁਰ ਛਿੜਦੀ ਹੈ, ਨੈਣ ਭਰ ਭਰ ਆਉਂਦੇ ਹਨ, ਰਾਜ ਦੁਲਾਰ ਨਾਲ ਨਾਲ ਪੈਦਲ ਹੋ ਗਿਆ ਹੈ, ਛੰਤ ਸੁਣਦਾ ਹੈ ਤੇ ਗਦ ਗਦ ਹੋ ਹੋ ਜਾਂਦਾ ਹੈ.—

ਮੇਰੇ ਮਨ ਪਰਦੇਸੀ ਵੇ ਪਿਆਰੇ
ਆਉ ਘਰੇ।
ਹਰਿ ਗੁਰੂ ਮਿਲਾਵਹੁ ਮੇਰੇ ਪਿਆਰੇ।
ਘਰਿ ਵਸੈ ਹਰੇ।
ਰੰਗਿ ਰਲੀਆ ਮਾਣਹੁ ਮੇਰੇ ਪਿਆਰੇ
ਹਰਿ ਕਿਰਪਾ ਕਰੇ।

ਗੁਰੁ ਨਾਨਕੁ ਤੁਠਾ ਮੇਰੇ ਪਿਆਰੇ
ਮੇਲੇ ਹਰੇ ॥ ੧ ॥
ਮੈ ਪ੍ਰੇਮੁ ਨ ਚਾਖਿਆ ਮੇਰੇ ਪਿਆਰੇ
ਭਾਉ ਕਰੇ ॥
ਮਨਿ ਤ੍ਰਿਸਨਾ ਨ ਬੁਝੀ ਮੇਰੇ ਪਿਆਰੇ
ਨਿਤ ਆਸ ਕਰੇ ॥
ਨਿਤ ਜੋਬਨੁ ਜਾਵੈ ਮੇਰੇ ਪਿਆਰੇ
ਜਮੁ ਸਾਸ ਹਿਰੈ ॥
ਭਾਗ ਮਣੀ ਸੋਹਾਗਣਿ ਮੇਰੇ ਪਿਆਰੇ
ਨਾਨਕ ਹਰਿ ਉਰਿਧਾਰੇ ॥ ੨ ॥
ਪਿਰ ਰਤਿਅੜੇ ਮੈਡੇ ਲੋਇਣ ਮੇਰੇ ਪਿਆਰੇ
ਚਾਤ੍ਰਿਕ ਬੂੰਦ ਜਿਵੈ ॥
ਮਨੁ ਸੀਤਲੁ ਹੋਆ ਮੇਰੇ ਪਿਆਰੇ
ਹਰਿ ਬੂੰਦ ਪੀਵੈ ॥
ਤਨਿ ਬਿਰਹੁ ਜਗਾਵੈ ਮੇਰੇ ਪਿਆਰੇ
ਨੀਦ ਨ ਪਵੈ ਕਿਵੈ ॥
ਹਰਿ ਸਜਣੁ ਲਧਾ ਮੇਰੇ ਪਿਆਰੇ
ਨਾਨਕ ਗੁਰੂ ਲਿਵੈ ॥
ਚੜਿ ਚੇਤੁ ਬਸੰਤੁ ਮੇਰੇ ਪਿਆਰੇ
ਭਲੀਅ ਰੁਤੇ ॥
ਪਿਰ ਬਾਝੜਿਅਹੁ ਮੇਰੇ ਪਿਆਰੇ
ਆਂਗਣਿ ਧੂੜਿ ਲੁਤੇ ॥
ਮਨਿ ਆਸ ਉਡੀਣੀ ਮੇਰੇ ਪਿਆਰੇ
ਦੁਇ ਨੈਨ ਜੁਤੇ ॥
ਗੁਰੁ ਨਾਨਕੁ ਦੇਖਿ ਵਿਗਸੀ ਮੇਰੇ ਪਿਆਰੇ
ਜਿਉ ਮਾਤ ਸੁਤੇ ॥੪॥
ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ
ਸਤਿਗੁਰੂ ਸੁਣਾਈਆ ॥
ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ
ਜਿਨਿ ਹਰਿ ਮੇਲਾਈਆ ॥
ਸਭਿ ਆਸਾ ਹਰਿ ਪੂਰੀਆ ਮੇਰੇ ਪਿਆਰੇ
ਮਨਿ ਚਿੰਦਿਅੜਾ ਫਲੁ ਪਾਇਆ ॥
ਹਰਿ ਤੁਠੜਾ ਮੇਰੇ ਪਿਆਰੇ
ਜਨੁ ਨਾਨਕੁ ਨਾਮਿ ਸਮਾਇਆ ॥ ੫ ॥
ਪਿਆਰੇ ਹਰਿ ਬਿਨੁ ਪ੍ਰੇਮੁ ਨ ਖੇਲਸਾ ॥
ਕਿਉ ਪਾਈ ਗੁਰੁ ਜਿਤੁ ਲਗਿ
ਪਿਆਰਾ ਦੇਖਸਾ ।
ਹਰਿ ਦਾਤੜੇ ਮੇਲਿ ਗੁਰੂ
ਮੁਖਿ ਗੁਰਮੁਖਿ ਮੇਲਸਾ ॥
ਗੁਰੁ ਨਾਨਕੁ ਪਾਇਆ ਮੇਰੇ ਪਿਆਰੇ
ਧੁਰਿ ਮਸਤਕਿ ਲੇਖੁਸਾ ॥ ੬ ॥*।
[ਆ: ਮ: ੪ ਛੰ: ਘਰੁ ੫

ਇਤਿ ।

*ਇਹ ਲੇਖ ਸੰਮਤ ੪੫੫ ਦੇ ਗੁਰਪੁਰਬ ਪਰ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਿਆ ਸੀ ।

ਸੂਚਨਾ–ਰਾਜੇ ਭੀਮਚੰਦ ਦੇ ਖੜੇ ਕੀਤੇ ਬਖੇੜੇ, ਗੁਰੂ ਜੀ ਦਾ ਓਨ੍ਹਾਂ ਲੋਕਾਂ ਨੂੰ ਦੇਸ਼ ਦੇ ਕਲਜਾਨ ਲਈ ਪ੍ਰੇਰਨਾ, ਓਹਨਾਂ ਦੇ ਹੀਲੇ ਹਵਾਲੇ, ਇਸ ਪ੍ਰਕਾਰ ਰਤਨਰਾਇ ਦੇ ਮਗਰੋਂ ਅਨੰਦ ਪੁਰ ਵਿਚ ਕਈ ਘਟਨਾਂ ਹੋਈਆਂ, ਜਿਨ੍ਹਾਂ ਤੋਂ ਅਨੰਦਪੁਰ ਦਾ ਨਿਵਾਸ ਕੁਛਵੀਚਾਰ ਗੋਚਰਾ ਹੋ ਰਿਹਾ ਸੀ। ਉਧਰ ਨਾਹਨ ਦਾ ਰਾਜਾ ਗੜ੍ਹਵਾਲੀਏ ਫਤਹ ਸ਼ਾਹ ਦੇ ਹਥੋਂ ਕੁਛ ਇਲਾਕਾ ਖੁਹਾਕੇ ਦੁਖੀ ਹੋ ਰਿਹਾ ਸੀ। ਜਮਨਾਂ ਤੋਂ ਪਾਰ ਦੂਨ ਵਿਚ ਰਾਮਰਾਇ ਜੀ ਦਾ ਪ੍ਰਤਾਪ ਅਧਿਕ ਸੀ ਤੇ ਓਹ ਮਸੰਦਾਂ ਦੇ ਘੇਰੇ ਵਿਚ ਅਪਣੀ ਹਾਲਤ ਦੁਖੀ ਬਣਾ ਰਹੇ ਸੇ। ਕਈ ਇਕ ਸਾਧ ਤਪਸ੍ਵੀ ਸ੍ਰੀਗੁਰੂ ਜੀ ਦੀ ਬਰਕਤ ਨਾਲ ਅਪਨੇ ਤਪਾਂ ਦੀ ਪੂਰਨਤਾ ਤੇ ਮੁਕਤੀ ਪ੍ਰਾਪਤੀਲਈ ਤੜਫ ਰਹੇ ਸੇ, ਇਤਯਾਦਿਕ ਗੱਲਾਂ ਨੇ ਪ੍ਰੇਰ ਕੇ ਸ੍ਰੀ ਜੀ ਨੂੰ ਨਾਹਨ ਦੇਸ ਵਿਚ ਜਮਨਾਂ ਦੇ ਕਿਨਾਰੇ ਲੈ ਆਂਦਾ। ਇਧਰ ਨਾਹਨ ਸਰਮੌਰ ਦੀ ਦੂਨ ਹੈ ਜਿਸ ਵਿਚ ਗੁਰੂ ਜੀ ਰਹੇ ਤੇ ਪਾਰ ਉਹ ਦੂਨ ਹੈ ਜੋ ਓਦੋਂ ਰਾਮਰਾਇ ਦੀ ਦੂਨ ਸਦਾਉਂਦੀ ਸੀ ਤੇ ਹੁਣ ਡੇਹਰਾਦੂਨ ਸਦਾਉਂਦੀ ਹੈ। ਗੁਰੂ ਜੀ ਨੇ ਜਮਨਾ ਕਿਨਾਰੇ ਇਕ ਕੱਚਾ ਕਿਲਾ, ਮੰਦਰ ਤੇ ਰਹਣ ਦਾ ਥਾਂ ਬਨਵਾਯਾ। ਮੰਦਰ ਤਾਂ ਹੁਣ ਹੈ, ਕਿਲਾ ਨਹੀਂ ਹੈ; ਟਿਕਾਣਾ ਅਤਿ ਰਮਣੀਕ ਹੈ, ਪਰ ਸਿਖਾਂ ਨੇ ਇਸ ਨੂੰ ਰੌਣਕ ਨਹੀਂ ਦਿਤੀ। ਇਸ ਟਿਕਾਣੇ ਸ੍ਰੀ ਗੁਰੂ ਜੀ ਬੜੇ ਖੁਸ਼ ਰਹੇ ਹਨ, ਕਵਿਤਾ ਦਾ ਰੰਗ ਏਥੇ ਹੀ ਖੁਲਦਾ ਰਿਹਾ ਹੈ ਤੇ ਹੋਰ ਅਨੇਕ ਚੋਜ ਹੋਏ। ਜਗਤ ਉਧਾਰ ਦੇ ਕਾਰਜ ਦਾ ਦਰਸ਼ਨ ਵਨਕੀ ਮਾਤ੍ਰ ਅਗਲਿਆਂ ਪ੍ਰਸੰਗਾਂ ਤੋਂ ਕੁਛ ਪ੍ਰਾਪਤ ਹੋ ਜਾਂਦਾ ਹੈ।

# ੭. ਮੇਰਾ ਦੁੱਧ

## ਬਿਨਜ

ਇਸ ਪ੍ਰਸੰਗ ਦੇ ਤ੍ਰੈ ਹਿੱਸੇ ਹਨ; ਇਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਰਤਿਆ, ਦੂਜਾ ਸ੍ਰੀਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਤੇ ਤੀਸਰਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ, ਸੋ ਇਸ ਕਰਕੇ ਇਹ ਏਥੇ ਪ੍ਰਸੰਗ ਦਿੱਤਾ ਗਿਆ ਹੈ ਜੋ ਆਖਤੀ ਵਾਰਤਾ ਤੇ ਸਾਈਂ ਲੋਕ ਦਾ ਪ੍ਰਲੋਕ ਜਾਣਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵਕਤ ਵਿਚ ਆਇਆ ਹੈ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

—o—

# ੪੨. ਮੇਰਾ ਦੁੱਧ*

(ਬੁੱਢਨ ਸ਼ਾਹ)

੧. [ਵਿਸਮਾਦ]

ਅਸਚਰਜ ! ਹੈ,

ਕਾਲੀ ਬੋਲੀ ਰਾਤ ਕਿੱਧਰ ਗਈ ? ਏਹ ਚਿੱਟਾ ਚਾਨਣਾ ਕਿੱਧਰੋਂ ਆ ਗਿਆ, ਵਾਹ ਵਾ !

ਵਿਸਮਾਦ ! ਹੈ,

ਹੈਂ, ਇਹ ਪੂਰੇ ਵੱਲੋਂ ਲਾਲੀ ਭਖ ਕੇਹੀ ? ਏਸ ਨੀਲੇ ਸਰਪੋਸ ਨੂੰ ਕੌਣ ਸੁਨਹਰੀ ਕਰ ਗਿਆ ? ਅਹਾ ਹਾ, ਕਿਆ ਸੁਆਦਦਾਰ ਤੇ ਸ਼ਾਨਦਾਰ ਨਜ਼ਾਰਾ ਹੈ, ਵਾਹ ਵਾ !

ਅਦਭੁਤ ! ਹੈ,

ਕੇਹੀ ਗੋਲ ਗੋਲ ਚਾਨਣੇ ਦੀ ਡਲ੍ਹਕਦੀ ਟਿੱਕੀ ਅਸਮਾਨ ਤੇ ਧਰਤੀਦੀ ਸੰਨ੍ਹ ਵਿੱਚੋਂ ਨਿਕਲ ਰਹੀ ਹੈ, ਕੈਸਾ ਅਦਭੁਤ ਦਰਸ਼ਨ ਹੈ । ਰੰਗ ਹੈ, ਰੂਪ ਹੈ, ਤੇਜ ਹੈ, ਮਸਤੀ ਦਾ ਫੁਹਾਰਾ ਹੈ,ਸੁਹਣੱਪ ਦਾ ਫੁਟਾਲਾ ਹੈ, ਵਾਹਵਾ !

ਪਰਮ ਅਦਭੁਤ ! ਹੈ,

ਟਿੱਕੀ ਦਾ ਕਿਵੇਂ ਤੇਜ ਵਧਗਿਆ?ਪੰਘਰੇ ਹੋਏ ਸੋਨੇ ਦੀਆਂ ਡਲ੍ਹਕਾਂ ਵਾਲੀ ਟਿੱਕੀ ਹੈ, ਕਿ ਪ੍ਰਕਾਸ਼ ਦਾ ਲਹਰਾਉ ਹੈ,ਅਚਰਜੋ ਅਚਰਜ ਵਧ ਗਏ, ਅਚਰਜ ਦਾ ਅਨੂਠਾ ਚੜ੍ਹਦਾ ਜੋਬਨ ਹੈ, ਡਲ੍ਹਕ ਦਰ ਡਲ੍ਹਕ ਲਿਸ਼ਕਾਰ ਦਰ ਲਿਸ਼ਕਾਰ,ਵਾਹ,ਵਾਹ ਵਾ!

ਪਰਮ ਪਰਮਾਦਭੁਤ ! ਹੈ,

ਚਾਨਣੇ, ਤੇਜ, ਗਰਮੀ, ਸੁਹਾਉ, ਡਲ੍ਹਕ ਦਰ ਡਲ੍ਹਕ ਵਿੱਚੋਂ ਲਾਸਾਂ ਛੁਟੀਆਂ,ਅਚਰਜ ਹੱਦੋਂ ਟੱਪ ਗਿਆ । ਕਿਰਨਾਂ ਖਿੱਲਰੀਆਂ,ਜਗਮਗ ਕਿਰਨਾਂ ਫੈਲੀਆਂ, ਅਕਾਸ਼, ਧਰਤੀ, ਪੁਲਾੜ ਨੂਰ ਨਾਲ ਭਰ ਗਏ, ਕਿਸ ਗੰਭੀਰਤਾ ਨਾਲ,ਕਿਸ ਗਜਗਮਨੀ* ਚਾਲ ਨਾਲ, ਲਾਲ ਲਾਲ ਡਲ੍ਹਕਦਾਰ ਝਲਕਦਾਰ, ਆਬ ਦਾਰ, ਨਸ਼ੇਦਾਰ,ਨਖ਼ਰੇਦਾਰ ਖ਼ਾਲ ਨਾਲ ਟਿੱਕੀ ਉੱਚੀ ਉੱਚੀ ਚੜ੍ਹੀ ਆਉਂਦੀ ਹੈ । ਅਦਭੁਤ ਪਰਮ ਤੋਂ ਪਰਮਾਦਭੁਤ ਹੋ ਗਿਆ।ਵਾਹ ਵਾਹ, ਬਿਸਮਾਦ ਦਾ ਸੁਆਦ ਆ ਗਿਆ, ਦਰਸ਼ਨ ਹੈ ਕਿ ਨਿਰਾ ਬਿਸਮਾਦ ਹੈ ।

ਹਾਂ ਭਾਈ 'ਬਿਸਮਾਦ'ਜਦ ਝਲਕਾਰਾ ਮਾਰੇ ਤਾਂ ਏਹੋ ਕੁਛ ਕਰ ਦੇਂਦਾ ਹੈ । ਦੇਖੋ ਭਾਈ ਗੁਰਦਾਸ ਜੀਨੂੰ ਬਿਸਮਾਦਨੇ ਲਿਸ਼ਕਾਰਾ ਮਾਰਿਆ, ਮਸਤ ਹੋ ਗਏ, ਅਮਸਤ ਹੋ ਗਏ, ਮਗਨ ਹੋਗਏ,ਅਮਗਨ ਹੋ ਗਏ । ਫੇਰ ਉਸਦਾ ਪਤਾ ਐਉਂ ਦਿੱਤਾ:—'ਦਰਸ਼ਨ ਦੇਖਤ ਹੀ ਸੁਧ ਕੀ ਨ ਸੁਧ ਰਹੀ,ਬੁਧ ਕੀ ਨ ਬੁੱਧ ਰਹੀ ਮੱਤ ਮੈਂ ਨ ਮੱਤ ਹੈ । ਸੁਰਤ ਮੈਂ ਨ ਸੁਰਤ ਔ ਧਯਾਨ ਮੈ ਨ ਧਯਾਨ ਰਹਯੋ, ਗਯਾਨ ਮੈਂ ਨ ਗਯਾਨ ਰਹਯੋ ਗਤ ਮੈ ਨ ਗਤ ਹੈ । ਧੀਰਜ ਕੋ ਧੀਰਜ ਗਰਬ ਕੋ ਗਰਬ ਗਯੋ, ਰਤ ਮੈਂ ਨ ਰਤਿ ਰਹੀ ਪਤਿ ਰਤਿ ਪਤਿ ਹੈ । ਅਦਭੁਤ ਪਰਮਦ

*ਹਾਥੀ ਵਰਗੀ ਗੰਭੀਰਤਾ ਵਾਲੀ ਤੋਰ ।

*ਇਹ ਪ੍ਰਸੰਗ ਸੰਮਤ ੪੪੬ ਦੇ ਗੁਰਪੁਰਬ ਪੁੰਨਮ ਪਰ ਪ੍ਰਕਾਸ਼ਿਆ ਸੀ ।

ਭੁਤ ਬਿਸਮੈ ਬਿਸਮ, ਅਸਚਰਜੈ ਅਸਚਰਜ ਅਤ ਅੱਤ ਹੈ ।"

ਭਾਈ ਗੁਰਦਾਸ ਜੀ ਦਾ ਦਰਸ਼ਨ ਬੜਾ ਉੱਚਾ ਹੈ, ਬਿਸਮਾਦ ਦਾ ਰੂਪ ਜੋ ਆਪ ਨੇ ਕਥਨ ਕੀਤਾ ਹੈ, ਪੂਰਨ ਬਿਸਮਾਦ ਦਾ ਹੈ ਜੋ ਇਲਾਹੀ ਸੁੰਦ੍ਰਤਾ ਦੇ ਜਲਵੇ ਤੋਂ ਉਨ੍ਹਾਂ ਉਤੇ ਪਿਆ । ਸੁੰਦ੍ਰਤਾ ਦਾ ਇੱਕ ਝਲਕਾ ਜੋ ਮਾਰ ਕਰਦਾ ਹੈ ਉਸਦੇ ਸੁਆਦਲੇ ਘਾਉ; ਰਸ ਭਰੇ ਅਸਰ, ਨਿਸਕਾਮ ਮਗਨਤਾ ਦਾ ਵਰਣਨ ਏਹੋ ਹੈ ।

ਜੇ ਕੋਈ ਪੁਛੇ ਕਿ ਸੂਰਜ ਤਾਂ ਰੋਜ਼ ਚੜ੍ਹਦਾ ਹੈ, ਸੂਰਜ ਚੜ੍ਹੇ ਤੇ ਕੀ ਬਿਸਮਾਦ? ਠੀਕ ਹੈ, ਸੱਜਨਾਂ ! ਜੇ ਜਮਾਂਦਰੂ ਹਨੇਰੀ ਕੋਠੜੀ ਵਿੱਚ ਪਲਦੋਂ, ਜੁਆਨ ਕਰਕੇ ਤੜਕਸਾਰ ਪੂਰੇ ਵਲ ਮੂੰਹ ਕਰਕੇ ਕੋਈ ਤੈਨੂੰ ਖੜਾ ਕਰ ਦਿੰਦਾ, ਫੇਰ ਜੇ ਸੂਰਜ ਦਾ ਹੀ ਦਰਸ਼ਨ ਬਿਸਮਾਦ ਵਿੱਚ ਬੇਸੁਧ ਨਾਂ ਕਰ ਦੇਂਦਾ ਤਾਂ ਪੁੱਛਦੇ । ਜਾਂ ਭਾਈ, ਪੁਛ ਸ੍ਰਿਸ਼ਟੀ ਦੇ ਸਭ ਤੋਂ ਪਹਲੇ ਮਨੁੱਖ ਨੂੰ, ਕਿ ਸੂਰਜ ਪ੍ਰਕਾਸ਼ ਦੇ ਪਹਲੇ ਦਰਸ਼ਨ ਨੇ ਉਸਨੂੰ ਕੀ ਲਹਰਾ ਦਿੱਤਾ ਸੀ ?

ਹੁਣ ਮਨੁੱਖ ਸਿਆਣਾ ਹੋ ਗਿਆ, ਅਕਲੱਈਆ ਹੋ ਗਿਆ, ਗਿੱਝ ਗਿਆ । ਖਿੜੀ ਰਾਤ ਦਾ ਅਸਚਰਜ ਨੀਲ ਉਸਦੇ ਦਿਲ ਉੱਤੇ ਅਚਰਜਤਾ ਦੀ ਸੱਟ ਨਹੀਂ ਮਾਰਦਾ, ਛਟਕੀ ਤਾਰਿਆਂ ਜੜੀ ਰਾਤ ਹੈਰਾਨੀ ਵਿੱਚ ਨਹੀਂ ਲੈ ਉਡਦੀ, ਚਾਂਦਨੀ ਉਸਨੂੰ ਸਿਫਤ ਸਲਾਹ ਵਿਚ ਨਹੀਂ ਡੋਬਦੀ, ਸੂਰਜ ਦਾ ਉਦੇ ਹੋਣਾ ਉਸਨੂੰ ਬਿਸਮਾਦ ਵਿਚ ਨਹੀਂ ਪਾਉਂਦਾ, ਬਿਜਲੀ ਦੀ ਲਿਸ਼ਕ ਤੇ ਕੜਕ ਉਸਨੂੰ ਮਨ-ਹਰਨੇ ਅਦਭੁਤ ਵਿੱਚ ਨਹੀਂ ਲੈ ਜਾਂਦੀ । ਅੱਗ ਰੋਜ਼ ਬਾਲਦਾ ਹੈ, ਪਰ ਕਦੇ ਹੈਰਤ ਵਿੱਚ ਨਹੀਂ ਆਇਆ ਕਿ ਇਹ ਕੀ ਹੈ ? ਚਲਦੇ ਪਾਣੀ, ਡਿਗਦੇ ਪਾਣੀ, ਅਡੋਲ ਸ਼ਾਂਤ ਖੜੇ ਪਾਣੀ ਉਸਨੂੰ ਭਚਿਤ੍ਰੀ(ਅਚਰਜ) ਵਿਚ ਨਹੀਂ ਪਾਉਂਦੇ। ਕਿਉਂ ? ਮਨੁੱਖ ਦਾਨਾ ਹੋ ਗਿਆ ਹੈ, ਪੜ੍ਹਾਕੂ ਹੋ ਗਿਆ ਹੈ, ਖੋਜੀ ਹੋਗਿਆ ਹੈ, ਮਨੁੱਖ ਹਰ ਗੱਲ ਦਾ ਕਾਰਨ ਲੱਭਦਾ ਹੈ, ਬਿਸਮਾਦ ਉਦੈ ਕਰਨ ਵਾਲੀਆਂ ਅਕਹ ਸ਼ਕਤੀਆਂ ਦੇ ਨਾਉਂ ਧਰਦਾ ਹੈ, ਤੇ ਥੋੜੀ ਜਹੀ ਪੜਚੋਲ ਕਰਕੇ ਉਸਦਾ ਲਾਲ ਬੁਝੱਕੜ ਬਣਦਾ ਹੈ, ਇਉਂ ਕਰਕੇ ਉਸਦੇ ਵਿਸਮਾਦ ਰਸ ਤੋਂ ਟੁੱਟ ਕੇ ਉਸਦਾ ਗਜਾਤਾ ਬਣ ਬੈਠਦਾ ਹੈ । ਆਹੋ ਜੀ, ਮਨੁੱਖ ਹਿਸਾਬੀ ਹੋ ਗਿਆ, ਲੇਖੇਦਾਰ ਹੋ ਗਿਆ, ਗੇਣਤੀਆਂ ਵਾਲਾ ਹੋ ਗਿਆ; ਪਰ ਮਾਰਿਆ ਗੇਣਤੀਆਂ ਨੇ, ਗਿਣਦਾ ਗਿਣਦਾ ਗੇਣਤੀ ਹੀ ਹੋ ਗਿਆ, ਰਸ ਤੋਂ ਹੀਨ 'ਅ+ਰੱਸੀਆ' ਹੋ ਗਿਆ, ਸੁਆਦ ਤੋਂ ਵਾਂਜਿਆ ਗਿਆ, ਬੇਖੁਦੀ ਦੀ ਲਹਿਰ ਤੋਂ ਸੱਖਣਾਂ ਹੋਗਿਆ, ਕਿਉਂਕਿ ਇਹ ਨੇਮ ਹੈ ਕਿ:—

> ਗੇਣਤੀ ਆਈ, ਰਸ ਸੁਆਦ
> ਗਏ । ਬਿਸਮਾਦ ਆਯਾ ਰਸਾਂ ਦੇ
> ਕੜ ਪਾਟ ਪਏ ।

ਭਲਾ, ਮਨੁੱਖ ਸਚ ਮੁਚ ਜਾਣ ਗਿਆ ਹੈ? ਬਈ ਵੱਡੇ ਤੋਂ ਵੱਡੇ ਸੰਸਾਰ ਦੇ ਦਾਨੇ ਨੂੰ ਪੁੱਛੋ ਕਿ ਅੱਗ ਕਿਉਂ ਚਮਕਦੀ ਹੈ, ਕਿਉਂ ਸਾੜਦੀ ਹੈ? ਬਿਜਲੀ ਕੀ ਹੈ ਇਸਦੀਆਂ ਲਹਰਾਂ ਕਿਉਂ ਇੰਦਾਂ ਹਨ ? ਕੋਈ ਨਾਂ ਦੱਸ ਸਕੇਗਾ । ਅਜੇ ਤੱਕ ਮਨੁੱਖ ਅਨ-ਜਾਣ ਹੈ, ਇਸਨੇ ਬਹੁਤ ਕੁਛ ਜਾਣਿਆਂ ਹੈ, ਪਰ ਜੋ ਇਸਨੇ ਜਾਣਿਆਂ ਹੈ ਉਸਨੇ ਅਜੇ ਇਸਨੂੰ ਅਜਾਣ ਹੀ ਰੱਖਿਆ ਹੈ । ਅਜੇ ਇਸਨੂੰ ਅਸਲ ਕਾਰਨਾਂ ਦੇ ਕਾਰਨ ਦਾ ਪਤਾ ਨਹੀਂ, ਏਸ ਤਾਂ ਗੇਣਤੀਆਂ ਵਿੱਚ

ਪੈ ਕੇ, ਅਨੇਕਾਂ ਕੁਦਰਤ ਦੇ ਭੇਤ ਕੱਢਕੇ ਲਾਲ ਬੁਝੱਕੜ ਬਣਕੇ ਬਿਸਮਾਦ ਰੰਗ ਗੁਆਕੇ ਮਾਨੋ ਅਪਣੇ ਅਦਨ ਦੇ ਬਾਗ਼ ਵਿਚੋਂ ਧੱਕਾ ਖਾਧਾ ਹੈ; ਬੈਕੁੰਠ ਤੋਂ ਗਿੜਾ ਪਾਇਆ ਹੈ।

ਹੁਣ ਬਿਸਮਾਦ; ਇਨਸਾਨ ਨੂੰ ਕਿਉਂ ਬਿਸਮਾਦ ਹੋਵੇ ? ਸੋਚ ਵਿਚ ਜੁ ਦਿਨ ਰਾਤ ਫਸ ਗਿਆ। ਕੁਦਰਤ ਦੇ ਚਮਤਕਾਰ ਰੋਜ਼ ਤੱਕੀਦੇ ਹਨ; ਬਿਸਮਾਦ ਕਦੇ ਨਹੀਂ ਹੁੰਦਾ, ਪਰ ਵੇਖੋ ਓਹ ਜੀਉਂਦਾ ਤੇ ਜ਼ਿੰਦਦਾਤਾ ਦਿਲ ਜੋ ਗੇਣਤੀ ਨਾਲ ਢੱਠਾ ਨਹੀਂ ਪਰ ਆਪਣੇ ਵਿੱਚ ਹਰੀਕੈਮ ਹੈ, ਦਿਲਾਂ ਦਾ ਸਰਦਾਰ ਦਿਲ ਇਸ "ਬਿਸਮੈਭਾਵ" ਨੂੰ ਕੀਕੂੰ ਕੁਦਰਤ ਦੇ ਹਰ ਚਮਤਕਾਰ ਵਿੱਚ ਵੇਖਦਾ ਤੇ ਸਾਨੂੰ ਦੱਸਦਾ ਹੈ:—

ਵਿਸਮਾਦੁ ਨਾਦ ਵਿਸਮਾਦੁ ਵੇਦ।
ਵਿਸਮਾਦੁ ਜੀਅ ਵਿਸਮਾਦੁ ਭੇਦ।
ਵਿਸਮਾਦੁ ਰੂਪ ਵਿਸਮਾਦੁ ਰੰਗ।
ਵਿਸਮਾਦੁ ਨਾਗੇ ਫਿਰਹਿ ਜੰਤ।
ਵਿਸਮਾਦੁ ਪਉਣੁ ਵਿਸਮਾਦੁ ਪਾਣੀ।
ਵਿਸਮਾਦੁ ਅਗਨੀ ਖੇਡਹਿ ਵਿਡਾਣੀ।
ਵਿਸਮਾਦੁ ਧਰਤੀ ਵਿਸਮਾਦੁ ਖਾਣੀ।
ਵਿਸਮਾਦੁ ਸਾਦਿ ਲਗਹਿ ਪਰਾਣੀ।
ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ।
ਵਿਸਮਾਦੁ ਭੁਖ ਵਿਸਮਾਦੁ ਭੋਗੁ।
ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ।
ਵਿਸਮਾਦੁ ਉਝੜ ਵਿਸਮਾਦੁ ਰਾਹ।
ਵਿਸਮਾਦੁ ਨੇੜੈ ਵਿਸਮਾਦੁ ਦੂਰਿ।
ਵਿਸਮਾਦੁ ਦੇਖੈ ਹਾਜਰਾ ਹਜੂਰਿ।
ਵੇਖਿ ਵਿਡਾਣੁ ਰਹਿਆ ਵਿਸਮਾਦੁ।
ਨਾਨਕ ਬੁਝਣੁ ਪੂਰੈ ਭਾਗਿ।

[ਆਸਾ ਦੀ ਵਾਰ

ਹਾਂ ਜੀ, ਇਹ ਸੁਚੇ, ਉੱਚੇ, ਸੱਚੇ ਨੇਤ੍ਰਾਂ ਵਾਲਾ ਇਸ ਕੁਦਰਤ ਦੇ ਚਮਤਕਾਰ ਨੂੰ ਵਿਡਾਣ (ਅਚਰਜੋ ਅਚਰਜ) ਵੇਖਕੇ ਵਿਸਮਾਦ ਹੋ ਰਿਹਾ ਹੈ। ਹਾਂ ਜੀ, ਤੇ ਇਹ ਇਸ ਵਿਡਾਣ ਨੂੰ ਵਿਸਮਾਦ ਕਰਕੇ ਦੇਖਣਾ, ਇਸ ਵਿਸਮਾਦ ਦੇ ਉੱਚੇ ਰੰਗ ਨੂੰ ਸਮਝਣਾ ਭਾਗ ਭਰੀ ਨਿਸ਼ਾਨੀ ਹੈ।

ਓਹ ਦਿਲ ਸੋਚ, ਗੇਣਤੀ, ਫ਼ਿਕਰ ਦੇ ਭਾਵ ਤੋਂ ਸੁਤੰਤ੍ਰ ਹੈ ਜਿਸਨੂੰ ਇਹ ਕੁਦਰਤ ਦੇ ਨਜ਼ਾਰੇ ਵੇਖਕੇ ਵਡਾਣ ਹੋ ਰਿਹਾ ਹੈ, ਓਹ ਸੁਭਾਗ ਹੈ ਜਿਸਨੇ ਦਰਸ਼ਨ ਪਾਏ, ਸੁੰਦ੍ਰਤਾ ਦੇ ਝਾਕੇ ਲਏ ਤੇ ਵਿਸਮਾਦ ਰਹ ਗਿਆ।

ਸਰੀਰ ਦੇ ਅੰਦਰ ਲੁਕੇ ਬੈਠੇ 'ਦੇਖਣ ਹਾਰ' ਦਾ ਇਸ 'ਦਿੱਸਣ ਹਾਰ' ਚਮਤਕਾਰਿਆਂ ਵਿੱਚ ਲੁਕੀ ਬੈਠੀ ਸੁੰਦਰਤਾ ਦਾ ਕੋਈ ਗੁੱਝਾ ਮੇਲ ਹੈ। ਸੁੰਦ੍ਰਤਾ ਨੇ ਝਲਕਾ ਮਾਰਿਆ, ਦੇਖਣ ਹਾਰ ਨੂੰ ਵਿਸਮਾਦ ਦਾ ਚੱਕਰ ਆ ਗਿਆ। ਵਿਸਮਾਦ ਦਾ ਚੱਕਰ ਆਇਆ ਕਿ ਆਪੇ ਵਿੱਚ ਮਗਨ। ਮਗਨਤਾ ਆਈ ਕਿ ਦ੍ਰਿਸ਼ਟਮਾਨ' ਨਾਲ ਨੇਹੁੰ ਟੁੱਟਾ, ਦ੍ਰਿਸ਼ਟਮਾਨ ਦਾ ਨੇਹੁੰ ਟੁੱਟਾ ਕਿ ਆਪਾ ਆਪੇ ਵਿਚ, ਤੇ ਅਨੰਤ ਦੀ ਗੋਦ ਵਿਚ ਛਾਲ ਮਾਰਨ ਵਾਲਾ ਤਯਾਰ ਯਾ ਛਾਲ ਵੱਜ ਹੀ ਗਈ।

ਹਾਂ ਜੀ, ਏਹੋ ਸਮਾਧੀ ਜੇ, ਜਿਸ ਦੇ ਮਗਰ ਜੋਗੀਆਂ ਦੇ ਜੁੱਗ ਗਲ ਗਏ ਤੇ ਤਪੀਆਂ ਹਠੀਆਂ ਦੇ ਕਲਪ ਲੰਘ ਗਏ। 'ਸੋਚ' ਨੇ ਗਜਾਨੀ, ਤਯਾਗੀ, ਵੈਰਾਗੀ, ਜਪੀ, ਤਪੀ ਕਈ ਰੂਪ ਧਾਰੇ, ਕਈ ਹੱਥ ਪੈਰ ਮਾਰੇ, ਪਰ ਏਹ ਆਪਣੇ ਆਪ ਵਿੱਚ, 'ਆਪੇ' ਨੂੰ 'ਆਪ' ਕਰਨੇਵਾਲੀ ਰੰਗਣ ਨਾ ਚੜ੍ਹੀ; ਪਰ ਨਾਂ ਚੜ੍ਹੀ। ਇਹ ਤਾਂ 'ਰਸ' ਦੀ ਸ਼ੈ ਸੀ 'ਸੋਚ' ਦੀ ਸ਼ੈ ਨਹੀਂ ਸੀ,

'ਸੋਚ' ਰਸ ਤੋੜਕੇ ਗੇਣਤੀ ਵਿਚ ਪਾਉਂਦੀਹੈ, ਫੇਰ ਲੋੜਾਂ ਤੇ ਸਰੀਰਕ ਭੁਖਾਂ ਲਾਲਚ ਵਿਚ ਲੈ ਤੁਰਦੀਆਂ ਹਨ। ਫੇਰ ਲਾਲਚ ਵਿਚ ਪੈ ਗਿਆਂ ਲੈ ਲੈਣਦੀ ਬ੍ਰਿਤੀ ਵਿਚ—ਹਸ ਆਉਂਦਾਹੈ।ਹੁਣ ਇਸ ਹਾਲਤ ਵਿੱਚ ਜੇ ਕਦੇ ਮਨ ਉੱਤੇ ਸੁੰਦਰਤਾ ਨੇ ਝਲਕਾ ਮਾਰਿਆ ਬੀ ਤਾਂ ਜਿਉਂ ਹੀ ਕਿ ਬਿਸਮੇ ਭਾਵ ਉਦੇ ਹੋਣ ਲਗਾ, ਝੱਟ ਸੋਚਨੇ ਅੰਦਰੋਂ ਕਿਹਾ 'ਜਿਸ ਵਿਚੋਂ ਇਹ ਸੁੰਦਰਤਾ ਪ੍ਰਗਟੀ ਹੈ,ਇਹ ਸੋਹਣਾ ਹੈ ਇਸ ਨੂੰ ਫੜ ਲਓ,ਲੈ ਲਓ ਅਪਨੇ ਕਾਬੂ ਵਿਚ ਕਰੋ'। ਇਹ 'ਲੈ ਲਣ' ਦਾ ਸੁਆਦ ਬਿਸਮੈ ਭਾਵ ਵਿਚ ਜਾਣ ਵਾਲੀ ਪਿਰਤੀ ਨੂੰ ਮੇਟਿਆਂ ਕਰਦਾ ਹੈ, ਹਾਂ ਲੋਭ ਲਹਰ ਆਈ, ਸੋਚ ਮੋਟੀ ਹੋਈ, ਵਿਸਮੇ ਭਾਵ ਪੰਘਰਕੇ ਤਿਲਕਿਆ ਤੇ ਤਿਲਕਦਾ ਤਿਲਕਦਾ ਮਾਨੋਂ ਭਾਫ਼ ਬਣਕੇ ਉੱਡ ਗਿਆ। ਐਉਂ ਜਗਤ—ਦਾਨਾਜਗਤ, ਸੋਚ ਵਾਲਾ ਜਗਤ—ਵਿਸਮਾਦ ਨਹੀਂ ਹੁੰਦਾ,ਵਿਸਮਾਦ ਨਹੀਂ ਰਹ ਜਾਂਦਾ;ਵਿਡਾਣ ਵੇਖਦਾ ਹੈ, ਪਰ ਵਿਸਮਾਦ ਵਿਚ ਨਹੀਂ ਜਾਂਦਾ।

੨.[ਸੇਲੀਆਂ ਵਾਲਾ ਗੁਰੂ ਨਾਨਕ]

ਕਿਹੀ ਸੋਹਣੀ ਨਿੱਕੀ ਜਿਹੀ ਪਹਾੜੀ ਹੈ, ਪਹਾੜੀ ਹੈ ਪੱਬੀ ਹੈ ਕਿ ਟਿੱਬੀ ਹੈ। ਮੀਂਹ ਪੈ ਹਟੇ ਹਨ, ਹਰਾ ਹਰਾ ਘਾਹ ਮਖਮਲ ਵਾਂਙੂ ਚਮਕ ਰਿਹਾ ਹੈ, ਵਿੱਚ ਨਾਨਾਂ ਤਰਾਂ ਦੇ ਬੂਟੇ ਬੂਟੀਆਂ ਹਨ, ਉੱਪਰ ਅਕਾਸ਼ ਨੇ ਸਰਪੋਸ਼ ਉਠਾ ਰੱਖਯਾ ਹੈ, ਰਾਤ ਨੇ ਘਸਮੈਲੜਾ ਰੰਗ ਵਰਤਾ ਦਿੱਤਾ ਹੈ,ਪਰ ਵਿੱਚ ਲੱਖਾਂ ਤੇ ਕ੍ਰੋੜਾਂ ਨਿੱਕੇ ਫਾਨੂਸ ਅਤੇ ਇਕ ਵੱਡਾ ਝਾੜ ਲਟਕ ਰਿਹਾ ਹੈ ਤੇ ਚੁੱਪ ਸ਼ਾਂਤ ਦਾ ਠੰਡਕ ਦਾਰ ਰੰਗ ਫੈਲ ਰਿਹਾ ਹੈ।ਮਲਕੜੇ ਜਹੇਵਿਡਾਣ ਨੇ ਹੋਰ ਰੂਪ ਧਾਰਿਆ, ਚੰਦ ਤਾਰੇ ਫਿੱਕੇ ਪੈ ਗਏ, ਪੂਰੇ ਤੋਂ ਮਿੱਠਾ ਪ੍ਰਕਾਸ਼ ਆ ਗਿਆ, ਪੱਛੋਂ ਵੱਲੋਂ ਠੰਢੀ ਠੰਢੀ ਪੌਣ ਝੁਮਕ ਪਈ,ਇਸ ਆਪਣੇ ਨੇੜੇ ਤੇੜਿਆਂ ਨਾਲੋਂ ਸਭ ਤੋਂ ਉੱਚੀ ਥਾਂ ਤੋਂ ਅਚਰਜ ਦਰਸ਼ਨ ਹੁੰਦੇ ਹਨ, ਦੂਰ ਦੂਰ ਦੇ ਪਹਾੜਾਂ ਦੇ ਉੱਪਰ ਉੱਪਰ ਸੁਨੈਹਰੀ ਕਿੰਗਰੀ ਫਿਰ ਗਈ ਹੈ, ਔਹ ਤੱਕੋ ਕਿ ਪੂਰੇ ਤੋਂ ਪ੍ਰਕਾਸ਼ ਦਾ ਪ੍ਰਤਾਪੀ ਪਾਤਸ਼ਾਹ ਕਿਸ ਸ਼ਾਨ ਨਾਲ, ਕਿਸ ਸੁਹਾਉ ਨਾਲ ਦਮਕਾਂ ਮਾਰਦਾ ਆ ਨਿਕਲਿਆ ਹੈ ? ਸਾਰੀ ਕੁਦਰਤ ਏਸੇ ਦੇ ਦਰਸ਼ਨਾਂ ਦੇ ਚਾ ਵਿੱਚ ਸੋਹਣੀ ਹੋ ਰਹੀ ਸੀ, ਪੰਛੀ ਏਸੇ ਦਾ 'ਜੀ ਆਇਆਂ" ਨੂੰ ਗੀਤ ਗਾ ਰਹੇ ਸੇ।

ਇਸ ਵੇਲੇ ਇਸ ਚੜ੍ਹਦੀ ਸੁਹਾਉਣੀ ਕਿਰਨਾਵਲੀ ਨੂੰ ਦੇਖਣ ਵਾਲੇ ਪਸ਼ੂ ਪੰਛੀ ਹੀ ਨਹੀਂ, ਪਰ ਇੱਕ ਚੰਗੀ ਉਮਰ ਦੇ ਮਨੁੱਖ ਬੀ ਹਨ ਜਿਨ੍ਹਾਂਦੀ ਉਮਰਾ ਬਾਲਪਨ ਜੁਆਨੀ ਦੋਏ ਅਵਸਥਾ ਤੱਕ ਚੁੱਕੀ ਹੈ, ਹੁਣ ਚੇਹਰਾ ਰਤਾ ਢਿੱਲਾ ਹੋਰਿਹਾ ਹੈ, ਰੂਪ ਰੰਗ ਕੁਝ ਕੁਝ ਮਧਮ ਪੈ ਚੁਕੇ ਹਨ, ਦੇਹ ਕੁਛ ਨਿਰਬਲ ਵੀ ਹੈ, ਭਰਜੁਆਨੀ ਵਿੱਚ ਜੋ ਸੁੰਦਰਤਾ ਚੇਹਰਿਓਂ ਰੰਗ, ਰੂਪ, ਜੋਬਨ ਦੇ ਆਸਰੇ ਲਿਸ਼ਕਾਰੇ ਮਾਰਿਆ ਕਰਦੀ ਹੈ, ਹੁਣ ਜੋਰਾਂ ਵਿਚ ਨਹੀਂ। ਪਰ ਤੱਕੋ ਸੁੰਦਰਤਾ ਸਰੀਰ ਦੀ ਸ਼ੈ ਨਹੀਂ ਹੈ, ਇਹ ਤਾਂ ਆਤਮਾਂ ਦਾ ਰੰਗ ਹੈ,ਅਰਸ਼ਾਂ ਦੀ ਦੇਵੀ ਹੈ,ਏਸੇ ਸਰੀਰ ਵੱਲ ਤੱਕੋ, ਜੁਆਨੀ ਢਲ ਗਈ, ਪਰ ਫੇਰ ਬੀ ਸੁੰਦਰ ਹੈ, ਅਰ ਇਹ ਜਦ ਤੁਸਾਂ ਵੱਲ ਆਪਣੀਆਂ ਅੱਖਾਂ ਨਾਲ ਭਰਕੇ ਤੱਕਦਾ ਹੈ, ਤਾਂ ਸੁੰਦਰਤਾ ਅੱਖਾਂ ਵਿੱਚੋਂ ਲਿਸ਼ਕਾਰਾ ਮਾਰਦੀ ਹੈ, ਤੇ ਚਿਹਰਾ ਬੀ ਸੁਹਣਾ ਲੱਗਦਾ ਹੈ। ਕਿਉਂ ਨਾਂ ਲੱਗੇ

ਇਸਨੇ ਆਪਣੀ ਰੂਹ ਨੂੰ ਮੈਲੀਆਂ ਲੀਰਾਂ ਵਿਚ ਨਹੀਂ ਲਪੇਟਿਆ, ਸਾਰੀ ਉਮਰ ਇਸੇ ਉਜਾੜ ਪਹਾੜੀ ਤੇ ਬੈਠਾ ਰਿਹਾ ਹੈ, ਕਠਨ ਤਪ ਕਰਦਾ ਤੇ ਮਨ ਨੂੰ ਮਾੜੇ ਕੰਮਾਂ ਅਤੇ ਮੰਦ ਵਾਸ਼ਨਾਂ ਤੋਂ ਰੋਕਦਾ ਰਿਹਾ ਹੈ, ਇਸੇ ਚਾਹ ਵਿੱਚ ਜਗਤ ਨਾਲ ਨਾਤਾ ਤੋੜ ਏਥੇ ਆ ਰਿਹਾ ਸੀ ਕਿ ਅਟੰਕ ਹੋਕੇ ਤਪ ਕਰਾਂ, ਜੱਫਰ ਜਾਲਾਂ, ਜੋ ਘਾਲ ਤੇ ਰੀਝਕੇ ਸਾਈਂ ਮਿਲੇ। ਪੇਟ ਦੇ ਪੂਰਾ ਕਰਨ ਲਈ ਬੱਕਰੀਆਂ ਰੱਖ ਛੱਡੀਆਂ ਸਨ, ਜੋ ਸਾਰਾ ਦਿਨ ਖਾ ਪੀ ਚਰ ਚੁਗ ਕੇ ਬਿਰਧ ਪੁਰਖ ਨੂੰ ਦੋਏ ਵੇਲੇ ਦੁਧ ਦੇ ਦੇਂਦੀਆਂ ਸਨ। ਏਹੋ ਸਾਈਂ ਲੋਕ ਦਾ ਪਾਣੀ ਸੀ ਤੇ ਏਹੋ ਰੋਟੀ ਸੀ। ਜਿਸਨੇ ਉਮਰ ਤਪਾਂ ਹਠਾਂ ਵਿੱਚ ਕੱਟੀ ਹੋਵੇ, ਜਿਸਨੂੰ ਪਿਆਰੇ ਦੇ ਦਰਸ਼ਨਾਂ ਦੀ ਉਡੀਕ ਹੀ ਉਡੀਕ ਰਹੀ ਹੋਵੇ, ਉਸਦੇ ਢਲ ਰਹੇ ਸਰੀਰ ਵਿੱਚੋਂ ਸੁੰਦ੍ਰਤਾ ਕਿਵੇਂ ਨੱਠ ਜਾਵੇ?

ਪਰ ਅੱਜ ਆਪ ਉਦਾਸ ਹਨ, ਸੂਰਜ ਦੇ ਚੜ੍ਹਦੇ ਲਿਸ਼ਕਾਰੇ ਨੇ ਉਦਾਸੀ ਘਟਾਈ ਹੈ, ਪਰ ਤੱਕੋ ਅਜੇ ਬੀ ਕਿਸੇ ਕਿਸੇ ਵੇਲੇ ਨੈਣਾਂ ਵਿੱਚੋਂ ਛੰਮਾਂ ਛੰਮ ਪਾਣੀ ਵਗ ਪੈਂਦਾ ਹੈ ਤੇ ਲੰਮਾਂ ਜੇਹਾ ਸਾਹ ਲੈਕੇ ਆਖਦੇ ਹਨ: "ਮੌਲਾ ਤੇਰੀ ਰਜ਼ਾ! ਮੇਰੇ ਕੀਹ ਵੱਸ, ਤੇਰੀ ਰਜ਼ਾ" ਤੇ ਫੇਰ ਸੂਰਜ ਵੱਲ ਪਿੱਠ ਕਰ ਬੈਠਦੇ ਹਨ, ਕਿਉਂ ਜੋ ਸੂਰਜ ਹੁਣ ਤਿੱਖਾ ਹੋ ਗਿਆ ਹੈ; ਤੇ ਅੱਖਾਂ ਤੇਜ ਨੂੰ ਝੱਲ ਨਹੀਂ ਸਕਦੀਆਂ, ਪਿੱਠ ਨਿੱਘੀ ਹੋ ਗਈ ਤੇ ਅੱਖਾਂ ਨੂੰ ਨੀਂਦ ਆ ਗਈ, ਆਪ ਹੁਰੀ ਬੈਠੇ ਬੈਠੇ ਸੌਂ ਗਏ।

ਇਸ ਪਹਾੜੀ ਤੇ ਕਦੇ ਕਦੇ ਇੱਕ ਮਟਿਆਰ ਪਹਾੜਨ ਬਕਰੀਆਂ ਚਾਰਨ ਆਇਆ ਕਰਦੀ ਸੀ, ਅਰ ਬਾਬੇ ਹੋਰਾਂ ਨੂੰ ਕਦੇ ਨੇੜਿਓਂ ਕਦੇ ਦੂਰੋਂ ਮੱਥਾ ਟੇਕ ਜਾਇਆ ਕਰਦੀ ਸੀ, ਅੱਜ ਸਵੇਰੇ ਹੀ ਉਹ ਕੁੜੀ ਆ ਨਿਕਲੀ ਤੇ ਗਾਉਣ ਲੱਗੀ:-

ਨਹੀਂ ਬੋ ਭਰੋਸੋ ਏਸ ਜੀਣੇ ਦਾ,<br>
ਨਹੀਂ ਬੋ ਭਰੋਸੋ ਏਸ ਜੀਣੇ ਦਾ,<br>
ਦੰਮ ਆਵੇ ਨ ਆਵੇ।

ਸਾਈਂ ਲੋਕ ਦੀ ਅੱਖ ਖੁਲ੍ਹ ਗਈ, ਹੋਰ ਠੰਡਾ ਸਾਹ ਭਰਿਆ, ਠੀਕ ਆਖਦੀ ਹੈ, ਇਸ ਮੁਟਿਆਰ ਨੂੰ ਜੀਉਣੇ ਦਾ ਭਰੋਸਾ ਨਹੀਂ, ਤਾਂ ਮੇਰੇ 'ਰੁਖੜੇ ਨਦੀ ਕਿਨਾਰੇ ਦੇ' ਜੀਣੇ ਦਾ ਕੀ ਭਰੋਸਾ ਹੋ ਸਕਦਾ ਹੈ? ਪਰ ਮੈਂ ਹੋਰ ਕਰਾਂ ਬੀ ਕੀ? ਸਾਰੀ ਉਮਰ ਗੁਨਾਹ ਤੋਂ ਪਾਕ ਰਿਹਾ ਹਾਂ, ਦਿਨ ਰਾਤ ਤਪ ਕਰਦਾ ਰਿਹਾ ਹਾਂ, ਸਰੀਰ ਨੂੰ ਸਾਧਨ ਨਾਲ ਘਾਲਿਆ, ਕਿਸੇ ਸੁਆਦ, ਰਸ ਦੇ ਅਧੀਨ ਹੋਕੇ ਸਰੀਰ ਦੇ ਆਖੇ ਨਹੀਂ ਲੱਗਾ, ਕਿਸੇ ਨਾਲ ਵਾਹ ਹੀ ਨਹੀਂ ਰਖਿਆ, ਮੰਦਾ ਤਾਂ ਕਿਸੇ ਦਾ ਕੀਹ ਕਰਨਾ ਸੀ। ਪਰ ਮੈਂ ਹਾਂ ਕਿ ਅਜੇ ਆਪਣੇ ਆਪ ਵਿਚ ਤਸੱਲੀ ਨਹੀਂ ਰੱਖਦਾ ਕਿ ਸੁਖੀ ਹਾਂ, ਖੁਸ਼ੀ ਹਾਂ, ਸ਼ਾਂਤ ਹਾਂ। ਅਜੇ ਮੌਲਾ ਦੇ ਦੀਦਾਰ ਨਹੀਂ ਹੋਏ। ਮੁਰਸ਼ਦ ਕੈਹ ਗਿਆ ਸੀ ਕਿ ਰਸਤਾ ਇਹੋ ਹੈ, ਕਰੀ ਜਾਹ, ਮੈਂ ਕਰੀ ਗਿਆ ਹਾਂ, ਪਰ ਮੈਨੂੰ ਪਤਾ ਨਹੀਂ ਕਿ ਜੋ ਕੁਛ ਮੈਂ ਕੀਤਾ ਹੈ ਦਰੁਸਤ ਹੈ, ਇਹੋ ਕਰਨਾ ਸੀ, ਤੇ ਇਸਦਾ ਫਲ ਇਹੋ ਸੀ ਕਿ ਕਰੀ ਹੀ ਜਾਵਾਂ, ਜਾਂ ਕੁਛ ਹੋਰ ਕਰਨਾ ਸੀ? ਚੇਟਕ ਲਾਉਣ ਵਾਲਾ ਤਪ ਤਾਪਨ ਵਿਚ ਪਾਕੇ ਮੁੜ ਨਾਂ ਆਇਆ, ਤੇ ਮੇਰੀ ਉਮਰਾ ਲੰਘ ਚੱਲੀ, ਕਿਸਨੂੰ ਪੁੱਛਾਂ ਕਿ ਭਾਈ ਮੈਂ ਪਾਤਸ਼ਾਹ ਦੇ ਦੇ ਮਹਲਾਂ ਨੂੰ ਠੀਕ ਛੜਕੇ ਜਾ ਰਿਹਾ ਹਾਂ

ਕਿ ਨਹੀਂ ?

ਇੰਨੇ ਨੂੰ ਓਹ ਕੁੜੀ ਕੁਛ ਵਿੱਥ ਤੇ ਜਾਕੇ ਇਕ ਪੱਥਰ ਤੇ ਬਹ ਗਈ ਤੇ ਗਾਵੀਂ:-

ਜਿਤੁ ਦਰਿ ਵਸਹਿ ਕਵਨੁ ਦਰੁਕਹੀਐ
ਦਰਾ ਭੀਤਰਿ ਦਰੁ ਕਵਨੁ ਲਹੈ।
ਜਿਸੁ ਦਰ ਕਾਰਣਿ ਫਿਰਾ ਉਦਾਸੀ
ਸੋ ਦਰੁ ਕੋਈ ਆਇ ਕਹੈ ॥੧॥
ਕਿਨ ਬਿਧਿ ਸਾਗਰੁ ਤਰੀਐ।
ਜੀਵਤਿਆ ਨਹ ਮਰੀਐ ॥੧॥ ਰਹਾਉ ॥
[ਗ:ਮ: ੧

ਸਾਈਂ ਲੋਕ ਜੀ ਇਹ ਮਿੱਠੀ ਰਸ ਭਿੰਨੀ ਸੱਦ ਸੁਣਕੇ ਫੇਰ ਉਠੇ, ਸਹਜੇ ਸਹਜੇ ਉਸ ਕੁੜੀ ਕੋਲ ਗਏ, ਅੱਗੋਂ ਓਹ ਸ਼ਰਮੀਲੀ ਪਰ ਨਿਰਭੈ ਕੁੜੀ ਉੱਠੀ,ਝੁਕੀ ਸਿਰ ਨਿਵਾਇਆ ਤੇ ਬੋਲੀ, 'ਬਾਵਾ ਜੀ ਕਪੜੇ ਧੋ ਲਿਆਵਾਂ ?'

ਸਾਈਂ ਲੋਕ-ਬੱਚਾ ! ਜੀਂਦੀ ਰਹੇਂ,ਕਦੇ ਥੁੜਕੇ ਨਾ ਬਹੇਂ, ਸਾਈਂ ਭਾਗ ਲਾਵੀ, ਕਪੜੇ ਤਾਂ ਚੰਗੇ ਭਲੇ ਹਨ ਇਹ ਦੱਸ ਜੋ ਟੱਪਾ ਕਿਸਦਾ ਗਾਂਵਿਆਂ ਹਈ ?

ਮੁਟਿਆਰ-ਸਾਈਂ ਜੀ ! ਇਹ ਟੱਪਾ ਨਹੀਂ, ਏਹ ਗੁਰਾਂ ਦਾ ਸ਼ਬਦ ਹੈ।

ਸਾਈਂ ਲੋਕ-ਬੱਚਾ! ਕੇਹੜੇ ਗੁਰਾਂ ਦਾ?

ਮੁਟਿਆਰ-ਮੇਰੇ ਆਪਣੇ ਆਪਣੇ ਗੁਰਾਂ ਦਾ।

ਸਾਈਂ ਲੋਕ-ਤੇਰੇ ਆਪਣੇ ਗੁਰਾਂ ਦਾ? ਤੇਰੇ ਅਪਣੇ ਜਿਹੜੇ ਹਨ ਉਹ ਕਿਹੜੇ ਹਨ ?

ਮੁਟਿਆਰ-ਸਤਿਗੁਰੂ, ਅਰਸ਼ਾਂ ਤੋਂ ਆਏ ਸਤਿਗੁਰੂ ਨਾਨਕ ਦੇਵ।

ਨਾਉਂ ਸੁਣਦਿਆਂ ਹੀ ਝਰਨਾਟ ਛਿੜੀ, ਸਰੀਰ ਸੁੰਨ ਹੋ ਗਿਆ, ਨੀਰ ਵਹ ਟੁਰਿਆ, ਕਿੰਨਾਂ ਚਿਰ ਚੁਪ ਰਹ ਕੇ ਫੇਰ ਬੋਲਿਆ:-

'ਬਚੜਾ! ਤੂੰ ਗੁਰ ਨਾਨਕ ਡਿੱਠਾ ਹੈ ?'

ਮੁਟਿਆਰ-ਹਾਂ ਸਾਈਂ ਜੀ, ਚਿਰ ਹੋਇਆ ਅਸੀਂ ਸਾਰਾ ਟੱਬਰ ਗੰਗਾ ਗਏ ਸਾਂ ਤਾਂ ਓਥੇ ਦਰਸ਼ਨ ਪਾਏ ਸੇ, ਤੇ ਓਦੋਂ ਦੇ ਹੀ ਨਿੱਕੇ ਵੱਡੇ ਸਾਰੇ ਖੁਸ਼ੀ ਸੁਖੀ ਰੈਂਹਦੇ ਹਾਂ।

ਸਾਈਂ ਲੋਕ-ਤੇ ਕਾਕੀ ਕਰਦੇ ਕੀ ਹੋ?

ਮੁਟਿਆਰ-ਪਤਾ ਨਹੀਂ, ਗੁਰੂ ਗੁਰੂ ਕਰਦੇ ਹਾਂ, ਐਉਂ ਲੱਗਦਾ ਹੈ ਜੀਕੂੰ ਗੁਰੂ ਕੋਲ ਵਸਦਾ ਹੈ ਤੇ ਸੁਆਦ ਛਿੜਿਆ ਰੈਂਹਦਾ ਹੈ।

ਸਾਈਂ ਲੋਕ-(ਹਾਹੁਕਾ ਲੈਕੇ, ਆਪਣੇ ਆਪ ਨਾਲ) ਸੁਆਦ, ਸੁਆਦ ਖਬਰੇ ਕੀ ਹੁੰਦਾ ਹੈ ? ਉਮਰਾ ਲੰਘ ਚੁਕੀ, ਸੰਸਾਰ ਬਦਲ ਗਿਆ, ਕਈ ਪੂਰ ਆਏ, ਗਏ, ਪਰ ਸੁਆਦ ਅਸਾਂ ਨਾਂ ਤੱਕਿਆ।

ਕੁੜੀਏ! ਕੋਈ ਸੁਆਦ ਦਾ ਭੋਰਾ ਅਸਾਂ ਨੂੰ ਵੀ ਪਾ ?

ਮੁਟਿਆਰ-ਤੁਸੀਂ ਤਾਂ ਆਪ ਸਾਈਂ ਲੋਕ ਹੋਏ, ਸਾਰਾ ਦਿਨ ਸਾਈਂ ਸਾਈਂ ਕਰਦੇ ਹੋ; ਸੁਆਦ ਤੁਸੀਂ ਅਸਾਂਨੂੰ ਦੇਵੋ ?

ਸਾਈਂ ਲੋਕ-(ਝਿਜਕਕੇ) ਭਲਾ ਕਾਕੀ ਕੋਈ ਬਾਬੇ ਨਾਨਕ ਦੀ ਗਲ ਹੀ ਸੁਣਾ।

ਮੁਟਿਆਰ-ਤੁਸਾਂ ਨਹੀਂ ਡਿੱਠੇ ?

ਸਾਈਂਲੋਕ-ਤੈਥੋਂ ਹੀ ਕਦੇ ਕਦੇ ਨਾਉਂ ਸੁਣਿਆਂਹੈ,ਡਿੱਠੇ ਹੁੰਦੇ ਤਾਂ ਪੁਛਦੇ ਕਿਉਂ?

ਮੁਟਿਆਰ-(ਭੋਲੇਪਨ ਵਿਚ) ਭਲਾ ਜੀਉ ! ਜੇ ਤੂੰ ਗੁਰ ਨਾਨਕ ਨਹੀਂ ਡਿੱਠਾ ਤਾਂ ਸਾਈਂ ਕਿਵੇਂ ਵੇਖ ਲਿਆਈ ? ਮੈਂ ਜਾਤਾ, ਜੋ ਦਿਨ ਰਾਤ ਸਾਈਂ ਸਾਈਂ ਕਰਦਾ ਹੈ ਇਸਨੂੰ ਬਾਬੇ ਨੇ ਤਾਰਿਹੈਆ, ਬਨਾਂ ਵਿਚ ਕੱਲਾ ਬੈਠਾ ਰੈਂਹਦਾ ਹੈ,ਇਸਨੂੰ ਗੁਰੂ ਨਾਨਕ ਦੇ ਪਰੇਮ ਨੇ ਸੁਆਦ ਵਿਚ ਡੋਬ ਛੱਡਿਆ ਹੈ। ਮੈਂ ਤਾਂ ਏਸੇ ਪਿਆਰ

ਕਰਕੇ-ਜੁ ਸਾਈਂ ਜੀਵੇ ! ਤੂੰ ਗੁਰੂ ਨਾਨਕ ਦਾ ਹੈਂ ਤੈਨੂੰ ਚੰਗਾ ਚੰਗਾ ਜਾਣਦੀ ਹਾਂ।

ਸਾਈਂ ਲੋਕ-(ਹੱਸਕੇ ਤੇ ਹਾਹੁਕਾ ਲੈਕੇ) ਖਬਰੇ ਕਾਕੀ "ਗੁਰ ਨਾਨਕ ਦਾ ਹੀ ਹੋਵਾਂ" ਤੁਸੀ ਹੋ ਚੁਕੇ ਹੋਵੋ ਤੇ ਮੈਂ ਹੋਣਾ ਹੋਵੇ। ਕਾਕੀ ! ਕੋਈ ਗੁਰੂ ਦੀ ਗੱਲ ਤਾਂ ਸੁਣਾ।

ਕਾਕੀ-ਓਹ ਬੜੇ ਬੀਬੇਰਾਣੇ ਹਨ ਲੋਕਾਂ ਨੂੰ ਆਪ ਪਿਆਰ ਕਰਦੇ ਹਨ, ਆਪੇ ਕੋਈ ਸੁਆਦ ਪਾ ਦੇਂਦੇ ਹਨ, ਜੋ ਅੰਦਰੋਂ ਮਨੋਂ ਹੀ ਪਿਆ ਪਿਆਰ ਨਿਕ-ਲਦਾ ਹੈ;. ਦਰਸ਼ਨ ਕੀਤਿਆਂ ਹੀ ਕੁਛ ਐਉਂ ਹੋਜਾਂਦਾਹੈ ਜਿਕੂੰ ਸੁੱਤੇ ਜਾਗ ਪਏਹਾਂ।

ਸਾਈਂ ਲੋਕ-ਬੜੇ ਪਿਆਰੇ ਲਗਦੇ ਹਨ ?

ਕਾਕੀ-ਡਾਢੇ !

ਸਾਈਂ ਲੋਕ-ਬੜੇ ਸੋਹਣੇ ਹਨ ?

ਕਾਕੀ-ਚੜ੍ਹਦੇ ਸੂਰਜ ਦੀ ਟਿੱਕੀ ਨਾਲੋਂ ਸੋਹਣੇ ਹਨ,ਨਾਲੇ ਡਾਢੇ ਹੀ ਠੰਢੇ।

ਸਾਈਂ ਲੋਕ-ਭਲਾ ਮਰਨ ਪਿਛੋਂ ਕੀ ਹੁੰਦਾ ਹੈ ?

ਕਾਕੀ-ਖਬਰੇ ਕੀ ਹੁੰਦਾ ਹੈ?

ਸਾਈਂ ਲੋਕ-ਤੁਹਾਨੂੰ ਮੌਤ ਦਾ ਡਰ ਹੈ ?

ਕਾਕੀ-ਜਦ ਦੇ ਗੁਰੂ ਡਿੱਠੇ ਹਨ ਫੇਰ ਤਾਂ ਡਰ ਨਹੀਂ ਆਇਆ।

ਸਾਈਂ ਲੋਕ-ਕਿਉਂ ?

ਕੁੜੀ-ਪਤਾ ਨਹੀਂ।

ਸਾਈਂ ਲੋਕ-ਤੁਸੀ ਸਾਧਨ ਕੀ ਕਰਦੇ ਹੋ ?

ਕੁੜੀ-ਸਾਧਨ ਕੀ ਹੁੰਦਾ ਹੈ ?

ਸਾਈਂ ਲੋਕ-ਕੋਈ ਤਪ, ਹਠ ਜੋਗ।

ਕੁੜੀ-ਮੈਨੂੰ ਸਮਝ ਨਹੀਂ,ਸਾਈਂ ਜੀ ! ਮੈਂ ਤਾਂ ਜਿਸ ਦਿਨ ਦਾ ਸਤਿਗੁਰ ਡਿੱਠਾ ਇਕ ਚਾਉ ਵਿਚ ਰੈਂਹਦੀ ਹਾਂ, ਓਹ ਚਾਉ ਸਤਿਗੁਰ ਦੀ ਦਾਤ ਹੈ, ਹੋਰ ਖਬਰੇ ਕੀ ਹੁੰਦਾ ਹੈ, ਸਤਿਗੁਰ ਮਿੱਠਾ ਲਗਦਾ ਹੈ, ਕੋਲ ਵਸਦਾ ਦੀਹਦਾ ਹੈ, ਕਦੇ ਅੱਗੇ ਅੱਗੇ ਟੁਰਦਾ ਹੈ, ਕਦੇ ਪਿੱਛੇ ਪਿਛੇ ਆਉਂਦਾ ਹੈ, ਕਦੇ ਗਾਉਂਦਾ ਹੈ, ਕਦੇ ਸੁਣਦਾ ਹੈ, ਦੋ ਤਿੰਨ ਸ਼ਬਦ ਗੁਰੂ ਜੀ ਦੇ ਮੈਨੂੰ ਆਉਂਦੇ ਹਨ, ਉਹ ਆਖਦਾ ਹੈ, ਮੈਂ ਸੁਣਾ ਛਡਦੀ ਹਾਂ। ਮੈਂ ਉਦਾਸ ਹੋਣ ਲਗਦੀ ਹਾਂ ਤਾਂ ਗੁਰੂ ਸ਼ਬਦ ਸੁਣਾਂਦਾ ਹੈ। ਫਕੀਰਾ ! ਉਹ ਗੁਰੂ ਕੋਈ ਮੇਰੇ ਵਾਂਗੂ ਮਾਸ ਦਾ ਤਾਂ ਨਹੀਂ, ਲੈ ਉਹ ਤਾਂ ਕੰਧਾਂ ਵਿੱਚੋਂ ਲੰਘ ਆਉਂਦਾ ਹੈ, ਬੱਦਲਾਂ ਤੇ ਜਾ ਖੇਡਦਾ ਹੈ, ਸੂਰਜ ਦੀ ਟਿਕੀ ਤੇ ਜਾ ਲੇਟਦਾ ਹੈ,ਬਿਜਲੀ ਦੇ ਲਿਸ਼ਕਾਰੇ ਵਿੱਚ ਉਡਾਰੀ ਮਾਰਦਾ ਹੈ, ਨੀਂਦਰ ਵਿਚ ਆ ਦਿਸਦਾ ਹੈ, ਮਨ ਵਿਚ ਵੜ ਜਾਂਦਾ ਹੈ, ਖਬਰੇ ਉਹ ਕੀ ਹੈ?ਸਾਈਂ ਜੀ!ਉਹ ਖਬਰੇ ਉਹ ਹੋਵੇ ਜਿਹਨੂੰ ਲੋਕੀ 'ਓਹ' ਆਖਦੇ ਹਨ, ਪਤਾ ਨਹੀਂ, ਪਰ ਮੇਰੇ ਤੇਰੇ ਵਾਂਙੂ ਤਾਂ ਨਹੀਂ। ਹੁਣ ਦੇਖ ਖਾਂ ਸਤਲੁਜ ਦੇ ਪਾਣੀਆਂ ਉੱਤੇ ਤੁਰਿਆ ਆਉਂਦਾ ਹੈ।

ਸਾਈਂ ਲੋਕ-ਹਲਾ ? ਤਰਿਆ ਆਉਂਦਾ ਹੈ ?

ਕੁੜੀ-ਨਾਂ ਅੜਿਆ; ਤਰਿਆ ਨਹੀਂ ਤੁਰਿਆ ਆਉਂਦਾ ਹੈ, ਹੁਣ ਵੇਖ ਹਵਾ ਵਿਚ ਉੱਚਾ ਆ ਰਿਹਾ ਹੈ। ਪਰ ਖਬਰੇ ਕੀ ਹੈ ? ਉਂਞ ਤਾਂ ਜਦ ਦਾ ਡਿੱਠਾ ਹੈ ਅਖਾਂ ਅੱਗੇ ਹੀ ਰੈਂਹਦਾਂ ਹੈ ਪਰ ਅਜ ਕੁਝ ਹੋਰਵੇਂ ਰੰਗ ਹੈ। ਤੱਕੇਂ ਨਾ ਹੁਣ ਤਾਂ ਹਵਾ ਵਿਚੋਂ ਕੇਡੀ ਕਸ਼ਬੋ ਆ ਰਹੀ ਹੈ, ਬੱਦਲਾਂ ਵਿਚੋਂ ਕੋਈ ਚੰਨਣ ਦੀ ਫੁਹਾਰ ਪੈ ਰਹੀ ਹੈ, ਤੁਸਾਡੇ ਲੂੰ ਮਹਕ ਗਏ ਹਨ ਕਿ ਕਾਂ ? ਮੇਰੇ ਤਾਂ ਅੰਦਰੋਂ ਕਸ਼ਬੋ ਉਠ ਰਹੀ ਹੈ। ਵੇਖ ਖਾਂ, ਸਤਿਗੁਰ ਨਾਨਕ

ਔਹ ਸੁਨਹਰੀ ਬੱਦਲ ਤੇ ਹੀਰਿਆਂ ਦੇ ਤਖਤ ਉੱਤੇ ਆ ਬੈਠੇ, ਔਹ ਤੱਕੋ ਨਾਂ, ਮਰਦਾਨਾ ਸ਼ਬਦ ਗਾਂਦਾ ਹੈ, ਲੌ ਸਾਈਂ ਜੀ! ਹੁਣ ਨਾਂ ਬੋਲਣਾ, ਸ਼ਬਦ ਸੁਣ ਲੈਣ ਦਿਓ।'

ਕੁੜੀ ਤਾਂ ਇਹ ਕਹਕੇ ਸੁਨਹਰੀ ਬੱਦਲ ਤੇ ਟੱਕ ਲਾ ਕੇ ਜੁੜ ਗਈ, ਅਖਾਂ ਝਮਕਣਾ ਭੁੱਲ ਗਈਆਂ, ਚੇਹਰਾ ਦਮਕ ਵਾਲਾ ਹੋ ਗਿਆ, ਅਰ ਉਹ ਇਹ ਸੁਣਨ ਲਗ ਪਈ:—

ਤੂ ਠਾਕੁਰੁ ਤੂ ਸਾਹਿਬੋ ਤੂ ਹੈ ਮੇਰਾ ਮੀਰਾ। ਤੁਧੁ ਭਾਵੈ ਤੇਰੀ ਬੰਦਗੀ ਤੂ ਗੁਣੀ ਗਹੀਰਾ ॥ ੨੧ ॥

[ਤਿ: ਮ: ੪

ਕੁੜੀ ਤਾਂ ਉਪ੍ਰਲੀਆਂ ਤੁਕਾਂ ਦੇ ਸੁਣਨ ਵਿਚ ਮਸਤ ਹੈ, ਅਰ ਸਾਈਂ ਲੋਕ ਉਸ ਦੇ ਨੂਰ ਭਰੇ, ਟਿਕੇ, ਜੁੜੇ, ਮਗਨ ਹੋਏ ਚੇਹਰੇ ਵੱਲ ਤੱਕ ਤੱਕ ਕੇ ਹੈਰਾਨ ਹੋ ਰਿਹਾ ਤੇ ਕਹ ਰਿਹਾ ਹੈ, "ਹੇ ਸਾਈਂ ! ਧਿਕਾਰ ਮੇਰੀ ਅਕਲ ਦੇ, ਅਰ ਸ਼ਾਬਾਸ਼ ਇਸਦੇ ਭੋਲਾਪਨ ਦੇ, ਇਹ ਕਿਸ ਸਿਦਕ ਵਿਚ ਹੈ, ਅਰ ਕੇਹੜੇ ਗੂੜ੍ਹੇ ਰੰਗ ਵਿਚ ਹੈ?ਇਕ ਦਿਨ ਦਰਸ਼ਨ ਕਰਕੇ ਦਰਸ਼ਨ ਆਪ ਹੀ ਹੋ ਰਹੀ ਹੈ, ਫੇਰ ਨਾਂ ਕੋਈ ਮਾਣ ਹੈ, ਨਾਂ ਪਤਾ ਹੈ ਕਿ ਫਕੀਰ ਹਾਂ ਕਿ ਤਪੀ ਹਾਂ, ਕਿ ਰਸੀਆ ਹਾਂ। ਹਾਏ ਸਾਈਆਂ। ਮੇਰੀ ਉਮਰ ਦਾ ਵਲ੍ਹੇਟਿਆ ਗਿਆ ਵੇਲਣਾ ਫੇਰ ਖੋਲ੍ਹ ਦੇਹ, ਮੁੜਕੇ ਬਾਲ ਬਣਾ ਦੇਹ, ਮੈਂ ਨਵੇਂ ਸਿਰੇ ਜੀਵਨ ਸ਼ੁਰੂ ਕਰਾਂ, ਮੈਂ ਇਸ ਬਾਲੀ ਵਾਂਗੂ ਭੋਲਾ ਰਹਾਂ, ਮੈਂ ਅਕਲ ਨੂੰ, ਫਿਕਰ ਨੂੰ, ਅੰਦੇਸ਼ਿਆਂ ਨੂੰ, ਆਸਾ ਨੂੰ ਦੂਰ ਰੱਖਾਂ, ਤੇਰੇ ਸਿਦਕ ਵਿਚ ਵੱਸਾਂ, ਪਰ ਓਹਹੋ ਕੀਹ ਕਰਾਂ—

"ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ। ਫਰੀਦਾ ਏਹੋ ਪਛੋ-ਤਾਉ ਵਤਿ ਕੁਆਰੀ ਨ ਥੀਐ॥"

[ਸ: ਫ:

ਮੈਂ ਅਕਲ ਨਾਲ ਕਿਉਂ ਵਿਆਹ ਕੀਤਾ, ਕੀਤਾ ਤਾਂ ਮਾਮਲੇ ਪਏ; ਹਾਏ! ਹੁਣ ਕੁਆਰੀ ਕੀਕੂੰ ਹੋਵਾਂ? ਕੀਕੂੰ ਅਕਲ ਨੂੰ ਤਲਾਕ ਦਿਆਂ, ਕਾਸ਼! ਅਕਲ ਕਦੇ ਨ ਆਉਂਦੀ, ਕਾਸ਼! ਮੇਰੇ ਭੋਲੇਪਨ ਵਿਚ, ਮੇਰੀ ਬਾਲੀ ਉਮਰਾ ਵਿਚ, ਮੇਰਾ ਪ੍ਰੀਤਮ ਨਾਲ ਨੇਹੁੰ ਲਗਦਾ, ਮੇਰਾ ਅਕਲ ਨਾਲ ਵਿਆਹ ਨਾ ਹੁੰਦਾ, ਮੇਰਾ ਪ੍ਰੀਤਮ ਨਾਲ ਵਿਆਹ ਹੁੰਦਾ, ਹੁਣ ਕੀ ਕਰਾਂ?ਪਛੋਤਾਵਾ ਹੀ ਪਛੋਤਾਵਾਹੈ,ਕੌਣ ਜਾਚ ਸਿਖਾਵੇ ਕਿ ਮੈਂ ਅਕਲ ਨਾਲ ਤਲਾਕ ਲਵਾਂ ? ਕੀਕੂੰ ਲਵਾਂ?ਵਤ ਕੁਆਰੀ ਕੀਕੂੰ ਹੋਵਾਂ ? ਮੁੜ ਉਹ ਭੋਲਾਪਨ ਕਿੱਥੋਂ ਆਵੇ ? ਇਹੋ ਪੱਛੋਤਾਉ ਪੱਲੇ ਰਹਗਿਆ—ਵਤ ਕੁਆਰੀ ਨਾ ਥੀਐ।"

ਇੰਉਂ ਅਪਨੀ ਬੀਤਗਈ ਤੇ ਮੁੜ ਨਾਂ ਆਉਂਣ ਵਾਲੀ ਤੇ ਰੋਂਦਾ ਰੋਂਦਾ ਅੱਖਾਂ ਮੀਟ ਕੇ ਸੌਂ ਗਿਆ।

ਕੁਛ ਚਿਰ ਪਿੱਛੋਂ ਅਖਾਂ ਖੁਹਲੀਆਂ ਤਾਂ ਉਹ ਮੁਟਿਆਰ ਹੈ ਨਹੀਂ, ਪਰ ਇਕ ਅਜੀਬ ਮੋਹਨੀ ਸੂਰਤ ਉਸੇ ਸਿਲਾ ਤੇ ਬੈਠੀ ਹੈ, ਨੈਨ ਬਦ ਹਨ, ਪਰ ਚੇਹਰਾ ਇਸਤਰਾਂ ਦਮਕਦਾ ਹੈ ਕਿ ਹਜ਼ਾਰ ਚਮਕਦੇ ਪਰ ਠੰਢੇ ਸੂਰਜ ਤਾਬ ਨ ਲਿਆ ਸਕਣ। ਸੁੰਦਰਤਾ ਹੈ ਕਿ ਸੁੰਦਰ ਹੈ,ਛਬੀ ਹੈ ਕਿ ਸੁਹਣੱਪ ਸਾਰੀ ਆਪੇ ਆ ਫਬੀ ਹੈ। ਇਸ ਦਰਸ਼ਨ ਦਾ ਕੋਈ ਐਸਾ ਕਟਕ ਦਾ ਝਲਕਾ ਵੱਜਾ ਕਿ ਫਕੀਰ ਦੇ ਅੰਦਰ ਇਕ ਧੂਹ ਪਈ,ਆਹ!ਵਰਹੇ ਲੰਘਾ ਚੁਕੇ ਸਾਈਂਲੋਕ ਨੂੰ ਅੱਜ ਪਹਲਾ ਦਿਨ ਆਯਾ ਕਿ ਕਲੇਜੇ ਨੂੰ ਖਿੱਚ ਵੱਜੀ, ਦਰਸ਼ਨ ਜੋ

ਸਾਹਮਣੇ ਸੀ ਇਸਤਰਾਂ ਅਚੰਭੇ ਵਾਲਾ ਸੀ ਕਿ ਪਹਲੀ ਲਿਸ਼ਕੇ ਤਾਂ ਸਾਈਂ ਲੋਕ ਹੁਰੀ ਵਿਸਮਾਦ ਵਿਚ ਜਾ ਵੱਜੇ ਤੇ ਦੂਜੇ ਲਿਸ਼-ਕਾਰੇ ਉਹ ਅਗੰਮ ਦੀ ਛਿੱਕੀ*ਪਈ ਕਿ ਸਾਈਂ ਲੋਕ ਦੀ ਜਾਣੋਂ ਉਹ ਉਮੰਗਾਂ ਤੇ ਚਾਵਾਂ ਭਰੀ ਜੁਆਨੀ ਮੁੜ ਆਈ ਹੈ,ਜਿਸ ਵਿਚ ਕਲੇਜਾ ਉਮਾਹ ਨਾਲ ਹੀ ਉਛਲ-ਦਾ ਰੰਹਦਾ ਹੁੰਦਾ ਹੈ। ਖਿੱਚ ਪਈ,ਦਰਸ਼ਨ ਅਤਿ ਪਿਆਰਾ ਲੱਗਾ, ਤਪਾਂ, ਹਠਾਂ ਨਾਲ ਪੱਕ ਚੁਕੇ ਕਲੇਜੇ ਦਾ ਥਰ ਟੁੱਟਾ, ਪਜਾਰ ਦੀ ਲਹਰ ਨੇ ਵਦਾਣ ਮਾਰਿਆ, ਰਸਤਾ ਖੁਲ੍ਹਿਆ, ਰਸ ਹੁਲਾਰੇ ਲੈਕੇ ਅੰਦਰ ਜਾ ਵੜਿਆ,ਬੁਢਨ ਸ਼ਾਹ ਦੀਆਂ ਅੱਖਾਂ ਵਿਚ ਹੁਣ ਮਗਨਤਾ ਹੈ, ਸਿਰ ਵਿਚ ਸਰੂਰ ਹੈ, ਕਦੇਅੱਖਾਂ ਖੁਹਲਦਾ ਤੇ ਦਰਸ਼ਨਕਰਦਾ ਹੈ ਕਦੇ ਸੁਆਦ ਦੇ ਡਾਵੇ ਭਾਰ ਨਾਲ ਛੱਪਰ ਝੁਕ ਪੈਂਦੇ ਹਨ ਤੇ ਅੱਖਾਂ ਬੰਦ ਹੋ ਜਾਂਦੀਆਂ ਹਨ। ਫੇਰ ਜ਼ੋਰ ਲਾਕੇ ਖੁਹਲਦਾ ਹੈ, ਦਰਸ਼ਨ ਕਰਦਾ ਹੈ,ਨੈਣ ਮੁੰਦ ਜਾਂਦੇ ਹਨ।

ਵਾਹ ਬੁੱਢਨ ਸ਼ਾਹ! ਤੇਰੇ ਧੰਨ ਭਾਗ, ਜਿਨ ਇਹ ਦਰਸ਼ਨ ਪਾਏ। ਤੈਨੂੰ ਵਧਾਈ ਹੋਵੇ ਕਿ ਅੰਤ ਤੋਂ ਪੈਹਲੇ ਤੈਨੂੰ ਪਿਰਮ ਰਸਾਂ ਦਾ ਛਾਂਦਾ ਮਿਲ ਗਿਆ।

ਕਿਤਨਾ ਚਿਰ ਇਸ ਤਰਾਂ ਲੰਘ ਗਿਆ, ਤਦ ਬੁਢਨ ਸ਼ਾਹ ਨੇ ਫੇਰ ਅੱਖਾਂ ਖੁਹਲੀਆਂ, ਚੁਫੇਰੇ ਤੱਕਿਆ ਤਾਂ ਪਾਸ ਵਾਰ ਹੀ ਇਕ ਹੋਰ ਮੂਰਤ ਬੈਠੀ ਹੈ, ਰਬਾਬ ਹੱਥ ਵਿੱਚ ਹੈ ਤੇ ਬੁੱਢਨ ਸ਼ਾਹ ਵਲ ਤੱਕ ਰਿਹਾ ਹੈ, ਬੇਵਸੇ ਬੁੱਢਨ ਸ਼ਾਨ ਨੇ ਮੱਥਾ ਟੇਕਿਆ ਤੇ ਸੈਨਤ ਨਾਲ ਪੱਥਰ ਪਰ ਬਿਰਾਜ ਰਹੀ ਸੂਰਤ ਦਾ ਨਾਮ ਪੁਛਿਆ, ਤਾਂ ਸਾਥੀ ਨੇ ਕਿਹਾ:—

"ਇਹ ਜਗਤ ਗੁਰੂ ਸ੍ਰੀ ਨਾਨਕ ਜੀ ਹਨ"

'ਨਾਨਕ' ਨਾਮ ਸੀ ਕਿ ਇਕ ਹੋਰ ਜਾਦੂ ਸੀ, ਪਜਾਰ ਨਾਲ ਭਰ ਚੁਕੇ ਕਲੇਜੇ ਵਿਚ 'ਅਣੀਆਲੇ ਅਣੀਆ ਰਾਮ ਰਾਜੇ' ਦਾ ਕੰਮ ਕਰ ਗਿਆ:—

ਸੁਨਤ ਨਾਮ ਪਾਇਨ ਪਰਪਰਿਓ।
ਕਹਯੋ ਕਿ ਮੁਹਿਨਿਹਾਲਅਬ ਕਰਿਓ।

[ਗੁ: ਪ੍ਰ: ਸੂ:

ਅਬ ਮੋਹਿ ਹੋਇ ਗਇਓ ਕਲਜਾਨ।
ਦਰਸ਼ਨ ਦੀਨਸ ਦਇਆ ਨਿਧਾਨ।

ਚੋਜੀ ਸਤਿਗੁਰ ਨਾਨਕ ਨੇ ਹੁਣ ਨੈਣ ਖੁਹਲੇ, ਬੁੱਢਨ ਸ਼ਾਹ ਵਲ ਪ੍ਰੇਮ ਦੀ ਨਿਗਾਹ ਨਾਲ ਤੱਕਿਆ, ਜਿਨ੍ਹਾਂ ਬੰਦ ਨੈਣਾਂ ਨੇ ਬੁੱਢਣਸ਼ਾਹ ਨੂੰ ਮਾਨੋਂ ਬੰਨ੍ਹ ਲਿਆ ਸੀ, ਉਨ੍ਹਾਂ ਨੇ ਹੁਣ ਖੁਲ੍ਹਦੇ ਸਾਰ ਘਾਇਲ ਹੀ ਕਰ ਦਿਤਾ। ਨੈਣਾਂ ਦੇ ਚਾਰ ਹੁੰਦਿਆਂ ਪਜਾਰ ਦੀ ਐਸੀ ਝਰਨਾਟ ਸਾਰੇ ਸਰੀਰ ਵਿਚ ਛਿੜੀ ਕਿ ਬਿਹਬਲ ਹੋਕੇ ਚਰਨੀਂ ਢਹ ਪਏ, ਅਰ ਲਗੇ ਵੈਰਾਗ ਕਰਨ। ਗੁਰ ਨਾਨਕ ਨੇ, ਜਗਤ ਦੇ ਚਾਨਣ ਨਾਨਕ ਨੇ, ਹਾਂ ਪਜਾਰ ਦੇ ਪੁੰਜ ਸਤਿਗੁਰ ਨੇ, ਦਇਆ ਦੇ ਸਮੁੰਦਰ ਪ੍ਰੀਤਮ ਨੇ ਪਜਾਰ ਭਰਿਆ ਸਿਰ ਚਾਕੇ ਗੋਦ ਵਿਚ ਲੀਤਾ ਤੇ ਇੰਞ ਪਜਾਰ ਦਿਤਾ ਜਿਵੇਂ ਨਿੱਕੇ ਬਾਲ ਨੂੰ ਦੇਈਦਾ ਹੈ, ਹਾਂ ਜੀ ਬੁੱਢਾ ਹੋਰਿਹਾ ਬੁਢਨ ਸ਼ਾਹ ਸਤਿਗੁਰ ਦੇ ਗ੍ਰਹ ਅੱਜ ਹੀ ਜੰਮਿਆ ਹੈ, ਪ੍ਰੇਮ ਦੇ ਪੰਘੂੜੇ ਵਿਚ ਬਾਲ ਹੋਕੇ ਅੱਜ ਹੀ ਚੜ੍ਹਿਆ ਹੈ, ਪਹਲਾ ਝੂਟਾ ਪਿਰਮ ਰਸ ਦਾ, ਪੈਹਲਾ ਹੁਲਾਰਾ ਪ੍ਰੀਤ ਤ੍ਰੰਗ ਦਾ ਅਜ ਹੀ ਆਯਾ ਹੈ, ਅਜ ਹੀ "ਸਤਿਗੁਰ ਕੇ ਜਨਮੇ ਗਵਨ ਮਿਟਾਇਆ" ਵਾਲਾ ਬੁਢਨ ਸ਼ਾਹ ਨਵੇਂ ਜਨਮ ਵਿਚ ਆਯਾ ਹੈ। ਮਰਨ ਥੀਂ ਅਗਦੀ ਮੋਇਆ ਸੀ, ਹਾਂ ਉਸ ਭੋਲੀ ਮੁਟਿਆਰ ਦੇ ਵਾਕਾਂ ਨਾਲ ਹੰਕਾਰ ਦੀ

*ਖਿੱਚ

ਮੌਤ ਅੱਜੋ ਹੀ ਮੋਇਆ ਸੀ;ਹੁਣ ਸਤਿਗੁਰ ਆਯਾ, ਪ੍ਰੇਮ ਵਿਚ ਫੇਹ ਜੁਆਲ ਲਿਓਸੁ ਨਵਾਂ ਜਨਮ ਕਰ ਦਿਤੋ ਸੁ, ਸਚ ਕਿਹਾ ਹੈ:—

ਜਨਮ ਮਰਨ ਦੁਹਹੂ ਮਹਿ ਨਾਹੀ
ਜਨ ਪਰਉਪਕਾਰੀ ਆਇ। ਜੀਅ
ਦਾਨੁ ਦੇ ਭਗਤੀ ਲਾਇਨਿ ਹਰਿ
ਸਿਉ ਲੈਨਿ ਮਿਲਾਇ ॥ ੨ ॥
[ਸੂ: ਮ: ੫

ਬੁੱਢਨ ਸ਼ਾਹ ਤਪ, ਹਠ ਕਰਦਾ, ਅਜੇ ਤਕ ਮੁਰਦਾ ਸੀ, ਹਾਂ ਜੀ ਮੁਰਦਾ ਸੀ।

ਸੋ ਜੀਵਿਆ ਜਿਸੁ ਮਨਿ ਵਸਿਆ ਸੋਇ।
ਨਾਨਕ ਅਵਰ ਨ ਜੀਵੈ ਕੋਇ।
[ਵਾਰ ਮਾਝ ੯

ਹਾਂ ਜੀ:—

ਮਿਰਤਕ ਕਹੀਅਹਿ ਨਾਨਕਾ
ਜਿਹ ਪ੍ਰੀਤਿ ਨਹੀ ਭਗਵੰਤ
[ਬ: ਅ: ੧੫

ਉਸ ਹਠੀਏ, ਤਪੀਏ, ਜਤੀਏ, ਸਤੀਏ ਪਰ ਮੁਰਦੇ ਬੁੱਢਨ ਸ਼ਾਹ ਨੂੰ ਅੱਜ ਪ੍ਰੇਮ ਰਾਜ ਦੇ ਮਹਾਰਾਜ ਸਤਿਗੁਰ ਨਾਨਕ ਨੇ ਜੀਅਦਾਨ ਦੇਕੇ ਜਿਵਾਲਿਆ।

ਭਇਆ ਮਨੂਰੁ ਕੰਚਨੁ ਫਿਰਿ ਹੋਵੈ
ਜੇ ਗੁਰੁ ਮਿਲੈ ਤਿਨੇਹਾ। ਏਕੁ ਨਾਮੁ
ਅੰਮ੍ਰਿਤੁ ਓਹੁ ਦੇਵੈ ਤਉ ਨਾਨਕ
ਤ੍ਰਿਸਟਸਿ ਦੇਹਾ ॥
[ਮਾ: ਮ ੧

ਬੁੱਢਨ ਸ਼ਾਹ ਨੂੰ ਅੱਜ ਪਤਾ ਲਗਾ ਮੈਂ ਜੋ ਕੁਛ ਕਰਦਾ ਸਾਂ ਓਹ ਕੀਹ ਸੀ, ਜੋ ਕਰਦਾ ਸਾਂ ਸਾਈਂ ਮਿਲਣ ਦਾ ਜਤਨ ਸੀ ਤੇ ਇਸ ਕਰਕੇ ਮਾੜਾ ਨਹੀਂ ਸੀ, ਪਰ ਉਮਰਾ ਦੀ ਘਾਲ ਨਾਲ ਚਿਤ ਪੱਥਰ ਦਾ ਪੱਥਰ ਮਨ ਹੰਕਾਰੀ ਦਾ ਹੰਕਾਰੀ, ਦਿਲ ਨਿਰਾਸ ਦਾ ਨਿਰਾਸ ਹੀ ਰਿਹਾ ਸੀ। ਅਜ ਜੋ 'ਨਾਨਕ ਪ੍ਰੇਮ' ਦੇ ਤੂੰਗ ਨੇ ਅੰਦਰ ਫੇਰਾ ਪਾਯਾ, ਜੀ ਉਠਿਆ; ਹੁੱਬ ਦੀ ਲਹਰ ਆਈ, ਹਿਤ ਦਾ ਵੇਗ ਛੁਟਿਆ, ਪ੍ਰੀਤ ਦੀ ਝਰਨਾਟ ਛਿੜੀ, ਸਾਈਂ ਦਾ ਨਾਮ ਸੁਆਦਲਾ ਸਜੀਵਾ ਲੂੰ ਲੂੰ ਵਿਚ ਪਸਰ ਗਿਆ; ਸੱਚ ਹੈ:—

ਪੂਰਬ ਕਰਮ ਅੰਕੁਰ ਜਬ ਪ੍ਰਗਟੇ
ਭੇਟਿਓ ਪੁਰਖੁ ਰਸਿਕ ਬੈਰਾਗੀ।
ਮਿਟਿਓ ਅੰਧੇਰੁ ਮਿਲਤ ਹਰਿ
ਨਾਨਕ ਜਨਮ ਜਨਮ ਕੀ ਸੋਈ
ਜਾਗੀ ॥ ੨ ॥ ੨ ॥ ੧੧੯ ॥

ਜਿਸ ਵੇਲੇ ਮੁਟਿਆਰ ਨੇ ਕਿਹਾ ਸੀ ਕਿ ਮੈਨੂੰ ਐਉਂ ਲੱਗਦਾ ਹੈ ਜਿੰਵੇਂ ਸੁੱਤੇ ਜਾਗੇ ਹਾਂ, ਬੁੱਢਨ ਸ਼ਾਹ ਨੂੰ ਸਮਝ ਨਹੀਂ ਆਈ ਸੀ, ਪਰ ਹੁਣ ਜਦ ਆ ਵਾਪਰੀ, ਆਪਣੇ ਮਨ ਉੱਤੇ ਜੀਵਨ ਰੌ ਫਿਰੀ, ਜਦ ਸੱਚੇ ਸਤਿਗੁਰ ਨੇ 'ਮਾਨਸ ਤੇ ਦੇਵਤੇ ਕੀਏ' ਦਾ ਨਵਾਂ ਜਨਮ ਦੇ ਦਿਤਾ, ਮਨੁੱਖਪਨੇ ਤੋਂ ਮਾਰਕੇ ਦੈਵੀ ਜੀਵਨ ਦਾਨ ਕੀਤਾ, ਤਦ ਐਉਂ ਜਾਪੇ ਜਿਕੂੰ ਜਨਮ ਜਨਮ ਦਾ ਸੁਤਾ ਜਾਗ ਪਿਆ ਹਾਂਨਿਰਾਸਾ ਦੁਰ ਗਈ, ਮੌਤ ਦਾ ਭੈ ਬਿਲਾ ਗਿਆ, ਅੱਖਾਂ ਚਮਕ ਉਠੀਆਂ, ਸਰੀਰ ਹਲਕਾ ਫੁਲ ਹੈ, ਮਨ ਠੰਢਾ ਨਿਹਾਲ ਤੇ ਉਚੇਰਾ ਹੈ, ਨਜ਼ਰ ਜਿੱਧਰ ਜਾਂਦੀ ਹੈ ਸੁੰਦਰਤਾ ਤੇ ਰਸ ਦੀ ਛਹਬਰ ਲਗੀ, ਤਕਦੀ ਹੈ। ਵਾਹ ਭਾਗਾਂ ਵਾਲੇ ਬੁਢਨ ਸ਼ਾਹ ਤੇਰੀ ਸਦਗਤੀ ਹੋਈ।

ਸਤਿਗੁਰ ਨਾਨਕ ਨੇ ਪਜਾਰ ਦੇ ਕੇ ਉਠਾਲਕੇ ਬਹਾਇਆ ਤੇ ਆਖਿਆ ਸਤਿਨਾਮ ਦਾ ਸਿਮਰਨ ਕਰ, ਪਰ ਦੇਖ! ਹੁਣ ਸਿਮਰਨ ਕਰ, ਤੱਕ ਤੇਰੇ ਲੂੰ ਲੂੰ ਵਿਚ ਸਿਮਰਨ ਹੈ; ਜਿਸ ਵਿਚ ਜੀਵਨ ਰੌ ਹੈ ਤੇ ਪ੍ਰੇਮ ਦਾ ਹੁਲਾਰਾ ਹੈ, ਹੁਣ ਤੂੰ ਫਕੀਰ ਹੈਂ,ਮਗਨ ਹੋ!

ਇਉਂ ਕੇਹਦੇ ਬੁੱਢਨ ਸ਼ਾਹ ਐਸੇ ਰੰਗ ਵਿਚ ਡੁਬੇ ਕਿ ਦੋ ਪਹਰ ਮਗਨ ਰਹੇ। ਫਿਰ ਸਤਿਗੁਰ ਨੇ ਜਗਾਇਆ, ਪਰ ਹੁਣ ਰੰਗ ਕੁਛ ਹੋਰ ਹੈ, ਸਤਗੁਰ ਜੀ ਜਾਣੇ ਨੂੰ ਤਯਾਰ ਹਨ ਤੇ ਪ੍ਰੇਮੀ ਦੇ ਮਨ ਨੂੰ ਵਿਛੋੜਾ ਸੱਲਦਾ ਹੈ, ਸਤਿਗੁਰ ਜੀ ਦੇ ਚਰਨਾਂ ਨੂੰ ਲਿਪਟਾਂ ਲਪਟ ਕੇ ਰੋਂਦਾ ਤੇ ਹਾਵੇ ਕੱਢਦਾ ਹੈ ਜਿਨ੍ਹਾਂ ਦਾ ਭਾਵ ਐਉਂ ਕੁਝ ਸਮਝ ਪੈਂਦਾ ਹੈ:–

ਸੁਤੇ ਨੂੰ ਆ ਜਗਾ ਕੇ
ਹਿਰਦੇ ਪਰੀਤ ਪਾਕੇ,
ਮੋਏ ਨੂੰ ਜੀ ਜਿਵਾਕੇ;
ਢੱਠੇ ਨੂੰ ਗਲ ਲਗਾਕੇ,
ਅਪਨਾ ਬਨਾ ਕੇ ਸਾਈਂ,
ਸਾਨੂੰ ਨ ਛੱਡ ਜਾਈਂ,
ਮਿਲਕੇ ਅਸਾਂ ਗੁਸਾਈਂ,
ਬਿਰਹੋਂ ਨ ਹੁਣ ਦਿਖਾਈਂ।
ਚਰਨੀਂ ਜੇ ਆਪ ਲਾਯਾ,
ਰਸ ਪ੍ਰੇਮ ਦਾ ਚਖਾਯਾ,
ਦਾਸ ਆਪਨਾ ਬਨਾਯਾ,
ਵਿੱਛੁੜ ਨ ਹੁਣ ਗੁਸਾਈਂ।

ਬੁੱਢਨਸ਼ਾਹ ਦਾ ਏਹ ਪ੍ਰੇਮ ਦੇਖਕੇ ਜਗਤ ਤਾਰਕ ਜੀ ਨੇ ਗਲ ਲਾਯਾ, ਬਹੁਤ ਪਯਾਰ ਦੇਕੇ ਇਹ ਵਰਦਾਨ ਬਖਸ਼ਿਆ:–

ਅਬ ਤੁਮ ਕਾਜ ਗਇਓ ਸਭ ਹੋਇ।
ਬੈਠਹੁ ਮਨ ਸਤਿਨਾਮ ਪਰੋਇ।
[ਸੂ: ਪ੍ਰ:

ਪਰ ਬੁਢਨਸ਼ਾਹ ਦੇ ਰਿਦੇ ਇਤਨਾ ਪ੍ਰੇਮ ਉਮਗਾ ਰਿਹਾ ਸੀ ਕਿ ਬਿਰਹੋਂ ਨੂੰ ਕੌਣ ਝਲੇ? ਤੇ ਉਧਰ ਧੰਨ ਸਤਿਗੁਰ ਨਾਨਕ ਜਿਸਨੇ ਜਗਤ ਤਾਰਨਾ ਹੈ, ਜਿਨ੍ਹਾਂ ਅਣਗਿਣਤ ਇਸਤਰਾਂ ਦੇ ਦੀਪਕ ਪ੍ਰਕਾਸ਼ ਕਰਨੇ ਹਨ, ਤੁਰਨ ਦੀ ਤਾਂਘ ਵਿਚ ਹਨ। ਬੁੱਢਨ ਸ਼ਾਹ ਨੇ ਹੁਣ ਜਾਤਾ ਕਿ ਸ਼ੁਕਰ ਕਰਨਾ ਤੇ ਰਜ਼ਾ ਨੂੰ ਸਿਰ ਧਰਨਾ ਬੀ ਪ੍ਰੇਮ ਹੈ। ਮਨ ਵਿਚ ਜ਼ੋਰ ਲਾਯਾ ਕਿ ਰਜ਼ਾ ਮੰਨਾਂ, ਪਰ ਹੁਣ ਮਨ ਮੁੜਦਾ ਨਹੀਂ ਜੋ 'ਰਜ਼ਾ ਮੰਨੀ' ਕਹਕੇ ਪੱਥਰ ਦਸ਼ਾ ਨੂੰ ਰਜ਼ਾ ਸਮਝਕੇ ਵਲ ਜਾਏ। ਬਥੇਰਾ ਜ਼ੋਰ ਲਾਇਆ, ਪਰ ਇਹ ਬਿਨੈ ਮੂੰਹੋਂ ਨਿਕਲ ਹੀ ਗਈ:–ਹੇ ਦੀਨਾ ਬੰਧੂ! "ਫੇਰ ਦਰਸ਼ਨਾਂ ਦੀ ਦਾਤ?"

'ਫੇਰ ਦਰਸ਼ਨਾਂ ਦੀ ਦਾਤ' ਖਬਰ ਨਹੀਂ ਕਿੱਡੇ ਤ੍ਰਿੱਖੇ ਪ੍ਰੇਮ ਦੇ ਵਾਕ ਸਨ ਕਿ ਜਗਤ ਤ੍ਰਾਣ ਕਰਤਾ ਦੇ ਨੈਣ ਪ੍ਰੇਮ ਨਾਲ ਭਰ ਆਏ ਤੇ ਆਪ ਬੋਲੇ: 'ਬੁੱਢਨ ਸ਼ਾਹ! (ਟਿਕ ਕੇ) ਇਸ ਥਲ ਸਿਮ੍ਰਨ ਕਰੋ, ਦਰਸ਼ਨ ਹੋਣਗੇ, ਪਰ ਆਪਣੇ ਛੇਵੇਂ ਜਾਮੇਂ ਆਵਾਂਗੇ। ਹੇ ਬੁੱਢਨ ਸ਼ਾਹ! ਨਾ ਸੋਚ ਕਿ ਤੂੰ ਬੁੱਢਾ ਹੈਂ ਤੇ ਐਤਨਾ ਚਿਰ ਤਕ ਕਦ ਜੀਵੇਂਗਾ? ਤੂੰ ਜੀਵੇਂਗਾ, ਤੂੰ ਥੀਵੇਂਗਾ, ਤੇ ਅਸੀਂ ਛੇਵੇਂ ਜਾਮੇਂ ਆਵਾਂਗੇ। ਤੇਰੀ ਆਰਬਲਾ ਬੜੀ ਹੀ ਲੰਮੀ ਹੋਵੇਗੀ।"

ਗੁਰੂਜੀ ਦੇ ਨਾਲ ਜੋ ਸੇਵਕ ਸੀ, ਬੋਲਿਆ: 'ਹੇ ਕਰੁਣਾਮਯ ਚੋਜੀ ਤੇ ਕੌਤਕ ਹਾਰ ਜੀ! ਤਦੋਂ ਤੇਹੇ ਮੇਲ, ਤੇਰੇ ਰੰਗ ਹੋਰ ਹੋਣਗੇ, ਤੈਹੇ ਉਸ ਰੂਪ ਵਿਚ ਬੁੱਢਨ ਸ਼ਾਹ ਤੈਨੂੰ ਪਛਾਣ ਲਏਗਾ?'

ਸਤਿਗੁਰ–ਹਾਂ ਸੱਜਣਾ! ਪਛਾਣ ਲਏਗਾ। ਪਹਲੋਂ ਸਾਡਾ ਇਕ ਪਯਾਰਾ–ਸਾਹਬਜ਼ਾਦਾ–ਆਕੇ ਸ਼ਹਰ ਵਸਾਏਗਾ; ਫੇਰ ਅਸੀਂ ਆਵਾਂਗੇ ਤੇ ਬੁੱਢਨ ਸ਼ਾਹ ਤੋਂ ਦੁੱਧ ਮੰਗਕੇ ਪੀਆਂਗੇ। ਅਜ ਦੁੱਧ ਪੀਂਦੇ, ਪਰ ਅਜ ਅਸਾਂ ਹੇਠਾਂ ਡੇਘਾਰੇ ਵਿਚ ਗ੍ਰੀਬ ਪੀਂਜੂ ਦੇ ਘਰ ਰੋਟੀਖਾਣੀ ਹੈ। ਬੁੱਢਨ ਸ਼ਾਹ ਨਾਲ ਸਾਡਾ ਹੁਧਾਰ ਰਹੇਗਾ, ਫੇਰ ਆਵਾਂਗੇ ਤੇ ਮੰਗਕੇ ਦੁੱਧ ਪੀਆਂਗੇ।'

ਕਹ, ਮਾਤਾ ਤੋਂ ਵਿਛੜ ਕੇ ਵਿਲਪਦੇ ਬਾਲ ਵਾਂਙੂ, ਬੁਢਨ ਸ਼ਾਹ ਨੂੰ ਛਡਕੇ ਸ੍ਰੀ ਗੁਰੂ ਨਾਨਕ ਦੇਵ ਜੀ ਉਪਕਾਰੀ ਬੱਦਲ ਦੀ ਤਰਾਂ ਹੋਰ ਥਾਂ ਬਰਸਨੇ ਲਈ ਟੁਰ ਗਏ । ਬੁਢਨਸ਼ਾਹ ਨਵੇਂ ਜਨਮ ਵਿਚ ਆਯਾ, ਬੁੱਢਨ ਸ਼ਾਹ, ਸਤਿਗੁਰ ਦੇ ਘਰ ਜਨਮਿਆਂ ਬੱਢਨਸ਼ਾਹ ਪ੍ਰੇਮ ਦੇ ਰੰਗ ਵਿਚ ਨਵਬਾਲਾ ਬਢਨ ਸ਼ਾਹ, ਜੀਉਂਦੇ ਸਿਮ੍ਰਨ ਵਿਚ ਨਵਜੋਬਨ ਬੁਢਨ ਸ਼ਾਹ, ਪ੍ਰੀਤਮ ਦੇ ਰੰਗ ਵਿਚ ਲਗਾ ਖਿਚਾਂ, ਤਾਂਘਾਂ, ਹੁਲਾਰਿਆਂ, ਆਸਾਂ, ਸੁਆਂਦਾਂ,ਰਸਾਂ ਦ ਜੀਵਨ ਬਤੀਤ ਕਰਨ।

—o—

੪.[ਖੜਗਾਂ ਵਾਲਾ ਸ੍ਰੀ ਗੁਰੂ ਨਾਨਕ !]

ਅਗਲੇ ਦਿਨ ਬੁੱਢਨਸ਼ਾਹ ਜੀ ਦੁਪਹਰ ਵੇਲੇ ਬੱਕਰੀਆਂ ਦਾ ਦੁਧ ਪੀਕ ਉਸੇ ਪਥਰ ਦੇ ਪਾਸ ਜਾਕੇ ਬੈਠੇ। ਪਜਾਰੇ ਦੇ ਧਯਾਨ ਮਗਨ ਹੋ ਰਹੇ ਸੇ, ਕਿ ਓਹੋ ਕਾਕੀ ਅਪਣੀਆਂ ਬੱਕਰੀਆਂ ਚਾਰਦੀ ਆ ਨਿਕਲੀ, ਬੁੱਢਨ ਸ਼ਾਹ ਨੂੰ ਦੇਖਕੇ ਬੋਲੀ: ਸਾਈਂ ਜੀ ! 'ਤੁਸੀ ਸਾਡੇ ਗੁਰ ਨਾਨਕ ਦੇ'।

ਸਾਈਂ ਲੋਕ–ਹਾਂ ਬੱਚੀ!ਮੈਂ ਤੁਹਾਡੇ ਗੁਰ ਨਾਨਕ ਦੇ ਦਾਸਾਂ ਦਾ ਦਾਸ, ਮੈਂ ਆਪਣੇ, ਮੈਂ ਮੇਰੇ–ਸੱਤਿਗੁਰ ਨਾਨਕ ਦੇ ਕੂਕਰਾਂ ਦਾ ਕੂਕਰ।

ਕਾਕੀ ਪਹਲੇ ਹੱਸੀ ਤੇ ਫੇਰ ਰੋ ਪਈ, ਜਿਸ ਕਦੇ ਰੋਣ ਨਹੀਂ ਜਾਤਾ ਸੀ ਉਸਦੀ ਅੱਖੀਂ ਨੀਰ ਭਰ ਆਯਾ, ਹਾਹੁਕਾ ਲੈਕੇ ਬੋਲੀ, ਹਾਂ ਸਾਈਂ ਜੀ ! ਅਸੀ ਸਤਿਗੁਰ ਦੇ ਕੂਕਰਾਂ ਦੇ ਕੂਕਰ, ਪਰ ਸਾਈਂ ਜੀ ! ਸਤਿਗੁਰ ਕੇਡਾ ਸੁਹਣਾ ਹੈ ?

ਸਾਈਂ ਲੋਕ–ਕੁਝ ਨ ਪੁੱਛ,ਕਾਕੀ!ਦਰਸ਼ਨ ਦੇਕੇ ਮੈਨੂੰ ਤਾਂ ਮੋਏ ਨੂੰ ਜਿਵਾ ਗਿਆ ਹੈ, ਮੈਂ ਮੁਸਲਮਾਨ ਸਾਂ, ਪਰ ਹੁਣ ਮੇਰਾ ਕਾਬਾ, ਮੇਰਾ ਰਸੂਲ, ਮੇਰਾ ਸੱਭੋਕੁਝ ਨਾਨਕ ਹੋਗਿਆ ਹੈ, ਕਲ ਦੀਨ ਨਮਾਜ਼, ਨ ਦਰੂਦ, ਨ ਸਜਦਾ, ਨ ਉਹ ਜ਼ਿਕਰ। ਸਤਿਗੁਰ ਕਹ ਗਿਆ 'ਸਤਿਨਾਮ ਜਪੀਂ।' ਮੇਰੀਆਂ ਅੱਖਾਂ ਅਗੇ ਜੀਉਂਦਾ ਸਤਿਗੁਰ ਮੇਰੇ ਲੂਆਂ ਵਿਚ 'ਧੰਨ ਗੁਰ ਨਾਨਕ' ਵੱਸ ਪਿਆ ਹੈ। ਜਿਧਰ ਨੈਣ ਜਾਂਦੇ ਹਨ, ਸਤਿਗੁਰ ਹੀ ਸਤਿਗੁਰ ਤੇ ਨਾਨਕ ਛਬੀ ਦਿਸਦੀ ਹੈ।

ਇਉਂ ਕੈਂਹਦੇ ਦ ਨੈਣ ਭਰਭਰ ਆਉਣ।

ਕਾਕੀ–ਧੰਨ ਸਤਿਗੁਰ ਨਾਨਕ, ਕਹੁ ਧੰਨ ਸਤਿਗੁਰ ਨਾਨਕ, ਸੁਣਾ ਨਾ, ਅਪਨੇ ਉੱਚੇ ਪ੍ਰੇਮ ਹਿਰਦੇ ਤੋਂ ਸੁਣਾ ਨਾ 'ਧੰਨ ਗੁਰ ਨਾਨਕ', ਕਾਕੀ ਨੇ ਇੰਨੇ ਪ੍ਰੇਮ ਵਿਚ 'ਧੰਨ ਗੁਰ ਨਾਨਕ' ਦੀ ਲੋ ਲਗਾਈ ਕਿ ਸਾਰਾ ਬਨ ਖੁਸ਼ਬੋ ਨਾਲ ਭਰ ਗਿਆ, ਅਰ ਇਸੇ ਪਜਾਰੀ ਧੁਨੀ ਵਿਚ ਲੌਢਾ ਪਹਰ ਹੋ ਗਿਆ।

ਇਸ ਵੇਲੇ ਇਕ ਗ੍ਰੀਬ ਪਹਾੜੀਆ ਤੇ ਉਸਦਾ ਭਰਾ ਤੇ ਵਹੁਟੀ ਆ ਨਿਕਲੇ। ਬੁੱਢਨ ਸ਼ਾਹ ਨੂੰ ਇਨ੍ਹਾਂ ਗ੍ਰੀਬਾਂ, ਮੈਲੇ ਕਪੜੇ ਵਾਲਿਆਂ ਵਿਚੋਂ ਗੁਰ ਨਾਨਕ ਦੀ ਲਪਟ ਆਈ, ਏ ਰਾਹਕ ਸਨ; ਪਰ ਪਹਲੀ ਉਮਰੇ ਹਿੰਦੀ ਤੇ ਕੁਛ ਸ਼ਾਸਤ੍ਰ ਪੜ੍ਹੇ ਹੋਏ ਸਨ । ਬੁੱਢਣ ਸ਼ਾਹ ਉੱਠਕੇ ਵੱਥਾ ਟੇਕਣ ਲੱਗਾ, ਉਧਰੋਂ ਉਨ੍ਹਾਂ ਮਥਾ ਟੇਕਿਆ, ਪਰਸਪਰ ਇਉਂ ਮਿਲੇ ਕਿ ਜਿਵੇਂ ਜਨਮਾਂ ਦੇ ਮੇਲੀ ਹੁੰਦੇ ਹਨ। ਗੱਲ ਬਾਤ ਦੇ ਮਗਰੋਂ ਪਤਾ ਲੱਗਾ ਕਿ ਏਹ ਇਸੇ ਕੁੜੀ ਦੇ ਮਾਤਾ ਪਿਤਾ ਤੇ ਚਾਚਾ ਜੀ ਹਨ। ਇਹ ਪ੍ਰਵਾਰ ਗੁਰਦੁਆਰ ਗਿਆ ਹੋਯਾ ਸੀ ਕਿ ਜਦੋਂ ਗੁਰੂ ਜੀ ਨੇ ਉਥੇ ਪੱਛੋਂ ਨੂੰ ਪਾਣੀ ਦਿੱਤਾ ਸੀ। ਤਦੋਂ ਏਹ ਗੁਰੂ ਕੇ ਚਰਨ ਪਰਸਕੇ

'ਨਾਮ ਧਰੀਕ' ਹੋਏ ਸਨ, ਤੇ ਤਦ ਦੇ ਸਿਮਰਨ ਦੇ ਰੰਗ ਵਿਚ ਨਿਮਗਨ ਸਨ। ਕੱਲ ਜਦ ਸ੍ਰੀ ਗੁਰੂ ਨਾਨਕ ਜਗਤ ਗੁਰ ਸੁਆਮੀ ਬੁੱਢਨ ਸ਼ਾਹ ਨੂੰ ਤਾਰਕੇ ਗਏ ਤਾਂ ਪ੍ਰਸ਼ਾਦ ਇਨ੍ਹਾਂ ਦੇ ਘਰ ਛਕਿਆ। ਏਹ ਬੁਢਨ ਸ਼ਾਹ ਦੇ ਟਿਕਾਣੇ ਤੋਂ ਕੁਛ ਦੂਰੀ ਪਰ ਹੇਠਲੇ ਰੁਖ ਨੂੰ ਦਰਯਾ ਪਾਸੇ ਇਕ *ਡੋਹਘਰੇ ਵਿਚ ਰਹਿਦੇ ਸਨ, ਕੇਵਲ ਦੋ ਹੀ ਘਰ ਸਨ, ਤੇ ਦੋਵੇਂ ਭਰਾ ਵਸਦੇ ਸਨ। ਜਦ ਸਤਿਗੁਰ ਜੀ ਨੇ ਇਨ੍ਹਾਂ ਦੇ ਪਰਸ਼ਾਦ ਪਾ ਲਿਆ ਤੇ ਵਿਦਾ ਹੋਣ ਲੱਗੇ ਤਾਂ ਕਹ ਗਏ ਕਿ ਉੱਪਰ ਜੋ ਬੁੱਢਨ ਸ਼ਾਹ ਫਕੀਰ ਰਹਿਦਾ ਹੈ, ਉਹ ਸਾਡਾ ਫਕੀਰ ਹੈ, ਅਜ ਉਸਦਾ ਨਵਾਂ ਜਨਮ ਹੋਇਆ ਹੈ, ਤੁਸਾਂ ਉਸ ਨਾਲ ਪਜਾਰ ਕਰਨਾ, ਸਤਸੰਗ ਕਰਨਾ, ਸੰਕੋਚ ਨਾ ਕਰਨਾ। ਓਹ ਅੱਗੇ ਏਕਾਂਤੀ ਸੀ, ਉਸਦਾ ਮਨ ਰੋਗੀ ਸੀ, ਕਿਸੇ ਨੂੰ ਪਾਸ ਨਹੀਂ ਦੇਖ ਸਕਦਾ ਸੀ, ਹੁਣ ਅਰੋਗ ਹੋਇਆ ਹੈ, ਸੁਚੀ ਸਤਸੰਗਤ ਦਾ ਚਾਹਵਾਨ ਹੋਵੇਗਾ, ਸਤਸੰਗਤ ਕਰਨੀ, ਨਾਮ ਜਪਨਾ।

ਬੁੱਢਨ ਸ਼ਾਹ ਨੇ ਸਤਿਗੁਰ ਦਾ ਏਹ ਪ੍ਰੇਮ ਸੁਣਕੇ ਬਹੁਤ ਵੈਰਾਗ ਤੇ ਸ਼ੁਕਰ ਕੀਤਾ, ਫੇਰ ਪੀਂਜੂ ਨੂੰ ਕਹਣ ਲੱਗਾ ਬਈ ਸਤਸੰਗੀ ਮਿਤ੍ਰਾ! ਕੀਹ ਏਕਾਂਤ ਮਾੜੀ ਸ਼ੈਹੈ?

ਪੀਂਜੂ–ਸਾਈਂ ਜੀ! ਗ੍ਰਹਸਤੀਆਂ ਨੂੰ ਕੀ ਪਤਾ, ਪਰ ਐਉਂ ਲੱਗਦਾ ਹੈ ਜਿਵੇਂ ਨਿਰੀ ਏਕਾਂਤ ਤਾਂ ਕੋਈ ਡੰਨ ਹੈ।

ਬੱਢਨ ਸ਼ਾਹ–ਫੇਰ ਫਕੀਰ ਤਾਂ ਏਕਾਂਤ ਵਸਦੇ ਹਨ?

ਪੀਂਜੂ–ਜੀ ਰੋਗੀ, ਪਾਪਾਂ ਦੇ ਭੈ ਵਾਲੇ ਤਪੀ, ਹਠ ਧਾਰਦੇ ਹਨ, ਹਠ ਨਾਲ ਰਹਿਦੇ ਹੋਣਗੇ। ਏਕਾਂਤ ਵਿਚ ਜੇ ਮਨ ਰਸ ਤੇ ਸਿਮਰਨ ਵਿਚ ਰਹੇ ਤਾਂ ਏਕਾਂਤ ਬੀ ਚੰਗੀ, ਪਰ ਰਸੀਏ ਮਨ ਦਾ ਸੁਚੇ ਸਤਿਸੰਗ ਵਿਚ ਕੀ ਵਿਗਾੜ ਹੋਸੀ। ਜੋ ਰਸੀਏ ਹਨ ਨਾਮ ਦੇ ਪ੍ਰੇਮੀ ਹਨ, ਉਰੇ ਉਰੇ ਸਤਿਸੰਗ* ਵਿੱਚ ਵਸਦੇ ਹੋਸਨ ਨਾ।

ਬੁੱਢਨ ਸ਼ਾਹ–ਪਰ ਸੰਸਾਰ ਦਗੇਬਾਜ਼ ਹੈ, ਮਤਲਬੀ ਹੈ, ਧੀਆਂ ਪੁੱਤ ਸਾਕ ਸੈਨ ਸਾਰੇ ਆਪਣੇ ਸੁਆਰਥ ਨਾਲ ਇਸ ਨੂੰ ਫਸਾਂਦੇ ਹਨ, ਅਰ ਆਪਣੇ ਪਜਾਰ ਵਿਚ ਲਪੇਟਕੇ ਉੱਠਣ ਨਹੀਂ ਦੇਂਦੇ। ਫੇਰ ਜਿਸ ਨਾਲ ਨੇਕੀ ਕਰੋ ਉਹ ਬਦੀ ਕਰਦਾ ਹੈ ਜਿਸਦਾ ਕੁਝ ਸੁਆਰੋ ਉਹੋ ਵੈਰੀ ਹੋ ਢੁੱਕਦਾ ਹੈ। ਸੰਸਾਰ ਨਾਲ ਵਰਤ ਵਰਤਕੇ ਸੰਸਾਰ ਦਾ ਇਹੋ ਪਤਾ ਲਗਦਾ ਹੈ ਕਿ ਸਭ ਮਤਲਬੀ ਹਨ, ਮਿਤ੍ਰ ਕੋਈ ਨਹੀਂ।

ਸੋ ਜਿਸ ਆਦਮੀ ਦੇ ਅੰਦਰ ਕੋਈ ਅੰਸ਼ ਵੈਰਾਗ ਦੀ ਹੁੰਦੀ ਹੈ, ਉਹ ਦੁਨੀਆਂ ਤੋਂ ਠੋਕਰਾਂ ਖਾ ਖਾ ਕੇ, ਲੋਕਾਂ ਦੇ ਛਲ ਵੇਖ ਵੇਖਕੇ, ਸੁਆਰਥ ਤੱਕ ਤੱਕਕੇ ਅੰਤ ਲਾਂਭ ਹੋਣ ਨੂੰ ਕਰਦਾ ਹੈ, ਅਰ ਇਕੱਲੇ ਵੱਸਣ ਨੂੰ ਪਸਿੰਦ ਕਰਦਾ ਹੈ,

ਜਿੱਥੇ "ਨਾ ਕਾਹੂ ਸਿਉ ਦੋਸਤੀ ਨਾ ਕਾਹੂ ਸਿਉ ਬੈਰ" ਤੇ ਏਕਾਂਤ ਬੈਠਕੇ ਕੋਈ ਜਪ ਤਪ ਬੀ ਸਾਈ ਪ੍ਰਾਪਤੀ ਲਈ ਕਰ ਸਕੀਦਾ ਹੈ।

ਪੀਂਜੂ–ਏਹ ਸਾਂਈ ਜੀ ਠੀਕ ਹੈ, ਸੰਸਾਰ ਵਿਚ ਤਜਾਗ ਇਸੇ ਤਰਾਂ ਹੁੰਦਾ ਹੈ, ਸੰਸਾਰ

---

*ਡੋਘਰਾ–ਦੋ ਘਰਾ, ਪਹਾੜੀ ਵਿਚ ਤੇ ਲਾਗੇ ਅਤਿ ਨਿਕੇ ਪਿੰਡ ਨੂੰ, ਜਿਥੇ ਦੋ ਚਾਰ ਘਰ ਹੋਣ, ਕਹਿਦੇ ਹਨ।

*ਕਬਹੂ ਸਾਧ ਸੰਗਤਿ ਇਹੁ ਪਾਵੈ।
ਉਸੁ ਅਸਥਾਨ ਤੇ ਬਹੁਰਿ ਨ ਆਵੈ।
ਅੰਤਰਿ ਹੋਇ ਗਿਆਨ ਪਰਗਾਸੁ।
ਉਸੁ ਅਸਥਾਨ ਕਾ ਨਹੀ ਬਿਨਾਸੁ। [ਸੁਖਮਣੀ

ਦੇ ਖੋਟ ਵੇਖ ਵੇਖਕੇ ਜੀ ਖੱਟਾ ਹੋ ਜਾਂਦਾ ਹੈ, ਵੈਰਾਗ ਵਧ ਜਾਂਦਾ ਹੈ ਤੇ ਆਦਮੀ ਇਕਾਂਤ ਢੂੰਡਦਾ ਹੈ, ਪਰ ਸਾਨੂੰ ਸਤਿਗੁਰ ਨਾਨਕ ਨੇ ਇਹ ਦਸਿਆ ਹੈ ਕਿ ਖੋਟਿਆਂ ਦੇ ਖੋਟ ਵੇਖਕੇ ਖੋਟਿਆਂ ਤੋਂ ਲਾਂਭ ਹੋ ਜਾਣਾ ਚਾਹੀਦਾ ਹੈ; ਸਾਰੇ ਸੰਸਾਰ ਦਾ ਤਿਜਾਗ ਕਰਨਾ ਨਹੀਂ ਠੀਕ। ਸਮੁਚੇ ਦਾ ਤਿਜਾਗ ਕੀਤਿਆਂ ਤਾਂ ਖਰਿਆਂ ਨਾਲੋਂ ਬੀ ਟੁੱਟ ਜਾਵਾਂਗੇ ਜੋ ਬੜੇ ਘਾਟੇ ਦੀ ਗਲ ਹੈ। ਚਾਹੀਦਾ ਇਹ ਹੈ ਕਿ ਖੋਟਿਆਂ ਦਾ ਤਿਜਾਗ ਕਰੋ, ਤੇ ਖਰਿਆਂ ਦਾ ਤਿਜਾਗ ਨਾਂ ਕਰੋ? ਖੋਟੇ ਤਿਜਾਗੋ ਤੇ ਖਰੇ ਰੱਖੋ, ਜਾਂ ਇਉਂ ਕਹੀਏ ਕਿ ਕੁਸੰਗ ਦਾ ਤਜਾਗ ਕਰਨਾ ਚਾਹੀਦਾ ਹੈ, ਤੇ ਸਤਸੰਗ ਦਾ ਗ੍ਰਹਣ ਕਰਨਾ ਚਾਹੀਦਾ ਹੈ, ਕੱਚੜਿਆਂ ਨਾਲ ਤੋੜਕੇ ਪੱਕਿਆਂ ਨਾਲ ਰਖਣੀ ਚਾਹੀਏ।

ਬੁੱਢਨ ਸ਼ਾਹ—ਧੰਨ ਸਤਿਗੁਰ ਨਾਨਕ, ਧੰਨ ਸਤਿਗੁਰ ਨਾਨਕ। ਮੈਨੂੰ ਸਾਰੀ ਉਮਰ ਭੁੱਲ ਪਈ ਰਹੀ ਕਿ ਸੰਸਾਰ ਖੋਟਾ ਹੈ ਤੇ ਤਜਾਗ ਹੀ ਰਸਤਾ ਹੈ, ਇਹ ਅੱਜ ਸਮਝ ਪਈ ਕਿ ਸਾਰਾ ਸੰਸਾਰ ਖੋਟਾ ਨਹੀਂ, ਭਾਵੇਂ ਵਿਰਲੇ ਹਨ, ਪਰ ਖਰੇ ਬੀ ਹਨ, ਸੋ ਉਨ੍ਹਾਂ ਪਿਆਰਿਆਂ ਨੂੰ ਲੱਭਣਾ ਤੇ ਉਨ੍ਹਾਂ ਦਾ ਸੰਗ ਕਰਨਾ ਚਾਹੀਏ। ਠੀਕ ਹੈ! ਹਠ ਵਾਲੀ ਇਕਾਂਤ ਵਿਚ ਰਹ ਰਹਕੇ ਮੇਰਾ ਮਨ ਬੀ ਕਰੜਾ ਜੇਹਾ ਹੋ ਗਿਆ ਸੀ, ਸੁਆਦ ਵਾਲੀ ਇਕਾਂਤ ਹੁਣ ਮਿਲੀ ਹੈ।

ਪੀਂਜੂ—ਜੇ ਦਿਲ ਇਕਾਂਤ ਹੋ ਜਾਏ ਸਾਈਂ ਚਰਨਾਂ ਵਿਚ ਜੁੜੇ ਤਾਂ ਅਸਲ ਇਕਾਂਤ ਹੋ ਗਈ, ਤੇ ਸਾਈਂ ਨਾਲ ਰੱਤੇ ਸੱਜਣਾਂ ਨਾਲ ਮਿਲਦਾ ਰਹੇ ਤਾਂ ਇਕਾਂਤ ਬਣੀ ਰਹੀ, ਇਕਾਂਤੀਆਂ ਦੇ ਮੇਲ ਵਿਚ ਤਾਂ ਇਕਾਂਤ ਹੀ ਰਹੇਗੀ, ਕਿਉਂਕਿ ਸਭਨੇ ਮਿਲਕੇ ਪਜਾਰ ਦੇ ਹੀ ਜੱਸ ਕਰਨੇ ਹਨ।

ਬੁੱਢਨ ਸ਼ਾਹ—ਪਰ ਕੀਹ ਗੁਰੂ ਨਾਨਕ ਦੇ ਘਰ ਦੇ ਫਕੀਰ ਇਕਾਂਤ ਨਹੀਂ ਰੰਹਦੇ?

ਪੀਂਜੂ—ਜੀ ਹਾਂ, ਇਕ ਹੋਰ ਉਚੀ ਇਕਾਂਤ ਹੈ, ਜਿਨ੍ਹਾਂ ਸਾਈਂ ਪਜਾਰਿਆਂ ਨੂੰ ਉੱਚਾ ਸਤਸੰਗ ਪ੍ਰਾਪਤ ਹੋ ਜਾਵੇ, ਅਰੂਪ ਸਤਸੰਗ ਤਕ ਜਿਨ੍ਹਾਂ ਦੀ ਪਹੁੰਚ ਹੋ ਜਾਵੇ, ਓਹ ਦਿੱਸਦੇ ਇਕਾਂਤ ਵਾਸੀ ਹਨ, ਪਰ ਹੁੰਦੇ ਸਤ-ਸੰਗ ਵਿਚ ਹਨ। ਮੇਰੀ ਜਾਚੇ ਜੋ ਭਲੀ ਰੂਹ ਹੈ ਸਾਈਂ ਦੇ ਪ੍ਰੇਮ ਤੇ ਸਿਮਰਨ ਵਾਲੀ ਹੈ, ਸਭ ਸਤਸੰਗ ਵਾਲੀ ਹੈ, ਸਾਈਂ ਦੇ ਪਜਾਰੇ ਹੰਸ ਹੁੰਦੇ ਹਨ, ਹੰਸ ਹੰਸਾਂ ਵਿਚ ਵਿਚਰਦੇ ਹਨ, ਚਾਹੋ ਰੂਪ ਹੋਣ ਚਾਹੋ ਅਰੂਪ।

ਬੁੱਢਨ ਸ਼ਾਹ—ਸੱਚ ਹੈ, ਕਲ ਸਵੇਰੇ ਮੈਂ ਬੜਾ ਦੁਖੀ ਸਾਂ, ਆਪਦੀ ਕਾਕੀ—ਜਿਸ ਨੂੰ 'ਪਵਿਤ੍ਰਤਾ' ਤੇ 'ਸਾਈਂਪ੍ਰੇਮ' ਦੀ ਦੇਵੀ ਕਹਣਾਂ ਚਾਹੀਏ—ਆਈ, ਇਸ ਨੇ ਐਸੇ ਸਿਦਕ ਤੇ ਭਰੋਸੇ ਦੀਆਂ ਦੋ ਚਾਰ ਗੱਲਾਂ ਕੀਤੀਆਂ ਕਿ ਮੈਨੂੰ ਅਪਣੀ ਸਾਰੀ ਉਮਰ ਦੀਆਂ ਭੁੱਲਾਂ ਦੀ ਸਮਝ ਪੈ ਗਈ। ਸਚ ਹੈ, ਸਤਸੰਗ ਦਾ ਬੜਾ ਪ੍ਰਤਾਪ ਹੈ, ਧੰਨ ਸਤਿਗੁਰ ਨਾਨਕ ਹੈ ਜਿਸਨੇ ਮੇਰੇ ਜਹੇ ਇਕੱਲ ਦੇ ਵਾਸੀ ਲਈ ਸਤਸੰਗ ਦਾ ਦਰ ਖੁਹਲ ਦਿਤਾ, ਮੈਂ ਹੁਣ ਤੁਹਾਡੇ ਡੋਘਰੇ ਆਯਾ.... ਕਰਾਂਗਾ।

ਪੀਂਜੂ—ਸਾਈਂ ਜੀ! ਤੁਹਾਡਾ ਘਰ ਹੈ, ਸਿਰ ਮੱਥੇ ਤੇ ਆਓ, ਧੰਨ ਭਾਗ ਹਨ, ਪਰ ਹੁਣ ਤੁਸੀ ਗੁਰ ਨਾਨਕ ਦੇ ਨਿਵਾਜੇ ਹੋ ਤੇ ਉਸਦੇ ਪ੍ਰੀਤਮ ਹੋਏ ਹੋ, ਇਸ ਕਰਕੇ ਅਸੀਂ ਆਯਾ ਕਰਾਂਗੇ, ਤੁਸੀ ਸਾਰੀ ਉਮਰਾ ਤਪ ਕੀਤਾ ਹੈ, ਅਸੀ ਗ੍ਰਿਸਤੀ ਹਾਂ, 'ਨਾਨਕ ਨਿਰੰਕਾਰੀ ਦੀ ਨਦਰ' ਨਿਹਾਲ ਹੋਏ ਹਾਂ, ਪਰ ਫੇਰ ਗ੍ਰਸਤੀ ਹਾਂ।

ਬੁੱਢਨ ਸ਼ਾਹ—ਇੰਵ ਨਾ ਆਖੋ, ਤੁਸੀ

ਸਤਿਗੁਰੂ ਦੇ ਵਡੇ ਪੁਤ੍ਰ ਹੋ, ਮੈਂ ਨਿਆਣਾ ਹਾਂ, ਮੇਰੇ ਸਿਰ ਤੇ ਹੱਥ ਰਖਣਾ, ਮੈਂ ਤੁਸਾਡੇ ਆਸਰੇ ਤਰਨਾ ਹੈ,ਅਜੇ ਮੇਰਾਵੇਲਾ ਬਹੁਤ ਹੈ,ਸਾਂ ਤਾਂ ਮੈਂ ਬੇਠਾ ਨਦੀ ਕਿਨਾਰੇ, ਪਰ ਸਤਿਗੁਰ ਨੇ ਮੇਰੀ ਉਮਰਾ ਦੀ ਤਾਰ ਲੰਮੀ ਕੀਤੀ ਹੈ, ਉਸਦੇ ਮਨ ਮੇਹਰ ਆਈ ਕਿ ਮੈਂ ਇਹ ਸਿਮ੍ਰਨ ਤੇ ਪ੍ਰੇਮ ਦੀ ਮੌਜ, ਏਹ ਨਾਮ ਦਾ ਰਸ ਤੇ ਸਤਿਸੰਗ ਦਾ ਹੁਲਾਸ ਕੁਛ ਸਮਾਂ ਮਾਣਕੇ ਪ੍ਰੇਮ ਦਾ ਸਬਕ ਪਕਾ ਕੇ ਏਥੋਂ ਟੁਰਾਂ। ਸੋ ਤੁਸਾਂ ਬੀ ਮੇਰੀ ਸਾਰ ਰਖਣੀ।

ਇਸ ਤਰਾਂ ਨਿੰਮ੍ਰਤਾ ਤੇ ਪ੍ਰੇਮ ਦੀ ਆਪੋ ਵਿਚ ਗਲ ਬਾਤ ਕਰਕੇ ਦੋਵੇਂ ਧਿਰਾਂ ਵਿਦਾ ਹੋਈਆਂ। ਹੁਣ ਅਕਸਰ ਵੇਰ ਇਕੱਠੇ ਹੁੰਦੇ, ਕਦੇ ਸਿਖਰ ਬੁੱਧੂ ਸ਼ਾਹ ਦੇ ਟਿਕਾਣੇ ਅਰ ਕਦੇ ਪੀਂਜੂ ਦੇ ਡੋਘਰੇ ਵਿਚ, ਕਦੇ ਸਤਲੁਜ ਦੇ ਕਿਨਾਰੇ, ਜੰਗਲ ਵਿਚ ਮੰਗਲ ਹੋ ਗਿਆ। ਗੁਰੂ ਨਾਨਕ ਦਾ ਸਤਸੰਗ ਉਜਾੜਾਂ ਵਿਚ ਜਾਗ ਉਠਿਆ, ਗ੍ਰਹਸਤੀ ਤੇ ਉਮਰਾ ਦੇ ਸੰਨਯਾਸੀ ਫਕੀਰ ਇੱਕ ਥਾਵੇਂ ਮਿਲ ਬੈਠੇ, ਮੁਸਲਮਾਨ ਦੇ ਘਰ ਦਾ ਜਨਮਿਆਂ ਬੁਢਨਸ਼ਾਹ ਤੇ ਬ੍ਰਾਹਮਣ ਕੁਲ ਵਿਚ ਜੰਮਿਆਂ ਤੇ ਪੜ੍ਹਿਆ ਪੀਂਝੂ ਸਕੇ ਭਰਾਵਾਂ ਤੋਂ ਵਧੀਕ ਪਿਆਰ ਵਿਚ ਪ੍ਰੋਤੇ ਗਏ। ਗੁਰ ਨਾਨਕ ਗੋਦ ਵਿਚ ਸਾਰੇ ਗੁਰੂ—ਗ੍ਰਹ— ਜਨਮੇ ਬਾਲਕੇ ਖੇਡਣ ਲੱਗੇ, ਧੰਨ ਸਤਿਗੁਰ ਨਾਨਕ ਜਿਨ ਸਭ ਮਾਨਸ 'ਦੇਵਤੇ' ਕਰ ਦਿਖਾਇ, ਧੰਨ ਸਤਿਗੁਰ ਨਾਨਕ,ਧੰਨ ਸਤਗੁਰ ਨਾਨਕ ਦਾ ਸਤਸੰਗ।

ਬੁਢਨਸ਼ਾਹ ਉੱਸੇ ਟਿਕਾਣੇ ਆਪਣੇ ਰੰਗ ਲੱਗਾ ਰਿਹਾ, ਸਮਾਂ ਬੀਤਦਾ ਗਿਆ, ਗੁਰੂ ਬਾਬੇ ਦੇ ਵਰਦਾਨ, ਉਸਦੇ ਪਵਿਤ੍ਰ ਜੀਵਨ ਉੱਚੇ ਟਿਕਾਣੇ ਨਿਵਾਸ, ਸੁਥਰੀ ਹਵਾ, ਸੁਥਰਾ ਵਾਸ, ਸੁਥਰਾ ਭੋਜਨ ਦੁੱਧ ਦਾ, ਸੁਥਰਾ ਜੀਵਨ ਤੇ ਸੁਥਰੀ ਆਤਮਾਂ ਪ੍ਰੇਮ ਰੰਗ ਰੰਗੀ ਝੂਟਦੀ ਗਈ। ਉਮਰ ਦਾ ਤਾਗਾ ਕਿਸੇ ਵੇਲੇ ਟੁੱਟ ਸਕਦਾ ਹੈ, ਪਰ ਜੇ ਤਾਗਾ ਦੇਣਵਾਲਾ ਲੰਮਾਂ ਚਾ ਕਰੇ ਤਾਂ ਕੇਹੜੀ ਗੱਲ ਹੈ ? ਸੋ ਲੰਮਾਂ ਹੁੰਦਾ ਗਿਆ,ਦਿਨਰੈਣ ਉਸਦਾ ਸਿਮਰਨ ਵਿੱਚ ਬੀਤਦਾ ਰਿਹਾ। ਹੁਣ ਰਸ ਪੈਂਦਾ ਹੈ ਇਸ ਕਰਕੇ ਕਦੇ ਘਬਰਾ ਉਦਾਸੀ ਨਹੀਂ ਆਈ, ਧਯਾਨ ਟਿਕ ਗਿਆ ਹੈ ਨਾਮ ਪੱਕ ਗਿਆ ਹੈ, ਰਸੀਆ ਹੋ ਗਿਆ ਹੈ। ਸਤਸੰਗੀ ਪੀਂਜੂ ਜੀ ਸਚਖੰਡ ਜਾ ਵੱਸੇ ਹਨ, ਓਹ ਮੁਟਿਆਰ ਬੱਕਰੀਆਂ ਚਾਰਨ ਵਾਲੀ ਨਾਮ ਰੰਗ ਦੀ ਦੇਵੀ ਵੀ ੬੦ ਵਰ੍ਹੇ ਦੀ ਉਮਰ ਭੋਗਕੇ ਲਿਵ ਲੱਗੀ ਵਿੱਚ ਸ੍ਰੀਰਕ ਚੋਲਾ ਛੱਡ ਗਈ ਹੈ, ਫ਼ਕੀਰ ਦੇ ਬਾਲ ਸਖਾਈ ਛਡਕੇ ਵੱਡੀ ਉਮਰ ਦੇ ਸਤਸੰਗੀ ਵੀ ਚਲ ਬਸੇ। ਡੋਘਰਾ ਵਸਦ ਹੈ, ਪੀਂਜੂ ਦਾ ਇਕ ਪੁੱਤ ਤੇ ਭਤੀਜਾ ਉਸੇ ਨਾਮ ਰੰਗ ਰਸੀਏ ਬੁਢਨ ਸ਼ਾਹ ਦੇ ਸਤਸੰਗੀ ਹਨ। ਗੁਰੂ ਬਾਬੇ ਨੇ ਵੀ ਕਈ ਰੂਪ ਵਟਾਏ ਹਨ, ਨਾਨਕੋਂ ਅੰਗਦ ਤੇ ਅਮਰਦਾਸ ਕਹਾ ਚੁਕਾ ਹੈ, 'ਹਰਜੂ ਕੇ ਨਾਮ ਪਰਿਓ ਰਾਮਦਾਸ' ਦੀ ਕਲਾ ਵਰਤਾ ਚੁਕਾ ਹੈ, ਪੰਜਵੇਂ ਜਾਮੇ ਖੇਲ ਚੁਕਾ ਹੈ, ਬਾਉਲੀਆਂ, ਮੰਦਰ, ਸ਼ਹਿਰ, ਬਾਣੀ, ਸਾਹਿੱਤ, ਸੰਗੀਤ, ਸ੍ਰੀ ਗੁਰੂ ਗ੍ਰੰਥ ਸਾਹਿਬ ਬਣਾ ਚੁਕਾ ਹੈ,ਅਣਗਿਣਤ ਸ੍ਰਿਸ਼ਟੀ ਤਾਰ ਚੁਕਾ ਹੈ,ਘਰ ਘਰ ਧਰਮ-ਸਾਲ ਸਜ ਰਹੀ ਹੈ, ਕਾਬਲ ਕੰਧਾਰ ਕੁਰਾਸਾਨ, ਬੁਖਾਰਾ, ਬਗਦਾਦ, ਬਲੋਚਸ-ਤਾਨ, ਲਸਵੇਲਾ, ਸਿੰਧ, ਪੂਰਬ, ਆਗਰਾ ਪਟਣਾ ਦੱਖਣ, ਪਹਾੜ, ਚਾਰ ਚੁਫੇਰੇ

ਸਿੱਖੀ ਦੀ ਸੁਗੰਧ ਫੈਲ ਗਈ ਹੈ, ਲੱਖਾਂ ਸੰਸਾਰ ਸਾਗਰ ਨੂੰ ਤਰ ਰਹੇ ਹਨ। ਪੀਂਝੂ ਜਦ ਤੱਕ ਰਿਹਾ, ਤੇ ਫੇਰ ਉਸਦਾ ਪਰਵਾਰ ਹਰ ਜਾਮੇਂ ਦੇ ਦਰਸ਼ਨਾਂ ਨੂੰ ਜਾਂਦੇ ਰਹੇ ਤੇ ਬੁੱਢਣ ਸ਼ਾਹ ਨੂੰ ਸਾਰੇ ਪ੍ਰਸੰਗ ਗੁਰੂ ਪਰ-ਤਾਪ ਦੇ ਸੁਣਾਂਦੇ ਰਹੇ। ਉਸ ਨਿਰਜਨ ਉਚੀ ਵੱਖਰੀ ਇਕੱਲੀ ਕੁਟੀਆ ਵਿਚ ਇਹ ਸੱਚੇ ਰਿਖੀਆਂ ਦਾ ਸਤਸੰਗ ਆਪਣੇ ਅਨੰਦ ਲੈਂਦਾ ਰਿਹਾ। ਪਾਣੀ ਖੁਲ੍ਹੇ ਸਨ, ਤੇ ਬੱਕਰੀਆਂ ਦੇ ਅੱਜੜ ਦੁਧ ਪਿਲਾਂਦੇ ਸਨ, ਮੱਕੀ ਹੋ ਜਾਂਦੀ ਸੀ ਤੇ ਲੋੜਾਂ ਬਹੁਤੀਆਂ ਸਨ ਨਹੀਂ, ਸੁਖ ਨਾਲ ਸਮਾਂ ਤੇ ਰੰਗ ਨਾਲ ਸਮਾਂ ਟੁਰਦਾ ਗਿਆ ਤੇ ਸਤਸੰਗ ਦਾ ਰੌ ਬੱਝਾ ਰਿਹਾ।

ਹੁਣ ਛੇਵਾਂ ਜਾਮਾ ਧਾਰਕੇ ਗੁਰ ਨਾਨਕ ਨੇ ਹੋਰ ਰੂਪ ਵਟਾਇਆ। ਮੀਰੀ ਪੀਰੀ ਕੱਠੀ ਕੀਤੀ, ਜੋ ਵਾੜੀ ਲਾਈ ਸੀ, ਉਸਦੀ ਰਾਖੀ ਲਈ ਬੀਰ ਰਸ ਧਾਰਿਆ। ਦੁਖੀਆਂ ਦੀ ਰੱਖਜਾ ਦਾ ਝੰਡਾ ਖੜਾ ਕੀਤਾ, ਆਸਾ ਵਿਚ ਨਿਰਾਸ ਰਹਣਾ ਦੱਸਿਆ ਸੀ, ਹੁਣ ਰਾਜ ਵਿਚ ਜੋਗੀ ਰਹਣਾਂ ਸਿਖਾਇਆ। 'ਸ਼ਾਂਤ' ਨਾਲ 'ਉਤਸ਼ਾਹ' ਭਰੇ ਕਈ ਕੌਤਕ ਕੀਤੇ, ਕਈ ਰੰਗ ਖੇਲੇ, ਸਤਨਾਮ ਦਾ ਅਬਲੀ ਝੰਡਾ ਝੁਲਦਾ ਝੁਲਦਾ ਖੜਗ ਦਾ ਝੰਡਾ ਵੀ ਝੁਲ ਪਿਆ, ਦੀਨ ਰਖਜਾ ਵੀ ਹੋ ਗਈ।

ਹਾਂ ਜੀ, ਛੇਵੇਂ ਜਾਮੇਂ ਬਾਬੇ ਨਾਨਕ ਸਤਿਗੁਰ ਨਾਨਕ, ਗੁਰਾਂ ਗੁਰ ਨਾਨਕ ਨੇ ਇਕ ਦਿਨ ਆਪਣੇ ਪੁੱਤਰ ਗੁਰਦਿੱਤੇ ਨੂੰ ਸੱਦ ਕੇ ਕਿਹਾ, ਬੇਟਾ! ਤੁਸੀ ਹੁਣ ਪਹਾੜਾਂ ਵਲ ਨੂੰ ਜਾਓ। ਸ੍ਰੀ ਚੰਦ ਜੀ ਤੋਂ ਬੀ ਵਰ ਦਾਨ ਲੈ ਆਏ ਹੋ, ਜਾਓ ਪਹਾੜਾਂ ਦੇ ਲਾਗ ਇਕ ਸ਼ਹਰ ਵਸਾਓ, ਅਰ ਓਥੇ ਇਕ ਸਾਡਾ ਪ੍ਰੇਮੀ ਰੰਹਦਾ ਹੈ, ਉਸਨੂੰ ਸਤਸੰਗ ਦਾ ਲਾਭ ਦਿਓ, ਤੇ ਅਸੀ ਫੇਰ ਓਥੇ ਆਕੇ ਤੁਸਾਂ ਨੂੰ ਵੀ ਮਿਲਾਂਗੇ ਤੇ ਉਸ ਪ੍ਰੇਮੀ–ਬੁੱਢਨ ਸ਼ਾਹ ਦਾ ਕਾਰਜ ਵੀ ਸੁਆਰਾਂਗੇ।

ਪਿਤਾ ਤੇ ਗੁਰੂ ਦੀ ਆਗਜਾ ਪਾਕੇ ਪ੍ਰਮਾਰਥ ਦੇ ਪ੍ਰੇਮੀ, ਸ਼ਕਤੀਵਾਨ ਕਲਾਧਾਰੀ ਤੇ ਨਾਮ ਰਸੀਆ ਬਾਬਾ ਗੁਰਦਿੱਤਾ ਜੀ ਜੋ ਛੋਟੀ ਉਮਰੇ ਹੀ ਬਾਬਾ ਜੀ ਕਹਲਾਂਦੇ ਸੇ; ਸਤਲੁਜ ਪਾਰ ਹੋ ਪਹਾੜਾਂ ਦੇ ਰੁਖ਼ ਨੂੰ ਟੁਰ ਪਏ, ਪਿਤਾ ਗੁਰੂ ਜੀ ਦੇ ਦੱਸੇ ਟਿਕਾਣੇ ਅੱਪੜੇ। ਉਚੀ ਜਗਾ ਤੇ ਜਾ ਚੜ੍ਹੇ, ਉਪਰ ਜਾਕੇ ਚਾਰ ਚੁਫੇਰੇ ਦਾ ਰਮਣੀਕ ਨਜ਼ਾਰਾ ਦੇਖਕੇ ਜੀ ਖਿੜ ਗਿਆ, ਮਨ ਵਿਚ ਸੁਆਦ ਆ ਗਿਆ, ਕਹਣ ਲੱਗੇ ਗੁਰੂ ਬਾਬਾ ਕਹੇ ਕਹੇ ਸੋਹਣੇ ਟਿਕਾਣੇ ਡੇਰੇ ਲਾਂਦਾ ਰਿਹਾ ਹੈ, ਕੁਛ ਅਗੇ ਜਾਕੇ ਡਿੱਠਾ ਕਿ ਸ਼ੇਰ ਬੱਕਰੀਆਂ ਚਾਰ ਰਿਹਾ ਹੈ, ਤੱਕ ਕੇ ਬਾਬਾ ਗੁਰਦਿੱਤਾ ਜੀ ਤਾੜ ਗਏ ਕਿ ਠੀਕ ਟਿਕਾਣੇ ਸਿਰ ਆ ਗਏ ਹਾਂ। ਇਹ ਫਕੀਰ ਦਾ ਟਿਕਾਣਾ ਹੈ, ਜਿਥੇ ਸ਼ੇਰ ਬੱਕਰੀ ਪ੍ਰੇਮ ਕਰ ਰਹੇ ਹਨ; ਓਧਰੋਂ ਬੁੱਢਨ ਸ਼ਾਹ ਦੀ ਨਜ਼ਰ ਪਈ ਕਿ ਘੋੜੇ ਤੇ ਚੜ੍ਹਕੇ ਕੋਈ ਆ ਰਿਹਾ ਹੈ। ਇਹ ਤਾਂ ਓਹੋ ਪਹਲਾ ਦਰਸ਼ਨ ਜਾਪਦਾ ਹੈ, ਜੋ ਗੁਰੂ ਬਾਬੇ ਆਖਿਆ ਸੀ ਕਿ ਪਹਲਾਂ ਸਾਡਾ ਪ੍ਰੇਮੀ ਆਵੇਗਾ। ਸਾਈਂ ਜਾਣੇ, ਓਹੋ ਸ਼ਾਹਜ਼ਾਦਾ ਆਇਆ ਹੈ, ਮੱਥਾ ਖਿੜਿਆ ਹੈ, ਚੇਹਰਾ ਰਸਦਾਇਕ ਹੈ, ਨਾਮ ਦੀ ਖੁਸ਼ਬੋ ਆਉਂਦੀ ਹੈ, ਠੀਕ ਸਤਿਗੁਰ ਬਾਲਕਾ ਆਇਆ ਹੈ, ਬੁੱਢੇ ਨੇ ਉਠਕੇ ਰਕਾਬ ਤੇ ਜਾ ਸਿਰ ਧਰਿਆ, ਗੁਰਦਿੱਤਾ ਜੀ ਨੇ ਹੇਠਾਂ ਉਤਰਕੇ ਸਿਰ ਸੰਭਾਲਿਆ, ਘੁਟਕੇ ਮਿਲੇ।

ਬੁੱਢਨ ਸ਼ਾਹ–ਕੀਹ 'ਆਪ' ਹੀ ਇਹ

ਪ੍ਰਤਾਪੀ ਬਾਣਾ ਧਾਰਕੇ ਆਏ ਹੋ ?

ਗੁਰਦਿੱਤਾ—'ਆਪ' ਤਾਂ ਮੇਰੇ ਮਗਰੋਂ ਔਣਗੇ, ਮੈਂ ਅੱਗੋਂ ਦਾਸ ਆਇਆ ਹਾਂ ਜੋ ਮਾਲਕ ਦੇ ਬੈਠਣ ਨੂੰ ਜਗਾ ਬਣਾਵਾਂ ਮੈਂ ਓਹ ਨਹੀਂ, ਪਰ ਮੈਂ 'ਉਹ' ਦਾ ਝਾੜੂ ਬਰਦਾਰ ਹਾਂ। ਦੁਧ ਤਯਾਰ ਮੈਂ ਕਰਾਵਾਂਗਾ, ਕਟੋਰਾ ਭਰਕੇ ਪੀਣਗੇ ਉਹੋ, ਜੋ ਤੇਰੇ ਮੇਰੇ ਮਾਲਕ ਹਨ।*

ਬੁੱਢਨ ਸ਼ਾਹ ਨੂੰ ਸਾਰੀਆਂ ਨਿਸ਼ਾਨੀਆਂ ਮਿਲੀਆਂ, ਪਯਾਰੇ ਦੇ ਪੁਤ ਦਾ ਪ੍ਰੇਮ ਗਦ ਗਦ ਕਰ ਗਿਆ, ਸਰੀਰ ਹੁਣ ਬਹੁਤ ਬੁੱਢਾ ਸੀ, ਪਰ "ਗੁਰਮੁਖਿ ਬੁਢੇ ਕਦੇ ਨਾਹੀਂ ਜਿਨਾ ਅੰਤਰਿ ਸੁਰਤਿ ਗਿਆਨ" ਸੁਰਤ ਜੁਆਨ ਸੀ, ਦਿਨੋਂ ਦਿਨ ਜੋਬਨ ਵਿਚ ਸੀ।

ਸਾਈਂ ਨੇ ਅਪਨੇ ਬਨ ਦੇ ਟਿਕਾਣੇ ਤੋਂ ਜ਼ਰਾ ਅਗੇਰੇ ਖੁਲ੍ਹੇ ਥਾਂ ਆਪਦਾ ਡੇਰਾ ਕਰਾਯਾ। ਮਸੰਦ ਦਾਸ, ਨਤੀ (ਇਸਤ੍ਰੀ) ਦਾ ਡੋਲਾ, ਬੱਚਾ, ਹੋਰ ਸਾਰਾ ਲਾਉ ਲਸ਼ਕਰ ਅਸਬਾਬ ਪੁਜ ਗਿਆ। ਤੰਬੂ ਲਗ ਗਏ, ਜੰਗਲਦਾ ਮਾਨੋਂ ਸੁਹਾਵਾਮੰਗਲ ਹੋਗਿਆ।

ਕੁਝਕੁ ਦਿਨ ਪ੍ਰਸਪਰ ਪ੍ਰੇਮ ਅਰ ਸਤਸੰਗ ਮਗਰੋਂ ਬਾਬੇ ਨੇ ਕਿਹਾ, ਬੁੱਢਨ ਸ਼ਾਹ ਜੀ! ਅਸਾਂ ਏਥੇ ਨਗਰ ਵਸਾਉਣਾ ਹੈ, ਤੁਸੀ ਟਿਕਾਣਾ ਦਸੋ! ਇਹ ਸੁਣਕੇ ਬੁੱਢੇ ਨੇਤ੍ਰਾਂ ਵਿਚ ਨੀਰ ਭਰ ਆਯਾ, ਬੋਲੇ: 'ਬਾਬਾ ਜੀ! ਨਗਰ ਉਥੇ ਵਸਾਉ ਜਿਥੇ ਗੁਰੂ ਬਾਬਾ ਚਰਣ ਪਾਕੇ ਨਿਮਾਣੀ ਢੋਕ ਵਸਾ ਗਿਆ, ਪ੍ਰਸਾਦੇ ਛਕ ਕੇ ਗ੍ਰੀਬ ਪਰ ਸਚੇ ਤੇ ਸੁੱਚੇ ਸਿਖ ਤਾਰ ਗਿਆ ਹੈ। ਇਹ ਕਹਕੇ ਗਦ ਗਦ ਕੰਠ ਬੁਢੇ ਨੇ ਡੋਘਰਾ ਦੱਸਿਆ। ਨਿਰਜਨ ਟਿਕਾਣੇ ਦੋ ਨਿਕੀਆਂ ਛੱਪਰੀਆਂ ਤੱਕ ਕੇ ਗੁਰਦਿਤਾ ਜੀ ਅਸਚਰਜ ਹੋਏ, ਕਿ ਉਨ੍ਹਾਂ ਤੁੱਟੀਆਂ ਝੌਂਪੜੀਆਂ ਵਿਚੋਂ ਦੋ ਮਨੁਖ ਤੇ ਦੋ ਮਾਈਆਂ ਨਾਮ ਰੰਗ ਵਿਚ ਰੰਗੀਆਂ ਬਾਹਰ ਆਈਆਂ, ਚਰਨ ਪਰਸੇ; ਮੱਥਾ ਟੇਕਿਆ, ਗੁਰੂ ਜੀ ਦੇ ਸਪੁਤ੍ਰ "ਗੁਰਦਿਤੇ" ਦੇ ਦਰਸ਼ਨ ਕਰਕੇ ਸੁਖ ਪਾਯਾ। ਜਦ ਬੁੱਢਨ ਸ਼ਾਹ ਨੇ ਨਗਰ ਵਸਾਣ ਦੀ ਗੱਲ ਕਹੀ, ਤਾਂ ਦੁਹਾਂ ਪ੍ਰੇਮੀਆਂ ਨੇ ਉਹ ਥਾਂ ਦਸੀ ਜਿਥੇ ਗੁਰੂ ਬਾਬਾ ਮਕਈ ਦੀ ਰੋਟੀ ਤੇ ਬੱਕਰੀ ਦਾ ਦੁੱਧ ਛਕ ਗਿਆ ਸੀ। ਓਂਨੀ ਥਾਂ ਨੂੰ ਪੀਂਝੂ ਨੇ ਚੌਂਤੜਾ ਬਣਾਕੇ ਉੱਚਾ ਕਰ ਰਖਿਆ ਸੀ, ਕੀਰਤਨ ਏਥੇ ਕਰਦਾ ਸੀ, ਧਯਾਨ ਵਿਚ ਜੁੜਕੇ ਏਥੇ ਬੈਠਦਾ ਹੁੰਦਾ ਸੀ। ਬਾਬੇ ਗੁਰਦਿਤੇ ਜੀ ਨੂੰ ਵੀ ਇਹ ਥਾਂ ਬੜੀ ਪਯਾਰੀ ਲਗੀ, ਉਥੋਂ ਦੀ ਧੂੜ ਮਥੇ ਤੇ ਲਾਈ ਤੇ ਗੁਰ ਨਾਨਕ—ਪ੍ਰੇਮ ਵਿਚ ਗਦਗਦ ਹੋ ਗਏ। ਕਿਤਨਾ ਕਾਲ ਪ੍ਰੇਮ ਦੇ ਜਲ ਨਾਲ ਨੈਣ ਭਰਦੇ ਰਹੇ, ਫੇਰ ਸਤਿਨਾਮ ਕਹਕੇ ਗੁਰੂ ਬਾਬੇ ਦਾ ਧਿਆਨ ਧਰਕੇ ਅਪਣੇ ਹਥੀਂ ਟੱਕ ਲਾਇਆ, ਸ਼ਹਰ ਵਸਾਣ ਦੀ ਆਗਯਾ ਦਿਤੀ। ਗੁਰੂ ਬਾਬੇ ਦੇ ਪ੍ਰੇਮ ਵਿਚ, ਹਾਂ ਜੀ ਪੀਂਝੂ ਤੇ ਉਸਦੇ ਪਰਵਾਰ ਦੇ ਗੁਰੂ ਜਸ ਦੇ ਰੰਗਾਂ ਦੀ ਯਾਦ ਵਿਚ, ਤੇ ਬੁੱਢਨ ਸ਼ਾਹ ਦੇ ਪ੍ਰੀਤੀ ਤ੍ਰੰਗਾਂ ਦੇ ਚੇਤੇ ਵਿਚ, ਨਿਮਗਨ ਹੋਕੇ ਗੁਰਾਂ ਸਵਾਰੇ ਗੁਰਦਿਤੇ, ਗੁਰਾਂ ਤਾਰੇ ਸਾਹਿਬਜ਼ਾਦੇ ਨੇ ਨਗਰ ਦਾ ਨਾਉ 'ਗੁਰ ਕੀਰਤ ਪੁਰ' ਰਖਿਆ। ਪ੍ਰਮੇਸ਼ਰ ਦੇ ਤਾਰੇ ਤੇ ਗੁਰੂ ਬਾਬੇ ਦੇ ਪਯਾਰੇ ਪੀਂਝੂ ਦੀ ਜੰਗਲ

*ਇਕ ਰਵਾਯਤ ਇਹ ਹੈ ਕਿ ਬਾਬਾ ਗੁਰਦਿਤਾ ਜੀਨੇ ਹੀ ਦੁਧ ਪੀਣਾ ਸੀ ਤੇ ਪੀਤਾ ਸੀ। ਪਰ ਗੁਰਦਿਤਾ ਜੀ ਗੱਦੀ ਤੇ ਨਹੀ ਸਨ ਬਿਰਾਜੇ, ਇਸ ਕਰਕੇ ਉਹ ਗੁਰ ਨਾਨਕ ਨਹੀਂ ਸੇ, ਤੇਦੁਧ 'ਗੁਰ ਨਾਨਕ' ਨੇ ਛੇਵੇਂ ਜਾਮੇਂ ਪੀਣਾ ਸੀ।

ਦੀ ਟੁਟੀ ਝੁੰਪੜੀ ਦਾ 'ਗੁਰ ਕੀਰਤ ਪੁਰ' ਨਗਰ ਵਸ ਪਿਆ। ਇਥੇ ਹੀ ਗੁਰੂ ਹਰਿਰਾਇ ਜੀ ਦਾ ਅਵਤਾਰ ਹੋਇਆ। ਇੱਥੇ ਜੋ ਗੁਰਨਾਨਕ ਨੇ ਰੱਬ ਚਿਤਾਰਿਆ, ਬੁੱਢਨ ਸ਼ਾਹ ਪੀਂਞੂ ਤੇ ਪਰਵਾਰ ਨੇ ਗੁਰੂ ਬਾਬਾ ਚਿਤਾਰਿਆ, ਇਹ ਕੀਰਤ* ਦੀ ਪੁਰੀ ਹੋ ਗਿਆ।

"ਜਿਥੇ ਬਾਬਾ ਪੈਰ ਧਰੇ ਪੂਜਾ
ਆਸਣ ਥਾਪਣ ਸੋਆ।" [ਭਾ: ਗੁ:

ਬਾਬਾ ਗੁਰਦਿਤਾ ਜੀ ਨੇ ਸ਼ਹਰ ਵਸਾਕੇ ਸਤਸੰਗ ਬੀ ਵਡੇ ਰੰਗ ਦਾ ਟੋਰਿਆ, ਸਵੇਰੇ ਆਸਾ ਜੀ ਦੀ ਵਾਰ ਲੱਗੇ; ਸੰਝ ਨੂੰ ਸੋਦਰ ਦਾ ਦੀਵਾਨ ਸਜੇ, ਕਥਾ ਵਾਰਤਾ ਸਤਸੰਗ ਹੋਵੇ। ਦੁਪੈਹਰ ਨੂੰ ਬਾਬੇ ਹੁਰੀ ਕਦੇ ਬਨ ਵਿਚ ਜਾ ਬੈਠਣ, ਕਦੇ ਬੁਢਨ ਸ਼ਾਹ ਨਾਲ ਸਤਸੰਗ ਕਰਨ।

ਬੁਢਨ ਸ਼ਾਹ ਹੁਣ ਅਤਯੰਤ ਬੁਢਾ ਸੀ, ਸਾਹਬਜ਼ਾਦੇ ਬੜਾ ਪਜਾਰ ਕਰਦੇ ਸਨ।ਇੱਕ ਦਿਨ ਵਾਰਤਾਲਾਪ ਹੁੰਦਿਆਂ ਬੁਢਨ ਨੇ ਪੁਛਿਆ ਹੇ ਗੁਰਮੁਖ, ਹੇ ਸਤਿਗੁਰ ਦੇ ਪਿਆਰੇ ਜੀ! ਏਹ ਵਿਸਮਾਦ ਦੀ ਪੌੜੀ ਜੋ ਸਤਿਗੁਰ ਨਾਨਕ ਨੇ ਆਖੀ ਹੈ, ਵਿਸਮਾਦ ਦਾ ਕੀ ਭੇਤ ਹੈ? ਤਦ ਸ੍ਰੀ ਗੁਰਦਿਤਾ ਜੀਨੇ ਆਖਿਆ:-(੧)ਵਿਸਮਾਦ ਇਕ ਐਸਾ ਉੱਚਾ ਰੰਗ ਹੈ ਜੋ ਮਾਨੋਂ ਆਤਮਾ ਦਾ ਆਪਣਾ ਰੰਗ ਹੈ,ਇਹ ਮਨ ਜਾਂ ਸ੍ਰੀਰ ਦਾ ਖੇਲ ਨਹੀ। ਜਦੋਂ ਕੋਈ ਸੁਦ੍ਰਤਾ ਲਿਸ਼ਕਾਰ ਮਾਰਦੀ ਹੈ, ਤਾਂ ਮਨ ਦੀ ਗਤੀ ਗੁੰਮ ਹੋ ਜਾਂਦੀ ਹੈ, ਤੇ ਆਤਮਾਂ ਅਪਨੇ ਸਹਜ ਸੁਖ ਦੀ ਇਕ ਰੰਗਤ ਵਿਚ ਲਹਰਦੀ ਹੈ, ਮਨ ਜਦ ਉਸ ਰੰਗ ਦੇ ਬਾਦ ਫੇਰ ਉਠਦਾ ਹੈ ਤਾਂ ਉਸ ਰੰਗਤ ਦਾ ਕੁਛ ਸੰਸਕਾਰ ਮਨ ਪਰ ਪੈਂਦਾ ਹੈ, ਭਾਵੇਂ ਮਨ ਉਸ ਰਸ ਦਾ ਹਾਲ ਕੁਛ ਨਹੀਂ ਦੱਸ ਸਕਦਾ, ਕਿਉਂਕਿ ਮਨ ਦੀ ਉਸ ਵਿਚ ਗੰਮਤਾ ਨਹੀਂ ਹੁੰਦੀ, ਪਰ ਸੰਸਕਾਰ ਪੈਣ ਕਰਕੇ ਸੁਆਦ ਮਾਣਦਾ ਹੈ, ਉਸ ਸੁਆਦ ਵਿਚ "ਵਾਹ ਵਾਹ" ਕਰਦਾ ਹੈ, ਅਰ ਜੇ ਪੁੱਛੋ ਤਾਂ ਜਿਸਤਰਾ ਇਸਦਾ ਅਪਨਾ ਸੁਭਾ ਹੈ, ਕਿ ਹਰ ਸ਼ੈ ਦਾ ਨਾਮ ਰੱਖ ਲੈਂਦਾ ਹੈ, ਉਸਦਾ ਨਾਮ "ਵਿਸਮਾਦ" ਰਖਦਾ ਹੈ।

ਵਿਸਮਾਦ ਦਾ ਅਸਲੀ ਰੰਗ ਉਸ ਵੇਲੇ ਪੈਂਦਾ ਹੈ, ਜਦੋਂ ਰੂਹ ਆਪਣੇ ਰੰਗ ਵਿਚ ਜਾਂਦੀ ਹੈ, ਜਦੋਂ ਰੂਹਾਨੀ ਜੀਵਨ ਪ੍ਰਾਪਤ ਹੁੰਦਾ ਹੈ, ਜਦੋਂ 'ਮਾਨੁਖ' 'ਦੇਵਤਾ' ਬਣਦਾ ਹੈ। ਹਾਂ ਇਹ ਤਾਂ "ਆਤਮ" ਦਾ ਇਕ ਸਹਜ ਦਾ ਤ੍ਰਾਨਾ ਹੈ, ਜਦੋਂ ਆਤਮਾ ਮਨ ਤੋਂ ਅਸੰਗ ਹੋ ਖੜੋਂਦਾ ਹੈ।

(੨) ਉਂਵ ਕੁਦਰਤ ਦੇ ਪਦਾਰਥਾਂ, ਬਿਜਲੀ, ਪਾਣੀ, ਪੌਣ, ਅਗਨੀ, ਸੂਰਜ, ਚੰਦ, ਤਾਰੇ, ਹਵਾ, ਜੰਗਲਾਂ ਦੇ ਨਜ਼ਾਰੇ ਸਭ ਵਿਸਮਾਦ ਪੈਦਾ ਕਰਦੇ ਹਨ। ਜਦੋਂ ਕੋਈ ਅਕਹ ਸੁੰਦਰਤਾ ਝਲਕਾ ਮਾਰੇ ਤਦੋਂ ਤ੍ਰਿੱਖਾ ਜਾਂ ਮਲਕੜਾ ਵਿਸਮਾਦ ਦਾ ਅਸਰ ਪੈਂਦਾ ਹੈ, ਇਸ ਅਸਰ ਨੂੰ ਸਤਿਗੁਰ ਨੇ ਆਸਾ ਦੀ ਵਾਰ ਦੀ ਪੌੜੀ ਵਿਚ ਦਸਿਆ ਹੈ ਕਿ ਇਹ ਜੋ ਕੁਦਰਤ ਦਿਸਦੀ ਹੈ, ਇਸਦੇ ਸਾਰੇ ਚਮਤਕਾਰੇ ਵਿਸਮਾਦ ਕਰਨੇ ਹਾਰੇ ਹਨ।

ਬੁਢਨਸ਼ਾਹ—ਪਰ ਹਰ ਕਿਸੇ ਉੱਤੇ ਇਹ ਅਸਰ ਨਹੀਂ ਪੈਂਦਾ, ਸਾਰਾ ਜਹਾਨ ਰੋਜ਼ ਸੂਰਜ ਚੰਦ ਤਾਰੇ ਤੱਕਦਾ ਹੈ, ਕੋਈ ਵਿਸ-

*ਅਨੰਦ ਪੁਰ ਤੋਂ ਪੰਜ ਛੇ ਮੀਲ ਉਰੇ ਸਤਲੁਜ ਦੇ ਨੇੜੇ ਇਹ ਟਿਕਣਾ 'ਕੀਰਤ ਪੁਰ' ਹੁਣ ਤਕ ਹੈ। ਸ਼ਹਰ ਦੀ ਵਸੋਂ ਬੀ ਅਜੇ ਤੀਕ ਹੈ, ਪਰ ਸਤਗੁਰਾਂ ਦੇ ਮੰਦਰ ਤੇ ਦੇਹੁਰੇ ਸਭ ਮਸਤਾਨੇ ਹੋ ਰਹੇ ਹਨ, ਸੇਵਾਦਾਰਾਂ ਤੇ ਸੰਗਤਾਂ ਵਲੋਂ ਸੇਵਾ ਦੀ ਘਾਉਲ ਹੈ।

ਮਾਦ ਨਹੀਂ ਹੁੰਦਾ।ਇਹ ਕੀਹ ਹੋ ਰਿਹਾ ਹੈ।

ਗੁਰਦਿੱਤਾ ਜੀ–ਇਸ ਕਰਕੇ ਕਿ ਮਨੁੱਖ ਦਾ ਮਨ ਸੋਚਾਂ, ਫਿਕਰਾਂ, ਲੋੜਾਂ ਦੇ ਪੂਰਨ ਕਰਨ ਦੇ ਆਹਾਰਾਂ ਵਿਚ ਲਗਕੇ 'ਗੋਣਤੀ' ਵਾਲਾ ਮਨ ਹੋ ਗਿਆ ਹੈ, ਦਿਲ ਦੀਆਂ ਦਿਲਗੀਰੀਆਂ ਤੇ ਫਿਕਰ ਨੇ ਹਰ ਵੇਲੇ ਇਸਨੂੰ ਸੋਚਾਂ ਸੋਚਣ,ਫਿਕਰ ਕਰਨ, ਸੰਕਲਪ ਕਰਨ, ਗਿਣਨ, ਸਮਝਣ, ਜੋੜਨ ਤੋੜਨ ਵਿਚ ਲਾ ਰਖਿਆ ਹੈ, ਉਹ ਇਨ੍ਹਾਂ ਨਜ਼ਾਰਿਆਂ ਦੇ ਅਸਰ ਤੋਂ ਵਿਸਮਤ ਨਹੀਂ ਹੁੰਦਾ। ਮਨ ਹੋਰਥੇ ਰੁੱਝਾ ਹੋਣ ਕਰਕੇ ਆਖਦਾ ਹੈ, ਉਹੋ ਤਾਰੇ ਜੋ ਰੋਜ਼ ਚੜ੍ਹਦੇ ਹਨ,ਉਹੋ ਬਿਜਲੀ ਜੋ ਬਦਲਾਂ ਵਿਚੋਂ ਸਦਾ ਲਿਸ਼ਕਦੀ ਹੈ, ਆਦਿ। ਇਕ ਤਰ੍ਹਾਂ ਨਾਲ ਮਨੁਖ ਨੇ ਦਿਲ ਦੇ ਦਰਵਾਜ਼ੇ ਕੁਦਰਤੀ ਸੁੰਦਰਤਾ ਦੇ ਅਸਰਾਂ ਨੂੰ ਆਪਣੇ ਅੰਦਰ ਲੈਣ ਤੋਂ ਬੰਦ ਕਰ ਦਿਤੇ ਹਨ। ਫਿਰ ਮਨੁਖ ਪਸੂ ਹੈ,ਆਪੋ ਵਿਚ ਵਰਤਾਉ ਜੋਰ ਬਖੀਲੀ ਤੇ ਛਲ ਦੇ ਹਨ। ਆਸਾ ਤੇ ਅੰਦੇਸਾ ਹਰ ਮਨ ਤੇ ਪੈ ਰਿਹਾ ਹੈ।ਇਸੇ ਕਰਕੇ ਸਤਗੁਰ ਨੇ ਆਖਿਆ ਹੈ:–

'ਆਸ ਅੰਦੇਸਾ ਦੁਇ ਪਟ ਜੜੇ'

ਦੂਸਰੀ ਗੱਲ ਇਹ ਹੈ ਕਿ ਮਨੁਖ "ਸੁੰਦਰ" ਨੂੰ ਵੇਖਕੇ ਉਸਤੋਂ ਅਪਨੇ ਅੰਦਰ ਉਤਪੰਨ ਹੋਏ ਭਾਵ ਵਿਚ ਲੀਨ ਹੋਣ ਦੀ ਥਾਂ ਉਸ 'ਸੁੰਦਰ' ਨੂੰ ਲੈ ਲੈਣ ਵਿਚ ਲਗਦਾ ਹੈ ਅਰਥਾਤ ਉਸ ਵਿਚ ਕਿਸੇ ਨਾ ਕਿਸੇ ਤਰਾਂ 'ਹਉ' ਵਾੜ ਦੇਂਦਾ ਹੈ। ਜਿਕੂੰ ਜੇ ਸੁੰਦਰ ਇਸਤ੍ਰੀ, ਬਾਗ, ਘੋੜਾ, ਵੇਖਦਾ ਹੈ ਤਾਂ ਚਾਹੁੰਦਾ ਹੈ ਕਿ ਮੈਂ ਲੈ ਲਵਾਂ, ਇਹ ਤ੍ਰਿਸ਼ਨਾ ਉਸਦੇ ਮਨ ਨੂੰ ਮੈਲਾ ਕਰ ਦੇਂਦੀ ਹੈ, ਇਸ ਲਈ ਵਿਸਮਾਦ ਦਾ ਅਸਰ ਨਹੀਂ ਪ੍ਰਤੀਤ ਦੇਂਦਾ, ਜੇ ਬਿਜਲੀ ਕੜਕਦੀ ਵੇਖਦਾ ਹੈ ਤਾਂ ਡਰ ਕੇ ਨੱਸਦਾ ਹੈ ਕਿ ਮਤਾਂ ਮੈਨੂੰ ਮਾਰ ਨਾ ਦੇਵੇ, ਇਹ ਡਰ ਉਸਦੇ ਮਨ ਨੂੰ ਮੈਲਾ ਕਰ ਦੇਂਦਾ ਹੈ ਅਰ ਉਸ ਉਤੇ ਵਿਸਮਾਦ ਦਾ ਅਸਰ ਨਹੀਂ ਹੋਣ ਦੇਂਦਾ।

ਸੁੰਦ੍ਰਤਾ ਸਾਈਂ ਦੇ ਅਪਨੇ ਨੂਰ ਦਾ ਇਕ ਝਲਕਾਰਾ ਹੈ, ਚਾਹੇ ਸੁੰਦ੍ਰਤਾ ਕਿਤੋਂ ਲਿਸ਼ਕਾਰਾ ਮਾਰੇ, ਇਹ ਲਿਸ਼ਕਾਰਾ ਕਿਸੇ ਨ ਕਿਸੇ ਰੰਗ ਵਿਚ ਇਲਾਹੀ ਹੈ। ਜਿਵੇਂ ਫੁੱਲ ਤਾਂ ਮਿੱਟੀ ਵਿਚੋਂ ਉੱਗਿਆ ਹੈ,ਪਾਣੀ ਤੇ ਧਾਤੂਆਂ ਦਾ ਬਣਿਆ ਹੈ,ਪਰ ਉਸ ਵਿਚ ਸੁੰਦ੍ਰਤਾ ਇਲਾਹੀ ਜਲਵਾ ਹੈ। ਚੰਦ੍ਰਮਾਂ ਤਾਂ ਜੜ੍ਹ ਪਦਾਰਥ ਹੈ,ਪਰ ਉਸਦੀ ਸੁੰਦ੍ਰਤਾ ਇਲਾਹੀ ਨੂਰ ਹੈ,ਇਸਤਰਾਂ ਜਿਨ੍ਹਾਂ ਪਦਾਰਥਾਂ ਤੋਂ ਸੁੰਦਰਤਾ ਪ੍ਰਗਟ ਹੁੰਦੀ ਹੈ, ਉਹ ਤਾਂ ਪਦਾਰਥ ਹਨ, ਪਰ ਸੁੰਦ੍ਰਤਾ ਇਲਾਹੀ ਜਮਾਲ ਹੈ, ਰੱਬੀ ਝਲਕਾ ਹੈ, ਪ੍ਰਮੇਸ਼ਰੀ ਲਿਸ਼ਕਾਰਾ ਹੈ, ਜਦ ਇਹ ਲਿਸ਼ਕ ਮਾਰਦੀ ਹੈ,ਸਾਡਾ ਅਪਣਾ ਆਪ ਉਸਦੇ ਅਸਰ ਨਾਲ ਆਪਣੇ ਆਪ ਵਿਚ ਜੁੜਕੇਆਪੇਵਿਚਰਸਲੀਨਹੋਜਾਂਦਾਹੈ।ਪਰੰਤੂ ਇਹ ਸਮਾਂ ਬੜਾ ਥੁਹੜਾ ਲੰਘਦਾ ਹੈ। ਜੇ ਸੁਭਾਵ ਇਉਂ ਦਾ ਪੱਕ ਜਾਵੇ ਕਿ ਸੁੰਦ੍ਰਤਾ ਦੀ ਲਿਸ਼ਕ ਵਜਦੇ ਸਾਰ ਅਸੀ ਆਪੇ ਵਿਚ ਰਸਲੀਨ ਹੋ ਜਾਈਏ ਤਾਂ ਅਸੀ ਹੀ ਸਾਧੂ 'ਫਕੀਰ' ਜੋਗੀ, ਸਮਾਧਿਸਥਤ ਸੰਤ ਹਾਂ, ਪਰ ਅਸੀ ਇਹ ਨਹੀਂ ਕਰਦੇ। ਜਿਸ ਚੀਜ ਤੋਂ ਰਸ ਲੱਭਾ ਹੈ ਉਸ ਵਲ ਰੁਖ਼ ਕਰਦੇ ਹਾਂ, ਜਾਂ ਤਾਂ ਉਸਨੂੰ ਲੈਕੇ ਆਪਣਾ ਕਰਕੇ ਭੋਗਣ ਤੇ ਮਾਣਨ ਦੇ ਤਰੱਦਦ ਵਿਚ ਲਗ ਪੈਂਦੇ ਹਾਂ ਜਾਂ ਉਸ ਤੋਂ ਭੈ ਖਾਂਦੇ ਹਾਂ, ਜਾਂ ਉਸਨੂੰ ਪੜਚੋਲਨਾ ਚਾਂਹੁੰਦੇ ਹਾਂ, ਇਤਯਾਦਕ; ਕਿਸੇ ਨਾ ਕਿਸੇ ਤਰਾਂ ਅਸੀਂ ਮਨ ਨੂੰ ਉਸਦੇ ਆਹਰ ਵਿਚ ਲਾ ਦੇਂਦੇ ਹਾਂ, ਤੇ ਮਨ ਦਾ ਸੁੰਦਰ

ਪਦਾਰਥਾਂ ਵਿਚ ਇਉਂ ਲੱਗਣਾ ਇਕਤਰਾਂ ਦੀ ਤ੍ਰਿਸ਼ਨਾ ਹੈ, ਖਿੰਡਾਉ ਹੈ, ਇਹ ਨਾ ਮਨ ਨੂੰ ਟਿਕਣ ਦੇਂਦੀ ਹੈ ਨਾ ਵਿਸਮਾਦ ਪੈਂਦਾ ਹੈ।

ਹੁਣ ਦੂਜੀ ਗਲ ਇਹ ਹੈ ਕਿ ਜਦੋਂ 'ਸਿਮਰਨ' ਕਰਦਿਆਂ ਮਨ ਜੁੜਦਾ ਹੈ 'ਅਗੰਮੀ ਸੁੰਦਰਤਾ' ਦਾ ਝਲਕਾ ਵਜਦਾ ਹੈ, ਪਰ ਜਦੋਂ ਇਹ ਲਿਸ਼ਕਾਰਾ ਵੱਜੇਗਾ ਤੇ ਅਸਰ ਕਰੇਗਾ ਤਦੋਂ ਮਨ ਨਹੀਂ ਹੋਵੇਗਾ, ਦੇਖੋ ਪੰਜਵੇਂ ਜਾਮੇਂ ਗੁਰੂ ਬਾਬੇ ਨੇ ਆਖਿਆ ਹੈ:-

> ਸੁਪਨੈ ਊਭੀ ਭਈ ਗਹਿਓ ਕੀ ਨ
> ਅੰਚਲਾ ਸੁੰਦਰ। ਪੁਰਖ ਬਿਰਾਜਿਤ
> ਪੇਖਿ ਮਨੁ ਬੰਚਲਾ। ਖੋਜਉ ਤਾਕੇ
> ਚਰਣ ਕਹਹੁ ਕਤ ਪਾਈਐ।
> ਹਰਿਹਾਂ ਸੋਈ ਜਤੰਨੁ ਬਤਾਇ
> ਸਖੀ ਪ੍ਰਿਉ ਪਾਈਐ। ਫੁ: ਮ: ੫

ਕੰਹਦੇ ਹਨ, ਜਦੋਂ ਸੁੰਦਰ ਪਜਾਰੇ ਦੇ ਦਰਸ਼ਨ ਦਾ ਝਲਕਾ ਵੱਜਾ, ਓਦੋਂ ਅਸੀ ਸੁੱਤੇ ਹੋਏ ਸਾਂ, ਅਰਥਾਤ ਮਨ ਉਸ ਵੇਲੇ ਗੁੰਮ ਸੀ, ਹਾਂ ਮਨ ਦੀ ਮਾਨੋਂ ਸੁਪਨ ਅਵਸਥਾ ਸੀ, ਜਦੋਂ ਕਿ ਅਸੀ ਉਚੇ ਹੋਏ ਅਰਥਾਤ ਦਰਸ਼ਨ ਪਾਯਾ। ਹੁਣ ਪ੍ਰਸ਼ਨ ਇਹ ਹੁੰਦਾ ਹੈ ਕਿ ਫੇਰ ਪਜਾਰੇ ਦਾ ਪੱਲਾ ਫੜ ਕਿਉਂ ਨਾ ਲੀਤਾ? ਕੰਹਦੇ ਹਨ, ਸੁੰਦ੍ਰਤਾ ਦਾ ਝਲਕਾ ਐਸਾ ਵੱਜਾ ਸੀ ਕਿ ਮਨ ਠੱਗਿਆ ਜਾ ਚੁਕਾ ਸੀ। ਉਹੋ ਗਲ ਫੇਰ ਦਸੀ ਕਿ ਸੁੰਦ੍ਰਤਾ ਦਾ ਅਸਰ (ਵਿਸਮਾਦ) ਐਸੀ ਸ਼ੈ ਹੈ ਕਿ ਮਨ ਠੱਗਿਆ ਜਾਂਦਾ ਹੈ, ਮਨ ਬੁਧੀ ਉਸ ਵੇਲੇ ਕੰਮ ਨਹੀਂ ਕਰ ਰਹੇ ਹੁੰਦੇ। ਹੁਣ ਆਖਦੇ ਹਨ, ਕਿ ਪ੍ਰੀਤਮ ਦੀ ਖੋਜ ਕਰ ਰਹੇ ਹਾਂ ਤੇ ਪੁੱਛ ਰਹੇ ਹਾਂ ਕਿ ਕੋਈ ਜਤਨ ਦਸੋ, ਓਹ ਝਲਕਾ ਫੇਰ ਕੀਕੂੰ ਆਵੇ ? ਸੋ ਇਸਦਾ ਜਤਨ ਇਹੀ ਹੈ ਕਿ ਮਨ ਗੇਣਤੀਆਂ ਵਿਚ ਨਾ ਲੱਗੇ, ਮਨ ਸੋਚ ਫ਼ਿਕਰ ਤੋਂ ਨਿਕਲੇ ਤੇ ਪਜਾਰੇ ਵਲ ਲਗੇ, ਫੇਰ ਐਸੇ ਸਮੇਂ ਆਉਣਗੇ ਕਿ ਵਿਸਮਾਦ ਆਵੇ।

ਗੱਲ ਕੀ, ਮਨ ਜੇਹੜਾ 'ਗ੍ਰਹਣਬ੍ਰਿਤੀ' ਵਾਲਾ ਹੈ, ਜੋ ਚਾਹੁੰਦਾ ਹੈ ਲਵਾਂ ਹੀ ਲਵਾਂ, ਉਸ ਪਰ ਵਿਸਮਾਦ ਦਾ ਅਸਰ ਪਿਆ ਕੀਹ ਪ੍ਰਤੀਤ ਦੇਣਾ ਹੋਇਆ ? ਜੋ ਮਨ ਤਯਾਗ ਬ੍ਰਿਤੀ ਵਾਲਾ ਹੈ, ਉਸ ਪਰ ਵਿਸ਼ੇਸ਼ ਅਸਰ ਪੈਂਦਾ ਪ੍ਰਤੀਤ ਦੇਂਦਾ ਹੈ।

ਬੁਢਨ ਸ਼ਾਹ-(ਇਕ ਲੰਮਾ ਸੁਖ ਵਾਲ ਸਾਹ ਲੈਕੇ) ਠੀਕ। ਏਥੇ ਉਹ ਪਹਾੜਨ ਕੁੜੀ ਭੋਲੀ ਭਾਲੀ ਆਯਾ ਕਰਦੀ ਸੀ, ਕਦੇ ਕਦੇ ਮੈਨੂੰ ਕੁਛ ਫਲ ਫੁਲ ਦੇ ਜਾਯਾ ਕਰਦੀ ਸੀ, ਕਦੇ ਮੇਰਾ ਚੋਲਾ ਧੋ ਕੇ ਦੇ ਜਾਯਾ ਕਰਦੀ ਸੀ, ਮੈਂ ਹਠੀਆ ਤਪੀਆ ਸਾਂ, ਪਰ ਸੁਖੀ ਨਹੀਂ ਸਾਂ, ਉਹ ਕੁੜੀ ਸੁਖੀ ਸੀ, ਆਤਮ-ਰਸ ਦੀ ਲੱਖਤਾ ਰੱਖਦੀ ਸੀ, ਪਰ ਮੈਂ ਨਾ ਪਛਾਣ ਸਕਿਆ। ਉਸਦੇ ਇਸ ਭੇਤ ਦਾ, ਜਿਸ ਦਿਨ ਮੈਨੂੰ ਗੁਰੂ ਬਾਬੇ ਦੇ ਦਰਸ਼ਨ ਹੋਏ, ਪਤਾ ਲੱਗਾ ਕਿ ਏਹ ਤਾਂ ਗੂਹੜ-ਆਤਮ ਅਵਸਥਾ ਵਿਚ ਹੈ ਅਰ ਗੁਰੂ ਬਾਬੇ ਜੀ ਦੀ ਮੇਹਰ ਨਾਲ ਉੱਚੀ ਹੋਈ ਹੈ। ਪਰ ਇਕ ਗੱਲ ਹੋਰ ਹੈ, ਜੋ ਸੁਖ ਇਸ ਕੰਨਜਾਂ ਵਿਚ ਮੈਂ ਤਦੋਂ ਡਿੱਠਾ ਓਹ ਹੋਰ ਤਰਾਂ ਦਾ ਸੀ, ਅਤੇ ਜੋ ਕੁਦਰਤ ਦੇ ਚਮਤਕਾਰ ਦੇਖਕੇ ਮੈਨੂੰ ਕੁਛ ਕਦੇ ਹੋਯਾ ਕਰਦਾ ਸੀ, ਜੋ ਭਾਵੇਂ ਛਿਨ ਦੇ ਕ੍ਰੋੜਵੇਂ ਹਿੱਸੇ ਵਿਚ ਲੰਘ ਜਾਯਾ ਕਰਦਾ ਸੀ, ਹੋਰ ਤਰਾਂ ਦਾ ਸੀ। ਜੋ ਵਿਸਮਾਦ ਮੈਂ ਇਸ ਕੁੜੀ ਵਿਚ ਤੱਕਿਆ ਸੀ ਓਹ ਬੜੇ ਗੂੜ੍ਹੇ ਰੰਗ ਦਾ ਅਰ ਕੁਛ ਲਗਾਤਾਰੀ ਜਾਪਦਾ ਸੀ ?

ਗੁਰਦਿੱਤਾ ਜੀ-ਸਾਈਂ ਜੀ ! ਗੂੜ੍ਹੇ ਰੰਗ ਦਾ ਵਿਸਮਾਦ ਤੁਸਾਂ ਤਦੋਂ ਡਿੱਠਾ ਜਦੋਂ ਗੁਰੂ ਬਾਬੇ ਦੇ ਦਰਸ਼ਨ ਪਾਏ।

ਬੁੱਢਨ ਸ਼ਾਹ–ਠੀਕ ਹੈ, ਪਰ ਇਹ ਵੱਡਾ ਤੇ ਉੱਚਾ ਸੀ।

ਗੁਰਦਿੱਤਾ ਜੀ–ਸਾਈਂ ਲੋਕ ਜੀ! ਜੋ ਆਮ ਸੁੰਦ੍ਰਤਾ ਦੇ ਲਿਸ਼ਕਾਰੇ ਝਲਕੇ ਮਾਰਦੇ ਹਨ ਉਹਨਾਂ ਲਈ ਅਸੀ ਤਿਆਰ ਨਹੀਂ ਹੁੰਦੇ, ਅਸੀਂ ਉਨ੍ਹਾਂ ਨੂੰ ਗੇਣਤੀਆਂ ਵਿਚ ਤੇ ਨਾ ਗਉਲਣ ਵਿਚ ਸੱਟਦੇ ਹਾਂ, ਸਾਨੂੰ ਪਤਾ ਨਹੀਂ ਕਿ ਇਸ ਕੱਖ ਦੇ ਉਹਲੇ ਲੱਖ ਧਰਿਆ ਹੈ। ਜੇਹੜਾ ਗੁਰ ਨਾਨਕ ਦੇ ਦਰਸ਼ਨ ਦਾ ਵਿਸਮਾਦ ਸੀ, ਉਹ ਇਉਂ ਵੱਡਾ ਤੇ ਉੱਚਾ ਹੈ ਕਿ ਗੁਰ ਨਾਨਕ ਦੀ ਆਤਮਾ–ਸੁੰਦਰਤਾ ਦੇ ਖਜ਼ਾਨੇ ਨਾਲ ਅੱਠ ਪਹਰ ਅਭੇਦ ਰਹਣ ਕਰਕੇ, ਦਿਨ ਰਾਤ ਅਪਨੇ ਸੁੰਦਰ ਪ੍ਰੀਤਮ ਨਾਲ ਲਿਵਲੀਨ ਰਹਣ ਕਰਕੇ–ਸੁੰਦਰਤਾ ਦੀ ਅਵਧੀ ਨੂੰ ਪਹੁੰਚੀ ਹੋਈ ਹੈ, ਜਦੋਂ ਇਹ ਸੁੰਦਰਤਾ ਦਾ ਲਸ਼ਕਾਰਾ ਮਾਰਦੀ ਹੈ ਤਾਂ ਇਸਤਰਾਂ ਦਾ ਡੂੰਘਾ ਅਸਰ ਕਰਦੀ ਹੈ ਕਿ ਦੇਖਣ ਵਾਲੇ ਦਾ ਮਨ ਆਪਣੇ ਜਿਹਾ ਕਰ ਲੈਂਦੀ ਹੈ। ਇਸ ਵਿਸਮਾਦ ਨੂੰ ਐਉਂ ਦਸਦੇ ਹਨ:–

ਮਾਈ ਰੀ ਪੇਖਿ ਰਹੀ ਬਿਸਮਾਦ।
ਅਨਹਦ ਧੁਨੀ ਮੇਰਾ ਮਨੁ ਮੋਹਿਓ
ਅਚਰਜ ਤਾਕੇ ਸ੍ਵਾਦ। [ਸਾਰੰਗ ਮ: ੫

ਇਸ ਦਰਸ਼ਨ ਨਾਲ ਕੰਹਦੇ ਹਨ 'ਕੈਵਲ ਪਦ' (ਮੁਕਤ ਪਦ) ਪ੍ਰਾਪਤ ਹੁੰਦਾ ਹੈ, ਇਨ੍ਹਾਂ ਆਤਮ ਦਰਸ਼ਨਾਂ ਦੀ ਮੋਂਹਮਾ ਇਉਂ ਦੱਸੀ ਹੈ:–

ਦਰਸਨੁ ਦੇਖਿ ਭਈ ਨਿਹਕੇਵਲ
ਜਨਮ ਮਰਣ ਦੁਖ ਨਾਸਾ।

ਗੁਰ ਨਾਨਕ ਦੇਵ ਜੀ ਦੀ ਆਤਮਾਂ ਸੁੰਦਰਤਾ ਦਾ ਪੁੰਜ ਹੈ, ਜਦ ਓਹ ਪਜਾਰ ਨਾਲ ਕਿਸੇ ਵੱਲ ਤੱਕਦੇ ਹਨ ਤਾਂ ਉਨ੍ਹਾਂ ਦੀ ਆਤਮ-ਸੁੰਦਰਤਾ ਅਗਲੇਨੂੰ ਬਿਸਮਾਦ ਕਰਦੀ ਹੈ, ਉਸ ਬਿਸਮਾਦ ਵਿਚ ਭਾ[ਈ] ਗੁਰਦਾਸ ਜੀ ਦਸਦੇ ਹਨ ਇਹ ਹਾ[ਲ] ਹੁੰਦਾ ਹੈ:–

ਦਰਸ਼ਨ ਦੇਖਤ ਹੀ ਸੁਧ ਕੀ ਨ ਸੁਧ ਰਹੀ, ਬੁਧ ਕੀ ਨ ਬੁਧ ਰਹੀ ਮਤ ਮੈਂ ਨ ਮੱਤ ਹੈ। ਸੁਰਤ ਮੈਂ ਨ ਸੁਰਤ ਔ ਧਜਾਨ ਮੈਂ ਨ ਧਜਾਨ ਰਹਯੋ,ਗਜਾਨ ਮੈ ਨ ਗਜਾਨ ਰਹਯੋ ਗਤ ਮੈਂ ਨ ਗਤ ਹੈ। ਧੀਰਜ ਕੋ ਧੀਰਜ ਗਰਭ ਕੋ ਗਰਭ ਗਯੋ, ਰਤ ਮੈਂ ਨ ਰਤਿ ਰਹੀ ਪਤਿ ਰਤਿ ਪਤਿ ਹੈ। ਅਦਭੁਤ ਪਰਮਦਭੁਤ ਬਿਸਮੈ ਬਿਸਮ, ਅਸਚਰਜੈ ਅਸ-ਚਰਜ ਅਤ ਅੱਤ ਹੇ।

ਬੁਢਨ ਸ਼ਾਹ–ਠੀਕ ਹੈ, ਧੰਨ ਸਤਿਗੁਰ ਨਾਨਕ! ਜਿਨ੍ਹ ਨੂੰ "ਵਿਸਮਾਦ ਪਉਣ ਵਿਸਮਾਦ ਪਾਣੀ" ਹਰ ਸ਼ੈ ਵਿ[ਚ] ਵਿਸਮਾਦ ਦੀਹਦਾ ਹੈ।

ਗਰਦਿਤਾ ਜੀ– ਕਿਉਂਕਿ ਉਨ੍ਹਾਂ [ਦੇ] ਮਨ ਵਿਚ ਵੈਰ, ਭਉ, ਤ੍ਰਿਸ਼ਨਾਂ ਨਹੀਂ ਸਨ ਉਨ੍ਹਾਂ ਦਾ ਮਨ 'ਆਸ ਅੰਦੇਸੇ ਤੋਂ ਨਿਹ[-] ਕੇਵਲ' ਸੀ, ਉਨ੍ਹਾਂ ਦਾ ਮਨ ਪਰਮੇਸ਼ਰ [ਦੇ] ਪਜਾਰ ਵਿਚ ਲਿਵਲੀਨ ਸੀ, ਓਹ ਵਾਹਿ[-] ਗੁਰੂ ਦੀ ਸੁੰਦਰਤਾ ਵਿਚ ਸਦਾ ਰਸਲੀ[ਨ] ਸਨ, ਇਸ ਕਰਕੇ ਹਰ ਨਿੱਕੀ ਤੋਂ ਨਿੱਕ[ੀ] ਸੁੰਦਰਤਾ ਉਨ੍ਹਾਂ ਲਈ ਵਿਸਮਾਦ ਭਾ[ਵ] ਉਤਪਤ ਕਰ ਰਹੀ ਸੀ। ਇਹ ਵਿਸਮਾ[ਦ] ਉਨ੍ਹਾਂ ਨੂੰ ਅਚਰਜ ਰੂਪ ਹੋ ਦਿਸਦਾ ਹੈ ਕਦੇ ਤਾਂ ਐਉਂ ਵਿਸਮਾਦ ਹੁੰਦੇ ਹ[ਨ] ਮਾਨੋਂ ਅੱਖਾਂ ਨਾਲ ਸੁੰਦਰਤਾ ਤੱਕੀ ਹੈ ਕਦੀ ਇਨ੍ਹਾਂ ਕੁਦਰਤੀ ਪਦਾਰਥਾਂ ਵਿੱਚੋ ਉਨ੍ਹਾਂ ਨੂੰ ਪਰਮੇਸ਼ਰ ਦੀ ਇਲਾਹ[ੀ] ਧੁਨ ਸੁਣਾਈ ਦੇਂਦੀ ਹੈ। ਸੋਦ[ਰ] ਵਿਚ ਸਤਿਗੁਰੂ ਜੀ ਸਾਰੀਆਂ ਚੀਜ਼[ਾਂ]

ਨੂੰ ਪ੍ਰਮੇਸ਼ਰ ਦਾ ਕੀਰਤਨ ਕਰ ਰਹੇ ਸੁਣਦੇ ਹਨ। ਕੀਰਤਨ (ਰਾਗ ਤੇ ਜਸ) ਬੀ ਇੱਕ ਸੁੰਦਰਤਾ ਹੈ, ਜਿਸਦਾ ਅਨਭਵ ਕੰਨਾਂ ਦੁਆਰਾ ਹੁੰਦਾ ਹੈ। ਕਿਤੇ ਗੁਰੂ ਬਾਬੇ ਜੀ ਨੂੰ ਕੁਦਰਤ ਦੇ ਨਜ਼ਾਰੇ; ਨਾਲੇ ਅੱਖਾਂ ਨਾਲ, ਨਾਲੇ ਕੰਨਾਂ ਨਾਲ ਵਿਸਮਾਦ ਦੇ ਰਹੇ ਹਨ। ਜਿਸਤਰਾਂ ਗੁਰੂ ਬਾਬੇ ਜੀ ਨੇ ਆਰਤੀ ਵਿਚ ਦਸਿਆ ਹੈ, ਨਾਲੇ ਤੁਾਂ ਕੁਦਰਤ ਨੂੰ ਦੇਖਕੇ ਵਿਸਮਾਦ ਹੋ ਰਹੇ ਹਨ ਕਿ ਆਰਤੀ ਦਾ ਸਾਜ ਸਾਜਿਆ ਦਿਸਦਾ ਹੈ ਨਾਲੇ ਆਰਤੀ ਦਾ ਗਾਇਨ ਤੇ ਕੀਰਤਨ ਸੁਣਾਈ ਦੇ ਰਿਹਾ ਹੈ। ਜੋ ਗਗਨ ਰਵ, ਚੰਦ ਤਾਰੇ, ਮਲਯਾਨ ਪੌਣ, ਬਨਸਪਤੀ ਸਾਨੂੰ ਵਸਤਾਂ ਦਿਸਦੇ ਹਨ, ਗੁਰੂ ਬਾਬੇ ਨੂੰ ਆਰਤੀ ਕਰ ਰਹੇ, ਆਰਤੀ ਗਾ ਰਹੇ ਦਿਸਦੇ ਹਨ ਅਰ ਵਿਸਮਾਦ ਵਿਚ ਵਿਸਮਾਦ ਕਰ ਰਹੇ ਹਨ। ਗੱਲ ਕੀ ਉਨ੍ਹਾਂ ਦੇ ਲਿਵਲੀਨ ਅੰਦਰ ਨੂੰ ਹਰ ਪਾਸਿਓਂ ਨਿੱਕੇ ਤੋਂ ਨਿੱਕੇ ਤੇ ਵੱਡੇ ਤੋਂ ਵੱਡੇ ਕੁਦਰਤੀ ਚਮਤਕਾਰ ਤੋਂ ਵਿਸਮਾਦ ਦੀ ਬਰਖਾ ਹੋ ਰਹੀ ਦਿਸਦੀ ਹੈ। ਫੇਰਗੁਰੂ ਆਪਨੇ ਆਤਮਾਂ ਦੇ ਝਲਕਾਰੇ ਨਾਲ ਆਪਨੇ ਦਰਸ਼ਨ ਕਰਨ ਹਾਰਿਆਂ ਵਿਚ ਇਹ ਰਸ ਪਾਂਦਾ ਹੈ।

ਬੁਢਨ ਸ਼ਾਹ—ਫਿਰ ਇਹ ਇਕ ਦਾਤ ਹੈ; ਨਿਰੋਲ ਦਾਤ ਹੈ, ਕਿਸੇ ਸਾਧਨ ਜਤਨ ਦਾ ਫਲ ਤਾਂ ਨਹੀਂ ਨਾਂ। ਮੇਰੇ ਨਾਲ ਤਾਂ ਇੰਵੇਂ ਵਰਤਿਆ ਹੈ।

ਗੁਰਦਿੱਤਾ ਜੀ—ਠੀਕ ਹੈ, ਇਹ ਇਲਾਹੀ ਦਾਤ ਹੈ, ਏਹ ਨਦਰ ਹੈ, ਜਿਸ ਵੱਲ ਸਤਿਗੁਰ ਨਾਨਕ ਨੇ ਆਪਣੇ ਪਯਾਰ ਨਾਲ ਤੱਕਿਆ, ਉਨੂੰ ਗੁਰ ਨਾਨਕ ਦੀ ਅੰਦ੍ਰਲੀ ਇਲਾਹੀ ਸੁੰਦਰਤਾ ਨੇ ਰੰਗ ਲਾ ਦਿੱਤਾ। ਜਿਸਤਰਾਂ ਅੱਗ ਦੀ ਲਾਟ ਪਾਸ ਆਕੇ ਦੀਵਿਆਂ ਨੂੰ ਬਾਲ਼ ਦੇਂਦੀ ਹੈ। ਪਰ ਸਾਈਂ ਜੀ ! ਆਪਣੇ ਮਨ ਨੂੰ ਇਸ ਦੇ ਲੈਣ ਜੋਗ ਕਰਨੇ ਲਈ ਕੁਛ ਘਾਲ ਕਰਨੀ ਹੀ ਪੈਂਦੀ ਹੈ। ਘਾਲ ਦਾ ਫਲ ਇਹ ਦਾਤ ਨਹੀਂ, ਪਰ ਘਾਲ ਵਾਲੇ ਉਤੇ ਜੇ ਏਹ ਨਦਰ ਪਏ ਤਾਂ ਆਪਣੇ ਵਰਗਾ ਕਰ ਲੈਂਦੀ ਹੈ।

ਬੁਢਨ ਸ਼ਾਹ— ਘਾਲ ਕੀ ਹੈ ?

ਗੁਰਦਿਤਾ ਜੀ—ਘਾਲ ?ਆਪਾ ਨਿਵਾਰਨਾ, ਮਨ ਵਿਚ ਤਯਾਗ ਦਾ ਵਸਾਣਾ, ਮਨ ਗੇਣਤੀਆਂ ਵਿਚ ਘਟ ਵਰਤੇ, ਅਰਥਾਤ ਵੈਰ, ਭੈ, ਖਾਹਸ਼ਾਂ, 'ਲਵਾਂ; 'ਲਵਾਂ' ਇਨ੍ਹਾਂ ਨਾਲ ਨਿਹੁੰ ਤੋੜ । ਕੰਮ ਕਰੇ, ਪਰ ਫਲ ਦੀ ਵਾਸ਼ਨਾ ਨ ਕਰੇ।ਕਿਸੇ ਆਪਣੀ ਇਛਯਾ ਦਾ ਗ਼ੁਲਾਮ ਨਾ ਬਣੇਂ। ਭੈ ਨਾ ਖਾਵੇ, ਵੈਰ ਨਾ ਕਰੇ,ਮੋਹ ਦੇ ਹਨੇਰੇ ਵਿਚ ਨਾ ਫਸੇ, ਦਿਲਗੀਰ ਨਹੀਂ ਪਰ ਉੱਚਾ ਹੋਵੇ।

ਬੁਢਨ ਸ਼ਾਹ—ਇਹ ਬੀ ਬੜਾ ਕਠਨ ਹੈ, ਕੋਈ ਜੁਗਤ ?

ਗੁਰਦਿੱਤਾ ਜੀ—ਹਰ ਚੜ੍ਹਾਈ ਔਖੀ ਤਾਂ ਹੁੰਦੀ ਹੈ, ਪਰ ਉੱਚਯਾਂ ਲੈ ਜਾਂਦੀ ਹੈ। ਜੁਗਤ ਏਸ ਦੀ ਗੁਰੂ ਬਾਬੇ ਨੇ 'ਸੇਵਾ' ਰੱਖੀ ਹੈ, ਸੇਵਾ ਦੇ ਤ੍ਰੈ ਰੂਪ ਹਨ: ੧. ਪਸੂ ਸੁਭਾ ਨੂੰ ਜਿਤ ਲੈਣਾ। ਪਸੂ ਦੂਜੇ ਨੂੰ ਢੁੱਡ ਮਾਰਕੇ ਖੁਹ ਕੇ ਖਾਂਦਾ ਹੈ। ਮਨੁਖ ਸੁਭਾਵ ਇਹ ਹੈ ਕਿ 'ਹਥਹੁ ਦੇਕੇ ਭਲਾ ਮਨਾਏ'। ਦੂਜੀ ਸੇਵਾ ਹੈ, ਪਰਮੇਸੁਰ ਦੇ ਪਿਆਰਿਆਂ ਨੂੰ ਸੁਖ ਦੇਣਾ । ਤੀਜੀ ਸੇਵਾ ਹੈ ਜਿਥੋਂ ਰੱਬੀ ਦਾਤ ਮਿਲੀ ਹੈ, ਉਥੇ ਸੇਵਾ ਕਰਨੀ, ਜੀਕੂੰ ਤੁਸੀ ਗੁਰ ਨਾਨਕ ਦੇਵ ਜੀ ਦੀ ਸੇਵਾ ਕਰੋ, ਪਰ ਸੇਵਾ ਵਿਚ ਜ਼ਰੂਰੀ ਹੈ ਕਿ ਨਿਰਾਚਾਹ ਹੋਕੇ ਭਲੇ ਦੇ ਕੰਮ

ਕਰੇ, ਕੋਈ ਆਪਣੀ ਖਾਹਸ਼, ਕੋਈ ਲਾਭ, ਗਉਂ, ਫਲ ਦੀ ਆਸ ਨ ਰਖਣੀ ਤੇ ਸੇਵਾ ਕਰਨੀ । ਤੁਸੀ ਦੱਸਿਆ ਹੈ ਕਿ ਕਾਕੋ ਆਕੇ ਤੁਹਾਡੇ ਚੋਲੇ ਧੋ ਦਿਆ ਕਰਦੀ ਸੀ, ਖਾਣ ਨੂੰ ਕੁਛ ਲੈ ਆਉਂਦੀ ਸੀ,ਇਹ ਦੂਜੀ ਕਿਸਮ ਦੀ ਸੇਵਾ ਹੈ। ਉਹ ਨਿਰਵਾਸ ਅਚਾਹ ਰੱਬ ਦੇ ਪਜਾਰੇ ਦੀ ਸੇਵਾ ਕਰਦੀ ਸੀ, ਉਹ ਆਪਣੇ ਮਨ ਨੂੰ 'ਆਪਾ ਨਿਵਾਰਨ' ਸੁਭਾ ਵਿਚ ਪਕਾਂਦੀ ਸੀ, ਯਾ ਸੁਭਾ ਹੀ ਆਪਾ ਨਿਵਾਰਨ ਦਾ ਹੋ ਚੁਕਾ ਸੀ ਤੇ ਉਸਦੇ ਕੰਮ ਸੁਤੇ ਸਿੱਧ ਸੇਵਾ ਦੇ ਸਨ, ਉਸਨੂੰ ਆਪ ਗੁਰੂ ਬਾਬੇ ਦੇ ਸੁਹਣੇ ਗੁਰਮੁਖ ਦਿੱਸਦੇ ਸਾਓ ।

ਅਭੈ ਨਿਰੰਜਨ ਪਰਮ ਪਦ
ਤਾਕਾ ਭੀਖਕ ਹੋਇ।
ਤਾਂਕਾ ਭੋਜਨ ਨਾਨਕਾ
ਵਿਰਲਾ ਪਾਵੈ ਕੋਇ ॥

ਬੁਢਨ ਸ਼ਾਹ—ਤਾਂ ਇਸ ਤਰਾਂ ਮਨ ਤਯਾਰ ਰਹੂ ਕਿ ਜੇ ਕੋਈ ਨਦਰ ਦਾ ਝਲਕਾ ਵਜੇ ਤਾਂ ਸਫਲ ਹੋਵੇ। ਪਰ ਕੋਈ ਹੋਰ ਉਪ੍ਰਾਲਾ ਬੀ ਹੈ ਕਿ ਜਿਸ ਨਾਲ ਆਪਣਾ ਸੁਭਾਉਸੁੰਦ੍ਰਤਾ ਦੀ ਕਦਰ ਪਾਣ ਵਾਲਾ ਹੋ ਜਾਵੇ ? ਐਂਉ ਹੋ ਜਾਵੇ ਕਿ ਝਲਕੇ ਦੇ ਅਸਰ ਦਾ ਸੁਭਾ ਬਣਨ ਲੱਗ ਜਾਵੇ । ਅਸੀ ਸੁੰਦ੍ਰਤਾ ਦਾ ਆਪ ਬੂਹਾ ਖੜਕਾਈਏ ਤੇ ਤਯਾਰ ਹੋਈਏ ।

ਗੁਰਦਿੱਤਾ ਜੀ—ਜੀ ਹਾਂ ! ਇਸ ਲਈ ਗੁਰੂ ਬਾਬੇ ਨੇ ਕੀਰਤਨ ਦਸਿਆ ਹੈ ।

ਸੰਗੀਤ ਯਾ ਰਾਗ ਇੱਕ ਐਸੀ ਸੁੰਦ੍ਰਤਾ ਹੈ ਜਿਸਦਾ ਅਸਰ ਸਭ ਪਰ ਪੈਂਦਾ ਹੈ। ਰਾਗ ਵਿਚੋਂ ਸੁੰਦ੍ਰਤਾ ਐਸਾ ਬੇ ਮਲੂੰਮਾ ਅਸਰ ਕਰਦੀ ਹੈ ਕਿ ਮਨ ਮਗਨਤਾ ਵੱਲ ਰੁਖ਼ ਕਰਦਾ ਹੈ। ਰਾਗ ਗਾਉਣਾ ਮਾਨੋਂ ਸੁੰਦ੍ਰਤਾ ਨੂੰ ਆਪ ਹਿਲੋਰੇ ਵਿਚ ਲਿਆਉਣਾ ਹੈ।

ਦੂਸਰੇ 'ਜਸ ਕਰਨਾ' 'ਗੁਣ ਗਾਉਣੇ' ਯਾਂ 'ਸਿਫਤ ਸਲਾਹ' ਕਰਨੀ ਇਸ ਨਾਲ ਅੰਦਰ ਕਦਰ ਕਰਨ ਦਾ ਸੁਭਾ ਵਧਦਾ ਹੈ; ਸਿਫਤ ਸਲਾਹ ਕਰਨ ਵਾਲਾ ਸੁਤੇ ਹੀ ਆਪਾ ਨਿਵਾਰ ਰਿਹਾ ਹੈ, ਤੇ ਵਾਹਿਗੁਰੂ ਦੀ ਸੁੰਦ੍ਰਤਾਈਆਂ ਗੁਣਾਂ ਦੇ ਕਦਰ ਪਾ ਰਿਹਾ ਹੈ । ਜਦ ਕਿਸੇ ਨੂੰ ਚੰਗਾ ਕਹੀਦਾ ਹੈ ਤਾਂ ਉਸ ਵਿਚ ਆਪਾ ਸੁਤੇ ਹੀ ਨਿਵਾਰੀ ਦਾ ਹੈ । ਜਦ ਸਾਈਂ ਦੀ ਸਿਫਤ ਸਲਾਹ ਕਰੀਦੀ ਹੈ ਤਾਂ ਮਨ ਉਸਦੇ ਗੁਣਾਂ ਦੀ ਮਗਨਤਾਈ ਵਲ ਜਾਂਦਾ ਹੈ ਤੇ ਆਪੇ ਨੂੰ ਭੁਲਦਾ ਹੈ ਤੇ ਮਨ ਦੀ ਮੈਲ (ਹਉਂ) ਉਤਰਦੀ ਹੈ ।

'ਗੁਣ ਗਾਵਤ ਤੇਰੀ ਉਤਰਸ ਮੈਲ।
ਬਿਨਸ ਜਾਇ ਹਉਮੈ ਦੁਖ ਫੈਲ।'

ਹੁਣ ਜਦੋਂ ਰਾਗ ਤੇ ਸਿਫਤ ਸਲਾਹ ਕੱਠੇ ਕਰ ਲਈਏ ਤਾਂ ਦੋ ਅਸਰ ਜ਼ਬਰਦਸਤ ਹੋਕੇ ਮਨ ਪਰ ਪੈਂਦੇ ਹਨ । 'ਰਾਗ ਵਿਚ ਪਾਕੇ ਗਾਵੇਂ ਸਿਫਤ ਸਲਾਹ' ਨੂੰ ਕੀਰਤਨ ਆਖਦੇ ਹਨ। ਕੀਰਤਨ ਦਾ ਅਸਰ ਮਨ ਤੋਂ ਹਉਂ ਦੀ ਮੈਲ ਕੱਢਦਾ ਹੈ, ਮਨ ਵਿਚ ਆਪਾ ਨਿਵਾਰਨ ਦਾ ਅਸਰ ਸੁਤੇ ਹੀ ਪਾ ਦੇਂਦਾ ਹੈ, ਮਨ ਨੂੰ ਵਾਹਿਗੁਰੂ ਦੇ ਗੁਣਾਂ ਸੁੰਦ੍ਰਤਾ-ਈਆਂ ਦੀ ਕਦਰ ਤੇ ਉਸ ਵਿਚ ਮੋਹਤ ਹੋਣ ਦਾ ਭਾਵ ਉਤਪਤ ਕਰਦਾ ਹੈ, ਸੁੰਦ੍ਰਤਾਈ ਨੂੰ ਆਪ ਸੱਦਦਾ ਹੈ ਤੇ ਉਸਦੇ ਆਦਰ ਲਈ ਤਯਾਰ ਹੁੰਦਾ ਹੈ । ਇਸੇ ਕਰਕੇ ਗੁਰੂ ਬਾਬੇ ਨੇ ਕਿਹਾ ਹੈ:—

ਜਿਸਨੋ ਬਖਸੇ ਸਿਫਤਿ ਸਾਲਾਹ,
ਨਾਨਕ ਪਾਤਿਸਾਹੀ ਪਾਤਿਸਾਹੁ ॥
[ਜਪੁਜੀ

ਬੁਢਨ ਸ਼ਾਹ—ਗੁਰੂ ਬਾਬਾ ਧੰਨ ਗੁਰੂ

ਬਾਬਾ ਹੈ, ਆਪੇ ਏਹ ਰੰਗ ਬਖਸ਼ ਗਿਆ, ਤੇ ਆਪੇ ਪਏ ਅਸਰ ਕਰਦੇ ਰਹੇ। ਧੰਨ ਗੁਰੂ ਨਾਨਕ ਨਿਰੰਕਾਰੀ! ਸਾਹਿਬਜ਼ਾਦੇ ਜੀ! ਸੇਵਾ, ਨਿਸਕਾਮ ਸੇਵਾ ਨਾਲ ਕੀਰਤਨ ਨਾਲ ਮਨ ਤਯਾਰ ਹੋਇਆ, ਹਉਂ ਨਿਵਰੀ, ਕਦਰ ਆਈ, ਵਿਸਮਾਦ ਲਈ ਰਾਹ ਖੁਲ੍ਹਾ, ਵਿਸਮਾਦ ਦੇ ਅਸਰ ਪੈਣ ਲੱਗੇ, ਪਰ ਦੁਖ ਇਹ ਰਹ ਜਾਂਦਾ ਹੈ ਕਿ ਏਹ ਕਦੇ ਕਦੇ ਝਲਕੇ ਵੱਜਦੇ ਹਨ, ਪਏ ਬੇਨਤੀਆਂ ਕਰੀਦੀਆਂ ਹਨ 'ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੈ। ਪਰ ਓਹ ਛਿਨ ਆਪੇ ਆਵੇ ਤਾਂ ਆਵੇ। ਕੋਈ ਐਸੀ ਮੇਹਰ ਨਹੀਂ ਕਿ ਲਗਾਤਾਰ ਰੰਗ ਲਗੇ?

ਸਾਹਿਬਜ਼ਾਦੇ ਜੀ–ਕਿਉਂ ਨਹੀਂ, ਗੁਰੂ ਬਾਬੇ ਨੇ ਜੋ ਆਪ ਨੂੰ ਕਿਹਾ ਸੀ?

"ਬੈਠਹੁ ਮਨ ਸਤਿਨਾਮ ਪਰੋਇ"

ਇਹ ਸਤਿਨਾਮ ਨਾਲ ਮਨ ਦਾ ਪ੍ਰੋਣਾ, ਨਾਮ ਜਪਣਾ, ਸਿਮ੍ਰਨ ਕਰਨਾ (ਯਾ ਪ੍ਰੀਤਮ ਦੀ ਯਾਦ ਵਿਚ ਵੱਸਣਾ, ਆਪਣੇ ਆਪਨੂੰ ਉਸਦੀ ਹਜ਼ੂਰੀ ਵਿਚ ਹਰਦਮ ਪ੍ਰਤੀਤ ਕਰਨਾ, ਇਹ ਹੈ ਸਿਮ੍ਰਨ ਕਰਨਾ।) ਇਸਦਾ ਭਾਵ ਇਹ ਹੈ ਕਿ ਲਗਾਤਾਰ ਸੁਖ ਬੱਝੇ। ਸਿਮਰਨ ਨਾਲ ਉਹ ਭੁਲ ਜੋ ਸਾਡੇ ਤੇ ਸਾਡੇ ਸੁੰਦਰ (ਵਾਹਿਗੁਰੂ) ਦੇ ਵਿਚਕਾਰ ਹਾਇਲ(ਪਈ)ਹੈਦੂਰ ਹੁੰਦੀ ਹੈ। ਜਦ ਲਗਾਤਾਰ ਯਾਦ ਰਹੀ, ਲਗਾਤਾਰ ਹਜ਼ੂਰੀ ਰਹੀ, ਲਗਾਤਾਰ ਅਸੀਂ ਸੁੰਦਰ ਪ੍ਰੀਤਮ ਦੇ ਨਾਲ ਰਹੇ, ਤਦ ਸਮਝੋ ਕਿ ਵਿੱਥ ਗਈ। ਜਦੋਂ ਆਪਾ ਨਿਵਰ ਜਾਵੇ, ਸਿਫਤ ਸਲਾਹ ਵੱਸ ਜਾਵੇ, ਸਿਮ੍ਰਨ ਥਾਂ ਕਰ ਜਾਵੇ, ਧਯਾਨ ਮਾਲਕ ਦੀ ਹਜ਼ੂਰੀ ਵਿਚ ਵੱਸ ਨਿਕਲੇ, ਫੇਰ ਰਸ ਆਪ ਤੋਂ ਆਪ ਲਗਾਤਾਰ ਹੁੰਦਾ ਹੁੰਦਾ ਲਗਾਤਾਰ ਹੋ ਜਾਂਦਾ ਹੈ, ਇਸ ਲਗਾਤਾਰ ਪ੍ਰਵਾਹ ਦਾ ਨਾਮ 'ਲਿਵ' ਹੈ। ਲਿਵ ਲੱਗੀ ਰਹੇ, ਫੇਰ ਅੰਦ੍ਰਲਾ ਆਤਮਾ ਹਉਂ ਦੇ ਬੰਧਨਾਂ ਤੋਂ ਛੁਟ ਗਿਆ, ਆਪਾ ਸੁੰਦਰ ਤੇ ਸੁੰਦ੍ਰਤਾ ਦੇ ਘਰ ਵਾਹਿਗੁਰੂ ਨਾਲ ਸੁਰ ਹੋਗਿਆ, ਸਹਜ ਪਦ ਵਿਚ ਆ ਗਿਆ। ਪਰਮਪਦ ਓਹ ਰੰਗ ਹੈ, ਉਹ ਰਸ ਹੈ, ਉਹ ਆਨੰਦ ਹੈ, ਉਹ ਬਿਨੋਦ ਹੈ, ਉਹ ਮੰਗਲ ਹੈ ਕਿ ਜੋ ਸਭ ਤਰਾਂ 'ਅਕਹ' ਹੈ, ਓਥੇ ਮਨ ਦੀ ਗੰਮਤਾ ਨਹੀਂ ਜੋ ਵਰਣਨ ਕਰੇ, ਉਥੇ ਚੰਦ ਸੂਰਜ ਨਹੀਂ ਜੋ ਚਾਨਣਾ ਪਾਣ, ਉਥੇ ਵਿੱਥ ਪੁਲਾੜ ਨਹੀਂ ਕਿ ਤੁਸੀ ਉਸਦਾ ਰੂਪ ਲਖੋ, ਉੱਥੇ ਸਮਾਂ ਨਹੀਂ ਕਿ ਤੁਸੀ ਉਸਦਾ ਆਦ ਅੰਤ ਜਾਣ ਸਕੋ, ਉਥੇ ਕੋਈ ਹੇਤੂ ਨਹੀਂ, ਕੋਈ ਨਮਿੱਤ ਨਹੀਂ ਕਿ ਤੁਸੀ ਕੋਈ ਫਲ; ਸਿਟੇ, ਕਾਰਣ ਤਕ ਸਕੋ, ਉਥੇ ਦੂਜਾ ਨਹੀਂ ਜੋ ਤੁਸੀ ਕੁਛ ਪ੍ਰਤੀਤ ਕਰ ਸਕੋ, ਮਨ ਦੀ ਸਮਝ ਤੋਂ ਪਰੇ ਅਗੰਮ ਅਗੋਚਰ ਹੈ। ਉਸ ਸੁਖ ਤੇ ਰਸ ਦਾ ਜੋ ਮਿਸਰੀ ਦੀ ਡਲੀ ਵਾਂਙੂ ਸਾਰਾ ਮਿੱਠਾ ਹੈ ਰੂਪ ਕੀਹ ਕਿਹਾ ਜਾਵੇ। ਵਿਸਮਾਦ ਹੈ ਅਰ ਵਿਸਮਾਦ ਹੈ, ਅਰ ਪੂਰਨ ਵਿਸਮਾਦ ਹੈ।

ਬੁੱਢਨ ਸ਼ਾਹ–ਸਾਹਬਜ਼ਾਦੇ ਜੀ! ਆਪ ਧੰਨ ਹੋ, ਇਸੇ ਵਿਸਮਾਦ ਸੁਖ ਤੋਂ ਬਿਨਾਂ, ਇਸੇ ਨਦਰ ਨਾਲ ਮਿਲੇ ਇਲਾਹੀ ਲਹਰੇ ਤੋਂ ਬਿਨਾਂ, ਮੈਂ ਉਮਰਾ ਦਾ ਇਕ ਹਿੱਸਾ ਤਪਾਂ ਹਠਾਂ ਵਿਚ ਗੁਆ ਲਿਆ। ਗੁਰੂ ਬਾਬੇ ਨੇ ਮੇਰੇ ਤੇ ਮੇਹਰ ਕੀਤੀ; ਮੇਰੇ ਵਿਚ ਰਸ ਦੀ ਝਰਨਾਟ ਛੇੜੀ, ਮੈਨੂੰ ਜੀਅ ਦਾਨ ਦਿਤਾ, ਮੇਰੇ ਅੰਦਰ ਜੀਉਂਦਾ ਕਿਣਕਾ ਇਲਾਹੀ ਰਸ ਦਾ ਪਾਯਾ, ਤਦ ਤੋਂ ਹੁਣ ਤੱਕ ਦਾ ਸਮਾਂ ਬੜੇ ਹੀ ਰੰਗ

ਵਿਚ ਲੰਘਿਆ ਹੈ । ਸ਼ੁਕਰ ਹੈ ਕਿ ਮੈਂ ਆਤਮ ਸੁਖ ਪਾਇਆ ।

ਗੁਰਦਿੱਤਾ ਜੀ—ਤਪ ਹਠ ਬਾਬਤ ਬੀ ਠੀਕ ਖ਼ਿਆਲ ਲੋਕ ਨਹੀਂ ਕਰਦੇ । ਹਠ ਪਹਲਾ ਦਰਜਾ ਹੈ, ਹਠ ਨੂੰ ਸਮਝ ਲਈਏ ਕਿ ਕੀ ਹੈ । ਜਦੋਂ ਮਨ ਨੂੰ ਮਨ ਦੇ ਲੋਭ ਲਹਰ ਆਸਾ ਤ੍ਰਿਸ਼ਨਾਂ ਦੇ ਸੁਭਾਵਾਂ ਤੋਂ ਹੋੜੀਦਾ ਹੈ, ਸਤਿਗੁਰ ਦੀ ਬਾਣੀ ਦੇ ਬਾਣ ਮਾਰੀਦੇ ਹਨ, ਤਾਂ ਹਠ ਹੀ ਕਰੀਦਾ ਹੈ । ਸਾਡਾ ਸੁਭਾਵ ਕਾਮਨਾ ਵਾਲਾ ਹੋਇਆ, ਆਦਤਾਂ ਤ੍ਰਿਸ਼ਨਾਂ ਦੀਆਂ ਜਨਮ ਜਨਮ ਤੋਂ ਹੋਈਆਂ, ਭੈ, ਵੈਰ, ਮੋਹ ਦੀਆਂ ਵਾਦੀਆਂ ਪੱਕੀਆਂ ਹੋ ਚੁਕੀਆਂ ਹੋਈਆਂ, ਇਨ੍ਹਾਂ ਨੂੰ ਜਦ ਹੋੜੀਦਾ, ਮੋੜੀਦਾ, ਪੋੜੀਦਾ ਹੈ, ਸੇਵਾ ਕਰੀਦੀ ਹੈ, ਬਾਣੀ ਪੜ੍ਹੀਦੀ ਹੈ, ਤਾਂ ਹਠ ਧਾਰਕੇ ਕਰੀਦੀ ਹੈ, ਰਸ ਤਾਂ ਓਦੋਂ ਨਹੀਂ ਨਾ ਹੁੰਦਾ । ਇਸਨੂੰ ਅਸਲੀ ਹਠ ਕੈਂਹਦੇ ਹਨ । ਹਾਂ ਸਰੀਰ ਨੂੰ ਕਸ਼ਟ ਦੇਣੇ ਤੇ ਕਸ਼ਟਾਂ ਨਾਲ ਸਮਝਣਾ, ਪੁੰਨ ਕੱਠਾ ਹੋ ਰਿਹਾ ਹੈ, ਜੋ ਅਗੇ ਮਿਲੇਗਾ ਏਹ ਹਠ ਭੁਲ ਰੂਪ ਹੈ, ਪਰ ਮਨ ਵਿਚ ਉਦਮ, ਹੱਲਾ ਕਰਕੇ ਇਸਤਕਲਾਲ (ਧੀਰਜ) ਨਾਲ ਲੱਗਣਾ ਤੇ ਹਠ ਕਰਕੇ ਪਾਪਾਂ ਦਾ ਤਜਾਗ ਕਰਨਾ, ਵਾਸ਼ਨਾ ਨੂੰ ਮੋੜਨਾ, ਮਨ ਧਾਉਂਦੇ ਨੂੰ ਵਰਜਣਾਂ, ਇਹ ਪਹਲਾ ਦਰਜਾ ਹੈ ਤੇ ਸਫਲ ਹਠ ਹੈ । ਫੇਰ ਕੁਛ ਮੈਲ ਘਟਦੀ ਹੈ ਤਾਂ ਉਤਸ਼ਾਹ ਹੋ ਆਉਂਦਾ ਹੈ, ਇਨ੍ਹਾਂ ਕੰਮਾਂ ਵਿਚ ਚਾਉ ਨਾਲ ਲਗੀ ਦਾਹੈ, ਇੰਦ੍ਰੇ ਵਸ ਹੁੰਦੇ ਹਨ, ਵਾਸ਼ਨਾ ਕੱਸ ਜਾਂਦੀਆਂ ਹਨ, ਮਨ ਜੁੜਦਾ ਹੈ ਤੇ ਸੁਖ ਪਾਂਦਾ ਹੈ ! ਮੇਹਰ ਹੋ ਜਾਵੇ ਤਾਂ ਫੇਰ ਪੂਰਾ ਜੁੜ ਜਾਂਦਾ ਹੈ । ਖੁਸ਼, ਖਿੜਿਆ, ਸੁਖੀ, ਜੁੜਿਆ (ਯੁਕ੍ਤ) ਫਿਰਦਾ ਹੈ । ਵਾਹਿਗੁਰੂ ਦੇ ਨਾਲ ਪੇਉਂਦ ਵਾਂਡੂ ਹੋ ਜਾਂਦਾ ਹੈ । ਏ—ਰਾਜ—ਹੈ । ਇਹੀ ਹੀ—ਸਹਜ—ਹੈ ਜਦੋਂ ਇਸਤੋਂ ਅਗੇ ਅਗੰਮ ਸੁਖ ਵਿਚ ਲਿਵਲੀਨ ਵਸਦਾ ਹੈ, ਜਦੋਂ ਕਿ ਵਾਹਿਗੁਰੂ ਵਿਚ ਕੁਦਰਤੀ ਆਤਮ ਰੰਗ ਦਾ ਅਨੰਦ ਸਹਜ ਭਾਵ ਦਾ ਰੈਂਹਦਾ ਹੈ । ਇਹ ਇੱਕ ਰੰਗੀ ਹੈ ! ਪਰ ਕੀਹ ਕਿਹਾ ਜਾਇ:—

'ਕਹਬੇ ਕਉ ਸੋਭਾ ਨਹੀ
ਦੇਖਾ ਹੀ ਪਰਵਾਨ ।'

'ਸਹਜ ਕੀ ਅਕਥ ਕਥਾ ਹੈ ਨਿਰਾਰੀ'

ਇਸਤਰਾਂ ਦੇ ਬਿਲਾਸ ਕਰਕੇ ਸਾਹਬ-ਜ਼ਾਦੇ ਜੀ ਤਾਂ ਚਲੇ ਗਏ ਤੇ ਬੁਢਨਸ਼ਾਹ ਜੀ ਉਥੇ ਹੀ ਲਿਵਲੀਨ ਹੋ ਗਏ । ਦਿਨ ਹੁਣ ਚੋਖਾ ਹੋ ਆਯਾ ਸੀ, ਪਰ ਆਪ ਆਪਣੀ ਇਸ ਅਟੰਕ ਸਮਾਧੀ ਵਿਚ ਲੀਨ ਸੇ, ਕਿ ਇਕ ਨੀਲਾ ਘੋੜਾ ਉਡਦਾ ਆ ਗਿਆ, ਅਰ ਬਾਂਕਿਆਂ ਜੋੜਿਆਂ ਵਾਲੇ ਮਨ ਹਰਨ ਮਨੋਹਰ ਸ੍ਰੀ ਗੁਰੂ ਜੀ ਸਾਹਮਣੇ ਆ ਖੜੋਤੇ । ਸੇਲੀਆਂ ਵਾਲਾ ਗੁਰੂ ਨਾਨਕ ਖੜਗਾਂ ਵਾਲਾ ਹਰਗੋਬਿੰਦ ਹੋ ਆਇਆ । ਬੁਢਨ ਸ਼ਾਹ ਸਮਾਧੀ ਵਿਚ ਦਰਸ਼ਨ ਵਾਸਤੇ ਪ੍ਰਾਰਥਨਾ ਕਰ ਰਿਹਾ ਹੈ ਤੇ ਦਰਸ਼ਨ ਦਾਤੇ ਸਾਹਮਣੇ ਖੜੇ ਹਨ । ਸਤਿਗੁਰ ਨੇ ਕਿਰਪਾ ਕਰਕੇ ਧਜਾਨ ਵਿਚ ਅਪਣੇ ਨਵੇਂ ਰੂਪ ਦਾ ਦਰਸ਼ਨ ਦਿੱਤਾ ਤਾਂ ਅੱਖ ਖੁਲ੍ਹੀ ਦਰਸ਼ਨ ਅੱਖਾਂ ਵਿਚ ਸਮਾਯਾ; ਐਸਾ ਸਮਾਯਾ ਕਿ ਸਾਈਂ ਲੋਕ ਵਿਸਮਾਦ ਰੂਪ ਹੋਗਿਆ, ਸਤਿਗੁਰੂ ਨੇ ਬਹੁਤ ਪਜਾਰ ਕੀਤਾ, ਹੋਸ਼ ਵਿਚ ਆਂਦਾ, ਪਰ ਪਜਾਰ ਦੀ ਝਰਨਾਟ, ਸਹਜ ਦਾ ਰਸ ਮਗਨ ਕਰ ਕਰਕੇ ਫੇਰ ਫੇਰ ਡੋਗੀ ਜਾਂਦਾ ਹੈ । ਆਤਮ ਖਿੱਚ, ਸੁੰਦ੍ਰਤਾ, ਲਾਵਨਜਤਾ, ਸੂਰਬੀਰਤਾ, ਅਲੂਹੀਅਤ ਦੇ ਸੁਹਣੇ ਰੰਗ ਰੂਪ ਵਾਲੇ ਚੋਜੀ ਸਤਿਗੁਰਾਂ

ਦੀ ਗੋਦ ਹੈ ਤੇ ਤਯਾਗ ਵਿਰਾਗ ਭਜਨ ਦੀ ਮੂਰਤ ਫਕੀਰ ਦਾ ਸਿਰ ਹੈ, ਇਲਾਹੀ ਪਿਆਰ ਗੁਰ ਸਿੱਖੀ ਦਾ ਪ੍ਰੇਮ ਆਪਣਾ ਸੰਗਮ ਦਰਸਾ ਰਿਹਾ ਹੈ।

ਕਿਤਨਾ ਕਾਲ ਇਸਤਰਾਂ ਬੀਤਿਆ, ਸਤਿਗੁਰ ਜੀ ਨੇ ਅਸੀਸ ਦਿਤੀਤੇਆਖਿਆ

"ਮੇਰਾ ਦੁਧ?"

ਪ੍ਰੇਮ ਭਰੇ ਬਿਰਧ ਨੇ ਉੱਠ ਕੇ ਬੱਕਰੀਆਂ ਦਾ ਆਪ ਦੁਧ ਚੋਇਆ ਤੇ ਚੋਜੀ ਸਤਿਗੁਰ ਨੂੰ ਪਿਲਾਯਾ, ਅਰ ਐਸਾ ਝਲਕਾ ਡਿਠਾ ਕਿ ਸਤਗੁਰ ਸੇਲੀਆਂ ਵਾਲਾ ਤੇ ਖੜਗਾਂ ਵਾਲਾ ਇਕੋ ਕੌਤਕਹਾਰ ਦੇ ਦੋ ਬਾਣੇ ਹੋ ਦਿਸੇ। ਤਦ ਬੁੱਢਨ ਸ਼ਾਹ ਨੇ ਸਤੋਤ੍ਰ ਕਿਹਾ:—

ਨਮੋਂ ਨਮੋਂ ਤੁਮਕੋ ਜਗ ਸੁਆਮੀ।
ਨਮੋਂ ਨਮੋਂ ਪ੍ਰਭ ਅੰਤਰ ਜਾਮੀ॥
ਨਮੋਂ ਨਮੋਂ ਗਨ ਤੁਰਕਨ ਹੰਤਾ।
ਨਮੋਂ ਨਮੋਂ ਉੱਜਲ ਜਸਵੰਤਾ॥
[ਗੁ: ਪ੍ਰ: ਸੂ:

ਚਿਰ ਮਗਰੋਂ ਸਤਗੁਰ ਜੀ ਗੁਰਦਿੱਤਾ ਜੀ ਦੇ ਬਣਾਏ ਮੰਦਰ ਨੂੰ ਗਏ, ਕਮਰਕਸਾ ਖੋਹਿਆ ਤੇ ਇਸ਼ਨਾਨ ਆਦਿ ਵਿਚ ਲਗੇ। ਇਧਰ ਆਗਯਾ ਪਾਕੇ ਗੁਰਦਿਤਾ ਜੀ ਫੇਰ ਫਕੀਰ ਪਾਸ ਗਏ।

ਬਾਬਾ ਜੀ ਤੇ ਬੁਢਨ ਸ਼ਾਹ ਜੀ ਜੱਸ ਕਰਦੇ ਰਹੇ। ਸੰਝ ਨੂੰ ਫਕੀਰ ਨੇ ਕਿਹਾ: "ਸਾਹਬਜ਼ਾਦੇ ਜੀ! ਜਦ ਤੁਸੀਂ ਸਰੀਰ ਤਯਾਗੋ ਤਾਂ ਏਸੇ ਥਾਂ ਦੇਹੁਰਾ ਬਣੇ" ਮੁਸਕ੍ਰਾਕੇ ਸਾਹਬਜ਼ਾਦੇ ਨੇ ਕਿਹਾ, ਵਕਤ ਨੇੜੇ ਹੈ ਸਾਡਾ ਦੇਹੁਰਾ ਏਥੇ ਹੀ ਬਣਸੀ, ਪਰ ਏਥੇ ਅਜੇ ਬਾਬੇ ਨਾਨਕ ਨੇ ਦਸਮੇਂ ਜਾਮੇ ਫੇਰ ਫੇਰਾ ਪਾਣਾ ਹੈ, ਪੰਥ ਸਾਜਣਾ ਹੈ, ਏ ਏਹ ਸਾਹਮਣੇ ਸਾਰੀ ਦੂਨ ਵਿਚ ਅਨੰਦ ਖੇੜਾ ਹੈ। ਇਹ ਸੁਣਕੇ ਬੁਢਨ ਨੇ ਧੰਨ ਗੁਰ ਨਾਨਕ, ਧੰਨ ਗੁਰ ਨਾਨਕ ਕਿਹਾ ਤੇ ਲੇਟ ਗਿਆ। ਇਸ ਤਰਾਂ ਜਦ ਪਹਰ ਰਾਤ ਰਹੀ ਤਾਂ ਉਠੇ, ਸ਼ਨਾਨ ਕੀਤਾ, ਵਾਰ ਪੜ੍ਹੀ, ਜਪ ਸਾਹਿਬ ਦਾ ਪਾਠ ਕਰ ਰਹੇ ਸਨ ਕਿ ਖੜਗਾਂ ਵਾਲੇ ਗੁਰ ਨਾਨਕ ਦੇਵ ਜੀ ਆ ਗਏ। ਫਕੀਰ ਨੇ ਉਠਕੇ ਮੱਥਾ ਟੇਕਿਆ ਅਰ ਚਰਨਾਂ ਨੂੰ ਲਿਪਟ ਗਿਆ:—

ਦੇਖਤ ਬੰਦੇ ਪਦ ਅਰਬਿੰਦਾ;
ਧੰਨ ਧੰਨ ਤੁਮਕੋ ਸੁਖ ਕੰਦਾ।
ਅੰਤ ਸਮੇਂ ਮੁਝ ਦਰਸਨ ਦੀਨ,
ਕਰਯੋ ਕ੍ਰਿਤਾਰਥ ਸੰਕਤ ਹੀਨ।
[ਗੁ: ਪ੍ਰ: ਸੂ:

ਸਤਿਗੁਰੂ ਨੇ ਫੁਰਮਾਯਾ 'ਹੇ ਬੁਢਨਸ਼ਾਹ! ਜੇ ਹੋਰ ਚਿਰ ਜੀਵਨ ਨੂੰ ਲੋੜੇਂ ਤਾ ਦਸ? ਫਕੀਰ ਨੇ ਕਿਹਾ ਹੇ ਸੁੰਦਰਾਂ ਦੇ ਸੁੰਦਰ! ਕਲੇਜੇ ਸਮਾਕੇ ਫੇਰ ਨਾਂ ਨਿਕਲਨ ਵਾਲੇ ਮੋਹਿਨਾ ਦੇ ਮੋਹਿਨ! ਅਪਨੀ ਰਜ਼ਾ ਵਿਚ ਰੱਖ ਤੇ ਅਪਨੇ ਬਖਸ਼ੇ ਵਿਸਮਾਦ ਵਿਚ ਵਿਸਮਾਦ ਕਰ ਦੇਹ, ਆਪਣੀ ਦਿੱਤੀ ਲਿਵ ਵਿਚ ਲਿਵਲੀਨ ਰੱਖ, ਉਮਰਾ ਬਹੁਤ ਬੀਤੀ ਹੈ, ਹੁਣ ਚਰਨ ਸ਼ਰਨ ਵਿਚ ਵਾਸਾ ਦੇਹ। ਸੰਸਾਰ ਸਾਰਾ ਤੱਕ ਲੀਤਾ ਹੈ, ਰਜ ਚੁਕਾ ਹਾਂ, ਪਰ ਤੇਰਾ ਰੂਪ ਤਕ ਕੇ ਰਜ ਨਹੀਂ ਆਈ, ਹੋਰ ਤੋਂ ਹੋਰ ਤੱਕਣ ਨੂੰ ਜੀ ਕਰਦਾ ਹੈ, ਰਜਦਾ ਹਾਂ, ਫੇਰ ਜੀ ਕਰਦਾ ਹੈ, ਐਸੀ ਮੇਹਰ ਕਰ ਕਿ ਇਸੇ ਸੌਂਦ੍ਰਯ ਵਿਚ ਸਮਾਵਾਂ। ਮੈਂ ਸੁਣਿਆ ਹੈ ਕਿ ਚੋਜੀ ਮੇਰੇ ਖੜਗਾਂ ਵਾਲੇ ਗੁਰ ਨਾਨਕ ਨੇ ਦਸਵਾਂ ਜਾਮਾ ਧਾਰਨਾ ਹੈ, ਤੇ ਬਲਬੀਰ ਅਰ ਨਾਮ ਧੀਰ ਪੰਥ ਰਚਨਾ ਹੈ, ਤਦੋਂ ਸੱਦ ਲਈਂ, ਭਾਵੇਂ ਹੁਣ ਰੱਖ ਲਈਂ ਤੇ ਇਸ ਆਪਣੇ ਚਿਤ ਮੋਹ ਲੈਣ ਵਾਲੇ ਦਸਵੇਂ ਸਰੂਪ ਦਾ ਇਕ ਦਰਸ਼ਨ

ਵਿਖਾ ਦੇਈਂ, ਤੇ ਹੁਣ ਸਰੀਰ ਜਰਜਰਾ ਹੈ, ਜਿਵੇਂ ਰਜ਼ਾ ਹੈ ਤੇਰੀ, ਪ੍ਰੀਤਮ ਪ੍ਰਾਨ ਅਧਾਰ ! ਜਿਵੇਂ ਰਜ਼ਾ ਹੈ । ਐਉਂ ਕੰਹਦਾ ਬੁਢਨ ਸ਼ਾਹ ਚਰਨ ਬੰਦਨਾ ਕਰਕੇਜੁੜ ਗਿਆ ਅਰ ਐਉਂ ਹੋ ਗਿਆ ਮਾਨੋਂ ਸਰੀਰ ਵਿਚ ਹੈ ਨਹੀਂ* ।

੪. [ਕਲਗੀਆਂ ਵਾਲਾ ਸ੍ਰੀ ਗੁਰੂ ਨਾਨਕ]

ਸਮਾਂ ਟੁਰਿਆ ਹੀ ਰੰਹਦਾ ਹੈ, ਸੋ ਟੁਰਿਆ ਹੀ ਗਿਆ, ਅੱਧੀ ਸਦੀ ਲਗ ਪਗ ਹੋਰ ਬੀਤ ਗਈ। ਖੜਗਾਂ ਵਾਲੇ ਗੁਰ ਨਾਨਕ ਜੀ ਹੁਣ ਦਸਵੇਂ ਜਾਮੇਂ ਆ ਗਏ। ਕੀਰਤ ਪੁਰ ਦੇ ਕੋਲੋਂ ਲੰਘ ਗਏ, ਅਗੇਰੇ ਚਲੇ ਗਏ; ਜਾ ਪਹਾੜੀਆਂ ਦੂਨਾਂ ਵਿਚ ਅਨੰਦ ਖੇੜਿਆ। ਅੰਨਦਪੁਰ ਨਾਵੇਂ ਜਾਮੇਂ ਵਸਾ ਪਾ ਵੱਸ ਹੀ ਰਿਹਾ ਸੀ।

ਦਿਲ ਤਾਂ ਦਸੀਂ ਜਾਮੀਂ ਨਿਰੰਤਰ ਰੱਬੀ ਸੀ, ਤੇ ਵਿਸਮਾਦ, ਇਲਾਹੀ ਤੇਜ, ਸਦਾ ਰੂਹਾਨੀ ਰੰਗ ਦਾ ਅੰਦਰ ਖੇੜਾ ਸੀ, ਹੱਥ ਵਿਚ ਮਾਲਾ,ਲੱਕ ਨਾਲ ਖੜਗ ਸੀ, ਤੇ ਹੁਣ ਸੀਸ ਉੱਤੇ ਕਲਗੀ ਆ ਲੱਗੀ। ਅਰਥਾਤ ਸ਼ਾਂਤ, ਉਤਸ਼ਾਹ, ਚੜ੍ਹਦੀਆਂ ਕਲਾਂ ਦਾ ਇਕੱਠਾ ਪ੍ਰਕਾਸ਼ ਹੋ ਗਿਆ। ਸ਼ਾਂਤ ਰੂਪ ਪੰਥ ਵਿਚ ਦੀਨ ਰੱਖਯਾ ਹਿਤ ਬੀਰ ਰਸ ਆਯਾ ਸੀ, ਅਰ ਬੀਰ ਰਸ ਵਿਚ ਰੰਹਦਿਆਂ ਕਾਂਪ ਨਾ ਖਾਣੇ ਲਈ ਸੁਰਤ ਨੇ ਚੜ੍ਹਦੀਆਂ ਕਲਾਂ (ਹਉਂ ਰਹਤ ਖੇੜੇ) ਦਾ ਰੰਗ ਪਕੜਿਆ ਸੀ।

ਜਦੋਂ ਅਨੰਦ ਪੁਰ ਤੋਂ ਨਾਹਨ ਜਾਣ ਦੀ ਤਯਾਰੀ ਹੋ ਰਹੀ ਸੀ ਉਨ੍ਹਾਂ ਦਿਨਾਂ ਵਿਚ ਇਕ ਦਿਨ ਸਵੇਰ ਸਾਰ ਦਸਵੇਂ ਸਤਿਗੁਰ ਨਾਨਕ ਜੀ ਸਤਲੁਜ ਦੇ ਕਨਾਰੇ ਅੰਮ੍ਰਿਤ ਵੇਲੇ ਤੋਂ ਬੈਠੇ ਸੇ, ਇਕਾਂਤ ਸੀ, ਤੇ ਆਪ ਇਕੱਲੇ ਸੇ; ਨੈਣ, ਇਲਾਹੀ ਜਲਵੇ ਵਾਲੇ ਨੈਣ ਬੰਦ ਹੋ ਗਏ। ਡੇਢ ਪੌਣੇ ਦੋ ਸੌ ਵਰਹੇ ਦਾ ਪਿਛਲਾ ਸਮਾਂ ਅੰਦਰੋਂ ਖੁੱਲ੍ਹੇਨੈਣਾਂ ਦੇ ਅੱਗੇ ਵਿਛ ਗਿਆ, ਬਿਰਦ ਬਾਣੇ ਦਾ ਹੁਲਾਸ ਆਯਾ, ਜੰਗਲ ਵਿਚ ਤਦੋਂ ਦਾ ਬੁਢਾ ਫ਼ਕੀਰ, ਹਠੀਆ, ਤਪੀਆ, ਨਿਰਾਸ ਤੇ ਦੁਖੀ ਡਿੱਠਾ, ਪਛਾਣਿਆਂ, ਹਾਂ ਇਸਨੂੰ ਇਸੇ ਉਦਾਸ ਦਸ਼ਾ ਵਿਚ ਪਯਾਰ ਕੀਤਾ ਸੀ,ਗੇਣਤੀਆਂ ਵਿਚੋਂ ਕੱਢ, ਹਿਸਾਬਾਂ ਕਤਾਬਾਂ ਤੋਂ ਚੁੱਕ, ਸੋਚ ਤੋਂ ਉੱਚਾ ਕਰ ਵਾਹਗੁਰੂ ਦੀ ਸਦਾ ਹਜ਼ੂਰੀ ਦੇ ਚਬੂਤਰੇ ਚਾੜ੍ਹਿਆ ਸੀ, ਖੀਵਾ ਕੀਤਾ ਸੀ, ਬੇਖੁਦੀਆਂ ਦੀ ਪੀਂਘ ਝੁਟਾਈ ਸੀ ਤੇ ਆਖਿਆ ਸੀ ਦੁਧ ਛੇਵੇਂ ਜਾਮੇਂ ਪੀਆਂਗੇ। ਤੇ ਛੇਵੇਂ ਜਾਮੇਂ ਅਪਣਾ ਪਯਾਰ ਅਰਸ਼ੀਂ ਚੜ੍ਹਿਆ ਡਿੱਠਾ ਸੀ, ਆਪਣਾ ਲਾਯਾ

*ਲਿਖਦੇ ਹਨ ਤੇ ਆਖਦੇ ਕਿ ਇਸ ਵੇਲੇ ਫਕੀਰ ਸਮਾ ਗਿਆ ਅਰ ਸਤਿਗੁਰ ਨੇ ਹਥੀਂ ਸਸਕਾਰ ਕੀਤਾ ਤੇ ਸਮਾਧ ਬਨਾਈ।ਇਹ ਵੀ ਕੰਹਦੇ ਹਨ ਕਿ ਕਬਰ ਬਨਾਈ।

ਪਰ ਦੂਸਰੀ ਰਵਾਯਤ ਇਹ ਹੈ ਕਿ ਜਦ ਸਤਿਗੁਰ ਨੇ ਕਿਹਾ ਕਿ ਹੋਰ ਜੀਣਾ ਹਈ, ਅਸਾਂ ਦਸ ਜਾਮੇ ਧਾਰਨੇ ਹਨ, ਤਾਂ ਫਕੀਰ ਦਾ ਜੀ ਉਸ ਦਾਤੇ ਦੇ ਕਲਗੀਆਂਵਾਲੇ ਦੇ ਦਰਸਨਾਂਲਈ ਰੀਝਆਯਾ,ਇਸ ਰੀਝ ਵਿਚ ਤੇਰੀ ਰਜ਼ਾ ਤੇਰੀ ਰਜ਼ਾ ਕੰਹਦਾ ਮਸਤ ਹੋ ਗਿਆ, ਸਤਿਗੁਰ ਨੇ ਅਸੀਸ ਦਿਤੀ ਅਰ ਓਹ ਦਸਵੇਂ ਜਾਮੇਂ ਤਕ ਉਥੇ ਪਰੇਮ ਰਸਾਂ ਦੀਆਂ ਸਮਾਧੀਆਂ ਵਿਚ ਰਿਹਾ ਤੇ ਦਸਮੇਂ ਜਾਮੇਂ ਦੇ ਦਰਸ਼ਨ ਪਾਕੇ ਗੁਰ ਸਰਨ ਸਮਾਯਾ। ਅਸਾਂ ਇਸ ਪਿਛਲੀਤੇ ਘਟ ਪ੍ਰਸਿਧ ਰਵਾਯਤ ਦੀ ਪੈਰਵੀ ਕੀਤੀ ਹੈ।

ਬੁਢਨ ਸ਼ਾਹ ਦੀ ਉਮਰ ਹਿਸਾਬ ਕੀਤੇ ਪੌਣੇਕੁ ਦੋ ਸੌ ਸਾਲ ਦੇ ਪਰ ਭਗਪੁਜਦੀ ਹੈ,ਪਰਰਵਾਯਤਾਂ ਤੇ ਸੂਰਜ ਪ੍ਰਕਾਸ਼ ਵਾਲੇ ਸਜਨਜੀ ਉਨ੍ਹਾਂ ਦੀਉਮਰਾ ੫੦੦ ਬਰਸ ਦੀ ਲਿਖਦੇ ਹਨ, ਇਹ ਬੀ ਰਵਾਯਤ ਹੈ ਕਿ ਫਕੀਰ ਗੁਰ ਨਾਨਕ ਨੂੰ ਮਿਲਨ ਤੋਂ ਪਹਲੋਂ ਪ੍ਰਾਣਾਯਾਮੀ, ਦੂਧਾ ਧਾਰੀ, ਹਠ ਯੋਗ ਦਾ ਪੱਕਾ ਅਭ੍ਯਾਸੀ ਸੀ।

ਬੂਟਾਂ ਪਾਲਿਆ ਤੱਕਿਆ ਸੀ, ਦੁੱਧ ਪੀਤਾ ਸੀ, ਜੀਉਂਦੇ ਦੇ ਹਥੋਂ ਦੁੱਧ ਪੀਤਾਸੀ ਤੇ ਆਖਿਆ ਸੀ ਫੇਰ ਪੀਆਂਗੇ ਬਈ ਫੇਰ ਬੀ ਪੀਆਂਗੇ । ਉਹ ਪਜਾਰ ਹੁਣ ਪੱਕਾ ਫਲ ਹੈ, ਬਿਛ ਉਮਰਾ ਨਾਲ ਝੁਕ ਖਲੋਤਾ ਹੈ, ਪਰ ਫਲ ਤਰੋ ਤਾਜਾ ਰਸ ਭਰਿਆ ਹੁਣ ਪਾਤਸ਼ਾਹੀ ਮਹਲਾਂ ਲਈ ਤਯਾਰ ਹੈ:-

ਕਬੀਰ ਫਲ ਲਾਗੇ ਫਲਨਿ ਪਾਕਨ ਲਾਗੇ ਆਂਬ । ਜਾਇ ਪਹੂਚਹਿ ਖਸਮ ਕਉ ਜਉ ਬੀਚਿ ਨ ਖਾਹੀ ਕਾਂਬ ॥

[ਸ. ਬ ਕਬੀ

ਜਿਵੇਂ ਪਹਲੇ ਜਾਮੇਂ ਲਾਯਾ ਸੀ, ਤੇ ਛੇਵੇਂ ਜਾਮੇਂ ਪਾਲਿਆ ਸੀ, ਤਿਵੇਂ ਬਿਨ ਕਾਂਪ ਖਾਧੇ ਹੁਣ ਫਲ ਗਿਆ ਤੇ ਪੱਕ ਗਿਆ ਹੈ, ਹੁਣ ਫਲ ਆਪਣੇ ਪਾਲਕ ਵਾਹਗੁਰੂ ਦੀ ਭੇਟਾ ਕਰੀਏ, ਬਿਰਧ ਦੀ ਲਾਜ ਪਾਲੀਏ ।

ਏਹ ਕਦੇ ਨਾਂ ਭੁਲਣ ਵਾਲੇ, ਯਾਦਾਂ ਦੇ ਸਾਈਂ, ਸਤਗੁਰ ਜੀ ਆਪਣੇ ਪਜਾਰੇ ਨੂੰ ਚਿਤਾਰਕੇ ਉਥੋਂ ਹੀ ਤਯਾਰੇ ਕਰਕੇ ਫ਼ਕੀਰ ਸਾਈਂ ਵਲ ਟੁਰ ਪਏ ।

ਬੁਢਨ ਸ਼ਾਹ ਨੇ ਅੱਜ ਵਰਿਹਾਂ ਮੁਦਤਾਂ ਮਗਰੋਂ ਅੱਖ ਖੋਹਲੀ, ਉੱਪਰ ਦੇ ਦਾਉ ਨੂੰ ਤੱਕਿਆ, ਪਜਾਰ ਦੇ ਹੁਲਾਰੇ ਵਿਚ ਆ ਕੇ ਆਖਿਆ, ਵਿਸਮਾਦ ਹੀ ਵਿਸਮਦਿ ਹੈ । ਆਪਣੇ ਆਪ ਵਿਚ ਕਿਹਾ ਹੀ ਸੁਖ ਹੈ, ਅਚਰਜ ਮੌਜ ਹੈ, ਵਾਹ ਵਾਹ ! ਵਾਹ ਵਾਹ ! ਨਿਰੀ ਵਾਹ ਵਾਹ ? ਇਉਂ, ਨਹੀਂ ਜੀ 'ਵਾਹ ਵਾਹ ਗੁਰੂ' ਹੈ, ਜਿਨ ਲੇਖਿਓਂ ਕਢ ਵਿਸਮਾਦ ਚਾੜ੍ਹਿਆ, ਜਿਨ ਸੋਚੋਂ ਕੱਢ ਰਸ ਵਿਚ ਪਾਯਾ, ਜਿਨ ਫਿਕਰੋਂ ਚੁਕ ਅਨੰਦ ਵਿਚ ਪੁਚਾਇਆ, ਜਿਨ ਅਕਲੋਂ ਉਛਾਲ ਸਿੱਧਿ*ਵਿਚ ਸੱਟਿਆ, ਓਹ ਗੁਰੂ ਵਾਹ ਵਾਹ ਹੈ ਹੇ ਵਾਹ ਵਾਹ ਗੁਰੂ! ਹੇ ਵਾਹਗੁਰੂ ! ਵਾਹਗੁਰੂ ਤੂੰ ਧੰਨ ਹੈਂ, ਧੰਨ ਹੈਂ, ਤੇਰੇ ਦਿੱਤੇ ਰਸ ਮਾਣ ਕੇ 'ਵਾਹ ਵਾਹ' ਤੇ ਹੇ ਗੁਰੂ ਦਾਤੇ ਤੂ 'ਵਾਹ ਵਾਹ ਗੁਰੂ' ਮੂੰਹੋਂ ਨਿਕਲਦਾ ਹੈ। ਇਹੋ ਤੇਰਾ ਨਾਮ ਹੈ, ਕਿ ਜਦੋਂ ਮਨ ਨੂੰ ਉਸ ਰਸ ਦਾ ਹਿੱਸਾ ਲੱਝਦਾ ਹੈ ਜੋ ਇਸਦੇ ਦੇਸੋਂ ਉਚੇਰਾ ਹੈ ਤਾਂ ਜੀਕੂੰ ਰਸ ਦਾ ਨਾਮ 'ਵਿਸਮਾਦ' ਰਖਦਾ ਹੈ ਜਿਕੂੰ ਤੇਰਾ ਨਾਮ 'ਵਾਹ ਵਾਹਗੁਰੂ' ਰਖਦਾ ਹੈ । ਹੇ ਵਾਹਵਾ ਦੇ ਰੰਗ 'ਵਿਸਮਾਦ' ਵਿਚ ਲੈ ਜਾਣ ਵਾਲੇ ਦਾਤੇ ! ਤੇਰਾ ਦਿਤਾ ਪਾ ਕੇ ਤੈਨੂੰ ਮਿਲਣ ਨੂੰ ਜੀ ਕਰਦਾ ਹੈ । ਤੂੰ ਆ ਜਾਹ ਤੇ ਕਿਸੇ ਦੇ ਸਦਕੇ ਆ ਜਾਹ । ਤੇਰੇ ਬਖਸ਼ੇ ਸੁਤੰਤ੍ਰ ਰਸ ਨਾਲੋਂ, ਤੂੰ ਆਪ ਆ ਜਾਹ ਤੇ ਦਰਸ਼ਨ ਦਾ ਰਸ ਦੇ ਜਾਹ, ਮੈਂ ਮੁਕਤ ਨਾ ਹੋਵਾਂ, ਹਾਇ ! ਮੈਂ ਰਸਾਂ, ਅਪਨੇ ਰਸਾਂ ਤੋਂ ਬੀ ਉਚਾਟ ਹਾਂ, ਹੇ ਰਸ ਦਾਤੇ ! ਆਪ ਆ, ਤੇ ਮੇਰੀ ਅੱਖੀਂ ਸਮਾ । ਮੈਂ ਹੋਵਾਂ, ਇਹ ਸਰੀਰ ਹੋਵੇ, ਤੇਰੇ ਸਰੀਰ ਵਾਲੇ ਚਰਨ ਹੋਣ, ਮੈਂ ਧੋਵਾਂ, ਅੱਖੀ ਲਾਵਾਂ, ਕਲੇਜੇ ਲਾਵਾਂ, ਹੇ ਉੱਚੇ ਦਾਤੇ ! ਆ ਅਰ ਇਨ੍ਹਾਂ ਮਿਟਦੇ ਜਾਂਦੇ ਨੇਤ੍ਰਾਂ ਵਿਚ ਵੜ ਜਾਹ । ਆ ਜਾ ਪ੍ਰੀਤਮ ਪ੍ਰਾਨ ਜੀਉ ਆ ਜਾਹ । ਮੈਂ ਸੱਭੋਂ ਸੁਖ ਪਾਏ ਤੇ ਤੇਰੇ ਦਿਤੇ ਪਾਏ, ਪਰ ਹੇ ਸੁਖਦਾਤੇ ! ਤੂੰ ਆਪ ਆ ਜਾਹ, ਅਰ ਆਕੇ ਦਰਸ ਦਿਖਾ ਤੇ ਚਰਨੀਂ ਲਾ ਲੈ । ਸੁਰਤ ਨੂੰ ਅਪਨੀ ਸੁਰਤ ਵਿਚ ਸਮਾਯਾ ਹਈ, ਸਰੀਰ ਨੂੰ ਬੀ ਚਰਨਾ ਵਿਚ ਸਮਾ ਲੈ, ਸਰੀਰ ਨੂੰ ਬੀ ਦਰਸ਼ਨ ਦਾ ਖੈਰ ਪਾ । ਮੇਰਾ ਦਿਲ ਫੇਰ

*ਕਹਿ ਕਬੀਰ ਬੁਧਿ ਹਰਿਲਈ ਮੇਰੀ ਬੁਧਿ ਬਦਲੀ ਸਿਧਿ ਪਾਈ ।

ਨਿਆਣਾ ਹੋ ਗਿਆ ਹਈ, ਮੈਨੂੰ ਮੁਕਤੀ ਦੀ ਲੋੜ ਨਹੀਂ, ਅੱਜ ਤਾਂ ਰਸ ਦੀ ਬੀ ਲੋੜ ਚੁਕਾ ਦਿਤੀ, ਆ ਦਰਸ ਦਿਖਾ, ਆ ਤੇਰੇ ਕੋਮਲ ਚਰਨ, ਤੇਰੇ ਦਿੱਸਦੇ ਚਰਨ, ਹੱਥਾਂ ਨਾਲ ਮੇਰੇ ਬੁੱਢੇ ਮਾਸ ਦੇ ਹੱਥਾਂ ਨਾਲ ਫੜੇ ਜਾਣ ਵਾਲੇ ਚਰਨ ਮੇਰੇ ਨੈਣਾਂ ਤੇ ਰੱਖ,ਮੇਰੇ ਸੀਨੇ ਨਾਲ ਲਾਂ, ਏਹ ਧੁਬਕਦਾ ਦਿਲ ਸੁਹਣੇਸੁਹਣੇਚਰਨਾਂ ਦੀ ਛੁਹ ਨੂੰ ਮੰਗਦਾ ਹੈ, ਮੈਨੂੰ ਸਰੀਰ ਧਾਰੀ ਨੂੰ ਸਰੀਰ ਦੇ ਦਰਸ਼ਨ ਦੇਹ । ਹੇ ਅਰੂਪ ਤੇ ਅਗੰਮ ! ਮੈਂ ਅਰੂਪ ਤੇ ਅਗੰਮ ਨਹੀਂ,ਮੈਂ ਮਨੁੱਖ ਹਾਂ ਤੇ ਮਨੁੱਖੀ ਵਲਵਲੇ ਵਾਲਾ ਹਾਂ;ਮਨੁਖੀ ਪਜਾਰ ਵਿੱਚ ਆਖਦਾ ਹਾਂ:ਮੇਰੀ ਖਾਤਰ ਮਨੁੱਖ ਹੋਕੇ ਆ । ਮੌਲਾ, ਮੇਰੇ ਮੌਲਾ, ਆਦਮੀ ਬਣਕੇ ਆ । ਸੇਲੀਆਂ ਵਾਲਿਆ ! ਖੜਗਾਂ ਵਾਲਿਆ! ਕਲਗੀਆਂ ਵਾਲਾ ਰੂਪ ਦਿਖਾ ਆ ਚਰਨੀਂ ਲਾ ਤੇ ਅਪਨਾ ।

ਬੁੱਢੇ ਦੀ ਮਤ ਨਹੀਂ ਹੁੰਦੀ,ਮੈਂ ਅਰਸ਼ਾਂ ਦੇ ਸੁਖ, ਮੁਕਤੀ ਦੇ ਰਸ, ਬੁੱਢੇ ਤੇ ਸੱਤ੍ਰ ਬਹੱਤ੍ਰ ਨੇ ਛੱਡੇ, ਮੈਨੂੰ ਚਰਨਾ ਦਾ ਸੁਖ ਦੇਹ, ਦਰਸ਼ਨ ਦੀ ਖੈਰ ਪਾ, ਆ ਦਾਤਿਆ ! ਦੇਹ ਧਾਰੀ ਹੋਕੇ ਆ ਸਮੇਂ ਪਲਟ ਚੁਕੇ ਹਨ, ਰੰਗ ਕਈ ਆਏ ਕਈ ਗਏ ਸਦੀ ਵਿੱਚ ਸੈਂਕੜੇ ਵੇਰ ਨਵੇਂ ਪਾਣੀ ਆਏ ਚੜ੍ਹੇ ਤੇ ਵਹ ਗਏ, ਬਹਾਰਾਂ ਕਈ ਖਿੜੀਆਂ ਤੇ ਝੜੀਆਂ, ਮੈਂ ਪੁਰਾਣੇ ਬੋਹੜ ਵਾਂਙੂ ਬਾਹੀਂ ਅੱਡ ਮਿਲਨ ਦੀ ਤਾਂਘ ਖੜਾ ਹਾਂ, ਉਜੇਹਾ ਹੀ ਖੜਾ ਹਾਂ, ਆ ਹੇ ਅਰੂਪੋਂ ਰੂਪ ਧਾਰੀਆ ! ਰੂਪ ਦਾ ਝਲਕਾ ਦੇਹ । ਦਾਤੇ ! ਮੈਂ ਉੱਥੇ ਰਹਵਾਂ ਜਿੱਥੇ ਤੂੰ ਰਹਵੇਂ, ਤੂੰ ਦੇਹ ਧਾਰੇਂ ਮੈਂ ਸੇਵਾ ਕਰਾਂ, ਮੈਨੂੰ ਨਾਲੇ ਰੱਖ । ਮੈਂ ਅੱਖਾਂ ਮੀਟਕੇ ਅਰਸ਼ੀ ਸੁਖਾਂ ਨੂੰ ਕੀ ਕਰਾਂ ? ਮੈਨੂੰ ਮਿਲ ਤੇ ਚਰਨੀ ਲਾ।

ਇਸਤਰਾਂ ਭਗਤੀ ਪਜਾਰ ਦੇ ਅਕਹ ਤੇ ਅਤਿ ਉੱਚੇ ਭਾਵ ਵਿੱਚ ਬੁਢਨ ਸ਼ਾਹ ਦਾਤੇ ਦੇ ਚਰਨਾਂ ਨੂੰ ਤੜਫ ਰਿਹਾ ਸੀ, ਕਿ ਅਚਾਨਕ ਚਾਨਣਾ ਹੋ ਗਿਆ। ਫਕੀਰ ਨੂੰ ਤੜਕੇ ਦੇ ਹਨੇਰੇ ਵਿੱਚ ਭਾਰੀ ਲਿਸ਼ਕਾਰ ਵੱਜਾ । ਐਸਾ ਤੇਜ ਕਿ ਝੱਲਿਆ ਨਾ ਜਾਵੇ, ਅੱਖਾਂ ਤਕ ਤੱਕ ਕੇ ਪੌਣ ਨੂੰ ਸੁੰਘ ਸੁੰਘ ਕੇ ਆਖਦਾ ਹੈ:—ਹਾਂ ਪੌਣ ਪਜਾਰੇ ਨਾਨਕ ਨਿਰੰਕਾਰੀ ਦੀ ਖੁਸ਼ਬੋ ਵਾਲੀ ਹੋ ਗਈ, ਉਸਦੇ ਪਵਿੱਤ੍ਰ ਸਰੀਰ ਦੀ ਲਪਟ ਆ ਰਹੀ ਹੈ, ਅਕਾਸ਼ ਵਿੱਚ ਉਸਦੇ ਨੂਰੀ ਸਰੀਰ ਦਾ ਚਾਨਣਾ ਹੈ, ਨਦੀ ਵਿੱਚੋਂ ਮਲਜਾਗਰ ਦੀ ਸੁਗੰਧੀ ਆਉਂਦੀ ਹੈ, ਉੱਪਰੋਂ ਆ ਰਹੇ ਹਨ, ਜੀ ਆਏ ਆਵੋ ਤੇ ਚਰਨੀਂ ਲਾਵੋ । ਇੰਨੇ ਨੂੰ ਮਰਦਾਨੇ ਦਾ ਝਾਉਲਾ ਵੱਜਾ; ਸਾਹਮਣੇ ਆ ਬੈਠਾ, ਰਬਾਬ ਛਿੜੀ, ਸਾਰਾ ਬਨ ਇਲਾਹੀ ਰਾਗ ਨਾਲ ਭਰ ਗਿਆ:—

"ਤੁਧੁ ਬਾਝੁ ਇਕੁ ਤਿਲੁ ਰਹਿ ਭੀ
ਸਾਕਾ ਕਹਣਿ ਸੁਨਣਿ ਨ ਧੀ ਜਾਏ।
ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ
ਰਸਨ ਰਸਿ ਮਨੁ ਭੀਜਏ ॥"

[ਆਸਾ ਛੰ: ਮ: ੧

ਸਖੀਹੋ ਸਹੇਲੜੀਹੋ ਮੇਰਾ ਪਿਰੁ
ਵਣਜਾਰਾ ਰਾਮ । ਹਰਨਾਮੋ
ਵਣੰਜੜਿਆ ਰਸਿ ਮੋਲਿ ਅਪਾਰਾ।
ਮੋਲਿ ਅਮੋਲੋ ਸਚ ਘਰਿ ਢੋਲੋ
ਪ੍ਰਭ ਭਾਵੈ ਤਾ ਮੁੰਧ ਭਲੀ। ਇਕਿ
ਸੰਗਿ ਹਰਿਕੈ ਕਰਹਿ ਰਲੀਆ
ਹਉ ਪੁਕਾਰੀ ਦਰਿ ਖਲੀ ।
ਕਰਣ ਕਾਰਣ ਸਮਰਥ ਸ੍ਰੀ ਧਰ
ਆਪਿ ਕਾਰਜ ਸਾਰਏ । ਨਾਨਕ

ਨਦਰੀ ਧਨ ਸੋਹਾਗਣਿ ਸਬਦੁ
ਅਭਧਾ ਧਾਰਏ ।" ਆਸਾ ਛੰ: ਮ: ੧

ਇਸ ਸ਼ਬਦ ਨੇ ਹੋਰਹੀ ਰੰਗ ਬੰਨ੍ਹਿਆਂ ਬਿਰਧ ਪ੍ਰੇਮੀ ਦਾ ਕਲੇਜਾ ਪਾਟ ਪਿਆ, ਕਿ ਕਦ ਦਰਸ਼ਨ ਹੋਣ, ਸਤਲੁਜ ਨਦੀ ਵਾਂਙ ਹਜ਼ਾਰ ਧਾਰ ਹੋ ਵਹ ਤੁਰਿਆ ਕਿ ਕਦ ਪ੍ਰੀਤਮ ਦਿੱਸ ਆਵੇ, ਕਿ ਇੰਨੇ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਸੱਚ ਮੁੱਚ ਦਿੱਸ ਪਏ। ਦੇਖੋ ਜਿਸ ਸ੍ਰੀਰ ਦੀਆਂ ਲੱਤਾਂ 'ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ। ਅਜ ਫਰੀਦੈ ਕੂਜੜਾ ਸੈ ਕੋਹਾਂ ਥੀਓਮਿ।' ਵਾਂਙ ਨਿਰਬਲ ਸਨ, ਕਿਕੂੰ ਉੱਠ ਭਜੀਆਂ ਹਨ, ਕੀਕੂੰ ਚਰਨਾਂ ਤੇ ਢਠੀਆਂ ਹਨ,ਤੇਕੀਕੂੰ ਸਰੀਰ ਪਜਾਰੇ ਦੇ ਅੰਕ ਸਮਾ ਗਿਆ ਹੈ?ਹਾਂਜੀ, ਪ੍ਰੀਤਮ ਦੇ ਚਰਨਾਂ ਕਮਲਾਂ ਦੇ ਭਵਰੇ ਕਿਕੂੰ ਲਪਟ ਰਹੇ ਹਨ? ਬਿਰਧ ਦਾ ਸੀ ਨਿਆਣੇ ਦੇ ਸੀਸ ਵਾਂਙੂ ਪਜਾਰੇ ਦੇ ਤਨ ਲੱਗਾ ਪਜਾਰਿਆ ਜਾ ਰਿਹਾ ਹੈ, ਕਿਕੂੰ ਪਜਾਰੇ ਦੇ ਮੇਲ ਵਿੱਚ ਮਿਲ ਰਿਹਾ ਹੈ, ਉੱਚੇ ਆਤਮ ਸੁਖਾਂ ਨੂੰ ਤਾਂ ਗਜਾਨੀਆਂ ਨੇ ਦੱਸਿਆ ਹੈ, ਪਰ ਇਸ 'ਗੁਰ ਸਿੱਖ ਗੁਰ ਪ੍ਰੀਤ ਹੈ' ਨੂੰ ਕੌਣ ਦਸਾਏ ? ਰਸੀਏ ਨੂੰ ਰਸ ਮਾਣਨ ਦਾ ਬੀ ਚੇਤਾ ਨਹੀਂ, ਖਿੱਚ ਤੇ ਧਾਈ ਖਿੱਚ, ਪਜਾਰ ਤੇ ਛਿਕਵੇਂ ਪਜਾਰ ਨੇ ਪ੍ਰੀਤਮ ਮਿਲਾਯਾ, ਪ੍ਰੀਤਮ ਦੇ ਚਰਨੀਂ ਲੱਗੇ ਪ੍ਰੀਤਮ ਦੇ ਹੋ ਗਏ ਕਿ ਸਮਾ ਗਏ, ਕਿ ਰਹ ਗਏ, ਕੁਛ ਪਤਾ ਨਹੀਂ। ਇਹ ਪ੍ਰੀਤ ਤਾਰ ਹੈ, ਇਹ ਮੁਕਤੋਂ ਅਮੁਕਤ ਹੈ, ਮੁਕਤੋਂ ਪਰੇ ਪ੍ਰੀਤ ਹੈ। ਇਹ ਖਬਰੇ ਕੀ ਹੈ, ਅਕਹ ਹੈ।

ਸਿੱਖ ਹੀ ਗੁਰੂ ਵਿੱਚ ਨਹੀਂ ਸਮਾ ਰਿਹਾ, ਗੁਰੂ ਨੂੰ ਬੀ ਪਜਾਰ ਨੇ ਬੰਨ੍ਹਕੇ ਆਪਣਾ ਕਰਲਿਆ ਹੈ, ਸਾਰੇ ਸੰਸਾਰ ਦੇ ਗਜਾਨ ਵਾਲੇ ਨੂੰ ਹੁਣ ਹੋਰ ਕੋਈ ਪਤਾ ਨਹੀਂ, ਪਜਾਰੇ ਸਿੱਖ ਦੇ ਮੇਲ ਵਿੱਚ ਮਿਲ ਰਿਹਾਂ ਪਤਾ ਨਹੀਂ ਇਸ ਰੰਗ ਤੋਂ ਬਾਹਰ ਕੀ ਹੈ।

ਕਿਤਨਾ ਕਾਲ ਲੰਘ ਗਿਆ, ਚੋਜੀ ਪਜਾਰੇ ਨੇ ਕੰਨ ਵਿੱਚ ਅਵਾਜ਼ ਦਿੱਤੀ:—

"ਮੇਰਾ ਦੁਧ?"

ਹਾਂ ਜੀ! ਹੁਣ ਹੋਸ਼ ਪਰਤੀ, ਸਿੱਖ ਨੇ ਨੈਣ ਖੋਹਲੇ। ਸੇਲੀਆਂ ਵਾਲੇ ਦੀ ਗੋਦ ਵਿੱਚ ਸਿਰ ਸੱਟਿਆ ਸੀ, ਚੁੱਕਿਆ ਤਾਂ ਕਲਗੀਆਂ ਵਾਲੇ ਦੀ ਗੋਦ ਵਿੱਚ*। ਓਹ ਅਨੂਪਮ ਚੇਹਰਾ ਜੋ ਸੇਲੀਆਂ ਨਾਲ ਮੋਂਹਦਾ ਸੀ, ਹੁਣ ਕਲਗੀਆਂ ਨਾਲ ਮਨ ਹਰਦਾ ਹੈ, ਧੰਨ ਤੇਰੇ ਚੋਜ ਹਨ, ਤੇਰੇ ਰੰਗ ਅਪਾਰ ਹਨ, ਰੂਪ ਸਾਰੇ ਤੇਰੇ ਹਨ, ਉਮਰਾ ਸਭ ਤੇਰੀਆਂ ਹਨ, ਹੇ ਸੁਹਣਿਆਂ, ਹੇ ਸੁੰਦਰ! ਤੂੰ ਧੰਨ ਹੈਂ! ਨਵੇਂ ਰੂਪ ਨਵੇਂ ਰੰਗ ਨੇ ਇਕ ਨਵੀਂ ਮਸਤੀ ਵਿੱਚ ਸਿੱਖ ਮਗਨ ਕੀਤਾ, [ਅੱਖਾਂ ਦੇ ਛੱਪਰ ਭਰ

*ਸਤਿਗੁਰੁ ਨਾਨਕ ਦੇਉ ਹੈ ਪਰਮੇਸਰ ਸੋਈ।
ਗੁਰ ਅੰਗਦ ਗੁਰੁ ਅੰਗ ਤੇ ਜੋਤੀ ਜੋਤ ਸਮੋਈ।
ਅਮਰਾਪਦ ਗੁਰੁ ਅੰਗਦਹੁ ਹੋਇ ਜਾਣ ਜਣੋਈ।
ਗੁਰੁ ਅਮਰਹੁ ਗੁਰੁ ਰਾਮਦਾਸ ਅੰਮ੍ਰਿਤ ਰਸਭੋਈ।
ਰਾਮਦਾਸਹੁ ਅਰਜਨ ਗੁਰੂ ਗੁਰ ਸਬਦ ਸਥੋਈ।
ਹਰਿਗੋਵਿੰਦ ਗੁਰੁ ਅਰਜਨਹੁ ਗੁਰੁ ਗੋਵਿੰਦ ਹੋਈ।
ਗੁਰਮੁਖਿ ਸੁਖਫਲ ਪਿਰਮਰਸ ਸਤਸੰਗ ਅਲੋਈ।
ਗੁਰ ਗੋਵਿੰਦਹੁ ਬਾਹਿਰਾ ਦੂਜਾ ਨਹੀਂ ਕੋਈ॥
ਵਾ: ਭਾ: ਗੁ: ੨੦ ।।੨੯

ਸ੍ਰੀ ਨਾਨਕ ਅੰਗਦਿ ਕਰਿ ਮਾਨਾ॥ ਅੰਗਦ ਅਮਰਦਾਸ ਪਹਿਚਾਨਾ॥ ਅਮਰ ਦਾਸ ਰਾਮਦਾਸ ਕਹਾਯੋ॥ ਸਾਧਨ ਲਖਾ ਮੂੜ ਨਹਿ ਪਾਯੋ॥੯॥ ਭਿੰਨ ਭਿੰਨ ਸਭਹੂੰ ਕਰਿ ਜਾਨਾ॥ ਏਕਰੂਪ ਕਿਨਹੂ ਪਹਿਚਾਨਾ। ਜਿਨ ਜਾਨਾ ਤਿਨਹੀ ਸਿਧਪਾਈ॥ ਬਿਨ ਸਮਝੇ ਸਿਧਹਾਥ ਨ ਆਈ॥੧੦॥
[ਬਚਿਤ੍ਰਨਾਟਕ

ਭਰ ਕੇ ਝੁਕ ਝੁਕ ਕੇ ਫੇਰ ਮੁੰਦ ਗਏ, ਔਹ ਫਿਰ ਗੋਦ ਵਿੱਚ ਜਾ ਪਿਆ ਹੈ, ਤੇ ਪਜਾਰੇ ਦੇ ਮੇਲੇ ਵਿੱਚ ਫੇਰ ਹਾਂ ਦੋਹਾਂ ਬਾਹਾਂ ਨਾਲ ਘੁਟਕੇ 'ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ' ਫੇਰ ਗੁਰ ਪ੍ਰੀਤ ਵਿੱਚ ਸਿੱਖ ਲੀਨ ਹੋ ਗਿਆ, ਸੇਵਾ ਦਾ ਚੇਤਾ (ਨਹੀਂ, ਜਿਸ ਦੇ ਨਾਲ ਅਤੁਟ ਪਜਾਰ ਹੈ ਉਹ ਦੁੱਧ ਪਿਆ ਮੰਗਦਾ ਹੈ, ਪਰ ਸਿੱਖਨੂੰ ਮੇਲੇ ਵਿੱਚ, ਗੁਰਸੰਗਮ ਵਿੱਚ ਕੁਛ ਯਾਦ ਨਹੀਂ ਚੁੰਬਕ ਉੱਡ ਉੱਡ ਕੇ ਪ੍ਰੀਤਮ ਨੂੰ ਚੰਬੜ ਰਿਹਾ ਹੈ, ਹੋਰ ਯਾਦ ਭੀ ਅਯਾਦ ਹੋ ਗਈ ਹੈ। ਕੈਸਾ ਪਜਾਰਾਂ ਵਾਲਾ, ਲੀਨ ਕਰ ਲੈਣ ਵਾਲਾ 'ਗੁਰ ਸਿੱਖ ਸੰਧਿ' ਦਾ ਦਰਸ਼ਨ ਹੈ। 'ਗੁਰੂ ਸਿੱਖ ਰਸ ਲੀਨ ਹੈ' 'ਸਿੱਖ ਗੁਰੂ ਰਸ ਲੀਨ'।

ਕੁਛ ਚਿਰ ਬਾਦ ਸਦਾ ਜਾਗਤੀ ਜੋਤ ਸਤਿਗੁਰ ਨੇ ਕਿਹਾ:—

"ਮੈਂ ਭੁਖਾ ਹਾਂ"

ਹੇ ਤ੍ਰਿਲੋਕੀ ਦੇ ਪਾਲਕ! ਹੇ ਗੋਪਾਲ! ਹੇ ਧਰਾ ਨਾਥ! ਹੇ 'ਵਿਚ ਉਪਾਏ ਸਾਇਰਾ ਤਿਨਾ ਭੀ ਰੋਜੀ ਦੇ' ਵਾਲੇ ਦਾਤੇ, ਹੇ ਤੂੰ ਦਾਤਾ, ਹੇ ਵਿਸਵੰਭਰ! ਏਹ ਤੇਰੇ ਕੀ ਚੋਜ ਹਨ, ਤੂੰ ਭੁਖਾ ਹੈਂ? ਹੇ ਤੂੰ ਸਦਾ ਰੱਜੇ, ਸਦਾ ਅਘਾਏ, ਪ੍ਰੀਤ-ਪਿੜ ਦੇ ਰਸੀਏ ਖਿਲਾਰੀ! ਹੇ ਠਾਕੁਰ, ਹੇ 'ਸਿਰ ਸਿਰ ਰਿਜਕੁ ਸੰਬਾਹੇ ਠਾਕੁਰ'! ਤੂੰ ਭੁਖਾ ਹੈਂ? ਹਾਂ ਸਤਿਗੁਰ ਆਖਦਾ ਹੈ 'ਮੈਂ ਭੁਖਾਂ ਹਾਂ' ਫੇਰ ਆਖਦਾ ਹੈ:—

"ਮੇਰਾ ਦੁਧ?"

'ਮੇਰਾ ਦੁਧ' ਸੁਣਕੇ ਸਿੱਖ ਕੰਬਕੇ ਉਠਦਾ ਹੈ, ਕੀ ਦੇਖਦਾ ਹੈ, ਸਿਰ ਕਲ-ਗੀਆਂ ਵਾਲੇ ਦੀ ਗੋਦ ਵਿਚ ਧਰਿਆ ਸੀ, ਪਰ ਚੁਕਿਆ ਸੇਲੀਆਂ ਵਾਲੇ ਦੀ ਗੋਦ ਵਿਚੋਂ ਹੈ। ਪ੍ਰੀਤਮ ਤਾਂ ਉਹੋ ਹੈ, ਸਿੱਖ ਕਦ ਭੁਲਦਾ ਹੈ। ਹੁਣ ਤਾਂ ਸਿੱਖ ਨੇ ਸਹੀ ਸਿਞਾਤਾ ਹੈ, ਕਿਨੇ ਰੂਪ ਬਦਲ, ਖੂਬ ਪਛਾਤਾ ਹੈ, ਹੁਣ ਭਵਰਾ ਹੈ ਨੀਲੇ ਲਾਲ ਚਿਟੇ ਕੰਵਲ ਨੂੰ ਨਹੀਂ ਭੁਲ ਸਕਦਾ। ਇਸੇ ਮਸਤੀ ਵਿਚ ਫੇਰ ਅਵਾਜ਼ ਆਈ:—

"ਮੇਰਾ ਦੁਧ?"

ਫਕੀਰ ਉੱਠਿਆ ਪੈਰ ਨਹੀਂ ਟੁਰਦੇ, ਨੈਣ ਪਿਆਰੇ ਤੋਂ ਪਰੇ ਨਹੀਂ ਜਾਂਦੇ, ਮੁੜ ਮੁੜ ਕੇ ਤੱਕਦੇ ਹਨ, ਫੇਰ ਕਲਗੀਆਂ ਵਾਲਾ ਝਲਕਾ ਵਜਾ, ਫੇਰ ਧੂਹ ਪਈ, ਫੇਰ ਸਿਰ ਢੱਠਾ ਤੇ ਗੋਦ ਵਿਚ, ਫੇਰ ਗੁਰਸੰਗਮ ਵਿਚ ਸਿੱਖ ਲੀਨ, ਤੇ ਗੁਰੂ ਨੂੰ ਬੀ ਦੁਧ ਦੀ ਸੁਧ ਨਹੀਂ ਰਹੀ, ਸਿੱਖ ਪ੍ਰੀਤ ਵਿਚ ਲੀਨਤਾ ਛਾਈ ਕਿ ਬਸ ਪਛੋ ਨਾਂ। ਜੀ ਹਾਂ—

ਗੁਰਸਿੱਖ ਸੰਗਤ ਮਿਲਾਪ ਕੋ<br>
ਪ੍ਰਤਾਪ ਅਤਿ, ਪ੍ਰੇਮ ਕੇ ਪਰਮ ਪਰ<br>
ਬਿਸਮਸਥਾਨ ਹੈ। ਦ੍ਰਿਸ਼ਟ ਦਰਸ ਕੈ,<br>
ਦਰਸ ਕੈ ਦ੍ਰਿਸ਼ਟ ਹਰੀ, ਹੇਰਤ<br>
ਹਿਰਾਤ ਸੁਧ ਰਹਤ ਨ ਧਿਆਨ<br>
ਹੈ। ਸ਼ਬਦ ਕੈ ਸੁਰਤ, ਸੁਰਤ ਕੈ<br>
ਸ਼ਬਦ ਹਰੈ, ਕਹਤ ਸੁਨਤ ਗਤਿ<br>
ਰਹਿਤ ਨ ਗਿਆਨ ਹੈ। ਅਸਨ<br>
ਬਸਨ ਤਨ ਮਨ ਬਿਸਿਮਰਨ ਹੋਤਿ,<br>
ਦੇਹ ਕੈ ਬਿਦੇਹ ਉਨਮਤ ਮਧ<br>
ਪਾਨ ਹੈ॥

[ਕ: ਭਾ: ਗੁ: ੨੪੬੦

ਕੁਛ ਸਮੇਂ ਮਗਰੋਂ ਫੇਰ ਅਵਾਜ਼ ਆਈ,

"ਮੇਰਾ ਦੁੱਧ"

ਤ੍ਰਬਕ ਕੇ ਸਿੱਖ ਜੀ ਉਠੇ, ਸੰਭਲੇ, ਕਦਮ ਚਾਣ ਲੱਗੇ ਕਿ ਫੇਰ ਚੇਹਰਾ ਤੱਕਿਆ ਕਲਗੀ ਦੀ ਲਿਸ਼ਕਾਰ ਵੱਜੀ, ਫੇਰ ਮਗਨ ਹੋ ਗੋਦ ਵਿਚ ਹੀ ਢਹ ਪਏ।

ਹੇ ਕਲ ਆਂ ਵਾਲੇ ਪ੍ਰੀਤਮ ! ਹੁਣ ਸਿੱਖ ਤੋਂ ਇੱਕ ਕਦਮ ਦਾ ਵਿਛੜਨ ਨਹੀਂ ਹੁੰਦਾ, ਹੁਣ ਅਪਨੀ ਸਦਾ ਹਰੀ ਗੋਦ ਵਿਚ ਇਹ ਬੂਦਾ ਸਮਾ ਲੈ, ਇਹ ਸਿੱਖ ਹੁਣ ਚੇਹਰੇ ਤੱਕਣ ਦੀ ਤਾਬ ਬੀ ਨਹੀਂ ਰਖਦਾ । ਬਿਰਦ ਬਾਨਿਆਂ ਵਾਲਿਆ ! ਰਖ ਲੈ, ਹੁਣ ਨਾਂ ਵਿਛੋੜ, ਅਰ ਆਪਣੇ ਹੀ ਸਦਕੇ ਨਾਂ ਵਿਛੋੜ ।

ਨਿਰਗੁਨ ਸਰਗੁਨ ਕੈ ਅਲੱਖ
ਅਬਿਗਤ ਰੂਪ, ਪੂਰਨ ਪਰਮ ਗੁਰੂ
ਰੂਪ ਪ੍ਰਗਟਾਏ ਹੈਂ । ਸਰਗੁਨ:-ਸ੍ਰੀ
ਗੁਰ ਦਰਸ ਕੈ ਧਯਾਨ ਰੂਪ,
ਅਕਲ ਅਕਾਲ ਗੁਰਸਿੱਖਨ
ਦਿਖਾਏ ਹੈਂ ਨਿਰਗੁਨ:-ਸ੍ਰੀ ਗੁਰ
ਸ਼ਬਦ ਅਨਹਦ ਧੁਨ, ਸ਼ਬਦ ਬੇਦੀ
ਗੁਰ ਸਿੱਖਨ ਸੁਨਾਏ ਹੈਂ ਚਰਣ
ਕਮਲ ਮਕਰੰਦ ਨਿਹਕਾਮ ਧਾਮ,
ਗੁਰ ਸਿਖ ਮਧੁਕਰ ਗਤ
ਲਪਟਾਏ ਹੈਂ ॥

[ਕ: ਭਾ: ਗੁ: ੩੬

ਇਸਤਰਾਂ ਲਿਪਟੇ ਪ੍ਰੀਤਮ ਨੂੰ ਪਯਾਰਾਂ ਵਾਲੇ ਸਤਿਗੁਰ ਨੇ ਫੇਰ ਅਵਾਜ਼ ਦਿਤੀ:-

"ਮੇਰਾ ਦੁੱਧ"

ਪਰ ਐਤਕੀ ਸੁਣਿਆਂ ਵੀ ਨਹੀਂ ਗਿਆ, ਸਚ ਕਿਹਾ ਹੈ:-

ਅਚਰਜ ਨੌ ਆਚਰਜ ਹੈ ਆਚਰਜ
ਹੋਵੰਦਾ । ਵਿਸਮਾਦੇ ਵਿਸਮਾਦ ਹੈ
ਵਿਸਮਾਦ ਰਹੰਦਾ ਹੈਰਾਣੇ ਹੈਰਾਣ
ਹੈ,ਹੈਰਾਣ ਕਰੰਦਾ । ਅਬਿਗਤਹੁੰ
ਅਬਗਤੀ ਹੈ ਨਹਿੰ ਅਲਖ
ਲਖੰਦਾ । ਅਕਥਹੁ ਅਕਥ ਅਲੇਖ
ਹੈ, ਨਿਤ ਨੇਤ ਸੁਣੰਦਾ । ਗੁਰਮੁਖ
ਸੁਖਫਲ ਪਿਰਮ ਰਸ ਵਾਹ ਵਾਹ
ਚਵੰਦਾ ।

[ਵਾ: ਭਾ: ਗੁ: ੩੯.੧੮

ਸਤਿਗੁਰ ਨੇ ਫੇਰ ਕਿਹਾ:-

'ਮੇਰਾ ਦੁੱਧ?' 'ਮੇਰਾ ਦੁੱਧ ?'

ਸੁਣਕੇ ਫੇਰ ਉੱਠੇ, ਤਾਂ ਬੱਕਰੀ ਪਾਸ ਆਈ ਖੜੀ ਹੈ, ਅਰ ਕੁਦਰਤ ਦੇ ਰੰਗ ਪ੍ਰੇਮ ਦੇ ਤ੍ਰੰਗ; ਤੱਕੋ ਛੰਨਾਂ ਬੀ ਪਾਸ ਪਿਆ ਹੈ, ਮਸਤਾਨੇ ਰੰਗ ਸਿੱਖ ਨੇ ਉਠਕੇ ਦੁਧ ਚੋਇਆ, ਪਤਾ ਨਹੀਂ ਚੋਇਆ ਕਿ ਆਪ ਚੋ ਹੋ ਗਿਆ,ਸਿੱਖ ਨੇ ਇੰਨਾਂ ਡਿੱਠਾ ਹੈ ਕਿ ਕਟੋਰਾ ਭਰ ਗਿਆ ਹੈ, ਕਟੋਰਾ ਨਕਾ ਨਕ ਹੋ ਗਿਆ ਹੈ, ਕਟੋਰਾ ਉਛ-ਲਣ ਲਗਾ ਹੈ, ਕਟੋਰਾ ਉੱਛਲ ਪਿਆ ਹੈ, ਲਬਾ ਲਬ ਹੋ ਡੁਲ੍ਹ ਡੁਲ੍ਹ ਪੈ ਰਿਹਾ ਹੈ, ਸਿਖ ਦੇ ਹਥ ਹਨ, ਵਿਚ ਛੰਨਾ ਹੈ, ਗੁਰੂ ਦੇ ਗੁਲਾਬ ਨਾਲੋਂ ਕੋਮਲ ਤੇ ਸੋਹਣੇ ਬੁਲ੍ਹ ਹਨ ਜੋ ਛੰਨੇ ਨੂੰ ਲਗ ਰਹੇ ਹਨ,* ਅਰ ਏਸੇ ਧਯਾਨ ਯੋਗ 'ਗੁਰ ਸਿਖ ਸੰਧਿ' ਮੂਰਤੀ ਦੇ ਦਰਸਨ ਹੋ ਰਹੇ ਹਨ । ਏਸੇ ਰੰਗ ਵਿਚ ਸਿਖ ਤੇ ਗੁਰੂ ਪਿਰਮ ਰਸਾਂ ਵਿਚ ਮਸਤ ਅਲਮਤ ਹਨ ।

ਇਸੇ ਰੰਗ ਦੇ ਅਨੂਪਮ ਝਾਕੇ ਕੀਰਤ-ਪੁਰ ਹਨ, ਕੀਰਤਪੁਰੇ ਵਿਚ 'ਗੁਰਸਿਖ ਸੰਧਿ' ਦਾ ਇਹੋ ਦਰਸ਼ਨ ਹੈ, 'ਮੇਰਾ ਦੁੱਧ' 'ਮੇਰਾ ਦੁੱਧ' ਦਾ ਪਯਾਰਾਂ ਵਾਲਾ ਨਕਸ਼ਾ ਹੈ, ਕੌਣ ਨਕਸ਼ਾ ਖਿਚੇ ? ਕੌਣ ਮੂਰਤ ਉਤਾਰੇ ? ਹਾਂ ਅਰਸ਼ਾਂ ਤੇ ਇਸ ਪ੍ਰੇਮ ਦਾ ਨਕਸ਼ਾ ਉਤਰ ਰਿਹਾ ਹੈ। ਓਥੇ ਅਕਸ ਪੈ ਰਿਹਾ ਤੇ ਮੂਰਤ ਬਣ ਰਹੀ ਹੈ

ਸਦਾ ਜੀਓ ! ਸਿੱਖ ! ਗੁਰੂ ਪ੍ਰੀਤ ਵਿਚ

---

*ਲਬਾਲਬ ਕੁਨੋਂ ਦੰਮ ਬਦਮ ਨੋਸ ਕੁਨ ।
ਗਮੇ ਹਰ ਦੋ ਆਲਮ ਫ਼ਰਾਮੋਸ਼ ਕੁਨ ।

[ਜ਼ਫ਼ਰਨਾਮਾ ਪਾ ੧੦

ਅਰਥ-ਨਕਾਨਕ ਕਰ ਤੇ ਹਰਦਮ ਪੀ,
ਦੋ ਜਹਾਨ ਦੀ ਚਿੰਤਾ ਦੂਰ ਕਰ ।

ਗੁਰੂ ਨਾਲ ਪੇਉਂਦ ਹੋ ਗਏ ਸਿੱਖ ! ਗੁਰੂ ਨੌ ਨਿਹਾਲ ਦੀ ਡਾਲੀ ਬਨ ਗਏ ਸਿੱਖ ! ਸਦਾ ਝੂਲੋ, ਸਦਾ ਝੂਮੋਂ, ਸਦਾ ਫਲੋ, ਸਦਾ ਪ੍ਰਫੁਲਤ ਰਹੋ, ਸਦਾ ਲਪਟਾਂ ਦਿਓ, ਸਦਾ ਖਿੜੋ, ਵਾਹ ਵਾਹ "ਮੇਰਾ ਦੁਧ" ਦਾ ਨਕਸ਼ਾ, ਵਾਹ ਪੀਣ ਹਾਰੇ ਪ੍ਰੀਤਮ! ਵਾਹ ਪਿਲਾਣ ਹਾਰੇ ਦੇ ਸਦਕੇ ਹੋ ਚੁਕੇ ਪ੍ਰੇਮੀ ! ਪੀਓ ਤੇ ਪਿਲਾਓ। ਕੋਈ ਘੁਟ, ਕੋਈ ਕਤਰਾ, ਕੋਈ ਬੂੰਦ ਕੋਈ ਤੁਪਕਾ, ਕੋਹੀ ਟੇਪਾ, ਕੋਈ ਛਿੱਟ, ਕੋਈ ਕਣੀ, ਕੋਈ ਕਣੀ ਦੀ ਕਣੀ

ਅਸਾਂ ਗ੍ਰੀਬਾਂ ਵੱਲ ਬੀ

ਹੇ ਸਿੱਖ ! ਗੁਰੂ ਦੇ ਸਿਰ ਦੇ ਸਦਕੇ, ਹੇ ਸਿਖ ਗੁਰੂ ਦੇ ਚਰਨਾਂ ਦੇ ਸਦਕੇ ! ਕੋਈ ਇਕ ਕਿਣਕੇ ਦੀ ਕਣੀ

ਅਸਾਂ ਅਨਾਥਾਂ ਨੂੰ ਬੀ,

ਇਸ ਪ੍ਰੇਮ ਮੂਰਤ ਦੇ ਸਦਕੇ ਇਸ ਪ੍ਰੀਤ ਦਰਸ਼ਨ ਦੇ ਸਦਕੇ ! ਹਾਂ, ਕੋਈ ਇੱਕ ਬੂੰਦ ਦੀ ਬੂੰਦ, ਕੋਈ ਨਿਕੜੀ ਜੇਹੀ ਅੰਮ੍ਰਤ ਬੂੰਦ ਸੁਹਾਵਣੀ

ਅਸਾਂ ਅਞਾਣਿਆਂ ਨੂੰ ਬੀ ਦਾਨ ਹੋ ਜਾਏ।

ਤੇਰੇ ਦਰ ਦੇ ਸੁਆਲੀ ਹਾਂ,

ਦੇਹ ਇਕ ਬੂੰਦ

ਇਸ ਪਜਾਰ ਭਰੇ ਛੰਨੇ, ਵਿਚ ਪ੍ਰੇਮ ਪਜਾਲੇ ਵਿਚੋਂ ਇੱਕ ਬੂੰਦ ਦਾਤ ਮਿਲ ਜਾਏ,

ਮੰਗਤੇ ਨੂੰ ਖੈਰ ਪੈ ਜਾਏ,

ਗੁਸਤਾਖ਼ ਮੰਗਤੇ ਹਾਂ, ਤੇਰੇ ਪ੍ਰੇਮ ਰੰਗ ਦੇ ਨਕਸ਼ੇ ਵਿੱਚ ਮੰਗਦੀ ਅਵਾਜ਼ ਕੰਨੀਂ ਪਾ ਰਹੇ ਹਾਂ, ਮੂਰਖ ਭਿਖਾਰੀ ਹਾਂ, ਪਰਦਾਤਾ !

ਸੁਆਲੀ ਕੀ ਤੇ ਅਕਲਾਂ ਕੀ ?

ਹਾਂ ਦਾਤਾ ! ਪਾ ਦੇਹ ਖੈਰ, ਸਦਕੇ ਬਿਰਦ ਬਾਣੇ ਦੇ, ਦੇਹ ਦਾਤਾ, ਤੇਰਾ ਪ੍ਰੇਮ ਰਾਜ ਜੁਗ ਜੁਗ ਜੀਵੇ, ਦੇਹ ਇਕ ਤੁਬਕਾ ਅਸਾਂ ਨੂੰ ਬੀ ਦੇਹ, ਹਾਂ:-

ਦੇਹ ਇੱਕ ਬੂੰਦ ਸੁਰਾਹੀਉਂ ਸਾਨੂੰ,
ਇਕੋ ਹੀ ਦੇ ਸਾਈਂ !
ਅੱਧੀ ਅੱਧ ਪਚੱਧੀ ਦੇ ਦੇ,
ਨਿੱਕੀ ਹੋਰ ਗੁਸਾਈਂ !
ਇੱਕ ਵੇਰ ਇਕ ਕਣੀ ਦਿਵਾ ਦੇ,
ਸੂਫੀ* ਅਸੀਂ ਨ ਰਹੀਏ।
ਇੱਕ ਵੇਰ ਦਰ ਖਲਿਆਂ ਤਾਈ,
ਸਾਈਂ ਸੁਆਦ ਚਖਾਈਂ।

---

*ਮਤਵਾਲੇ ਅਮਲੀ ਹੋਏ ਪੀ ਪੀ ਛਕੇ ਸਹਜਘਰ ਆਏ। ਸੂਫੀ ਮਾਰਨ ਟਕਰਾਂ ਪੂਜ ਨਿਵਾਜੇ ਸੀਸ ਨਿਵਾਏ [ਵਾ: ਭਾ: ਗੁ

# ੮. ਜਮਨਾ ਤੇ ਰਾਹੀ

[ਗੁਰੂ ਜੀ ਦੇ ਜਮਨਾ ਕਿਨਾਰੇ ਆਗਮਨ ਤੇ ਜਮਨਾ ਦੀ ਖੁਸ਼ੀ]

ਰਾਗ—ਜੋਗ, ਤਾਰ—ਚੰਚਲ ਧਮਾਰ

ਰਾਹੀ—

ਜਮਨਾ ਨੀ ਤੂੰ ਸਹਣੀਏਂ ਜਮਨਾ,
ਤੇਰੀ ਨੈਂ ਵਿਚ ਸ਼ੋਖ ਹੁਲਾਰੇ।
ਉਮੰਡ ਉਮੰਡ ਤੂੰ ਭੁਰਨੀਏਂ ਜਮਨਾ,
ਤੇਰੇ ਤੌਰ ਬਦਲ ਗਏ ਸਾਰੇ।
ਪੈਰ ਟਿਕਾਵੇਂ ਤੂੰ ਹੇਠ ਨ ਜਮਨਾ,
ਤੇਰਾ ਜੋਬਨ ਠਾਠਾਂ ਮਾਰੇ।
ਭਾਗ ਸੁਲਖੀ ਤੂੰ ਜਮਨਾ ਦਿਸੀਵੇਂ;
ਕਿਉਂ ਕੱਪਰ ਪੈਣ ਕਰਾਰੇ?

ਜਮਨਾ—

ਰਾਹੀਆ ਵੇ ਤੂੰ ਸੁਹਣਿਆਂ ਰਾਹੀਆ,
ਤੇਰੇ ਲਗਦੇ ਬੈਨ ਪਿਆਰੇ।
ਰਾਹੀਆ ਵੇ ਤੂੰ ਅਰਸ਼ ਸੁਣੀਵੀਂ,
ਤੇਰੇ ਨੈਨ ਚਮਕਦੇ ਤਾਰੇ।
ਅਰਸ਼ ਕੁਰਸ਼ ਦਾ ਨੂਰ ਵੇ ਰਾਹੀਆ,
ਜ੍ਹਿਦੇ ਭੈ ਵਿਚ ਮੰਡਲ ਸਾਰੇ।
ਨੂਰ ਜ੍ਹਿਦੇ ਤੋਂ ਸੂਰਜ ਚਮਕੇ,
ਜਿਸਤੋਂ ਰੌਸ਼ਨ ਚੰਦ ਤੇ ਤਾਰੇ।
ਮਾਣੂਓ ਆਣ ਨਿਮਾਣੀ ਨੂੰ ਏਥੇ,
ਮੇਰੇ ਉਛਲੇ ਨੀ ਅੱਜ ਕਿਨਾਰੇ।
ਮੰਗਲ ਖੁਸ਼ੀਆਂ ਦੇ ਚਾਓ ਵੇ ਰਾਹੀਆ,
ਮੈਨੂੰ ਬਣਦੇ ਨੀ ਚੋਜ ਮਲ੍ਹਾਰੇ।
ਮਾਣ ਉਹਦੇ ਸਭ ਮਾਣੇ ਵੇ ਰਾਹੀਆ,
ਜ੍ਹਿਦੇ ਪਿਆਰਾ ਆਇ ਚਲ ਦੁਆਰੇ।
ਦੁਆਰੇ ਆਇ ਪੀਆ ਵਿਛੜੇ ਨ ਰਾਹੀਆ,
ਹਾਂ, ਵਿਛੜੇ ਨਾ ਆਇਆ ਦੁਆਰੇ।
ਧੋਣ ਤੋਂ ਜਿਸਦੇ ਏ ਬਿਜਲੀ ਬਣੀ ਹੈ,
ਜਿਸਦੇ ਤੇਜ ਤੋਂ ਤੇਜ ਪਸਾਰੇ।
ਨੈਣਾਂ ਤੋਂ ਜਿਸਦੇ ਏ ਜਾਗੇ ਨਿ ਨੈਣਾਂ,
ਅਜ ਆਵੇਗਾ ਮੇਰੇ ਕਿਨਾਰੇ।
ਏਥੇ ਟਿਕਾਵੇਗਾ ਪੈਰਾਂ ਵਿ ਰਾਹੀਆ,
ਜਿਸ ਫੇਰਜਾਂ ਫਿਰਦੇ ਨਿ ਸਾਰੇ।
ਪੌਂਟਾ ਰਚੇਗਾ ਥਾਉਂ ਵੇ ਰਾਹੀਆ,
ਏਥੇ ਚੋਜ ਕਰੇਗਾ ਪਿਆਰੇ।

# ੯. ਚੰਬੇ ਦੀ ਵਾੜੀ

ਸਤਿਗੁਰ ਕਲਗੀਆਂ ਵਾਲੇ ਨਾਹਨ ਆਏ, ਨਾਹਨ ਤੋਂ ਸਾਰੇ ਬਨੀਂ ਫਿਰ ਜਮਨਾ ਕਿਨਾਰੇ ਆਏ, ਇਕ ਰਮਣੀਕ ਥਾਵੇਂ ਪੈਰ ਟਿਕਾਏ, ਇਥੇ ਰਹਿਣ ਦਾ ਥਾਉਂ ਬਣਾ ਲਿਆ ਤੇ ਜਗ੍ਹਾ ਦਾ ਨਾਮ ਪੈ ਗਿਆ "ਪਾਉਂਟਾ"*। ਜਿਸ ਦਿਨ ਇਸ ਸੁਹਾਵੀ ਜੂਹ ਵਿਚ ਸਤਿਗੁਰ ਜੀ ਪਹਿਲਾਂ ਆਏ ਸਨ, ਤਦੋਂ ਇਕ ਪਾਸੇ ਇਕ ਵਾੜਾ ਤੇ ਕੁਟੀਆ ਸੀ। ਆਪ ਇਸ ਗ੍ਰੀਬ ਦੀ ਕੁਟੀਆ ਜਾ ਟਿਕੇ। ਜੋ ਥਾਉਂ ਤੰਬੂ,

*ਬਨੀ ਪਹਾੜੀਂ ਫਿਰਦਿਆਂ ਜਿਥੇ ਆਕੇ ਟਿਕਾਏ ਪਊ" ਸੋ ਪਾਊਂਟਾ

ਖੇਮੇਂ, ਕਨਾਤਾਂ ਨਾਲ ਸਜਾਇਆ ਸੀ ਉਥੇ ਨਹੀਂ ਗਏ, ਸਿੱਧੇ ਇਸ ਗ੍ਰੀਬਣੀ ਦੀ ਕੁਟੀਆ ਵਿਚ ਗਏ । ਇਹ ਜਮਨਾਂ ਦੇ ਕਿਨਾਰੇ ਸੀ, ਦੁਆਲੇ ਚੰਬੇ ਦੀ ਵਾੜੀ ਗਹਗਦ ਫੁਲ ਰਹੀ ਸੀ, ਵਿਚਾਲੇ ਕੁਟੀਆ ਸੀ, ਇਕ ਪਾਸੇ ਗਊਆਂ ਲਈ ਛੱਪਰ ਸੀ । ਇਹ ਮਾਈ 'ਕਿਸ਼ਨਾਂ ਤੇ ਇਸਦਾ ਪਤੀ ਗੁਪਾਲ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਦੇ ਵੇਲੇ ਸਿੱਖ ਬਣੇਂ ਸਨ, ਸਢੌਰੇ ਦੇ ਰਹਿਣ ਵਾਲੇ ਸੇ, ਫੇਰ ਏਥੇ ਆ ਟਿਕੇ ਤੇ ਭਜਨ ਕਰਦੇ ਰਹੇ*।ਗੁਪਾਲ ਸੌ ਬਰਸ ਦੇ ਹੋਕੇ ਚਲ ਬਸੇ ਸੇ ਤੇ ਕਿਸ਼ਨਾਂ ੯੦ ਬਰਸ ਦੀ ਭਜਨ ਕਰਦੀ ਸਤਗੁਰ ਦੇ ਦੀਦਾਰਾਂ ਦੀ ਚਾਹਵਾਨ ਸੀ। ਜਿਸ ਦਿਨ ਸਤਗੁਰ ਮਨ ਦੀ ਖਿੱਚ ਦੇ ਖਿੱਚੇ ਨੰਦ ਚੰਦ ਸਮੇਤ ਇਸ ਬ੍ਰਿਧਾ ਦੇ ਘਰ ਗਏ ਅੱਗੋਂ ਇਸਨੇ ਵਾੜੀ ਦੀ ਖੁਸ਼ਬੂ ਹੀ ਭੇਟਾ ਧਰੀ ਤੇ ਵਾੜੀ ਅਰਪਨ ਕੀਤੀ, ਜਿਸਨੂੰ ਸਤਗੁਰਾਂ ਨੇ ਰਮਣੀਕ ਬਾਗ ਬਣਾਯਾ ਸੀ। ਹੇਠ ਲਿਖੇ ਗੀਤ ਵਿਚ ਇਸ ਬ੍ਰਿੱਧ ਪ੍ਰੇਮਣ ਦੇ ਦਿਲੀ ਉਤਸ਼ਾਹ ਦਾ ਨਕਸ਼ਾ ਖਿੱਚਣ ਦਾ ਨਿਮਾਣਾ ਜਤਨ ਹੈ:—

ਜਮਨਾਂ ਕਿਨਾਰੇ ਮੇਰੀ ਚੰਬੇ ਦੀ ਵਾੜੀ,
ਕਲਗੀਆਂ ਵਾਲਾ ਆਇਆ।
ਵੇਖ ਨਿਮਾਣੀ ਮੇਰੇ ਸਤਗੁਰ ਸੂਰੇ;
ਭਾਗ ਆ ਆਪੇ ਲਾਇਆ।
ਚੰਬੇ ਦੀ ਵਾੜੀ ਮੇਰੀ ਮਹਕ ਨਚਾਈ,
ਚੋਜੀ ਗੁਰੂ ਚਲ ਆਇਆ।
ਤਖਤ ਰੁਪਹਰੀ ਮੇਰੀ ਚੰਬੇ ਦੀ ਵਾੜੀ,
ਸਤਗੁਰ ਆਨ ਸੁਹਾਇਆ।
ਦੀਨ ਦੁਨੀ ਦਾ ਵਾਲੀ ਪਿਆਰਾ,
ਕਲਗੀਆਂ ਵਾਲਾ ਆਇਆ।
ਚੰਬੇ ਦੀ ਵਾੜੀ ਨੂੰ ਚੰਦ ਚੜ੍ਹੇ ਨੀ,
ਭਾਗ ਗੁਰਾਂ ਆ ਲਾਇਆ।
ਮੁਸ਼ਕ ਉੱਠੀ ਮੇਰੀ ਚੰਬੇ ਦੀ ਵਾੜੀ,
ਜੰਗਲ ਲਪਟ ਬੁਹਾਇਆ †।
ਚੰਬੇ ਦੀ ਵਾੜੀ ਮੇਰੀ ਜਮਨਾਂ ਨੇ ਪਾਲੀ,
ਸਤਗੁਰ ਵੇਖਣ ਆਇਆ।
ਕਲਗੀਆਂ ਵਾਲੇ ਦੇਸ ਫਿਰੰਦੇ,
ਏਥੇ ਆ ਪਾਉਂ ਟਿਕਾਇਆ।
ਚੰਬੇ ਦੀ ਵਾੜੀ ਮੇਰੀ ਨਗਰੀ ਬਨੇਗੀ,
ਪਾਉਂ ਗੁਰਾਂ ਨੇ ਟਿਕਾਇਆ।
ਧੰਨ ਗੁਰੂ ਮੇਰਾ ਕਲਗੀਆਂ ਵਾਲਾ,
ਜੰਗਲ ਆ ਆਪ ਵਸਾਇਆ।
ਚੰਬੇ ਦੀ ਵਾੜੀ ਮੇਰਾ ਸਤਗੁਰ ਬੈਠਾ
ਸੂਰਜ ਦਰਸ ਨੂੰ ਆਇਆ।
ਚਰਨ ਚੁੰਮਣ ਗੁਰੁ ਜਮਨਾ ਜੇ ਆਈ,
ਆਪਾ ਚਾ ਸਫਲ ਕਰਾਯਾ।
ਪੈਰ ਧਰੇ ਜਿੱਥੇ ਕਲਗੀਆਂ ਵਾਲਾ,
ਓਹੀਓ ਹੀ ਥਾਨ ਸੁਹਾਇਆ।
ਚੰਬੇ ਦੀ ਬੂਟੀ ਮੇਰੀ ਮੁਸ਼ਕ ਮਚਾਇਆ,
ਸਤਗੁਰ ਸੁੰਘਣ ਆਇਆ।
ਇਹੋ ਲਪਟ ਇਕ ਗੁਰੂ ਕਬੂਲੇ,
ਚੰਬੇ ਜੁ ਮਹਕ ਮਚਾਯਾ।
ਭੇਟਾ ਨ ਹੋਰ ਕੋਈ ਮੈਂ ਪੱਲੇ,
ਕਰਕੇ ਗੁਰੂ ਜੀ ਦਾਇਆ
ਭੇਟਾ ਕਬੂਲੋ ਏਹ ਵਾੜੀ ਨਿਮਾਣੀ,
ਏਥੇ ਹੀ ਪਾਉਂ ਟਿਕਾਯਾ।
ਜੁਗਾਂ ਉਡੀਕਦੀ ਰਸਤੇ ਰਹਾਈ,
ਅੱਜ ਗੁਰੂ ਚਲ ਆਇਆ।
ਆਪੇ ਜੇ ਆਇਆ ਚੰਬੇ ਦੀ ਵਾੜੀ,
ਆਪੇ ਆ ਚਰਨ ਰਿਕਾਯਾ।
ਆਖੇ ਗੁਰੂ ਹੁਣ ਏਥੇ ਰਹਾਂਗੇ,
ਪਾਉਂਟਾ ਨਗਰ ਵਸਾਇਆ।

*ਇਸ ਇਲਾਕੇ ਸਿਖਾਂ ਦੇ ਘਰ ਕਈ ਥਾਂਈਂ ਅਜੇ ਤਕ ਬੀ ਹਨ। ਭੰਗਾਣੀ ਬੀ ਸਿਖ ਵਸਦੇ ਹਨ।

† ਜੰਗਲ ਮਹਕ ਗਿਆ।

ਚੰਬੇ ਦੀ ਵਾੜੀ ਮੇਰਾ ਸਤਗੁਰ ਆਯਾ,
ਸੰਗਤਾਂ ਨਾਲ ਲਿਆਇਆ।
ਕੀਰਤਨ ਨਾਦ ਇਲਾਹੀ ਜੋ ਲਜਾਯਾ,
ਹੰਸਾਂ ਦੀ ਡਾਰ ਲਿਆਇਆ।
ਗੂੰਜ ਉੱਠੇ ਮੇਰੇ ਬਨ, ਤਟ, ਬੇਲੇ,
ਨਾਦ ਅਨਾਹਤ ਆਇਆ।
ਗਹਮਾ ਤੇ ਗਹਮ ਮਚੀ ਜੇ ਸਾਰੇ,
ਸਤਗੁਰ ਰੰਗ ਜਮਾਇਆ।
ਧੰਨ ਗੁਰੂ ਮੇਰਾ ਕਲਗੀਆਂ ਵਾਲਾ,
ਵਾੜੀ ਨੂੰ ਭਾਗ ਆ ਲਾਇਆ,

ਨੀਵੇਂ ਨਿਵਾਜੇ ਮੇਰਾ ਕਲਗੀਆਂ ਵਾਲਾ,
ਕੰਗਲੀ ਦੇ ਘਰ ਦੂਰ ਆਇਆ।
ਚੰਬੇਦੀ ਵਾੜੀ ਸੁਭਾਗੀ ਜੇ ਹੋਈ,
ਕਲਗੀਆਂ ਵਾਲਾ ਆਇਆ।
ਬੇਲੀ ਗਰੀਬਾਂ ਮੇਰਾ ਕਲਗੀਆਂ ਵਾਲਾ,
ਅੱਜ ਅਸਾਡੇ ਆਇਆ।
ਆਓ ਲੋਕੋ ਮੇਰੀ ਚੰਬੇ ਦੀ ਵਾੜੀ,
ਦਰਸ ਕਰੋ ਗੁਰ ਆਇਆ,
ਕਲਗੀਆਂ ਵਾਲਾ ਆਇਆ ਜੇ ਲੋਕੋ,
ਘਰ ਬਨ ਬਾਗ ਸੁਹਾਇਆ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ਕਾਲਸੀ ਦਾ ਰਿਖੀ

੧.

ਰਾਜਾ ਮੇਦਨੀ ਪ੍ਰਕਾਸ਼ ਨਾਹਨ ਦਾ ਰਾਜਾ ਆਪਣੇ ਅਰਾਮ ਕਮਰੇ ਬੈਠਾ ਸੀ ਕਿ ਵਜ਼ੀਰ ਹਰਜੀ ਆ ਗਿਆ ਤੇ ਦੋਹਾਂ ਦੀ ਗੱਲ ਬਾਤ ਐਉਂ ਛਿੜੀ:-

ਰਾਜਾ-ਕੋਈ ਨਵੀਂ ਖਬਰ ਹਰਜੀ ?

ਵਜ਼ੀਰ-ਮਹਾਰਾਜ ! ਖਬਰਾਂ ਭਲੀਆਂ ਨਹੀਂ, ਫਤਹ ਸ਼ਾਹ ਦੀ ਧੀ ਦਾ ਸਾਕ ਭੀਮ ਚੰਦ ਦੇ ਲੜਕੇ ਨਾਲ ਹੋ ਗਿਆ ਹੈ।

ਰਾਜਾ-ਹੋ ਗਿਆ ? ਦਿਸਦਾ ਹੀ ਸੀ, (ਅਸਮਾਨਾਂ ਵੱਲ ਤੱਕ ਤੇ ਠੰਡਾ ਸਾਹ ਲੈਕੇ) ਅੱਗੇ ਤਾਂ ਪੁਤ੍ਰ ਦੀ ਅਨਹੋਂਦ ਬਾਵਲਿਆਂ ਕਰਦੀ ਸੀ, ਤੇ ਹੁਣ ਰਾਜ ਕਾਜ ਦਾ ਬੀ ਸੰਸਾ ਪੈ ਗਿਆ ਹੈ।

ਹਰਜੀ-ਮੈਂ ਬੀ ਡਾਢਾ ਫਿਕਰ ਖਾਧਾ ਹੈ, ਕਿ ਅੱਗੇ ਹੀ ਫਤਹ ਸ਼ਾਹ ਜੀਉਣ ਨਹੀਂ ਸੀ ਦੇਂਦਾ, ਤੇ ਹੁਣ ਤਾਂ ਉਹ ਹੋਰ ਭਾਰੂ ਹੋ ਗਿਆ।

ਰਾਜਾ-ਫੇਰ ਕੋਈ ਤਦਬੀਰ ?

ਵਜ਼ੀਰ-ਇਨਸਾਨੀ ਤਦਬੀਰ ਤਾਂ ਅਜੇ ਕੋਈ ਨਹੀਂ ਸੁੱਝੀ, ਕੋਈ ਰੱਬੀ ਮਦਦ ਮਿਲੇ ਤਾਂ ਵੱਖਰੀ ਗੱਲ ਹੈ।

ਰਾਜਾ-ਰੱਬੀ ਮਦਦ ਦੇਵੀ ਦੇਵਤੇ ਦੀ ਤਾਂ ਕੁਛ ਸਾਰਦੀ ਨਹੀਂ, ਪੁਤ੍ਰ ਨਮਿੱਤ ਸਾਰਿਆਂ ਦੀ ਪੂਜਾ ਪ੍ਰਤਿਸ਼ਠਾ ਪਾਠ ਪੂਜਾ ਜੱਗ ਕਰਕੇ ਵੇਖ ਚੁਕੇ ਹਾਂ ਕੋਈ ਨਹੀਂ ਪੱਕਰਦਾ, ਤੇ ਜਾਂ ਜਿਵੇਂ ਕਈ ਆਖਦੇ ਹਨ ਕੁਛ ਹੈ ਹੀ ਨਹੀਂ, ਭਰਮ ਹੀ ਹੈ। ਬਾਕੀ ਰਹੀ ਪੀਰ ਫਕੀਰ ਕਿਸੇ ਦੀ ਮਦਦ, ਸਢੌਰੇ ਬੁੱਧੂ ਸ਼ਾਹ ਸੁਣੀਂਦਾ ਹੈ, ਸੋ ਮੁਸਲਮਾਨ, ਤੇ ਦੂਣ ਵਿਚ ਰਾਮ ਰਾਇ ਸੁਣੀਂਦਾ ਹੈ ਜਿਸ ਦੀਆਂ ਕਰਾਮਾਤਾਂ ਅੱਗੇ ਔਰੰਗਜ਼ੇਬ ਬੀ ਝੁਕਿਆ ਹੈ, ਸੋ ਉਹ ਸਾਡੇ ਵੈਰੀ ਫਤਹ ਸ਼ਾਹ ਦਾ ਮਿਤ੍ਰ ਤੇ ਪੂਜਜ ਹੈ। ਸੋ ਅਸਾਂ ਲਈ ਸਭ ਰਸਤੇ ਬੰਦ ਹਨ, ਹੁਣ ਤਾਂ ਇੱਕੋ ਸੁੱਝਦੀ ਹੈ ਕਿ ਫੌਜ ਹੋਰ ਭਰਤੀ ਕਰੀਏ ਤੇ ਜੰਗ ਲਈ ਤਯਾਰ ਰਹੀਏ, ਜਦ ਸਮਾਂ ਆ ਬਣੇ ਮੈਦਾਨ ਵਿਚ ਸਨਮੁਖ ਜੂਝਦੇ ਲੜ ਮਰੀਏ, ਲੋਕ ਤਾਂ ਜਾਣਾ ਹੈ ਪਰਲੋਕ ਵਿੱਚ ਤਾਂ ਸੁਰਗ ਵਾਸ ਮਿਲੇ।

ਵਜ਼ੀਰ-ਜੰਗ ਲਈ ਤਯਾਰ ਰਹਣਾ ਸਦਾ ਸੁਖਦਾਈ ਹੈ, ਸਗੋਂ ਐਸੇ ਸਮੇਂ ਤਾਂ ਹਰ ਛਿਨ ਸਨੱਧਬੱਧ ਰਹਣਾ ਹੀ ਰਾਜਨੀਤੀ ਹੈ। ਮੈਦਾਨ ਵਿਚ ਸਨਮੁਖ ਜੂਝਕੇ ਮਰਨਾ ਬੀ ਬੀਰਾਂ ਦਾ ਧਰਮ ਹੈ, ਪਰ ਉਦਾਸੀ ਤੇ ਨਿਰਾਸਾ ਨਹੀਂ ਚਾਹੀਏ, ਸਗੋਂ ਹੋਰ ਹੋਰ ਹਿੰਮਤ ਕਰੀ ਚਲੀਏ।

ਰਾਜਾ-ਜੋ ਕਹੋ ਕਰੀਏ ?

ਵਜ਼ੀਰ-(ਸੋਚ ਸੋਚਕੇ) ਹਾਂ, ਸੱਚੀਂ ਸਾਡੇ ਰਾਜ ਦੀ ਸਰਹੱਦ ਵਿਚ ਜਮਨਾ

ਕਿਨਾਰੇ ਇਕ ਬੜਾ ਬ੍ਰਿਧ ਬ੍ਰਾਮਣ ਤਪ ਕਰ ਰਿਹਾ ਹੈ, ਕਿਉਂ ਨਾ ਉਸਦੀ ਸਹਾਇਤਾ ਲਈਏ। ਮੇਰੀ ਜਾਚੇ ਉਹ ਜੋਗੀ ਹੈ ਅਰ ਸਿੱਧੀਆਂ ਦਾ ਮਾਲਕ ਹੈ,ਨਿਰਜਨ ਬਨ ਵਿਚ ਰੈਂਹਦਾ ਹੈ, ਦਿਨ ਰਾਤ ਤਪ ਵਿਚ ਲੀਨ ਹੈ, ਕਿਸੇ ਨਾਲ ਸੰਬੰਧ ਨਹੀਂ ਇਕ ਚੇਲਾ ਸੇਵਾ ਕਰਦਾ ਹੈ! ਉਹ ਦੂਧਾ ਧਾਰੀ ਹੈ, ਦੋ ਚਾਰ ਗਾਈਆਂ ਹਨ ਜੋ ਬਨ ਵਿਚ ਚਰਲੈਂਦੀਆਂ ਹਨ ਤੇ ਮਹਾਤਮਾਂ ਨੂੰ ਦੁਧ ਦੇ ਛਡਦੀਆਂ ਹਨ, ਉਸਦੀ ਅਸੀਸ ਜ਼ਰੂਰ ਕੋਈ ਸਹੈਤਾ ਕਰੇਗੀ, ਪਰ ਇਧਰ ਆਪਣੀ ਸੈਨਾ ਵਧਾਣੀ ਚਾਹੀਏ ਤੇ ਮਾਤਾ ਜੀ ਨੂੰ ਆਪ ਮਨਾਓ ਕਿ ਹੁਣ ਸਮਾਂ ਆਗਿਆ ਹੈ, ਵੱਡੇ ਪੁਰਾਤਨ ਖਜ਼ਾਨੇ ਦੀਆਂ ਕੁੰਜੀਆਂ ਆਪਨੂੰ ਦੇ ਦੇਵੇ, ਜੋ ਔਕੁੜਾਂ ਵਾਸਤੇ ਪਿਛਲੇ ਰਾਜੇ ਸੰਭਾਲਕੇ ਜਮਾਂ ਕਰ ਗਏ ਹਨ, ਇਸ ਤੋਂ ਉੱਪਰ ਕੀ ਔਕੜ ਆਵੇਗੀ ?

ਰਾਜਾ—ਹੈ ਤਾਂ ਠੀਕ, ਪਰ ਤ੍ਰੀਮਤਾਂ ਤੇ ਫੇਰ ਬਿਰਧ—ਘੱਟਹੀ ਆਖੇ ਲਗਦੀਆਂ ਹਨ। ਅੱਛਾ ਵੇਖੀਏ ਜਤਨ ਹੀ ਕਰਨਾ ਹੈ,ਕਰਦੇ ਹਾਂ, ਮਾਂ ਹੈ, ਮੰਨ ਹੀ ਜਾਵੇਗੀ, ਹਾਂ ਹਾਂ ਮੰਤ੍ਰੀ ! ਫੇਰ ਬ੍ਰਾਹਮਣ ਵੱਲ ਕਦੋਂ ?

ਮੰਤ੍ਰੀ—ਤੁਸੀਂ ਅੱਜ ਮਾਤਾ ਜੀ ਨਾਲ ਗੱਲ ਬਾਤ ਕਰੋ, ਮੈਂ ਬਖਸ਼ੀ ਜੀ ਨਾਲ ਫੌਜ ਵਧਾਣ ਤੇ ਸਾਮਾਨ ਜੰਗ ਵਧੇਰੇ ਕਰਨ ਦੀ ਤਜਵੀਜ਼ ਕਰਦਾ ਹਾਂ, ਕੱਲ ਤੜਕੇ ਟੁਰ ਪਈਏ। ਉਧਰ ਤਾਂ ਸ਼ਿਕਾਰ ਦੇ ਬਹਾਨੇ ਚੱਲਾਂਗੇ ਤੇ ਫੇਰ ਸ਼ਿਕਾਰ ਵਿਚ ਹੀ ਉਸਨੂੰ ਮਿਲਨੇ ਦਾ ਅਵਕਾਸ਼ ਕੱਢ ਲਵਾਂਗੇ।

ਰਾਜਾ—ਕਿੱਥੇ ਕੁ ?

ਮੰਤ੍ਰੀ— ਕੋਈ ੨੫ ਯਾ ੩੬ ਕੋਹ ਪਰ ਸਾਡੇ ਸ਼ੈਹਰ ਤੋਂ ਪੂਰਬ ਰੁਖ ਤੇ ਰਤਾਕੁ ਉੱਤਰ ਵੱਲ ਜਮਨਾ ਕਿਨਾਰੇ ਟਿਕਾਣਾ ਹੈ, ਜਿੱਥੇ ਪਾਰਲੇ ਪਾਸੇ ਕਾਲਸੀ ਪਿੰਡ ਹੈ ਉਸ ਤੋਂ ਕੋਹ ਡੇਢ ਕੋਹ ਉੱਪਰ ਵਾਰ, ਪਰ ਸਾਡੇ ਪਾਸੇ ਦੇ ਕਿਨਾਰੇ ਤੇ; ਜਿੱਥੇ ਕੁ ਟੈਂਸਾ ਨਦੀ ਤੇ ਜਮਨਾ ਦਾ ਸੰਗਮ ਹੈ, ਓਥੇ ਕੁ ਵਾਰ ਕੁਛ ਵਿੱਥ ਪਰ ਗਹਬਰ ਬਨ ਵਿੱਚ ਇਕ ਕੁਟੀ ਹੈ ਤੇ ਗਿਰਦੇ ਛਾਂਪਿਆਂ ਦਾ ਬੜਾ ਤਕੜਾ ਵਾੜਾ ਹੈ, ਵਿੱਚ ਬੜਾ ਖੁੱਲ੍ਹਾ ਵੇਹੜਾ ਹੈ।

ਰਾਜਾ—ਤਾਂ ਸੁੱਖ, ਬਹੁਤ ਗੱਲ ਨਹੀਂ।

ਇਸ ਪ੍ਰਕਾਰ ਗੱਲਾਂ ਬਾਤਾਂ ਕਰਕੇ ਰਾਜਾ ਤੋਂ ਵਜ਼ੀਰ ਜੀ ਵਿਦਾ ਹੋਏ ਤੇ ਬਖਸ਼ੀਖਾਨੇ ਜਾਕੇ ਅਪਨੀ ਰਜਾਸਤ ਦੀ ਰੱਖਜਾ ਦੇ ਵਧੇਰੇ ਸਾਮਾਨ ਦੀ ਡੌਲ ਡੌਲਦੇ ਰਹੇ।ਉਧਰ ਰਾਜਾ ਜੀ ਨੇ ਅਪਣੀ ਮਾਤਾ ਨਾਲ ਜਤਨ ਲਾਕੇ ਪੁਰਾਣੇ ਭੰਡਾਰੇ ਵਿਚੋਂ ਚੋਖੀ ਮਾਯਾ ਰਜਾਸਤ ਦੀ ਰੱਖਿਆ ਦੀ ਨਵੀਂ ਡਜਵੀਜ਼ ਪਰ ਖਰਚ ਲਈ ਕੱਢ ਲੈਣ ਦੀ ਗੱਲ ਮਨਾ ਲਈ॥

੨.

ਅਗਲੇ ਦਿਨ ਰਾਜਾ ਮੇਦਨੀ ਪ੍ਰਕਾਸ਼ ਸ਼ਿਕਾਰ ਚੜ੍ਹੇ, ਨਾਲ ਵਜ਼ੀਰ ਤੇ ਕੁਛ ਸਿਪਾਹੀ ਚੜ੍ਹੇ, ਰਸਤੇ ਵਿਚ ਬਖਸ਼ੀ ਨਾਲ ਨਵੀਆਂ ਤਜਵੀਜ਼ਾਂ ਤੇ ਬਹਸ ਤੇ ਵਿਚਾਰ ਹੁੰਦੀ ਗਈ, ਵਜ਼ੀਰ ਨੇ ਡੇਰਾ ਉਸ ਟਿਕਾਣੇ ਤੋਂ ਕੋਹ ਕੁ ਦੀ ਵਿੱਥ ਉੱਤੇ ਲਵਾਯਾ ਤੇ ਲੌਢੇ ਪਹਰ ਰਾਜਾ ਤੇ ਵਜ਼ੀਰ ਘੋੜੇ ਚੜ੍ਹੇ ਸੈਰ ਕਰਦੇ ਬ੍ਰਹਮਣ ਦੀ ਕੁਟੀ ਪਾਸ ਜਾ ਨਿਕਲੇ। ਆਪ ਉਸ ਵੇਲੇ ਵਾੜੇ ਦੇ ਵੇਹੜੇ ਵਿੱਚ ਇਕ ਪੱਥਰ ਦੀ ਸਿਲਾ ਤੇ ਘਾਸ ਦੀ ਸਫ ਵਿਛਾਏ ਬੈਠੇ ਸਨ, ਉਮਰਾ ਕੋਈ ਸੌ ਬਰਸ ਤੋਂ ਉੱਪਰ ਦੀ ਸੀ, ਸਰੀਰ ਬੱਸ

ਹੱਡੀਆਂ ਜਾਪਦਾ ਸੀ, ਮਾਸ ਤਾਂ ਵਿਚੋਂ ਗੁੰਮ ਹੀ ਲੱਭਦਾ ਸੀ, ਪਰ ਚਿਹਰੇ ਪਰ ਆਭਾ ਚੰਗੀ ਸੀ। ਪਿੱਠ ਵਿਚ ਸਿੱਧਾ-ਪਨ ਨਹੀਂ ਸੀ, ਕੁੱਬ ਜੇਹਾ ਪੈ ਰਿਹਾ ਸੀ ਤੇ ਨਿਰਬਲਤਾਈ ਦੇ ਪੂਰੇ ਡੇਰੇ ਜੰਮੇ ਹੋਏ ਦਿੱਸਦੇ ਸਨ।

ਵਜ਼ੀਰ ਨੇ ਅੱਗੇ ਵਧਕੇ ਪ੍ਰਣਾਮ ਕੀਤੀ, ਬ੍ਰਾਹਮਣ ਨੇ ਪਛਾਣਿਆਂ, ਅਸੀਰ-ਬਾਦ ਦਿੱਤੀ ਤੇ ਕਿਹਾ: "ਆਓ ਬੈਠੋ"। ਵਜ਼ੀਰ ਨੇ ਬਿਨੈ ਕੀਤੀ ਕਿ ਬਾਹਰ ਰਾਜਾ ਜੀ ਹਨ, ਆਗਯਾ ਹੋਵੇ ਤਾਂ ਆ ਜਾਣ ? ਇਹ ਸੁਣਕੇ ਬ੍ਰਾਹਮਣ ਕੰਬਦਾ ਕੰਬਦਾ ਉੱਠਣ ਲੱਗਾ ਤੇ ਬੋਲਿਆ ਸ੍ਰੀ ਕ੍ਰਿਸ਼ਨਦਾ ਵਾਕ ਹੈ:'ਮਨੁੱਖਾਂ ਵਿਚ ਮੈਂ ਰਾਜਾਹਾਂ',ਅਹੋ ਭਾਗ! ਰਾਜੇ ਹੀ ਹੋਕੇ ਆਓ, ਆਓ ਸਹੀ। ਪਰ ਵਜ਼ੀਰ ਨੇ ਬਾਂਹ ਫੜਕੇ ਬਹਾਲ ਦਿੱਤਾ ਤੇ ਕਿਹਾ ਆਪ ਬਿਰਾਜੀਏ, ਰਾਜਾ ਜੀ ਆਪ ਆ ਜਾਣਗੇ। ਉਹ ਆਪਦੇ ਦੁਆਰੇ ਰਾਜਾ ਹੋਕੇ ਨਹੀਂ ਆਏ, ਅਸੀਰਬਾਦ ਵਾਸਤੇ ਆਏ ਹਨ, ਆਪ ਧਰਮ ਮੂਰਤੀ ਹੋ, ਬੜੇ ਹੋ।

ਇਹ ਕਹਕੇ ਬਾਹਰ ਗਿਆ, ਘੋੜੇ ਬ੍ਰਿਛ ਨਾਲ ਬੱਧੇ ਤੇ ਦੋਵੇਂ ਅੰਦਰ ਆਗਏ, ਦੋਹਾਂ ਨੇ ਦੂਰੋਂ ਹੀ ਸੀਸ ਨਿਵਾਯਾ ਤੇ ਬੁੱਢੇ ਪਰ ਅੰਦਲੇ ਸਾਹਸ ਵਾਲੇ ਬ੍ਰਾਹਮਣ ਨੇ ਕਿਹਾ: "ਅਹੋ ਭਾਗ! ਧੰਨਯ! ਰਾਜਾ ਹੀ ਹੋ ਕੇ ਆਓ, ਜੀ ਆਇਆਂ ਨੂੰ !!"

ਥੋੜ੍ਹਾ ਚਿਰ ਆਪੋ ਵਿੱਚ ਆਦਰ ਸਤਕਾਰ ਕੁਸ਼ਲ ਅਨੰਦ ਪੁੱਛਕੇ ਮਤਲਬ ਦੀ ਗੱਲ ਬਾਤ ਛਿੜ ਪਈ, ਬ੍ਰਾਹਮਣ ਨੇ ਸਾਰੀ ਗੱਲ ਸੁਣਕੇ ਕਿਹਾ, "ਹੇ ਰਾਜਨ! ਮੈਂ ਇਸ ਰਾਜ ਵਿਚ ਬੈਠਕੇ ਤਪ ਕੀਤਾ ਹੈ, ਤੇਰੀ ਰਾਜ ਹਾਨੀ ਮੈਂ ਨਹੀਂ ਵੇਖ ਸਕਦਾ, ਭਗਵਾਨ ਕ੍ਰਿਪਾ ਕਰੇ, ਤੇ ਰਾਜ ਅਟੱਲ ਹੋਵੇ, ਪਰ ਸੰਸਾਰ ਵਿਚ ਫਤਹ ਸ਼ਾਹ ਤੇ ਭੀਮਚੰਦ ਦੇ ਰਲੇ ਹੋਏ ਤੇਰੇ ਤੇ ਭਾਰੂ ਹਨ, ਤੇ ਸਿੱਧੀ ਮੰਡਲ ਵਿਚ ਰਾਮਰਾਇ ਜੋਗੀ ਹੈ, ਸਿੱਧੀਆ ਵਿਭੂਤੀਆਂ ਤੇ ਉਸ ਦਾ ਪੂਰਨ ਵਸੀਕਾਰ ਹੈ, ਮੈਂ ਗਰੀਬ ਤਾਂ 'ਦਰਸ਼ਨ' ਦੀ ਆਸ ਵਿਚ ਬੁੱਢਾ ਹੋ ਗਿਆ ਹਾਂ, ਵਿਭੂਤੀਆਂ ਤੋਂ ਮੇਰੇ ਗੁਰੂ ਨੇ ਮੈਨੂੰ ਹੋੜਿਆ ਸੀ ਤੇ ਮੈਂ ਆਪ ਬੀ ਇਸ ਪਾਸੇ ਰੁਚੀ ਨਾ ਕੀਤੀ। ਸਾਰਾ ਬਲ ਇਸੇ ਗਲ ਵਲ ਲਾਗਾ ਕੇ ਪ੍ਰਤੱਖ ਭਾਵੇਂ ਅੰਤਰ ਆਤਮੇ ਦਰਸ਼ਨ ਪਾਵਾਂ, ਚਾਹੇ ਦ੍ਰਸ਼ਨ ਦੇਖਾਂ, ਚਾਹੇ ਦਰਸ਼ਨ ਸਮਾਵਾਂ। ਪਰ ਮੇਰੀ ਆਸ ਨਹੀਂ ਪੁੱਗੀ" (ਇਹ ਕਹ ਨੈਣ ਭਰ ਆਏ)।

ਵਜ਼ੀਰ—ਖਿਮਾਂ ਕਰਨੀ, ਅਸਾਂ ਆਪ ਦੇ ਕੇਵਲ 'ਬ੍ਰਹਮ-ਦਰਸ਼ਨ' ਨਮਿੱਤ ਲੱਗ ਰਹੇ ਵਕਤ ਵਿਚ ਵਿਘਨ ਪਾਯਾ ਹੈ, ਅਸੀ ਲੋੜਵੰਦ ਲੋਕ ਹਾਂ, ਬਿਰਥਾਵੰਤ ਅਪਨੇ ਲਈ ਕਾਹਲਾ ਹੁੰਦਾ ਹੈ।

ਬ੍ਰਾਹਮਣ— ਕਿਵੇਂ ਆਖੋ। ਰਾਜਾ ਪ੍ਰਜਾ ਦਾ ਰਖਵਾਲਾ ਹੈ, ਰਾਜ ਵਿਚ ਵਸਦਿਆਂ ਰਾਜ ਦੀ ਰੱਖਯਾ ਸਭ ਦਾ ਧਰਮ ਹੈ, ਮੈਂ ਇਸ ਰਾਜ ਵਿਚ ਸੁਖ ਪਾਯਾ ਹੈ, ਆਪ ਦਾ ਆਉਣਾ ਕੋਈ ਵਿਘਨ ਨਹੀਂ ਹੈ, ਭਗਵਾਨ ਸਹਾਇਤਾ ਕਰੇ, ਮੇਰੀ ਅਸੀਰਬਾਦ ਹੈ। ਪਰ ਹਾਂ—

ਇਹ ਕਹਕੇ ਬੁੱਢੇ ਦਾ ਚੇਹਰਾ ਦਮਕ ਆਯਾ, ਢਿਲਕਦੇ ਮਾਸ ਦੀਆਂ ਝੁਰੀਆਂ ਵਿੱਚ ਇਕ ਚਾਨਣ ਜੇਹਾ ਫੇਰਾ ਪਾ ਗਿਆ, ਸਿਰ ਹਲਾਵੇ ਤੇ ਅੱਖਾਂ ਮੀਟ ਮੀਟ ਜਾਵੇ ਜਿਨ੍ਹਾਂ ਅੱਖਾਂ ਵਿਚ ਕਿ ਹੁਣ ਇਕ ਚਮਕ ਆ ਗਈ ਸੀ।

ਫੇਰ ਨੈਣ ਭਰ ਆਏ ਤੇ ਫੇਰ 'ਕੁਛ ਚਿਰ ਚੁਪ ਰਹਕੇ ਬੋਲਿਆ:—

"ਰਾਜਨ! ਇਹ ਕਲੂ ਕਾਲ ਹੈ ਤੇ ਕਲੂ ਦੇ ਬੀ ਤ੍ਰੈ ਪੈਰ ਖਿਸੇ ਹਨ, ਇਸ ਵੇਲੇ ਇਕ ਭਾਰੀ ਅਵਤਾਰ ਦਾ ਆਗਮਨ ਹੈ, ਹਾਂ ਉਹ ਆਯਾ ਹੈ ਤੇ ਵਿਚਰ ਰਿਹਾ ਹੈ, ਪਰ ਮੈਨੂੰ ਪਤਾ ਨਹੀਂ, ਜੇ ਕਦਾਪਿ ਤੂੰ ਉਸ ਦੇ ਦਰਸ਼ਨ ਕਰੇ ਤਾਂ ਕਲਜਾਨ ਹੋਵੇ।"

ਰਾਜਾ—ਬਿਨ ਪਤੇ ਕੀਕੂੰ ਪਾਈਏ ?

ਬ੍ਰਾਹਮਣ—ਹੇ ਰਾਜਨ! ਮੈਨੂੰ ਉਂਵ ਥਹੁ ਕੋਈ ਨਹੀਂ, ਮੈਂ ਪੈਹਲੀ ਉਮਰੇ ਮੂਰਤੀ ਦਾ ਧਜਾਨ ਕਰਦਾ ਰਿਹਾ। ਫੇਰ ਮੈਨੂੰ ਰਾਹ ਪਾਣ ਵਾਲਾ ਮਿਲਿਆ, ਮੈਂ ਉਸਦੇ ਧਜਾਨ ਮਗਨ ਰਿਹਾ, ਉਹਨਾਂ ਨੇ ਮੈਨੂੰ ਫੇਰ ਚਤਰਭੁਜ ਮੂਰਤੀ ਦੇ ਧਜਾਨ ਲਾਯਾ ਮੇਰੀ ਆਰਬਲਾ ਤਾਂ ਇਸੇ ਤਰਾਂ ਗੁਜਰੀ ਸਿੱਕ ਇਹ ਰਹੀ ਕਿ ਜੋ ਮੂਰਤੀ ਮੈਂ ਅਪਨੇ ਖਜਾਲ ਵਿਚ ਬੰਨ੍ਹਦਾ ਹਾਂ ਉਹ ਕਦੇ ਜੀਉਂਦੀ ਹੋਕੇ ਮਿਲੇ; ਚਾਹੇ ਮਨੁੱਖਾਂ ਹਾਰ, ਚਾਹੇ ਕਿਸੇ ਆਤਮ ਤ੍ਰੀਕੇ ਵਿਚ, ਪਰ ਆਸ ਨਾ ਪੁੱਗੀ। ਹੁਣ ਕੁਛ ਦਿਨ ਹੋਏ ਤਾਂ ਮੈਂ ਬੈਠੇ ਬੈਠੇ ਇਕ ਸੁਪਨ ਡਿੱਠਾ, ਇਕ ਕੋਈ ਦਿੱਬਜ ਮੂਰਤੀ ਹੈ, ਉਹਨਾਂ ਮੈਨੂੰ ਆਖਿਆ ਕਿ 'ਕਿਉਂ ਖਪਨਾ ਹੈਂ, ਮਨੁੱਖ ਰੂਪ ਵਿਚ ਜਗਤ ਪਰ ਆਏ ਹੋਏ ਹਨ, ਜੁੱਧ ਜੰਗ ਰਚਾ ਰਹੇ ਹਨ, ਜੋਧੇ ਤੇ ਰਜੋਗੁਣੀ ਦਿਸਦੇ ਹਨ, ਪਰ ਹੈਨ ਧੁਰੋਂ, ਆਪ ਅਵਤਾਰ, ਜਗਰਖਜਕ। ਹੇ ਰਾਜਨ! ਜੇ ਮੈਂ ਵੇਖਾਂ ਤਾਂ ਪਛਾਣ ਲਵਾਂ, ਉਨ੍ਹਾਂ ਦੀ ਨਵ ਉਮਰ ਹੈ; ਦਿੱਬਜ ਮੂਰਤੀ ਹੈ, ਪ੍ਰਕਾਸ਼ ਹੈ, ਰਸ ਹੈ, ਪਰ ਸ਼ਸਤ੍ਰ ਧਾਰੀ ਹਨ ਤੇ ਠਾਠ ਰਾਜਸੀ ਹੈ'

ਰਾਜਾ—ਨਾਮ ?

ਬ੍ਰਾਹਮਣ—ਇਹ ਪਤਾ ਨਹੀਂ, ਮੈਨੂੰ ਉਸ ਦਿਨ ਤੋਂ ਇਹੀ ਝਾਉਲਾ ਪੈਂਦਾ ਹੈ ਤੇ ਰੋਜ ਪੈਂਦਾ ਹੈ। ਮੈਂ ਤਾਂ ਇਕ ਦਿਨ ਏਥੇ ਪਾਣੀ ਨਾਂ ਪੀਂਦਾ, ਢੂੰਢਣ ਟੁਰ ਪੈਂਦਾ, ਪਰ ਮੇਰੀਆਂ ਜੰਗਾਂ ਵਿਚ ਤਾਕਤ ਨਹੀਂ, ਬਾਲਕਾ ਮੋਢੇ ਚਾੜ੍ਹਦਾ ਹੈ ਜਾਂ ਬਹੁਤੀ ਵੇਰੀ ਚਾ ਖੜਦਾ ਹੈ ਤਾਂ ਐਥੋਂ ਨਦੀ ਤਾਈਂ ਜਾਕੇ ਇਸ਼ਨਾਨ ਕਰਦਾ ਹਾਂ। ਜੇ ਮੇਰੇ ਵਿਚ ਤਾਕਤ ਹੁੰਦੀ ਤਾਂ ਮੈਂ ਚਾਉ ਕਰ ਬੈਠਦਾ ? ਮੇਰੀ ਆਸ ਪੂਰੀ ਹੋਈ ਹੈ ਤਾਂ ਹੁਣ ਮੇਰੇ ਵਿਚ ਆਸੰਙ ਨਹੀਂ ਰਹੀ, ਹੁਣ ਮੇਰੇ ਪਾਸ ਕੇਵਲ ਮਨ ਦੀ ਅਰਾਧਨਾਂ ਹੈ ਜੋ ਕਿਵੇਂ ਨੈਣ ਬੰਦ ਹੋਣ ਤੋਂ ਪਹਲਾਂ ਦਰਸ਼ਨ ਪਾ ਲਵਾਂ ਤੇ ਉਹ ਸ਼ੈ ਅਨਭਵ ਕਰ ਲਵਾਂ ਜਿਸ ਨੂੰ ਪਰਮਾਨੰਦ ਪਰਮ ਰਸ ਆਖਦੇ ਹਨ, ਤੇ ਜੋ ਕੇਵਲ ਮਿਲਾਪ ਨਾਲ ਦਰਸ਼ਨ ਨਾਲ ਹੀ ਹੁੰਦੀ ਹੈ। ਰਾਜਾ! ਤੇਰੇ ਪਾਸ ਬਲ ਹੈ, ਪਦਾਰਥ ਹੈ, ਤੂੰ ਖੋਜ ਕਰ, ਜੇ ਲੱਭ ਲਵੇਂ ਤਾਂ ਤੇਰਾ ਵੀ ਕਾਰਜ ਸਵਰੇ ਤੇ ਦੇਖੋ (ਠਹਰਕੇ) ਅਹੋ ਭਾਗ! ਮੇਰੇ ਬੀ ਭਾਗ ਜਾਗ ਪੈਣ, ਕੀ ਜਾਣੀਏਂ ਭਗਵੰਤ ਜੀ ਨੇ ਤੁਹਾਨੂੰ ਪ੍ਰੇਰਕੇ ਆਂਦਾ ਹੋਵੇ ਜੋ ਮੈਂ ਪਤਾ ਦਿਆਂ ਤੁਸੀਂ ਟੋਲ ਕਰੋ, ਲੱਭ ਕੇ ਲੈ ਆਓ, ਜਾਂ ਇਸ ਬੁੱਢੇ ਬ੍ਰਾਹਮਣ ਨੂੰ ਪਾਲਕੀ ਪਾ ਉਸ ਦੇ ਚਰਨ ਕਮਲਾਂ ਦੇ ਵਿੱਚ ਚੱਲ ਸੁੱਟੋ ਜੋ ਪਰਮ ਪ੍ਰਮਾਰਥ ਪਾ ਲਵੇ। ਮੰਗਤ ਜਨ ਜੁ ਹੋਇਆ।

ਬ੍ਰਾਹਮਣ ਦੀ ਇਹ ਪਜਾਰ ਭਰੀ ਤੇ ਮੱਧਰ ਸਿੱਕ ਵਾਲੀ ਆਸਾ ਪਰ ਉਂਵ ਨਿਰਾਸਾ ਵਾਲੀ ਆਸਾਦੀ ਦਸ਼ਾਪੁਰ ਰਾਜਾ ਵਜ਼ੀਰ ਦੋਵੇਂ ਦ੍ਰਵ ਗਏ ਤੇ ਵਧੇਰੇ ਸ਼ੌਕ ਵਿੱਚ ਹੋਕੇ ਪੁੱਛਣ ਲੱਗੇ, ਕੋਈ ਅਤਾ ਪਤਾ ਦੇਵੋ ?

ਬ੍ਰਾਹਮਣ—ਅੱਸੀ ਸਾਲ ਦੇ ਤਪ ਬਾਦ ਧਜਾਨ ਤੇ ਤਜਾਗ ਵਿਰਾਗ ਦੇ ਜੀਵਨ ਵਿਚ ਰੈਹਕੇ ਆਹ ਝਾਉਲਾ ਹੀ ਪਿਆ ਹੈ, ਹੋਰ ਕੀ ਦੱਸਾਂ ? ਨਵ ਉਮਰਾ ਹਨ,

ਸੁੰਦਰ ਹਨ; ਨੈਣ ਹਰਨਾਂ ਵਾਂਙੂ ਹਨ, ਬਾਹਾਂ ਗੋਡਿਆਂ ਤਕ ਪਲਮਦੀਆਂ ਹਨ, ਸਰੀਰ ਲੰਮੇਰਾ ਤੇ ਪਤਲਾ ਜੇਹਾ ਹੈ, ਤੇਜ ਹੈ ਅਝੱਲ, ਸ਼ਸਤ੍ਰ ਧਾਰੀ ਹਨ, ਰਜੋ ਸਾਮਾਨ ਹੈ, ਹੈਨ ਪੂਰਨ, ਪੂਰਨ । ਧੁਰੋਂ ਆਏ, ਸੱਦੇ ਆਏ ਸਾਡੇ, ਘਲੇ ਆਏ ਜੋਤ ਨਿਰਬਾਨ ਦੇ, ਆਪ ਹਨ ਪੂਰਨ ਅਵਤਾਰ।

ਇਹ ਸੁਣਕੇ ਰਾਜੇ ਵਜ਼ੀਰ ਦੀਆਂ ਆਪੋ ਵਿੱਚ ਅੱਖਾਂ ਲੜੀਆਂ, ਕੋਈ ਸੈਨਤਾਂ ਹੋਈਆਂ।

ਰਾਜਾ—ਉਹ ਕਹਲੂਰ ਵਾਲੇ ਟਿਕਾਣੇ ਤਾਂ ਨਹੀਂ ਭੀਮੇਂ ਦੇ ਸ਼ੱਤ੍ਰ?

ਬ੍ਰਾਹਮਣ—ਸ਼ੱਤ੍ਰ, ਉਹੋ ਨਹੀਂ ਸ਼ੱਤ੍ਰ, ਉਹ ਸਭ ਦੇ ਪਿਆਰੇ, ਸਭ ਦੇ ਪ੍ਰੇਮੀ, ਸ਼ੱਤ੍ਰੂਆਂ ਨੂੰ ਅਵਤਾਰ ਸ਼ੱਤ੍ਰ ਲਗਦਾ ਹੈ, ਉਸਦੇ ਕਰਮ ਸ਼ੱਤ੍ਰ ਹੁੰਦੇ ਹਨ, ਆਪੇ ਕੀਤੇ ਆਪੇ ਪਾਇ। ਜੋ ਧੁਰੋਂ ਆਯਾ ਹੈ ਉਹ ਤਾਂ ਨਿਰਾ ਪ੍ਰੇਮ ਹੈ।

ਰਾਜਾ—ਮਹਾਰਾਜ! ਭਲਾ ਅਵਤਾਰ ਆਵੇ ਤਾਂ ਆਪ ਵਰਗੀ ਬ੍ਰਹਮਦੇਹੀ ਵਿੱਚ ਆਵੇ, ਸ਼ਸਤ੍ਰ ਧਾਰੀਆਂ ਵਿਚ ਬ੍ਰਹਮ ਜੋਤੀ ਕਿਵੇਂ?

ਬ੍ਰਾਹਮਣ—(ਠੰਢਾ ਸਾਹ ਲੈਕੇ) ਬਈ ਮੋਟੀ ਗੱਲ ਹੈ, ਰਾਮ ਜੀ ਖੱਤ੍ਰੀ ਸ਼ਸਤ੍ਰਧਾਰੀ, ਕ੍ਰਿਸ਼ਨ ਜੀ ਖੱਤ੍ਰੀ ਸ਼ਸਤ੍ਰ ਧਾਰੀ। ਖਬਰੇ ਕਿਉਂ ਇਸ ਰੂਪ ਆਉਂਦਾ ਹੈ? ਹੋਰ ਸੁਣੋਂ, ਸਾਡੇ ਬ੍ਰਾਹਮਣਾਂ ਪਾਸ ਤਾਂ ਕਰਮ ਕਾਂਡ ਹੈ, ਅਸੀਂ ਤਾਂ ਵੇਦ ਦੀਆਂ ਰਿਚਾਂ ਗਾਉਂਦੇ, ਯੱਗ ਹੀ ਕਰਦੇ ਕਰਾਉਂਦੇ ਰਹੇ, ਇਹ ਬ੍ਰਹਮ ਵਿੱਦਜਾ ਤਦੋਂ ਬੀ ਖਜਤ੍ਰੀ ਮਹਾਰਾਜਿਆਂ ਪਰ ਉਤ੍ਰਦੀ ਰਹੀ। ਰਾਮ ਤੇ ਉਤਰੀ, ਅਸੀ ਬ੍ਰਾਹਮਣ ਵੇਦ ਪਾਠੀ ਰਾਵਣ ਬਣਕੇ ਵੈਰ ਹੀ ਕੀਤਾ, ਪ੍ਰਹਲਾਦ ਤੇ ਉਤਰੀ, ਅਸਾਂ ਹਰਣਾਖਸ਼ ਹੋ ਸੱਟ ਮਾਰੀ। ਤੁਸੀ ਸੰਸਕ੍ਰਿਤ ਪੜ੍ਹੇ ਨਹੀਂ, ਭਾਈ! ਜੋ ਅਸਲ ਬ੍ਰਹਮ ਵਿੱਦਜਾ ਸੀ ਸੋ ਗੁੱਝੀ ਰਹੀ, ਅਸੀ ਤਾਂ ਕਰਮ ਕਾਂਡੀ ਰਹੇ। ਗੁਹਯ ਵਿੱਦਜਾ, ਬ੍ਰਹਮ ਵਿੱਦਜਾ, ਰਸ ਵਿੱਦਜਾ, ਵੇਖੋ ਨਾ ਬਈ ਸਾਡੇ ਵੱਡਿਆਂ ਨੂੰ ਭਿਣਕ ਪਈ ਕਿ 'ਖਜਤ੍ਰੀਆਂ ਪਾਸ ਹੈ, ਇਹ ਨਾਲੇ ਰਾਜ ਕਰਦੇ ਹਨ ਨਾਲੇ ਜੀਵਨ ਮੁਕਤੀ ਦੀ ਮੌਜ ਮਾਣਦੇ ਹਨ।' ਫੇਰ ਵੇਖੋ ਨਾ ਸਾਡੇ ਵੱਡਿਆਂ ਨੇ ਇਨ੍ਹਾਂ ਖਜਤ੍ਰੀਆਂ ਮਹਾਰਾਜਿਆਂ ਦੇ ਦੁਆਰੇ ਜਗਜਾਸਾ ਧਾਰਕੇ ਇਹ ਗੁਹਯ ਵਿਦਜਾ ਸਿੱਖੀ। ਤੁਸਾਂ ਸੁਣਿਆਂ ਹੋਊ ਸੁਕਦੇਵ ਬ੍ਰਹਮਨ ਜੀ ਨੇ ਰਾਜਾ ਜਨਕ ਦੇ—ਜੋ ਖਜਤ੍ਰੀ ਸਨ—ਦੁਆਰੇ ਜਾਕੇ ਇਹ ਵਿੱਦਜਾ ਲਈ।

ਫੇਰ ਵੇਖੋ ਪੰਜ ਬ੍ਰਹਮਣ ਉਦਾਲਕ ਅਰੁਨੀ* ਪਾਸ ਵੈਸ਼ਵਾਨਰ ਆਤਮਾਂ ਦੀ ਵਿਦਜਾ ਵਾਸਤੇ ਗਏ। ਉਦਾਲਕ ਅਪਨੀ ਸਮਰੱਥਾ ਤੇ ਸੰਸਾ ਦਸਦਾ ਹੈ, ਫੇਰ ਓਹ ਅਸ੍ਵਾਪਤੀ ਕੈਕੇਯ ਪਾਸ ਜਾਂਦੇ ਹਨ, ਉਥੋਂ ਉਨ੍ਹਾਂ ਨੂੰ ਬ੍ਰਹਮ ਵਿੱਦਜਾ ਪ੍ਰਾਪਤ ਹੁੰਦੀ ਹੈ, ਪਰ ਕੈਕੇਯ ਉਨ੍ਹਾਂ ਨੂੰ ਉਨ੍ਹਾਂ ਦੀ ਪਹਿਲੀ ਵਿੱਦਜਾ ਸਾਬਤ ਕਰ ਦੇਂਦਾ ਹੈ ਕਿ ਅਗਜਾਨ ਮਈ ਹੈਸੀ†। ਫੇਰ ਵੇਖੋ ਕਾਂਸ਼ੀ ਦੇ ਰਾਜਾ ਅਜਾਤਸ਼ੱਤ੍ਰ ਨੂੰ ਗਾਰਗੇ-ਬਲਾਕੀ ਬ੍ਰਹਮ ਦੀਆਂ ੧੨ ਵ੍ਯਾਖ੍ਯਾ ਸੁਣਾਂਦਾ ਹੈ, ਪਰ ਰਾਜਾ ਜੋ ਖੱਤ੍ਰੀ ਹੈ ਉਸ ਬ੍ਰਹਮਣ ਨੂੰ ਸਾਬਤ ਕਰ ਦੇਂਦਾ ਹੈ ਕਿ ਉਹ ਭੁੱਲ ਤੇ ਹੈ, ਫੇਰ ਆਪ ਦਰੁਸਤ ਨਿਰੂਪਣ ਬ੍ਰਹਮ ਦਾ ਕਰਦਾ ਹੈ, ਤੇ ਓਸ ਵੇਲੇ ਆਖ ਬੀ ਦੇਂਦਾ ਹੈ ਕਿ ਦੇਖ! ਮੈਂ ਖਜਤ੍ਰੀ ਹਾਂ ਅਰ ਬ੍ਰਹਮਣ ਨੂੰ ਬ੍ਰਹਮ ਵਿੱਦਜਾ ਦੇਣ ਲੱਗਾ ਹਾਂ‡। ਇਥੇ ਸਪਸ਼ਟ ਦੱਸਿਆ ਹੈ

* ਛਾਂ: ੫. ੧੧. ੨੪।

† ਬ੍ਰਿਹ: ੨. ੧, ਤੇ ਕੌਸ਼ ੪। ‡ ਕੌਸ਼ ੧੬।

ਬ੍ਰਹਮ (ਆਤਮਾ) ਦੀ ਵਿੱਦਜਾ ਰਾਜਾ ਪਾਸ ਹੈ ਜੋ ਖਜਤ੍ਰੀ ਹੈ, ਪਰ ਬ੍ਰਾਹਮਣ ਪਾਸ ਨਹੀਂ ਫਿਰ ਵੇਖੋ ਰਾਜਾ ਪਰਵਾਹਿਨ ਜੈਵਲੀ ਨੇ ਜੋ ਖਜਤ੍ਰੀ ਰਜੋ-ਗੁਣੀ ਕੰਮ ਵਾਲਾ ਸੀ, ਦੋ ਬ੍ਰਹਮਣਾਂ ਨੂੰ ਆਕਾਸ਼ ਨਰੂਪਣ ਕੀਤਾ ਹੈ,ਜਿਸ ਵਿੱਦਜਾ ਦੀ ਉਨ੍ਹਾਂ ਨੂੰ ਖਬਰ ਨਹੀਂ ਸੀ* ਇਸਤੋਂ ਪਹਲਾਂ ਅਤਿਧਨਵਾਨ ਨਾਮੇ ਖਜਤ੍ਰੀ ਨੇ ਉਦਰਸ਼ਾਂਡਿਲਜ ਬ੍ਰਹਮਣ ਨੂੰ ਇਹ ਵਿਦਜਾ ਦਿੱਤੀਸੀ।ਫੇਰ ਨਾਰਦਨੂੰ—ਜੋ ਬੜਾ ਬ੍ਰਹਮਣ ਤੇ ਪ੍ਰਸਿੱਧ ਰਿਖੀ ਸੀ—ਸਨਤ ਕੁਮਾਰ ਨੇ ਜੋ ਯੁੱਧ ਦਾ ਦੇਵਤਾ ਹੈ ਬ੍ਰੱਹਮ ਵਿਦਜਾ ਸੁਣਾਈ † ਬ੍ਰਹਮਨ ਅਰੁਣੀ ਨੂੰ ਰਾਜਾ ਖਰਵਾਹਨ ਜੈਵਲੀ ਨੇ ਜਦ ਸਿੱਖਜਾ ਦਿੱਤੀ ਤਾਂ ਰਾਜਾ ਬ੍ਰਹਮਣ ਨੂੰ ਆਖਦਾ ਹੈ। ਹੇ ਗੌਤਮ ! ਜਿਸਤਰਾਂ ਤੂੰ ਮੈਨੂੰ ਆਖਿਆ ਹੈ ਕਿ ਇਹ ਵਿਦਜਾ ਅੱਜ ਤੱਕ ਬ੍ਰਹਮਣਾਂ ਵਿਚ ਪ੍ਰਚੁਰ ਨਹੀਂ ਹੈ, ਇਸ ਕਰਕੇ ਤ੍ਰੈ ਲੋਕਾਂ ਦਾ ਰਾਜ ਜੰਗ ਕਰਨੇ ਵਾਲੀ ਜਾਤੀ ਪਾਸ ਹੀ ਰਿਹਾ ਹੈ‡। ਇਹੋ ਗੱਲ ਹੋਰਥਾਂ ਐਉਂ ਲਿਖੀ ਹੈ, 'ਇਸੇ ਤਰਾਂ ਨਿਸਚੇ ਹੈ ਕਿ ਅੱਜ ਦੇ ਦਿਨ ਤਕ ਇਹ ਵਿਦਜਾ (ਬ੍ਰੱਹਮ ਵਿੱਦਜਾ) ਕਿਸੇ ਬ੍ਰਹਮਨ ਦੇ ਹੱਥ ਨਹੀਂ ਸੀ ਆਈ'§ ਗੀਤਾ ਜੋ ਸਰਬ ਸ਼ਾਸਤ੍ਰਾਂ ਦਾ ਤੱਤ ਤੇ ਵੇਦ ਦਾ ਦਰਜਾ ਰੱਖਦੀ ਹੈ, ਜੰਗ ਕਰਨ ਵਾਲੇ ਕ੍ਰਿਸ਼ਨਦੇਵ ਨੇ ਮੈਦਾਨ ਜੰਗ ਵਿੱਚ ਜੰਗ ਕਰ ਰਹੇ ਅਰਜਨ ਨੂੰ ਉਪਦੇਸ਼ੀ ਤੇ ਮਹਾ ਭਾਰਤ ਦੇ ਬ੍ਰਹਮਨ ਲੇਖਾਰੀ ਨੇ ਅਪਨੇ ਪੁਸਤਕ ਵਿੱਚ ਲਿਖੀ ਸੋ ਹੇ ਰਾਜਾ ! ਇਹ ਗੱਲਾਂ ਵੈਦਕ ਸਾਖਾ ਵਿੱਚ ਨਿਰੂਪਣ ਹਨ, ਜਿਸਤੋਂ ਪਤਾ ਲਗਦਾ ਹੈ ਕਿ ਜੰਗ ਕਰਨ ਵਾਲੇ ਰਜੋ-ਗੁਣੀ ਕਮਾਮ ਵਾਲੇ ਮਨੁੱਖ ਯਾ ਦੇਵਤਾ ਖਜਤ੍ਰੀ ਰਾਜੇ ਮਹਾਰਾਜੇ ਇਸ ਬ੍ਰਹਮ ਵਿੱਦਜਾ ਦੇ ਗਜਾਤਾ ਤੇ ਰਸੀਏ ਤੇ ਬ੍ਰਹਮ-ਣਾਂ ਨੂੰ ਦਾਤੇ ਹੋਏ ਹਨ । ਭਾਵੇਂ ਮੂਲ ਵਿਚ ਇਹ ਅਕਾਸ਼ ਬਾਣੀ ਖਜਤ੍ਰੀ ਨੂੰ ਹੋਈ ਹੋਵੇ ਕਿ ਬ੍ਰਹਮਣ ਨੂੰ, ਪਰ ਵੇਦ ਸਾਖਾ ਦਸਦੀਆਂ ਹਨ ਕਿ ਖਜਤ੍ਰੀ ਇਸ ਵਿੱਦਜਾ ਦੇ ਆਗੂ ਸਨ,ਇਸ ਵਿਦਜਾ ਦਾ ਨਾਉਂ ਅਕਸਰ ਉਪਨਿਖਦ ਕਰਕੇ ਆਯਾ ਹੈ।ਭਾਵੇਂ ਇਸ ਪਦ ਦੇ ਕਈ ਅਰਥ ਹਨ ਪਰ ਪੁਰਾਣੇ ਲੇਖਕ ਉਪਨਿਖਦਨੂੰ ਰਹੱਸ-ਸਜ ਆਖਦੇ ਹਨ,ਜਿਸਦਾ ਅਰਥ ਹੈ: ਭੇਤ ਦੀ ਗੱਲ, ਗੁਹਯ ਗੱਲ। ਚੂੰਕਿ ਦੱਸੀ ਅਧਕਾਰੀ ਨੂੰ ਕੇਵਲ ਜਾਂਦੀਸੀ, ਤੇ ਅਨ-ਅਧਕਾਰੀਆਂ ਨੂੰ ਦੱਸਣਾ ਮਨ੍ਹੇਂ ਸੀ, ਇਹ ਗੁਹਯ ਗੱਲ ਹੀ ਸੀ* ਜੋ ਜਾਨਣ ਹਾਰੇ ਅਪਨੇ ਪੁਤ੍ਰਾਂ ਤੇ ਪੂਰਨ ਵਿਸ਼ਵਾਸ ਯੋਗ ਚੇਲਿਆਂ ਨੂੰ ਦੇਂਦੇ ਲਿਖੇ ਹਨ। ਸੋ ਹੇ ਰਾਜਾ!ਬ੍ਰਹਮ ਦਾ ਗਜਾਨ ਤੇ ਬ੍ਰਹਮ ਦਾ ਪ੍ਰਕਾਸ਼ ਰਜੋ ਰੰਗ ਵਾਲਾ ਸਰੀਰ ਲੈਕੇ ਪ੍ਰਕਾਸ਼ਨਾ ਅਚਰਜ ਗੱਲ ਨਹੀਂ,ਤੂੰ ਹਿੰਦੂ ਹੈਂ, ਵੇਦ ਸ਼ਾਸਤ੍ਰ ਤੇ ਭਰੋਸਾ ਰਖਦਾ ਹੈਂ,ਸੋ ਏਹ ਭਰਮ ਨਾ ਕਰ ਕਿ ਅਵਤਾਰ ਆਯਾ ਹੈ ਤਾਂ ਸ਼ਸਤ੍ਰਧਾਰੀ ਕਿਉਂ ਹੈ ? ਹੋਰ ਬੀ ਸੁਣ ! ਹਿੰਦੂ ਹੋ ਘਬਰਾਣਾ ਨਹੀਂ, ਇਹ ਅਵਤਾਰ ਮੈਨੂੰ ਦੱਸਿਆ ਗਿਆ ਹੈ ਕਿ ਪਿਛਲੇ ਸਾਰਿਆਂ ਤੋਂ ਵੱਡਾ ਹੈ, ਵਬਨਦਾਰ ਹੈ, ਭਾਰਾ ਹੈ, ਗੁਰ ਹੈ, ਸ੍ਰੇਸ਼ਟ ਹੈ।

ਬ੍ਰਹਮਣ ਤਪੀ ਦੇ ਮੂੰਹੋਂ 'ਗੁਰ' ਸਹ

*ਛਾਂ: ੧. ੮. ੯ ॥ †ਛਾਂ: ੭ ॥
‡ਛਾਂ: ੫. ੩. ੭ ॥ §ਬ੍ਰਹ: ੬. ੨. ੮।

*ਧਾਤੂ ਖਦ੍=ਬੈਠਣ ਨੂੰ ਆਖਦੇ ਹਨ ॥
ਉਪ+ਨਿ+ਖਦ=ਨੇੜੇ ਬੈਠਕੇ ਪਾਈ ਜਾਣ ਵਾਲੀ ਸਿੱਖਜਾ।

ਸੁਝਾ ਵੱਡੇ ਦੇ ਅਰਥ ਵਿੱਚ ਨਿਕਲਿਆ ਸੀ ਕਿ ਰਾਜੇ ਵਜ਼ੀਰ ਦੋਹਾਂਦੇ ਮਨ ਤੇ ਫੇਰ ਉਹੋ ਇਸ਼ਾਰਾ ਵੱਜ ਗਿਆ ਕਿ ਉਸਨੂੰ ਸਾਰੇ 'ਗੁਰੂ'ਆਖਦੇ ਹਨ। ਤੇ ਇਸਨੂੰ ਉਂਞ ਕੱਖ ਪਤਾ ਨਹੀਂ, ਪਰ ਪਤੇ ਉਹੋ ਦੇਂਦਾ ਹੈ ਤੇ ਹੁਣ ਅੱਖਰ ਬੀ ਸੁੱਧ ਬੋਲ ਗਿਆ ਹੈ।

ਬ੍ਰਹਮਣ–ਸੋ ਬਈ ਜਾਓ ਢੂੰਡੋ, ਮਿਲੇ ਤਾਂ ਮੈਨੂੰ ਬੀ ਬੁੱਢੇ ਠੇਰੇ ਨੂੰ,ਯਾਦ ਰੱਖਨਾ, ਦਰਸ਼ਨ ਕਰਾ ਦੇਣੇ, ਏਹੋ ਲਾਲਸਾ ਹੈ। ਭਗਵਾਨ ਤੁਹਾਡੀ ਮਨੋਂ ਕਾਮਨਾ ਪੂਰੀ ਕਰੇ।

ਵਜ਼ੀਰ–ਰਿਖੀ ਜੀ ! ਭਲਾ ਅਵਤਾਰ ਦੇ ਕੇਸ ਬੀ ਹੁੰਦੇ ਹਨ ?

ਬ੍ਰਹਮਣ–ਕੇਸ ਤਾਂ ਸਾਰੇ ਰਿਖੀ ਮੁਨੀ ਅਵਤਾਰ ਰੱਖਦੇ ਸੇ, ਵੇਦ ਵਿੱਚ ਤਾਂ ਪਰਮੇਸ਼ਰਨੂੰ ਲੰਮੇ ਕੇਸਾਂ ਤੇ ਸੋਹਣੇ ਦਾਹੜੇ ਵਾਲਾ ਲਿਖਯਾ ਹੈ। ਬੁੱਧ ਜੀ ਦੇ ਸਮੇਂ ਤੱਕ ਉਨ੍ਹਾਂ ਸਮੇਤ ਸਭ ਕੇਸਾਧਾਰੀ ਸਨ, ਇਹ ਨਾ ਰਖਣ ਦੀ ਕੁਰੀਤ ਮਗਰੋਂ ਦੀ ਹੈ।

ਵਜ਼ੀਰ–(ਰਾਜੇ ਵਲ ਸੈਨਤ ਕਰਕੇ ਹੌਲੇ ਜਿਹੇ)ਕੇਸਾਂ ਦਾ ਪਤਾ ਬੀ ਚਲਦਾ ਹੈ।

ਬ੍ਰਹਮਨ–ਅਵਤਾਰ ਦੇ ਨਾਲ ਸਦਾ ਸਖਾਗਣ ਆਉਂਦੇ ਹਨ, ਉਸਦੇ ਨਾਲ ਜੇਹੜੇ ਆਏ ਹਨ ਉਹ ਬੀ ਕੇਸਾਂ ਵਾਲੇ ਹੋਣੇ ਹਨ,ਮੈਂ ਇਹ ਝਾਉਲਾ ਬੀ ਡਿੱਠਾਹੈ।

ਰਾਜਾ–ਹੱਛਾਜੀ,ਜਿੱਧਰ(ਸਾਡਾ ਅਨੁਮਾਨ ਚੱਲ ਰਿਹਾ ਹੈ ਆਪ ਤਾਂ ਕੇਸਾਂ ਵਾਲਾ ਹੈ, ਪਰ ਸਾਥੀ ਸਾਰੇ ਕੇਸਾਂ ਵਾਲੇ ਨਹੀਂ।

ਬ੍ਰਾਹਮਣ–ਨਹੀਂ ਤਾਂ ਹੋ ਜਾਣਗੇ, ਝਾਉਲਾ ਏਹ ਸੀ ਕਿ ਉਹ ਸਤਜੁਗੀ ਕੰਮ ਕਰੇਗਾ, ਤੇ ਫੇਰ ਮੈਂ ਡਿਠਾ ਹੈ ਕਿ ਉਹ ਇੱਕ ਹੈ, ਪਰ ਇੱਕ ਰੂਪੀਆ ਨਹੀਂ, ਦਸ ਰੂਪ ਉਸਦੇ ਝਲਕਦੇ ਹਨ,ਦਸੇ ਅਨੂਪਮ ਕੇਸ ਸ਼ਮਸ਼੍ਰ (ਕੇਸ ਦਾੜ੍ਹੇ) ਵਾਲੇ ਹਨ।

ਹੁਣ ਦੋਹਾਂ ਦੇ ਮਨ ਤਾ ਹੋਰ ਰੁਖ ਉਸ ਪਾਸੇ ਵਧਿਆ, ਇਹ ਦਸ ਰੂਪ ਵਾਲੀ ਗੱਲ ਨੇ ਹੋਰ ਪਤਾ ਲਾ ਦਿੱਤਾ।

ਰਾਜਾ–ਰਿਖੀ ਜੀ! ਅਸਾਂ ਅਨੁਮਾਨ ਧਾਰ ਲਿਆ ਹੈ, ਹੁਣ ਜਾਂਦੇ ਹਾਂ ਤੇ ਜਤਨ ਕਰਦੇ ਹਾਂ, ਜੇ ਥਹੁ ਪੈ ਗਿਆ ਤਾਂ ਅਪਨੀ ਪੀੜਾ ਬੀ ਕਹਾਂਗੇ ਤੇ ਜਤਨ ਕਰਾਂਗੇ ਕਿ ਉਹ ਏਥੇ ਆਉਂਣ, ਫੇਰ ਪਛਾਣ ਤੁਸਾਂ ਕਰ ਲੈਨੀ।

ਬ੍ਰਹਮਣ-ਉਮਰਾ ਦੇ ਧਯਾਨ ਤੇ ਹੁਣ ਦੇ ਪੈਂਦੇ ਝਾਵਲਿਆਂ ਨੇ ਮੇਰੇ ਅੰਦਰ ਐਸੀ ਕੋਈ ਸੂਹ ਲਾਈ ਹੈ ਕਿ ਜੇ ਦਰਸ਼ਨ ਹੋਣ ਤਾਂ ਮੈਂ ਪਛਾਣ ਲਵਾਂਗਾ। ਅਵ-ਤਾਰ ਬੀ ਗੁੱਝਾ ਰੈਂਹਦਾ ਹੈ, ਪਰ ਹਾਂ ਜੋ ਅੱਖ ਤ੍ਰਿਸ਼ਨਾ ਨਾਲ ਮੈਲੀ ਹੈ ਉਸਨੂੰ ਪੜਦਾ ਹੈ, ਉਹ ਤਾਂ ਅਵਤਾਰਾਂ ਨਾਲ ਜੰਗ ਰਚਾਂਦੇ ਰਹੇ ਹਨ; ਨਹੀਂ ਤਾਂ ਰਾਵਣ ਕਿਉਂ ਭੁੱਲ ਕਰਦਾ।

ਰਾਜਾ–ਕੀ ਏਹ ਰਾਮ ਕਿਸ਼ਨ ਦਾ ਉਤਾਰ ਹਨ ?

ਬ੍ਰਾਹਮਨ–ਇਹ ਮੈਨੂੰ ਝਾਉਲਾ ਨਹੀਂ ਪਿਆ, ਇਹ ਸੱਦ ਸੁਣੀਦੀ ਸੀ ਕਿ ਉਹਨਾਂ ਤੋਂ ਭਾਰੀ ਹੈ। "ਗੁਰੂ ਅਵਤਾਰ" ਮੈਂ ਸੁਣਿਆਂ ਸੀ, ਮੈਂ ਲੋਕਾਂ ਤੋਂ ਨਾ, ਮੈਂ ਆਪਣੇ ਧਯਾਨ ਵਿੱਚ ਸੁਣਿਆਂ ਸੀ।

ਰਾਜਾ–ਹੇ ਰਿਖੀ ! ਕੀ ਓਹ ਅਵਤਾਰ ਰਾਮ ਰਾਇ ਤੋਂ ਸਿੱਧੀਆਂ ਵਿਚ ਭਾਰੂ ਹੋਵੇਗਾ? ਕੀ ਉਸਦੀ ਅਸੀਸ ਕਰਕੇ ਮੇਰੇ ਸ਼ੱਤ੍ਰੂ ਦਬ ਜਾਣਗੇ? ਕੀ ਉਸਦੀ ਅਸ਼ੀਰ-ਬਾਦੋਂ ਨਾਲ ਮੇਰੇ ਪੁਤ੍ਰ ਹੋ ਜਾਏਗਾ ?

ਬ੍ਰਾਹਮਨ–ਹੇ ਰਾਜਾ ! ਅਵਤਾਰ ਜੋਗੀਆਂ ਵਾਂਙੂ ਸੰਜਮ* ਸਿੱਧ ਕਰਕੇ ਜਤਨ ਨਾਲ ਧਯਾਨ ਬੰਨ੍ਹਕੇ ਕਰਾਮਾਤ

*ਧਾਰਨਾ, ਧਯਾਨ, ਸਮਾਧੀ, ਜੋਗ ਦੇ ਤ੍ਰੈਅੰਤ੍ਰਿਵਅੰਗ,

ਨਹੀਂ ਕਰਦੇ, ਉਨਾਂ ਦਾ ਵਾਕ ਸੁਤੇਸਿੱਧ ਸਿਰੇ ਚੜ੍ਹਦਾ ਹੈ, ਓਹ ਜਨਮ ਤੋਂ ਸਿੱਧ ਹੁੰਦੇ ਹਨ ਤੇ ਉਹਨਾਂ ਦੀ ਵਾਕ ਸੱਤਾ ਸਫਲ ਹੁੰਦੀ ਹੈ, ਜੋ ਓਹ ਮੂੰਹੋਂ ਕਢਦੇ ਹਨ ਤੇ ਚਿੱਤੋਂ ਚਾਹੁੰਦੇ ਹਨ ਹੋ ਜਾਂਦਾ ਹੈ। ਜੇ ਕਹੋ ਕਰਾਮਾਤ ਕਰੋ ਤਾਂ ਉਹ ਸਗੋਂ ਨਹੀਂ ਕਰਦੇ, ਪਰਮੇਸੁਰ ਦੀ ਇੱਛਾ ਵਿਚ ਅਪਨੀ ਇੱਛਾ ਰਖਦੇ ਹਨ, ਪਰ ਸਹ ਸੁਭਾ ਜੋ ਮੂੰਹੋਂ ਨਿਕਲੇ ਹੋ ਜਾਂਦਾ ਹੈ।ਰਾਮਰਾਇ, ਹਾਂ ਮੈਂ ਜਾਣਦਾ ਹਾਂ, ਇਕ ਵੇਰੀ ਪਾਰਲੇ ਪਿੰਡ ਆਏ, ਏਧਰ ਬੀ ਆਏ ਸੇ, ਮੈਂ ਵੇਖੇ ਸੇ, ਹਾਂ ਓਹ ਵਿਭੂਤੀਆਂ ਦੇ ਵਸੀਕਾਰ ਵਾਲੇ ਸਿੱਧ ਜੋਗੀ ਹਨ, ਪਰ ਉਹ ਜੋ ਮੈਂ ਤੁਸਾਨੂੰ ਦੱਸੇ ਹਨ ਧੁਰੋਂ ਆਏ ਅਵਤਾਰ ਹਨ। ਉਹ ਕਰਾਮਾਤ ਨਹੀਂ ਕਰਦੇ, ਨਾ ਦਿਖਾਉਂਦੇ ਹਨ, ਪਰ ਉਨ੍ਹਾਂ ਤੋਂ ਅਪ੍ਰੂੰ ਜੋ ਕੁਛ ਸਹਸੁਭਾ ਹੁੰਦਾ ਹੈ ਕਰਾਮਾਤਾਂ ਤੋਂ ਵੱਧ ਹੁੰਦਾ ਹੈ। ਹੰਕਾਰ ਹੀ ਹੈ ਨਾ ਰਾਜਾ, ਉਨ੍ਹਾਂ ਵਿਚ ਨਹੀਂ ਹੁੰਦਾ ਉਹਨਾਂ ਵਿਚ ਸੁੱਧ ਕਲਾ ਹੁੰਦੀ ਹੈ, ਦੂਜਿਆਂ ਹਮਾਤੜਾਂ ਤਪੀਆਂ ਵਿਚ ਹੰਕਾਰ ਤੇ ਇਕਾਗ੍ਰਤਾ ਤੋਂ ਉਪਜੀਆ ਰਿੱਧੀਆਂ ਸਿੱਧੀਆਂ ਹੁੰਦੀਆਂ ਹਨਾਧਜਾਨ ਹੀ ਹੈ ਨਾ ਰਾਜਾ,ਜਿੱਥੇ ਲਾਯਾ ਲਗਗਿਆ ਜਿੱਥੇ ਲੱਗ ਗਿਆ ਉਥੇ ਸਿੱਧੀ ਹੋ ਗਈ।

ਇਸ ਪ੍ਰਕਾਰ ਗੱਲਾਂ ਬਾਤਾਂ ਕਰਕੇ ਦੋਵੇਂ ਦੁਰ ਪਏ ਤੇ ਆਪਸ ਵਿਚ ਗੱਲਾਂ ਬਾਤਾਂ ਕਰਦੇ ਇਸ ਸਿਧਾਂਤ ਤੇ ਅੱਪੜੇ ਕਿ ਜੇ ਰਿਖੀਜੀਦੇ ਝਾਉਲੇ ਦਰੁਸਤ ਹਨ,ਤਾਂਓਹ ਅਨੰਦਪੁਰ ਵਾਲੇ ਗੁਰੂ ਜੀ ਅਵਤਾਰ ਹਨ ਅਤੇ ਪਤੇ ਸਾਰੇ ਮਿਲਦੇ ਹਨ,ਤੇ ਜੇ ਨਹੀਂ ਬੀ ਤਾਂ ਸਾਨੂੰ ਰਸਤਾ ਮਿਲ ਗਿਆ ਹੈ, ਉਹ ਸ਼ਸਤ੍ਰ ਧਾਰੀ ਹਨ, ਸੂਰਬੀਰ ਹਨ, ਉਹਨਾਂ ਦੇ ਬੀਰਾਂ ਦੀ ਬਹਾਦਰੀ ਦੀ ਧਾਕ ਹੈ, ਜੇ ਸਾਡੇ ਮਿਤ੍ਰ ਹੋ ਜਾਣ ਤਾਂ ਪਾਸਾ ਜਰੂਰੀ ਭਾਰੀ ਹੋ ਜਾਏਗਾ। ਜਿਸ ਗਦੀ ਤੇ ਰਾਮਰਾਇ ਹੈ ਉਸ ਤੋਂ ਵੱਡੀ ਦੇ ਏਹ ਮਾਲਕ ਹਨ। ਇਹਨਾਂ ਦੇ ਪਿੱਛੇ ਮਾਝਾ ਮਾਲਵਾ, ਦੜਪ, ਨਕਾ, ਧੰਨੀ, ਪੋਠੋਹਾਰ ਤੇ ਸਿੰਧ ਤਕ ਹੈ। ਉਹਨਾਂ ਨੂੰ ਆਪਣੇ ਰਾਜ ਵਿੱਚ ਲੈ ਆਈਏ, ਇਹ ਚਾਲ ਜਰੂਰ ਸੋਹਣੀ ਹੈ ਤੇ ਰਿਖੀ ਜੀ ਦੇ ਦਰਸ਼ਨ ਤੋਂ ਸੁੱਝੀ ਹੈ।

੩.

ਨਾਹਨ ਪਹੁੰਚਕੇ ਰਾਜੇ ਨੇ ਅਪਣਾ ਦੂਜਾ ਮੰਤ੍ਰੀ ਸੋਭੂ ਤੇ ਕਈ ਨਜ਼ਰਾਨੇ ਉਸਨੂੰ ਦੇਕੇ ਚੁਪ ਕੀਤੇ ਅਨੰਦਪੁਰ ਵੱਲ ਤੋਰ ਦਿੱਤਾ, ਜਿੱਥੇ ਅੱਪੜਕੇ ਵਜ਼ੀਰ ਨੇ ਯਥਾ ਯੋਗ ਆਦਰ ਉਤਾਰਾ ਅਰਾਮ ਪਾਯਾ, ਵਜ਼ੀਰ ਦੀ ਮਰਜੀ ਆਪਨਾ ਸੰਦੇਸਾ ਗੁਪਤ ਦੇਣ ਦੀ ਸੀ, ਪਰ ਨਿਰਭੈ ਸਤਿਗੁਰੂ ਜੀ ਨੇ ਅਗਲੇ ਦਿਨ ਲੱਗੇ ਦੀਵਾਨ ਵਿੱਚ ਪੱਤ੍ਰਕਾ ਲਈ ਤੇ ਆਪ ਸੁਣੀ ਅਰ ਸਾਰੇ ਦਰਬਾਰ ਨੇ ਸੁਣੀ। ਵਜ਼ੀਰ ਨੂੰ ਅਗਲੇਦਿਨ ਜਬਾਬ ਦੇਣਲਈ ਆਖਿਆ ਗਿਆ ਤੇ ਰਾਤ ਸਤਿਗੁਰੂ ਜੀ ਨੇ ਮਾਮੇ ਕ੍ਰਿਪਾਲ ਚੰਦ, ਮੁਨਸ਼ੀ ਸਾਹਿਬ ਚੰਦ ਤੇ ਹੋਰ ਨਿਕਟਵਰਤੀਆਂ ਨਾਲ ਸਲਾਹ ਮਸ਼ਵਰਾ ਗਿਣਿਆਂ, ਮਾਤਾ ਜੀ ਤੋਂ ਬੀ ਸਲਾਹ ਪੁੱਛੀ, ਸਾਰਿਆਂ ਦੀ ਮਰਜੀ ਏਹੋ ਬਣੀ ਕਿ ਚੱਲਣਾ ਠੀਕ ਹੈ। ਸਲਾਹਗੀਰ ਤੇ ਮਸ਼ਵਰਾ ਦੇਣ ਵਾਲੇ ਤਾਂ ਇਸ ਨੁਕਤੇ ਤੋਂ ਟੁਰਣਾ ਚਾਹੁੰਦੇ ਸਨ, ਕਿ ਭੀਮਚੰਦ ਨਾਲ ਜੰਗ ਛਿੜਨ ਵਾਲਾ ਹੈ,ਚਲੇ ਗਿਆਂ ਉਹ ਟਲ ਜਾਏਗਾ, ਤੇ ਗੁਰੂ ਜੀ ਕੋਈ ਅਗੰਮ ਦੀ ਧੂਹ ਖਾ ਰਹੇ ਸਨ, ਜਿਸਨੂੰ ਉਹਨਾਂ ਦਾ ਬਿਰਦ ਹੀ ਪਛਾਣਦਾ ਸੀ, ਉਹਨਾਂ ਨੂੰ ਕੋਈ ਦਿਲੀ ਤੜਪ

ਝਰਨਾਟਾਂ ਦੇ ਰਹੀ ਦੀ ਝਰਨ ਛਿੜਦੀ ਸੀ, ਕਿਸੇ ਪਜਾਰ ਵਲਵਲੇ ਦੀ ਖਿਚ ਪੈਂਦੀ ਸੀ। ਸੋ ਸਭ ਤਰ੍ਹਾਂ ਸਲਾਹ ਪੱਕ ਠੈਹਰ ਗਈ। ਮੌਸਮ ਬੀ ਹੁਣ ਹੱਛਾ ਸੀ, ਬਰਸਾਤ ਹੋ ਹਟੀ ਸੀ, ਤੇ ਉੱਚੀਆਂ ਦੂਨਾਂ ਵਿੱਚ ਇਹ ਰੁੱਤ ਟਿਕਵੀਂ ਹੁੰਦੀ ਹੈ। ਗੁਰੂ ਜੀ ਨੇ ਅੱਸੂ ਦੇ ਮਹੀਨੇ ਸੰਮਤ੧੭੪੧ ਬਿ: ਵਿੱਚ ਕੂਚ ਕਰ ਦਿਤਾ, ੫੦੦ ਸਨੱਧ-ਬਧ ਜੁਆਨ ਨਾਲ ਲੀਤਾ, ਬਾਕੀ ਦੀ ਸੈਨਾ ਅਨੰਦਪੁਰ ਦੀ ਰਾਖੀ ਵਾਸਤੇ ਰੱਖੀ, ਮਾਤਾ ਗੁਜਰੀ ਤੇ ਮਹਲ ਵੀ ਨਾਲ ਟੁਰੇ, ਹੋਰ ਪਜਾਰੇ ਤੇ ਦਿਲੀ ਸੇਵਕ ਬੀ ਨਾਲ ਚਲੇ, ਪਹਲੇ ਕੀਰਤਪੁਰ ਆਏ, ਗੁਰੂ ਹਰਿ-ਗੋਬਿੰਦ ਜੀ ਦੇ ਦੇਹੁਰੇ ਕੜਾਹ ਪ੍ਰਸ਼ਾਦ ਕਰਾਯਾ ਤੇ ਰੋਪੜ ਵਾਲੇ ਥਲ ਤੋਂ ਕੂਚ ਕੀਤਾ। ਵਜ਼ੀਰ ਸਿਰੋਪਾਓ ਤੇ ਮੁਨਾਸਬ ਜਵਾਬ ਲੈਕੇ ਅੱਗੇ ਵਿਦਾ ਹੋਗਿਆ ਜੋ ਰਾਜੇ ਨੂੰ ਖੁਸ਼ਖਬਰੀ ਸੁਣਾਵੇ ਤੇ ਅਗ-ਵਾਨੀ ਦੀ ਤਯਾਰੀ ਹੋ ਜਾਏ। ਇਧਰੋਂ ਸਤਿਗੁਰੂ ਜੀ ਵੀ ਛੇਤੀ ਹੀ ਅੱਪੜ ਪਏ। 'ਆਏ' ਸੁਣਕੇ ਮੇਦਨੀ ਪ੍ਰਕਾਸ਼ ਅੱਗੋਂ ਲੈਣ ਵਾਸਤੇ ਆਯਾ ਆਪ ਤੇ ਨਾਲ ਰਯਾਸਤ ਦੇ ਉਹਦੇਦਾਰ ਸ਼ਹਿਰੋਂ ਅੱਗੇ ਲੈਣ ਵਾਸਤੇ ਵਧੇ, ਦਰਸ਼ਨ ਜਦ ਹੋਏ ਤਦ ਰਾਜੇ ਨੇ ਦਰਬਾਰੀਆਂ ਸਮੇਤ ਚਰਨਾਂ ਤੇ ਸੀਸ ਧਰਿਆ ਤੇ ਅਸੀਸ ਲੈਕੇ ਪ੍ਰਸੰਨ ਹੋਇਆ ਤੇ ਰਕਾਬ ਦੇ ਨਾਲ ਨਾਲ ਚੱਲਕੇ ਅਪਨੇ ਨਗਰ ਲੈ ਆਯਾ। ਨਗਰ ਦੇ ਦਰਵਾਜੇ ਅੱਗੇ ਸ਼ਹਿਰ ਦੇ ਸਾਧੂ ਬ੍ਰਾਹਮਣ ਪੁਜਾਰੀ ਤੇ ਚੌਧਰੀ ਵੱਡੇ ਵਪਾਰੀ ਖੜੇ ਸਨ, ਵੱਡੇ ਪ੍ਰੋਹਤ ਨੇ ਆਪ ਦੀ ਆਰਤੀ ਉਤਾਰੀ ਤੇ ਸਭ ਨੇ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਜਾਣਕੇ ਆਦਰ ਸਤਕਾਰ ਚਰਨ ਬੰਦਨਾ ਕਰਕੇ ਸ਼ਹਿਰ ਵਿੱਚ ਪ੍ਰਵੇਸ਼ ਕਰਾਯਾ, ਤੇ ਉਸ ਥਾਂ ਤੇ ਡੇਰਾ ਕਰਾਯਾ ਜਿੱਥੇ ਗੁਰਦ੍ਵਾਰਾ ਮੌਜੂਦ ਹੈ।

ਸਤਿਗੁਰੂ ਜੀ ਦੇ ਨਾਹਨ ਆਵਣ ਦੀ ਤੇ ਰਾਜਾ ਦੀ ਇਸ ਪ੍ਰਕਾਰ ਦੀ ਸਰਧਾ ਵਾਲੀ ਖਾਤਰਦਾਰੀ ਤੇ ਨਗਰ ਨਿਵਾ-ਸੀਆਂ ਦੀ ਪਰਜਾ ਸਤਕਾਰ ਦੀ ਖਬਰ ਜਮਨਾਂ ਦੇ ਉਰਾਰ ਪਾਰ ਦੀ ਦੂਣ ਵਿਚ ਐਉਂ ਧੁੰਮੀ ਜੀਕੂੰ ਦੂਨਾਂ ਵਾਦੀਆਂ ਵਿੱਚ ਉੱਚੀ ਆਵਾਜ਼ ਗੂੰਜਦੀ ਹੈ। ਰਾਮਰਾਇ ਜੀ ਨੂੰ ਬੀ ਇਹ ਖਬਰ ਅੱਪੜੀ, ਉਸਨੇ ਫਤਹ ਸ਼ਾਹ ਸ੍ਰੀ ਨਗਰ ਦੇ ਰਾਜੇ ਨੂੰ ਕਹਘੱਲਿਆ ਕਿ ਭਈ ਹੁਣ ਉਸ ਗੱਦੀ ਦੇ ਮਾਲਕ ਆ ਗਏ ਹਨ ਜਿਸਦਾ ਮੈਂ ਇਕ ਮੰਗਤਾ ਹਾਂ, ਚਾਹੋ ਮੇਰਾ ਵਿਰੋਧ ਰਿਹਾਹੈ, ਪਰ ਸੱਚ ਸੱਚ ਹੈ ਤੇ ਸੱਚ ਇਹ ਹੈਕਿ ਉਹ ਚਸ਼ਮੇ ਸਮਾਨ ਅਗੰਮੀ ਤਾਕਤ ਵਾਲੇ ਹਨ ਤੇ ਮੈਂ ਸਰ ਦੀ ਤਰਾਂ ਉਸ ਚਸ਼ਮੇ ਦੇ ਜਲ ਦਾਨ ਨਾਲ ਜਲ ਵਾਲਾ ਹੋਯਾ ਹਾਂ, ਸੋ ਮੈਂ ਹੁਣ ਕੋਈ ਆਤਮ ਬਲ ਯਾ ਸਰੀਰਕ ਬਲ ਰਾਜੇ ਮੇਦਨੀ ਪ੍ਰਕਾਸ਼ ਦੇ ਵਿਰੁੱਧ ਨਹੀਂ ਲਗਾ ਸਕਾਂਗਾ। ਦੂਸਰੇ ਤੂੰ ਮੇਰਾ ਹਿਤੂ ਹੈਂ, ਮੈਂ ਤੈਨੂੰ ਮੱਤ ਦਿਆਂਗਾ ਕਿ ਹੁਣ ਵਿਰੋਧ ਛਡ ਦੇਹ ਤੇ ਜਿਤਨਾ ਇਲਾਕਾ ਜਬਰੀ ਰਾਜੇ ਨਾਹਨ ਦਾ ਮਾਰ ਲਿਆ ਉਹ ਮੋੜ ਦੇਹ, ਨਹੀਂ ਤਾਂ ਉਹ ਛੱਡਣਾ ਪਵੇਗਾ, ਕਿਉਂਕਿ ਦੂਜੇ ਉਹ ਆ ਗਏ ਹਨ, ਜਿਨ੍ਹਾਂ ਦਾ ਬਿਰਦ ਦੀਨਾਬੰਧੁ ਤੇ ਸਰਨਾਗਤ ਪਾਲ ਹੈ। ਰਾਜਾ ਫਤਹ ਸ਼ਾਹ ਬੀ ਸੁਣ ਚੁਕਾ ਸੀ ਕਿ ਗੁਰੂ ਮਹਾਰਾਜ ਜੀ ਸੈਨਾ ਸਮੇਤ ਨਾਹਨ ਆ ਗਏ ਹਨ, ਤੇ ਉਹਨਾਂ ਦੇ ਐਸ੍ਵਰਜ ਦੀਆਂ ਧੁੰਮਾ ਸੁਣ ਚੁਕਾ ਸੀ, ਰਾਮ ਰਾਇ ਦਾ ਸੰਦੇਸਾ ਬੀ ਸੁਣਿਆਂ, ਇਹ ਬੀ ਜਾਣਦਾ ਸੀ ਕਿ ਮੇਰਾ ਸਾਕਾ

ਇਲਾਕਾ, ਸਗੋਂ ਟੀਹਰੀ ਦਾ ਖਾਸ ਇਲਾਕਾ ਬੀ ਸਾਰੇ ਰਾਮਰਾਇਦੇ ਮਗਰ ਹਨ, ਜੇ ਰਾਮ ਰਾਇ ਜੀ ਦੀ ਰਾਇ ਬਦਲੀ ਤਾਂ ਮੇਰੀ ਪਰਜਾ ਵਿੱਚ ਤੇ ਆਂਢ ਗੁਆਂਢ ਵਿਚ ਸੁਖ ਨਹੀਂ ਵਰਤੇਗੀ। ਸੋ ਉਸਨੇ ਮੇਦਨੀ ਪ੍ਰਕਾਸ਼ ਦੇ ਜਬਰੀ ਦਬੇ ਹੋਏ ਇਲਾਕੇ ਨੂੰ ਛੱਡ ਦਿਤਾ। ਇਹ ਪ੍ਰਤੱਖ ਕਰਾਮਾਤ ਵੇਖਕੇ ਤੇ ਅਪਨੇ ਨਾ ਕੇਵਲ ਗਏ ਇਲਾਕੇ ਦੀ ਮੋੜੀ ਨੇ ਬਲਕਿ ਰਾਜ ਸਾਜ ਸਾਰੇ ਹੀ ਦੇ ਚਲੇ ਜਾਣ ਦੇ ਭੈ ਦੀ ਨਵਿਰਤੀ ਨੇ ਹੋਰ ਖੁਸ਼ੀ ਦਿੱਤੀ ਤੇ ਸਤਿਗੁਰ ਦੀ ਸੇਵਾ ਹੋਰ ਚਾਉ ਨਾਲ ਕਰਨ ਲੱਗਾ। ਫਤੇ ਸ਼ਾਹ ਵੱਲੋਂ ਬੀ ਗੁਰੂ ਕੇ ਹਜ਼ੂਰ ਇਕ ਏਲਚੀ ਆਯਾ ਤੇ ਕੁਛ ਨਜ਼ਰਾਨਾ ਲਿਆਯਾ ਤੇ ਇਕ ਹਿਤ ਦੀ ਪੱਤ੍ਰਕਾ ਲਿਆਯਾ, ਜਿਸ ਵਿਚ ਅਪਨੇ ਮਨ ਦੀ ਸੁਧ ਭਾਵਨਾ ਤੇ ਗੁਰੂ ਜੀ ਨਾਲ ਪਿਆਰ ਦਾ ਇਕਰਾਰ ਸੀ। ਇਸ ਏਲਚੀ ਦੇ ਆਦਰ ਨਾਲ ਵਿਦਾ ਹੋਣ ਮਗਰੋਂ ਸਤਿਗੁਰ ਨੇ ਮਾਮਾ ਕ੍ਰਿਪਾਲ ਚੰਦ ਜੀ ਨੂੰ ਫਤੇ ਸ਼ਾਹ ਦੇ ਪਾਸ ਘੱਲਿਆ। ਮਾਮਾ ਜੀ ਨੇ ਰਾਜਾ ਜੀ ਨੂੰ ਗੁਰੂ ਜੀ ਦਾ ਆਸ਼ਾ ਬਹੁਤ ਅੱਛੀ ਤਰਾਂ ਸਮਝਾਇਆ ਕਿ ਉਹ ਰਾਜਿਆਂ ਦਾ ਪਰਸਪਰ ਲੜਨਾ ਪਸੰਦ ਨਹੀਂ ਕਰਦੇ, ਤੁਹਾਡਾ ਮਿਲ ਬੈਠਣਾ ਤੇ ਮਿਲ ਵਰਤਣਾ ਦੇਸ ਤੇ ਪਰਜਾ ਲਈ ਸੇਵਾ ਦਾ ਹੁਕਮ ਰਖਦਾ ਹੈ, ਸਾਰੀ ਧਰਤੀ ਪੀੜਾ ਨਾਲ ਵਯਾਕੁਲ ਹੈ ਤੇ ਤੁਸੀਂ ਦੇਸ ਵਿਚ ਕਈ ਹਜ਼ਾਰ ਐਸੇ ਹੋ ਜੋ ਰਾਜੇ ਮਹਾਰਾਜੇ ਰਾਣੇ ਤੇ ਰਾਓ ਸਦਾਉਂਦੇ ਹੋ, ਸ਼ਸਤ੍ਰ ਤੇ ਸੈਨਾਂ ਰਖਦੇ ਹੋ, ਪਰ ਨਾ ਮਿਲ ਬੈਠਣ ਕਰਕੇ ਆਪੋ ਵਿਚ ਫਟੇ ਪਏ ਹੋ ਤੇ ਸਾਰੇ ਗੁਲਾਮੀ ਵਿਚ ਪਏ ਦਗੇ ਭਰਦੇ ਹੋ। ਕਿਉਂ ਤੁਸੀ ਪਯਾਰ ਨਾਲ ਨਾ ਰਹੋ;ਜੋ ਸਭ ਦਾ ਬਲ ਵਧੇ ਤੇ ਸਾਂਝਾ ਬਲ ਸਾਰੇ ਦੇਸ ਨੂੰ ਸੁਤੰਤ੍ਰ ਕਰੇ? ਇਸ ਉਪਦੇਸ਼ ਨਾਲ ਫਤੇ ਸ਼ਾਹ ਗੁਰੂ ਜੀ ਦੇ ਦਰਸ਼ਨਾਂ ਨੂੰ ਆਪ ਆਯਾ ਤੇ ਸਤਿਗੁਰੂ ਮੇਲਨ ਹਾਰ ਜੀ ਨੇ ਮਾਮਾਂ ਜੀ ਨੂੰ ਇਧਰ ਨਾਹਨ ਬੀ ਭੇਜ ਤੇ ਵਿਚ ਪਵਾਕੇ ਸੁਲ੍ਹਾ ਕਰਾ ਦਿੱਤੀ। ਦੋਵੇਂ ਆਪੋ ਵਿੱਚ ਮਿੱਤ੍ਰ ਹੋ ਗਏ ਤੇ ਦੋਵੇਂ ਅਪਨੀ ਵਧੀ ਤਾਕਤ ਵੇਖਕੇ ਸਤਿਗੁਰੂ ਜੀ ਦੀ ਸੇਵਾ ਕਰਨ ਲਗ ਪਏ।

ਰਾਜੇ ਮੇਦਨੀ ਪ੍ਰਕਾਸ਼ ਨੇ ਹੁਣ ਸਤਿਗੁਰਾਂ ਦਾ ਨਿਵਾਸ ਪੱਕੀ ਤਰਾਂ ਅਪਨੇ ਦੇਸ ਵਿਚ ਚਾਹਿਆ ਤੇ ਡੇਰਾ ਪੱਕਾ ਲਾਣ ਵਾਸਤੇ ਸੈਰ ਸ਼ਿਕਾਰ ਕਰਦਾ ਸੁਹਣੇ ਸੁਹਣੇ ਟਿਕਾਣੇ ਦਿਖਾਣ ਲੱਗ ਪਿਆ। ਇਕ ਦਿਨ ਸੈਰ ਕਰਦੇ ਸਤਿਗੁਰ ਜੀ ਨੇ ਜਮਨਾ ਦੇ ਕਿਨਾਰੇ ਇਕ ਥਾਂ ਪਸੰਦ ਕੀਤੀ ਜੋ ਅਤ ਰਮਣੀਕ ਸੀ, ਇਸ ਜਗਾ ਸਤਿਗੁਰੂ ਜੀ ਦੇ ਨਿਵਾਸ ਵਾਸਤੇ ਇਕ ਮਕਾਨ ਤੇ ਸੰਗਤਾਂ ਵਾਸਤੇ ਡੇਰੇ ਤੇ ਇਕ ਰੱਖਯਾ ਵਾਸਤੇ ਕੋਟ ਦੀ ਸ਼ਕਲ ਦਾ ਕਿਲਾ ਰਚਣੇ ਦੀ ਸਲਾਹ ਹੋਈ। ਰਾਜੇ ਮੇਦਨੀ ਪ੍ਰਕਾਸ਼ ਨੇ ਇਸ ਕਾਰਜ ਲਈ ਅਪਣੇ ਦੇਸ ਦੇ ਰਾਜ ਮਜੂਰ ਲਾ ਦਿਤੇ ਤੇ ਇਮਾਰਤਾਂ ਬਣਨ ਲਗਪਈਆਂ ਅਰ ਸਤਿਗੁਰੂ ਜੀ ਹੁਣ ਅਪਣੀ ਫੌਜ ਤੇ ਸੰਗਤ ਦਾ ਡੇਰਾ ਏਥੇ ਲੈ ਆਏ। ਇਸ ਟਿਕਾਣੇ ਦਾ ਨਾਉਂ ਸ੍ਰੀ ਜੀ ਨੇ ਪਾਉਂਟਾ ਰੱਖਿਆ। ਮੱਘਰ ਮਹੀਨੇ ਸੰਗਰਾਂਦ ਨੂੰ ਇਸ ਦੀ ਨੀਂਹ ਧਰੀ, ਜੋ ਗੁਰਦੁਆਰਾ ਹੁਣ ਤੱਕ ਹੈ ਤੇ ਬਾਕੀ ਨਿਸ਼ਾਨ ਕੁਛ ਮਿਲਦੇ ਹਨ। ਇਹ ਥਾਉਂ ਬੜਾ ਰਮਣੀਕ ਹੋਣ ਦੇ ਸਿਵਾ ਟਿਕਾਣੇ ਦਾ ਬੀ ਬਹੁਤ ਉੱਤਮ ਸੀ। ਹੇਠੋਂ ਦੇਸ ਦੀ ਤੇ ਡੇਹਰੇ ਦੀ ਸੜਕ ਏਥੇ ਨੇੜੇ ਹੀ ਆ ਢੁਕਦੀਆਂ ਹਨ।

ਇਧਰ ਇਮਾਰਤਾਂ ਜਾਰੀ ਸਨ, ਉਧਰ ਦੇਸ ਦੇਸ ਦੀਆਂ ਸੰਗਤਾਂ ਇਹ ਸੁਣਕੇ ਕਿ ਗੁਰੂ ਜੀ ਏਥੇ ਜਾ ਟਿਕੇ ਹਨ ਉਮੰਡ ਆਈਆਂ, ਕਥਾ ਕੀਰਤਨ ਆਸਾ ਦੀ ਵਾਰ ਦੇ ਦੀਵਾਨ ਸਜਦੇ, ਸੂਰਮੇ ਫੌਜੀ ਖੇਲਾਂ ਕਵੈਦਾਂ ਦੇ ਰੰਗ ਜਮਾਂਦੇ, ਕਵੀ ਜਨ ਕਵੀ ਸਮਾਜ ਲਗਾਉਂਦੇ, ਜੰਗਲ ਵਿਚ ਮੰਗਲ ਹੋ ਗਿਆ, ਦੂਰ ਦੂਰ ਤੱਕ ਡੇਰੇ ਤੰਬੂ ਕੱਖ ਫੂਸ ਦੇ ਛੱਪਰ ਸ਼ਾਮਯਾਨੇ ਖੇਮੇ ਸਜ ਗਏ, ਸਿੱਖੀ ਉਪਦੇਸ਼ ਪ੍ਰਚਾਰ ਅਨੰਦ ਦੇ ਪ੍ਰਵਾਹ ਟੁਰ ਪਏ, ਸਤਿਗੁਰੂ ਜੀ ਦੇ ਜਮਨਾਂ ਵਿਚ ਇਸ਼ਨਾਨ ਤਾਰੀਆਂ, ਖੇਹਲਾਂ, ਜੰਗਲਾਂ ਵਿਚ ਸ਼ਿਕਾਰ ਕਸਰਤਾਂ ਸ਼ੇਰਾਂ ਦਾ ਮਾਰਨਾ ਤੇ ਸਿੱਖਾਂ ਨੂੰ ਤਯਾਰ ਬਰਤਯਾਰ ਕਰਨਾ ਅਚ-ਰਜ ਨਜਾਰੇ ਖਿੜ ਪਏ, ਕਲਗੀਧਰ ਜੀ ਦੇ ਮਾਨੁੱਖੀ ਨਾਟ ਦੇ ਜੀਵਨ ਵਿੱਚ ਪਾਉਂਟੇ ਦੇ ਇਹ ਦਿਨ ਜਿਸ ਰੰਗ ਦੇ ਗੁਜਰੇ ਹਨ ਉਹ ਬੜੇ ਹੀ ਸੁਆਦਲੇ ਗੁਜਰੇ ਹਨ। ਕਵਿਤਾ ਬੀ ਆਪ ਨੇ ਬਹੁਤ ਏਥੇ ਜਮਨਾ ਕਿਨਾਰੇ ਹੀ ਉਚਾਰਨ ਕੀਤੀ ਹੈ। ਚੋਣਵੇਂ ਸੂਰਮੇਂ ਕਵੀ ਤੇ ਵਿਦਵਾਨ ਬੀ ਏਥੇ ਹੀ ਇਕੱਠੇ ਕੀਤੇ ਹਨ। ਅੱਸੂ ਵਿੱਚ ਸਤਿਗੁਰੂ ਜੀ ਆਏ ਤੇ ਮੱਘਰ ਵਿੱਚ ਏਥੇ ਐਉਂ ਜਾਪਦਾ ਸੀ ਕਿ ਆਨੰਦ ਪੁਰ ਏਹੋ ਹੀ ਹੈ ਤੇ ਸਦਾ ਤੋਂ ਭਾਗ ਏਥੇ ਹੀ ਲੱਗ ਰਹੇ ਹਨ। ਆਪ ਵਾਸਤੇ ਜੋ ਮੰਦਰ ਕਿਲੇ ਦੀ ਡੌਲ ਦਾ ਬਣ ਰਿਹਾ ਸੀ, ਸੋ ਇਸ ਤ੍ਰਿੱਖੀ ਚਾਲ ਨਾਲ ਬਣ ਰਿਹਾ ਸੀ ਕਿ ਪੋਹ ਵਿੱਚ ਆਪ ਦੇ ਪੁਰਬ ਦਿਨ ਪਰ ਇਸ ਵਿੱਚ ਪ੍ਰਵੇਸ਼ਦਾ ਬੀ ਖਿਆਲ ਪੱਕ ਰਿਹਾ ਸੀ। ਨੇੜੇ ਨੇੜੇ ਦੇ ਸਾਧੂ ਮਹਾਤਮਾਂ ਬੀ ਆ ਜਾ ਰਹੇ ਸਨ, ਜੀਅ ਦਾਨ ਤੇ ਜੀਆਂ ਦੇ ਉਧਾਰ ਦਾ ਵਪਾਰ ਬੀ ਬੜੇ ਜੋਬਨਾਂ ਪੁਰ ਸੀ।

ਇਕ ਦਿਨ ਸਵੇਰ ਸਾਰ ਸਤਿਗੁਰ ਜੀ ਉਠੇ ਤਾਂ ਕੁਛ ਕਾਹਲੇ ਜਾਪਦੇ ਸਨ। ਪੋਹ ਹੁਣ ਵਧ ਆਯਾ ਸੀ, ਸਰਦੀ ਬੀ ਵਧ ਰਹੀ ਸੀ, ਭਾਵੇਂ ਅਜੇ ਪਹਾੜਾਂ ਤੇ ਬਰਫ ਨਹੀਂ ਪਈਸੀ ਤੇ ਪਾਲਾ ਖੜਕਿਆ ਨਹੀਂ ਸੀ, ਪਰ ਅਗੇ ਤੋਂ ਸੀ ਪਾਲਾ ਵਧੀਕ ਸੀ। ਅੱਜ ਸਵੇਰੇ ਗੁਰੂ ਜੀ ਬਿਸਤ੍ਰੇ ਵਿਚੋਂ ਚਿਰਕੇ ਉੱਠੇ, ਦੀਵਾਨ ਵਿੱਚ ਬੀ ਚਿਰਕੇ ਅੱਪੜੇ ਸੀ, ਬਹੁਤ ਪਾਲੇ ਦੀ ਅਵਾਜ ਦੇ ਰਹੇ ਸਨ ਤੇ ਕਹਰਹੇ ਸਨ 'ਬੜਾ ਪਾਲਾ ਲਗਦਾ ਹੈ, ਹੱਡ ਕੜਕਦੇ ਹਨ।' ਕਦੇ ਕਦੇ ਕਹ ਜਾਂਦੇ ਸਨ 'ਉਮਰ ਵਡੇਰੀ ਹੋ ਗਈ ਹੈ।' ਸਿੱਖ ਆਪ ਦੇ ਇਸ ਚੋਜ ਨੂੰ ਸਮਝ ਨਹੀਂ ਰਹੇ ਸਨ, ਪਰ ਕਿਸੇ ਨਵੇਂ ਕੌਤਕ ਦੀ ਉਡੀਕ ਜਰੂਰ ਲੱਗ ਪਈ ਸੀ, ਕਿ ਆਪ ਨੇ ਦੀਵਾਨ ਤੋਂ ਉਠਦੇ ਸਾਰ ਵਜ਼ੀਰ ਨੂੰ ਨਾਹਨ ਤੋਂ ਬੁਲਵਾ ਘੱਲਿਆ ਤੇ ਆਏ ਨੂੰ ਆਖਿਆ ਰਾਜੇ ਕੀਂ ਆਖੋ ਪੰਜ ਛੇ ਦਿਨਾਂ ਲਈ ਸਾਡੇ ਨਾਲ ਸ਼ਿਕਾਰ ਪਰ ਚਲੇ, ਪਹਾੜ ਵਲ ਨੂੰ ਚਲਣਾ ਹੈ, ਤੇ ਅੱਠ ਕਹਾਰ ਇੱਕ ਪੀਨਸ ਬੀਲੈਚੱਲਣੀਹੈ।

—o—

੪.

ਜਮਨਾ ਉੱਪਰਲੀ ਪਰਬਤ ਧਾਰਾ ਤੋਂ ਨਿਕਲਦੀ ਹੈ, ਇਸਦੇ ਸੋਮੇ ਨੂੰ ਜਮਨੋਤ੍ਰੀ ਆਖਦੇ ਹਨ ਜੋ ਨਿਤ ਦੀਆਂ ਬਰਫਾਂ ਵਾਲੇ ਪਰਬਤਾਂ ਵਿੱਚ ਹੈ, ਪਰ ਇਹ ਉਥੋਂ ਤੁਰਕੇ ਅਜਬ ਚੱਕਰ ਗੇੜ ਖਾਂਦੀ ਪਰਬਤਾਂ ਦੀਆਂ ਖੱਡਾਂ ਵਿਚੋਂ ਲੰਘਦੀ ਅਖੀਰ ਦੂਣ ਵਿਚ ਆ ਨਿਕਲਦੀ ਹੈ। ਜਿਸ ਟਿਕਾਣੇ ਇਹ ਪਰਬਤਾਂ ਤੋਂ ਬਾਹਰ ਆਉਂਦੀਹੈ ਉਹ ਅੱਜ ਕਲ ਦੇ ਮਸੂਰੀ ਕੈਹਲਾਣ ਵਾਲੇ ਪਹਾੜ ਤੋਂ ਪੰਦ੍ਰਾਂ ਕੁ ਮੀਲ ਪੱਛੋਂ ਨੂੰ ਹੈ, ਓਸ ਟਿਕਾਣੇ ਇਧਰ ਦੇ ਪਹਾੜਾਂ ਵਿਚੋਂ ਤਾਂ ਇਹ ਕਾਲਿੰਦੀ (ਜਮਨਾਂ) ਦੀ ਸੋਹਣੀ

ਸਾਫ ਨਿਰਮਲ ਧਾਰ ਨਿਕਲਦੀ ਤੇ ਉੱਤਰ ਰਖ ਤੋਂ ਇਕ ਹੋਰ ਏਹੋ ਜਹੀ ਨਦੀ ਟੋਂਸ ਨਾਮ ਦੀ ਆਉਂਦੀ ਹੈ, ਦੋਹਾਂ ਦਾ ਇਕ ਥਾਵੇਂ ਸੰਗਮ ਹੋ ਜਾਂਦਾ ਹੈ, ਟੋਂਸ ਤਾਂ ਅਪਣਾਨਾਮ ਏਥੇ ਸਮਾਪਤ ਕਰਦੀ ਹੈ ਤੇ ਜਮਨਾ ਵਿਚ ਮਿਲਕੇ ਜਮਨਾਂ ਦਾ ਰੂਪ ਹੋਕੇ ਅੱਗੇ ਟੁਰ ਪੈਂਦੀ ਹੈ । ਇਥੇ ਇਹ ਧਾਰਾ ਛੋਟੀਆਂ ਛੋਟੀਆਂ ਪਹਾੜੀਆਂ ਟਿੱਬੀਆਂ ਦੇ ਚਰਨਾਂ ਦੇ ਨਾਲ ਨਾਲ ਜਾਂਦੀ ਪਉਂਟੇ ਤੋਂ ਲੰਘ ਫੈਜ਼ਾਬਾਦ ਕੋਲ ਖੁਲੇ ਮੈਦਾਨਾਂ ਵਿੱਚ ਜਾ ਵੜਦੀ ਹੈ।

ਜਿਸ ਜਗ੍ਹਾ ਜਮਨਾ ਤੇ ਟੋਂਸ ਨਦੀ ਦਾ ਅਸਾਂ ਸੰਗਮ ਦਸਿਆ ਹੈ, ਉਸਨੂੰ ਕਾਲਸੀ ਆਖਦੇ ਹਨ, ਗਿਰਾਂ ਦੋ ਡੇਢ ਕੋਹ ਪਰੇ ਹੈ। ਇਹ ਜਗ੍ਹਾ ਬੜੀ ਸੁੰਦਰ ਹੈ, ਉਚੇ ਖੜੇ ਪਹਾੜਾਂ ਵਿਚੋਂ ਨਿਰਮਲ ਸੋਤਾਂ ਦਾ ਮੇਲ ਅਚਰਜਪਜਾਰਾ ਝਾਕਾ ਹੈ । ਇਸ ਥਾਉਂ ਹੁਣ ਪੁਲ ਬਣਵਾਇਆ ਗਿਆ ਹੈ, ਚਕਰਾਤੇ ਪਹਾੜ ਦੀ ਸੜਕ ਇਸ ਪੁਲ ਤੋਂ ਗੁਜ਼ਰਦੀ ਹੈ, ਇਥੋਂ ਸਹਾਰਨ ੫੨ ਮੀਲ ਹੈ ਤੇ ਚਕ੍ਰਾਤਾ ੨੫ ਮੀਲ ਹੈ। ਕਦੇ ਇੱਥੇ ਰਾਜਾ ਅਸ਼ੋਕ ਦਾ ਲੱਕੜੀ ਦਾ ਪੁਲ ਸੀ, ਬੁੱਧ ਮਤ ਦੇ ਰਿਖੀਆਂ ਦੇ ਮੱਠ ਅਰ ਤਪ ਅਸਥਾਨ ਏਥੇ ਸਨ, ਏਥੋਂ ਹੀ ਉਹ ਸੜਕ ਜਾਂਦੀ ਸੀ ਜੋ ਪਹਾੜਾਂ ਦੇ ਪੈਰਾਂ ਦੇ ਲਾਗ ਲਾਗ ਹੋਤੀ ਮਰਦਾਨ ਪਾਸ ਸ਼ਾਹਬਾਜ਼ਗੜ੍ਹੀ ਕੋਲ ਜਾ ਨਿਕਲਦੀ ਹੈ। ਇਹ ਹੀ ਸ਼ਾਹੀ ਰਾਹ ਸੀ, ਕਿਉਂਕਿ ਪਹਾੜਾਂ ਦੇ ਪੈਰਾਂ ਵਿਚ ਨਦੀਆਂ ਦੇ ਪ੍ਰਵਾਹ ਛੋਟੇ ਹੋਣ ਕਰਕੇ ਰਾਜਿਆਂ ਦੀਆਂ ਸੈਨਾਂ ਦੇ ਦਲਾਂ ਨੂੰ ਪਾਰ ਕਰਨ ਦੀ ਖੇਚਲ ਘੱਟ ਹੁੰਦੀ ਸੀ। ਇਸੇ ਥਾਉਂ ਇਕ ਨਿਸ਼ਾਨ ਰਾਜੇ ਅਸ਼ੋਕ ਬੋਧੀ ਦਾ ਹੁਣ ਤਕ ਮੌਜੂਦ ਹੈ। ਨਦੀ ਦੇ ਕਨਾਰੇ ਤੇ ਨੇੜੇ ਪੁਲ ਤੋਂ ਉੱਪਰਲੇ ਪਾਸੇ ਇਕ ਚਿਟਾਨ ਖੜੀ ਹੈ, ਜਿਸ ਪਰ ਅਸ਼ੋਕ ਦਾ ਹੁਕਮ ਨਾਮਾ ਲਿਖਿਆ ਹੈ। ਇਸ ਚਿਟਾਨ ਪਰ 'ਪੁਰਾਣੀਆਂ ਇਮਾਰਤਾਂ ਦੇ ਯਾਦਗਾਰਾਂ ਦੇ ਰੱਖਜਕ' ਮੈਹਕਮੇ ਨੇ ਹੁਣ ਇਕ ਗੁੰਬਜ਼ ਬਣਾਕੇ ਜੰਗਲੇਦਾਰ ਦਰਵਾਜ਼ੇ ਲਗਾ ਦਿੱਤੇ ਹਨ । ਇਸੇ ਤਰਾਂ ਦਾ ਪਰ ਇਸ ਤੋਂ ਛੋਟਾ ਚਟਾਨ ਰਾਜੇ ਅਸ਼ੋਕ ਦੇ ਹੁਕਮ ਦੇ ਖੁਤਬੇਵਾਲਾ ਹੋਤੀ ਮਰਦਾਨ ਦੇ ਨੇੜੇ ਸ਼ਾਹਬਾਜ਼ ਗੜ੍ਹੀ ਦੇ ਪਾਸ ਪਿਆ ਹੈ । ਸੋ ਕਿਸੇ ਸਮੇਂ ਏਹ ਉੱਪਰਲੇ ਟਿਕਾਣੇ ਕਿਸੇ ਸ਼ਾਹੀ ਸੜਕ ਦੇ ਜ਼ਰੂਰੀ ਟਿਕਾਣੇ ਸਨ। ਪਰ ਹੁਣ ਉਹ ਮੰਦਰ, ਮੱਠ, ਟੋਪ ਗੁੰਮਹਨ, ਹਾਂ ਕੁਦਰਤੀ ਜਲਵਾ ਜੋ ਇਨ੍ਹਾਂ ਥਾਵਾਂ ਨੂੰ ਰਮਣੀਕ ਬਣਾਉਂਦਾ ਹੈ ਉਹ ਉਸੇਤਰਾਂ ਸੋਹਣੀਆਂ ਦਮਕਾਂ ਦੇ ਰਿਹਾ ਹੈ, ਇਸੇ ਏਕਾਂਤ, ਸੁਤੰਤ੍ਰਤਾ, ਸ੍ਵਛਤਾ, ਜਲ ਦੀ ਨਿਰਮਲਤਾ ਬਨ ਦੀ ਸਬਜ਼ੀ ਤੇ ਸੁਹਾਉ ਨੇ ਰਿਖੀ ਬ੍ਰਾਹਮਣ ਜੀਨੂੰ ਇੱਥੇ ਟਿਕਾ ਛੱਡਿਆ ਸੀ। ਅਸੀ ਪਿੱਛੇ ਦੱਸ ਆਏ ਹਾਂ ਕਿ ਰਾਜਾ ਤੇ ਵਜ਼ੀਰ ਇਥੇ ਇਸ ਬ੍ਰਾਹਮਣ ਨੂੰ ਮਿਲਨ ਗਏ ਸਨ । ਉਹ ਅਪਨੀ ਕੁਟੀ ਵਿਚ ਕੁਦਰਤ ਨਾਲ ਗੱਲਾਂ ਕਰਦੇ ਦਿਨ ਬਿਤਾਉਂਦੇ ਸਨ, ਦੁੱਧ ਪੀ ਛੱਡਦੇ ਸਨ, ਤੇ ਕੋਈ ਰਾਹ ਤਕਾਉਂਦੇ ਸਨ। ਬ੍ਰਹਮ ਦਾ ਖਜਾਲ ਜਾਨਦੇ ਸਨ, ਰਸਤਾ ਧਜਾਨ ਸਮਝਦੇ ਸਨ, ਤਜਾਗ ਦੇ ਪੂਰੇ, ਤਪ ਹਠ ਦੇ ਤਕੜੇ ਸਨ, ਤ੍ਰਿਸ਼ਨਾਂ ਨਹੀਂ ਸੀ,ਸੀ ਤਾਂ ਦਰਸ਼ਨ ਦੀ ਆਸ ਸੀ, ਕਦੇ ਕਦੇ ਖਜਾਲ ਕਰਦੇ ਸੀ ਕਿ ਮੈਂ ਪਜਾਰ ਕਰਦਾ ਹਾਂ, ਪਰ ਅੱਗੋਂ ਪਜਾਰ ਨਹੀਂ ਹੁੰਦਾ, ਪਰ ਫੇਰ ਆਪਣੇ ਅੰਦਰ ਇੱਕ ਸੁੱਕਾਪਨ ਖੁਸ਼-ਕਪਨ ਵੇਖਕੇ ਨਿਰਾਸ ਹੋ ਜਾਂਦੇ ਸਨ, ਰਸ

ਮਹਾਂਰਸ ਦਾ ਥਹੁ ਨਹੀਂ ਸੀ ਪੈਂਦਾ, ਦਰ-ਸਲ ਨਹੀਂ ਸਨ ਹੁੰਦੇ,ਨਾ ਲੀਨ ਕਰ ਲੈਣ ਵਾਲੇ ਨਾ ਲੀਨ ਹੋਕੇ ਵਿੱਚੇ ਰੱਖ ਲੈਣ ਵਾਲੇ। ਹੁਣ ਕੁਝ ਸਮੇਂ ਤੋਂ ਕੋਈ ਝਾਉਲੇ ਪੈਂਦੇ ਸਨ, ਕੋਈ ਸੱਦ ਆਉਂਦੀ ਸੀ ਜਿਸਦਾ ਹਾਲ ਅਸੀਂ ਪਿੱਛੇ ਪੜ੍ਹ ਆਏ ਹਾਂ ਕਿ ਰਾਜਾ ਜੀ ਤੇ ਵਜ਼ੀਰ ਨੂੰ ਆਪ ਨੇ ਦੱਸਿਆ ਸੀ। ਰਾਜਾ ਵਜ਼ੀਰ ਤਾਂ ਆਪਣਾ ਕਾਰਜ ਸਾਰ ਚੁਕੇ ਸੀ, ਉਨ੍ਹਾਂ ਦੀ ਤ੍ਰੇਹ ਆਪਣੀ ਤਬਾਹੀ ਦੇ ਭੈ ਤੋਂ ਉਪਜੀ ਸੀ, ਭੈ ਨਵਿਰਤ ਹੋ ਗਿਆ, ਤ੍ਰੇਹ ਮਿਟ ਗਈ, ਹੁਣ ਉਨ੍ਹਾਂ ਦੀ ਯਾਦ ਵਿੱਚ ਰਿਖੀ ਜੀਦੀ ਉਤਕੰਠਾ, ਉਨ੍ਹਾਂ ਦੀ ਸਿੱਕ ਕਿਸਤਰਾਂ ਛੋਹਾ ਮਾਰੇ? ਉਹ ਭੁੱਲ ਚੁਕੇ ਸਨ। ਹਾਂ ਮਨੁੱਖ ਭੁੱਲਦਾ ਹੈ, ਠੀਕ ਲੋੜ ਵੇਲੇ ਇਨਸਾਨ ਦਾ ਚੇਤਾ ਸਾਨ ਤੇ ਚੜ੍ਹ ਜਾਂਦਾ ਹੈ, ਪਰ ਲੋੜ ਲੰਘ ਗਈ ਤੇ ਖੁੰਢਾ ਪੈ ਜਾਂਦਾ ਹੈ। ਰਾਜਾ ਨੂੰ ਆਪਣਾ ਬਚਨ ਯਾਦ ਹੀ ਨਹੀਂ,ਰਿਖੀ ਦਾ ਸਨੇਹਾ ਚੇਤੇ ਹੀ ਨਹੀਂ ਕਿ ਜੇ ਤੁਸਾਨੂੰ ਮੇਰਾ ਦੱਸਿਆ 'ਗੁਰ ਅਵਤਾਰ' ਅਵਤਾਰਾਂ ਤੋਂ ਵੱਡਾ– ਲੱਭ ਪਿਆ ਤਾਂ ਦਰਸ਼ਨ ਮੈਨੂੰ ਬੀ ਕਰਾਣੇ, ਚਾਹੇ ਐਥੇ ਚਾਹੇ ਮੈਨੂੰ ਡੋਲੇ ਪਾ ਲੈ ਟੁਰਨਾ। ਰਾਜਾ ਵਜ਼ੀਰ ਨੇ ਗੁਰ ਅਵਤਾਰ ਤਾਂ ਲੱਭ ਲਿਆ,ਉਨ੍ਹਾਂ ਦੀ ਰਾਜਸੀ ਲੋੜ ਸਰ ਬੀ ਆਈ, ਉਨ੍ਹਾਂ ਨੂੰ ਗੁਰੂ ਜੀ ਤਾਕਤਵਰ ਸ਼ਕਤੀਮਾਨ ਪੂਜਨੀਕ ਭੀ ਦਿੱਸ ਪਏ, ਪਰ ਉਹ ਅਵਤਾਰ ਹਨ, ਜਿੰਨੇ ਜੋਧੇ ਤੇ ਬਲੀ ਦਿਸਦੇ ਹਨ ਓਨੇ ਕੋਮਲ ਤੇ ਸੁਹਲ ਬੀ ਹਨ, ਖੁੱਲੇ ਦਿਲ ਵਾਲੇ ਬੀ ਹਨ, ਪਜਾਰ ਅੱਗੇ ਝਰਨਾਟ ਖਾਂਦੇ ਤੇ ਪਜਾਰ ਦੀ ਝਰਨਾਟ ਛੇੜਦੇ ਹਨ, ਜਗਤ ਦਾ ਹਨੇਰਾ ਹਟਾਉਂਦੇ ਹਨ,ਮਾਰਗ ਪਾਂਉਂਦੇ ਹਨ, ਢੱਠਿਆਂ ਦਿਲਾਂ ਨੂੰ ਤੁਲ੍ਹਾ ਦੇਕੇ ਚਾਂਉਂਦੇ ਹਨ,ਮੁਰਦਿਆਂ ਨੂੰ ਜਿਵਾਂ-ਉਂਦੇ ਹਨ।ਹਾਂ ਜੀ,ਹਨ ਤਾਂ ਰੱਬ ਦੇ ਘੱਲੇ ਰੱਬੀ ਨੂਰ, ਰੱਬੀ ਰੌ ਤੇ ਰੱਬੀ ਝਰਨਾਟਾਂ ਲਾ ਦੇਣ ਵਾਲੇ, ਪਰ ਦੁਨੀਆਂ ਜਾਂ ਜੋਧਾ ਵੇਖਦੀ ਹੈ ਜਾਂ ਕਰਾਮਾਤੀ, ਦੁਨੀਆਂ ਸ਼ਕਤੀ ਵੇਖਦੀ ਹੈ ਸਰੀਰਕ ਤੇ ਮਾਨਸਕ। ਆਤਮ ਖੇਡ ਤਾਂ ਉਹ ਨੈਣ ਦੇਖਣ ਜੋ ਤ੍ਰਿਸ਼ਨਾਲੂ ਨਾ ਹੋਣ, ਯਾ ਜੋ ਪਜਾਰ ਦੇ ਕੁੱਠੇ ਹੋਣ, ਯਾ ਜਿਨ੍ਹਾਂ ਨੂੰ ਰੱਬ ਖੁਹਲੇ। 'ਮਾਪਿਰੀ' ਦੀ ਪਛਾਣ ਵਾਲੇ ਨੈਣ ਹੋਰ ਹੀ ਹਨ। ਸੋ ਰਾਜੇ ਤੇ ਵਜ਼ੀਰ ਦੇ ਦਿਮਾਗ ਨੂੰ ਸੁਤੇ ਹੀ ਖਿੱਚ ਕੋਈ ਬਾਕੀ ਨਹੀਂ ਸੀ, ਅਪਨੀ ਲੋੜ ਪੂਰੀ ਹੋ ਗਈ, ਭੁੱਲ ਗਏ। ਪਰ ਹਾਏ ਲੱਗੀਆਂ! ਜਿਸਦੀ ਸੌ ਤੋਂ ਉੱਤੇ ਆਰਬਲਾ ਹੋਵੇ, ਜਿਸ ਨੇ ਸਾਰੀ ਉਮਰ ਮੋਹ ਮਾਯਾ ਤਯਾਗ ਕੇ ਗਹਬਰ ਬਨ ਤੇ ਨਦੀ ਦੇ ਕੰਢੇ ਗੁਜ਼ਾਰੀ ਹੋਵੇ, ਜਿਸਨੂੰ ਹੁਣ ਕੋਈ ਝਾਂਵਲਾ ਪਿਆ ਹੋਵੇ, ਕੋਈ ਸੁਖ ਸੁਪਨ ਆਯਾ ਹੋਵੇ, ਉਸ ਦੀ ਤਾਂਘ ਕਿੰਨੀ ਤ੍ਰਿੱਖੀ ਹੋਵੇਗੀ। ਸੱਚ ਹੈ, ਤਯਾਗ ਨੂੰ ਮਖੌਲ ਤਾਂ ਕਰ ਲਈਦਾ ਹੈ, ਤੇ ਸਤਿਗੁਰ ਦੇ "ਗ੍ਰਹਸਤ ਉਦਾਸ" ਆਦਰਸ਼ ਅੱਗੇ ਏਸ ਤਿਆਗ ਦੀ ਲੋੜ ਹੈ ਬੀ ਨਹੀਂ, ਪਰ ਗ੍ਰਹਸਤ ਵਿੱਚ, ਮੋਹ ਮਾਯਾ ਵਿੱਚ, ਮੈਂ ਮੇਰੀ ਵਿਚ ਫਸੇ ਗ੍ਰਸੇ ਲੰਪਟ ਲੋਕ ਜ਼ਰਾ ਤਯਾਗ ਕਰਕੇ ਵੇਖਣ ਤਾਂ ਸਹੀ ਕਿ ਤਯਾਗ ਕੀ ਅਰਥ ਰਖਦਾ ਹੈ, ਤੇ ਕਿੰਨਾਕੁ ਕਠਨ ਹੈ?

ਰਾਜਾ ਭੁੱਲ ਚੁਕਾ ਸੀ,ਵਜ਼ੀਰ ਨੂੰ ਚੇਤਾ ਵਿਸਰ ਚੁਕਾ ਸੀ,ਪਰ ਰਿਖੀ ਨੂੰ ਜੋ ਰੁਖੜਾ ਨਦੀ ਕਿਨਾਰੇ ਬੈਠਾ ਮੌਤ ਦੀ ਵਾਹ ਦੇ ਦਿਨ ਗਿਣ ਰਿਹਾ ਸੀ, ਡਾਢੀ ਉਤਕੰਠਾ (ਤਾਂਘ) ਲਗ ਰਹੀ ਸੀ, ਰਿਖੀ ਸੋਚਦਾ ਸੀ:'ਰਾਜਾ ਭੁੱਲ ਗਿਆ, ਮਤਲਬ ਸਾਰਕੇ

ਵਿਸਾਰੇ ਪੈ ਗਿਆ ? ਕਿ ਉਸ ਦੀ ਖੋਜ ਤੇ ਵੋਹ ਟਿਕਾਣਾ ਜੋ ਬੰਨ੍ਹਦਾ ਸੀ ਖੰਡਤ ਨਿਕਲੀ ? ਤੇ ਰਾਜਾ ਅਜੇ ਆਪ ਢੂੰਡ ਵਿਚ ਹੈ ! ਭਗਵਾਨ ਜਾਣੇ ਕੀ ਵਰਤੀ !' ਪੰਡਤ ਉਜਾੜ ਵਿਚ ਵੱਸੋਂ ਤੋਂ ਦੂਰ ਬੈਠਾ ਹੈ,ਕੌਣ ਪਤਾ ਦੇਵੇ?ਗੁਆਲਾ ਇਕ ਮੁੰਡਾ ਹੈ ਜੋ ਸੇਵਾ ਕਰਦਾ ਹੈ,ਸੋ ਕਦੇ ਬਨ ਗਿਆ ਕਦੇ ਹੋਰ ਕੰਮੇਂ ਰੁੱਝਾ। ਕਦੇ ਖ੍ਯਾਲ ਕਰੇ 'ਹੇ ਭਗਵਾਨ ! ਮੈਂ ਬ੍ਰਿੱਧ ਹੋ ਗਿਆ ਹਾਂ, ਸਰੀਰ ਦੇ ਰਸ ਅੰਦਰੋਂ ਸੁੱਕ ਰਹੇ ਹਨ, ਮੇਰਾ ਮਗਜ਼ ਵੀ ਕੁਰਾੜਾ ਹੋ ਰਿਹਾ ਹੈ, ਕੀ ਜਾਣਾ ਜਿਸਨੂੰ ਮੈਂ ਝਾਂਵਲਾ ਆਖਦਾ ਹਾਂ, ਉਹ ਅਸਲੀ ਇਸ਼ਾਰਾ ਕੋਈ ਨਹੀਂ ਸੀ, ਇਕ ਦਿਮਾਗ ਦੀ ਕਸਰ ਸੀ, ਨਿਰਾ ਝਾਂਵਲਾ ਪਰਛਾਵਾਂ, ਭੁਲੇਵਾਂ ਹੀ ਸੀ, ਮੈਂ ਐਵੇਂ ਪਿਆ ਅੰਤ ਸਮੇਂ ਸੁਦਾ ਦੇ ਪੈਰ ਚੁੰਮਦਾ ਹਾਂ ।' ਪਰ ਫੇਰ ਅੰਦਰੋਂ ਇਕ ਅਵਾਜ਼ ਆਵੇ ਕਿ 'ਨਹੀਂ ਮੇਰਾ ਝਾਂਵਲਾ ਝਲਕਾ ਹੈ ਕਿਸੇ ਸੱਚ ਦਾ, ਕਿਸੇ ਦਿੱਵਜਤਾ ਦਾ, ਜਿਸਦਾ ਅਸਲੀ ਰੰਗ ਅਸਲੀ ਰੂਪ ਦੇਖਣ ਦੀ ਤਾਬ ਮੇਰੇ ਪਾਸ ਨਹੀਂ ਹੈ । ਅਹੋ ਦੈਵ ! ਕਿਆ ਦੈਵ ਬੀ ਹਾਸੇ ਕਰਦਾ ਹੈ। ਹੇ ਕਰਤਾਰ ! ਅਪਨੇ ਬੁੱਢੇ ਸੇਵਕ ਨਾਲ ਅੰਤ ਸਮੇਂ ਕੋਈ ਪਜਾਰ ਕਰ, ਕੋਈ ਢਾਰਸ ਦੇਹ ਜੋ 'ਚਿੱਤ-ਟਿਕਾਣੇ' ਟੁਰਾਂ, ਨਿਸਚਿੰਤ ਹੋਕੇ ਮਰਾਂ!' ਇਸ ਤਰਾਂ ਦੇ ਹਾਵੇ ਕਰ ਰੋ ਪਵੇ, ਉਸਦੇ ਹੰਝੂ ਦੇਖਕੇ ਬਾਲਕਾ ਕਈ ਵੇਰ ਪੁੱਛੇ: "ਮਹਾਰਾਜ ! ਆਪਨੂੰ ਕੋਈ ਮੈਥੋਂ ਦੁੱਖ ਹੋਯਾ ਹੈ ਕਿ ਆਪ ਰੋ ਪੈਂਦੇ ਹੋ ?" ਉਸਦੇ ਭੋਲੇਪਨ ਤੇ ਤਰਸ ਖਾਕੇ ਰਿਖੀ ਜੀ ਪਜਾਰ ਦੇਕੇ ਦਿਲਾਸਾ ਦਿਆ ਕਰਨ: "ਬਚਾ ! ਨਹੀਂ,ਮੇਰੇ ਅੰਦਰ ਕੋਈ ਅਗੰਮੋਂ ਲੱਗ ਪਈ ਹੈ, ਜਿਸ ਤਰਾਂ ਕੋਈ ਜੁਆਨੀ ਦੇ ਵੇਗ ਵਿਚ ਪਜਾਰ ਦੇ ਹੱਥ ਵਿਚ ਰੁੜ੍ਹਦਾ ਹੈ, ਮੈਂ ਕਿਸੇ ਅਣਡਿੱਠੇ ਪਜਾਰ ਵਿਚ ਬੁੱਢਾ ਹੋਕੇ ਰੁੜ੍ਹਦਾ ਪਿਆ ਹਾਂ। ਤੂੰ ਚਿੰਤਾ ਨਾ ਕਰ।"

ਕਦੇ ਬੁੱਢਾ ਤ੍ਰਬਕ ਉੱਠਿਆ ਕਰੇ ਤੇ 'ਔਹ ਆਇ' ਕਹ ਦਿਆ ਕਰੇ, ਪਰ ਉਹ ਕਿਸੇ ਪੱਥਰ ਗਿਰਨ ਦੀ ਕਿਸੇ ਬਨ ਪਸ਼ੂ ਦੀ ਆਹਟ ਨਿਕਲੇ। ਕਦੇ ਉਸਨੂੰ ਉਹ ਸੱਦ ਸੁਣੀਵੇ,ਕਦੇ ਉਹ ਸੁਪਨ ਦਿਨ ਦੀਵੀਂ ਆ ਜਾਵੇ, ਕਦੇ ਫੇਰ ਨਿਰਾਸਾ ਆਵੇ; ਕਦੇ ਉਤਕੰਠਾ ਤਿੱਖੀ ਹੋਕੇ ਨਿਰ-ਬਲ ਕਰ ਸੁੱਟੇ,ਗਜਾਨ ਧਜਾਨ ਪੜ੍ਹੇ ਸੁਣੇ ਸਭ ਵਿਸਰ ਜਾਣ; ਮੌਤ ਤੋਂ ਭੈ ਆਵੇ, ਕਿ ਕੀ ਮੈਂ ਬਿਨ ਦੇਖੇ ਟੁਰ ਜਾਸਾਂ ? ਇਸਤਰਾਂ ਦੇ ਸੁਰਤ ਦੇ ਟਿਕਾਉ ਤੇ ਹੇਰਾਂ ਫੇਰਾਂ ਵਿੱਚ ਵਲਵਲੇ ਦੇ ਤ੍ਰਿਖੇ ਅਸਰਾਂ ਵਿਚ ਇਕ ਅਡੋਲਤਾ ਆਵੇ ਇਕ ਕਮਜ਼ੋਰੀ ਧਾ ਜਾਵੇ; ਸੁਖ ਤੇ ਠੰਢ ਜਾਪੇ, ਪਰ ਨਿਰਬਲਤਾਈ ਕਈ ਵੇਰ ਤ੍ਰਿਖੀ ਪੈ ਜਾਵੇ। ਇਸ ਤੋਂ ਇਕ ਦਿਨ ਉਦਾਸ ਹੋਕੇ ਰਿਖੀ ਨੇ ਬਾਲਕੇ ਨੂੰ ਕਿਹਾ: "ਬੇਟਾ ! ਮੇਰੇ ਸਰੀਰ ਦਾ ਹੁਣ ਪਤਾ ਨਹੀਂ, ਆਰਬਲਾ ਪੂਰੀ ਹੋ ਗਈ ਹੈ, ਕਿਸੇ ਵੇਲੇ ਚਲ ਬਸਨਾ ਹੈ। ਤੂੰ ਮੇਰੇ ਸਰੀਰ ਨੂੰ ਜਮਨਾਂ ਦੇ ਵੇਗ ਵਿਚ ਪ੍ਰਵਾਹ ਕਰਦੇਵੀਂ, ਗਾਈਆਂ ਲੈਕੇ ਅਪਨੇ ਪਿੰਡ ਚਲਾ ਜਾਵੀਂ । ਕਦੇ ਜੇ ਤੂੰ ਸੁਣੇਂ ਕਿ ਕੋਈ ਅਵਤਾਰ ਪ੍ਰਗਟ ਹੋਯਾ ਹੈ ਤਾਂ ਉਸਦੇ ਚਰਨਾਂ ਵਿਚ ਜਾਕੇ ਮੇਰਾ ਇਹ ਸਨੇਹਾ ਦੇ ਦੇਈਂ ਕਿ "ਇਕ ਸਿੱਕਦਾ ਤਪੀਆ ਜਮਨਾਂ ਤਟ ਦਰਸ਼ਨ ਦੀਆਂ ਲੋਚਨਾਂ ਵਿਚ ਟੁਰ ਗਿਆ ਹੈ। ਉਸਦੇ ਗੋਡੇ-ਗਿੱਟੇ ਟੁਰਦੇ ਨਹੀਂ ਸਨ ਜੋ ਆਪ ਲਭਦਾ, ਉਸਦੇ ਪਾਸ ਧਨ ਨਹੀਂ ਸੀ ਜੋ ਫੋਲ

ਕਰਾਂਉਂਦਾ, ਉਸਦੇ ਪਾਸ ਮਨੁੱਖ ਨਹੀਂ ਸਨ ਜੋ ਸੂਹਾਂ ਕਢਦਾ, ਉਸਨੂੰ ਝਾਉਲਾ ਪੈਂਦਾ ਸੀ, ਸੱਦ ਸੁਣਾਈ ਦੇਂਦਾ ਸੀ, ਉਹ ਤੜਫਦਾ ਸੀ ਤੇ ਸਿੱਕਦਾ ਸੀ, ਲੁਛਦਾ ਸੀ ਤੇ ਸਧਰਾਂਦਾ ਸੀ, ਪਰ ਅੱਪੜ ਨਹੀਂ ਸੀ ਸਕਦਾ। ਐਉਂ ਲੋਂਹਦਾ ਲੋਂਹਦਾ ਰਾਹ ਤਕਾਂਦਾ ਤਕਾਂਦਾ ਆਸਾ ਭਰਿਆ ਟੁਰ ਗਿਆ ਹੈ। ਉਸਦੀ ਬਾਹੁੜੀ ਕਰਨੀ।"

ਬਾਲਕਾ ਸੁਣਦਾ ਉਦਾਸ ਹੋਂਦਾ ਤੇ ਰੋ ਪੈਂਦਾ ਸੀ, ਪਰ ਰਿਖੀ ਜੀ ਦੇ ਹੁਕਮ ਦਾ ਬੱਧਾ ਐਨਾਂ ਸੀ ਕਿ ਸਾਰੇ ਅੱਖਰ ਯਾਦ ਕਰਦਾ ਤੇ ਪਕਾਂਦਾ, ਫੇਰ ਉਨ੍ਹਾਂ ਨੂੰ ਸੁਣਾਂਦਾ ਸੀ ਕਿ ਮਤੇਂ ਕੋਈ ਅੱਖਰ ਵੱਧ ਘੱਟ ਨਾ ਆਖ ਬੈਠਾਂ। ਕਦੇ ਬਾਲਕਾ ਆਪ ਉਦਾਸ ਹੋ ਜਾਂਦਾ ਸੀ, ਰੋ ਪੈਂਦਾ ਸੀ ਤੇ ਕਹ ਦੇਂਦਾ ਸੀ "ਰਿਖੀ ਜੀ! ਮੈਂ ਕੀ ਕਰਸਾਂ?" ਤਾਂ ਰਿਖੀ ਜੀ ਆਖਦੇ ਸੇ ਤੂੰ ਉਨ੍ਹਾਂ ਦੀ ਟੋਲ ਕਰੀਂ। ਮੇਰੇ ਭਾਗ ਤਾਂ ਨਹੀਂ, ਪਰ ਖਬਰੇ ਤੇਰੇ ਹੋਣ ਤੇ ਜਦੋਂ ਤੂੰ ਮੇਰਾ ਉਹਨਾਂ ਨੂੰ ਸਨੇਹਾ ਦੇਵੇਂ ਤਾਂ ਤੇਰੇ ਤੇ ਤੁੱਠ ਪੈਣ। ਬਾਲਕਾ ਪੁਛੇ ਜੀ ਕੋਈ ਪਤਾ ਦਿਓ ਤਾਂ ਮੈਂ ਹੁਣੇ ਜਾਕੇ ਰਾਤੀਂ ਸੁੱਤੇ ਪਏ ਚਾ ਲਿਆਵਾਂ, ਮੰਜੇ ਸਮੇਤ ਲੈ ਆਵਾਂ। ਰਿਖੀ ਜੀ ਹੱਸ ਪੈਣ ਤੇ ਆਖਣ: "ਐਉਂ ਨਾ ਕਹੁ, ਉਹ ਰੱਬੀ ਰੌ ਵਾਲੇ ਰੱਬ ਰੂਪ ਹਨ।" ਬਾਲਕਾ ਕਹੇ: "ਫੇਰ ਆਪੇ ਆਉਂਦੇ ਕਿਉਂ ਨਹੀਂ?" ਰਿਖੀ ਕਹੇ: ਮੇਰੇ ਕਰਮ! ਮੇਰੇ ਭਾਗ!! ਫੇਰ ਬਾਲਕਾ ਨਿਸ਼ਾਨੀਆਂ ਪੁਛਣ ਲੱਗਾ ਤਾਂ ਆਪ ਨੇ ਦੱਸਿਆ! "ਲੰਮੇ ਹਨ, ਪਤਲੇ ਹਨ, ਡਾਢੇ ਤਕੜੇ ਹਨ, ਉਮਰਾ ਵਿਚ ਚੜ੍ਹਦੀ ਜਵਾਨੀ ਦੇ ਕੁਮਾਰ ਹਨ, ਸ਼ਸਤ੍ਰ-ਧਾਰੀ ਹਨ, ਕੇਸਾਂ ਵਾਲੇ ਹਨ, ਸੋਹਣੀ ਨਿੱਕੀ ਨਿੱਕੀ ਕੁੰਡਜਾਲੀ ਦਾੜ੍ਹੀ ਨਿਕਲ ਰਹੀ ਹੈ, ਤੇਜ ਵਾਲੇ ਹਨ, ਜੱਥੇ ਵਾਲੇ ਹਨ; ਪਜਾਰ ਵਾਲੇ ਮਿੱਠੇ ਮਿੱਠੇ ਰਸਭਿੰਨੜੇ ਹਨ।" ਬਾਲਕਾ ਕਹੇ ਮੈਂ ਐਨੀਆਂ ਗੱਲਾਂ ਕਿਥੋਂ ਪਰਖਾਂਗਾ? ਤਾਂ ਰਿਖੀ ਨੇ ਕਿਹਾ ਉਨ੍ਹਾਂ ਦੇ ਹੱਥ ਜਦ ਪਲਮਦੇ ਹਨ ਤਾਂ ਉਨ੍ਹਾਂ ਦੇ ਗੋਡਿਆਂ ਤਕ ਜਾਂਦੇ ਹਨ। ਇਸ ਨਿਸ਼ਾਨੀ ਤੇ ਬਾਲਕਾ ਖੁਸ਼ ਹੋਇਆ, ਤੇ ਉਠਕੇ ਆਪਣੇ ਹੱਥ ਲੰਮੇ ਕਰਕੇ ਵੇਖੇ ਰਿਖੀ ਦੇ ਹੱਥ ਲੰਮੇ ਕਰਕੇ ਵੇਖੇ, ਹੁਣ ਤਸੱਲੀ ਆ ਗਈ ਕਿ ਪਰਖ ਲਵਾਂਗਾ। ਕਹਣ ਲੱਗਾ: "ਰਿਖੀ ਜੀ! ਹੋਰ ਕਿਸੇ ਦੀਆਂ ਬਾਹਾਂ ਇੰਨੀਆ ਲੰਮੀਆਂ ਨਹੀਂ? ਰਿਖੀ ਨੇ ਕਿਹਾ ਕਿਸੇ ਦੀਆਂ ਨਹੀਂ। ਬਾਲਕੇ ਕਿਹਾ ਭਲਾ ਮੇਰੇ ਆਖੇ ਤੇ ਓਹ ਪਲਮਾ ਦੇਣਗੇ?" ਇਸ ਭੋਲੇ ਪਨ ਤੇ ਰਿਖੀ ਹੱਸ ਪਿਆ ਤੇ ਕਹਣ ਲੱਗਾ: "ਨਹੀਂ ਤੂੰ ਨਾਲ ਨਾਲ ਰਹੀਂ, ਚੇਤਾ, ਕੁਝ ਨਾ ਆਖੀਂ, ਜਦੋਂ ਕਦੇ ਬਾਹਾਂ ਆਪੇ ਪਲਮ ਪੈਣ ਤੇ ਤੂੰ ਨਿਸਚੇ ਹੋ ਜਾਵੇਂ ਤਾਂ ਪੈਰੀਂ ਪੈਕੇ ਖਿਮਾਂ ਮੰਗਕੇ ਮੇਰਾ ਸੁਨੇਹਾ ਦੇ ਦੇਈਂ।' ਬਾਲਕੇ ਕਿਹਾ: ਕੋਈ ਨਾਮ ਬੀ ਹੈ? ਰਿਖੀ ਕਿਹਾ ਨਾਮ ਤਾਂ ਹੋਉ ਮੈਨੂੰ ਪਤਾ ਨਹੀਂ, ਪਰ ਲੋਕੀ ਉਸਨੂੰ ਵੱਡਾ ਅਵਤਾਰ ਕਿ "ਗੁਰ ਅਵਤਾਰ" ਆਖਦੇ ਹੋਸਨ। ਬਾਲਕਾ ਸੋਚੀਂ ਪੈਕੇ "ਗੁਰ" "ਗੁਰ" "ਗੁਰ" ਹੱਛਾ "ਗੁਰ"। ਬਾਲਕਾ: ਭਲਾ ਜੇ ਮੈਨੂੰ ਹੁਣੇ ਟੋਰ ਦਿਓ ਤੇ ਮੈਂ ਹੇਠਾਂ ਜਾਕੇ ਪੁੱਛਾਂ, ਦੱਸਾਂ, ਪਤਾ ਲਗ ਜਾਵੇ ਤਾਂ ਤੁਸੀਂ ਦਸ਼ਰਨ ਪਾ ਲਓ। ਪਰ ਹਾਂ, ਜੇ ਮੈਂ ਜਾਵਾਂ ਤਾਂ ਤੁਸਾਨੂੰ ਇਸ਼ਨਾਨ ਕੌਣ ਕਰਾਵੇ? ਤੁਸਾਨੂੰ ਦੁੱਧ ਕੌਣ ਚੋ ਦੇਵੇ? ਗਊਆਂ ਨੂੰ ਕੌਣ ਚਾਰੇ ਬੰਨ੍ਹੇ ਤੇ ਖੋਹਲੇ? ਹਾਂ, ਭਲਾ ਜੀ ਕੀ ਕਰਾਂ? ਕੁਝ ਨਹੀਂ ਸੁਝਦੀ, ਜੇ

ਮੇਰਾ ਕੋਈ ਭਰਾ ਹੁੰਦਾ ਤਾਂ ਮੈਂ ਉਸਨੂੰ ਤੁਸਾਂ ਕੋਲ ਛੱਡ ਜਾਂਦਾ ਤੇ ਆਪ ਭਾਲਣ ਟੁਰ ਜਾਂਦਾ, ਪਰ ਹ ਛਾ ਹੁਣ ਮੈਂ ਦੁਪਹਰੇ ਦੋ ਘੜੀਆਂ ਦੂਰ ਨੇੜੇ ਜਾਇਆ ਕਰਾਂਗਾ, ਜੇ ਕੋਈ ਬੰਦਾ ਮੇਰੇ ਆਖੇ ਲਗ ਜਾਏ, ਮਹੀਨਾ ਦਸ ਦਿਨ ਤੁਸਾਂ ਪਾਸ ਠਹਿਰੇ ਤੇ ਮੈਂ ਭਾਲਣ ਜਾਵਾਂ।ਰਿਖੀ ਨੇ ਕਿਹਾ:'ਬੱਚਾ ਚਾਂਦਿਆ! ਬੁੱਢਿਆਂ ਠੇਰਿਆਂ ਹੱਡ ਗੋਡੇ ਕਮਜ਼ੋਰਾਂ ਦੇ ਪਾਸ ਕਉਣ ਠਹਰੇਗਾ? ਜਿੱਥੋਂ ਕੁਛ ਲੱਭਣਾ ਨਹੀਂ ਉਨ੍ਹਾਂ ਦੀ ਸੇਵਾ ਕਉਣ ਕਰੇਗਾ, ਤੂੰ ਹੋਰ ਕੁਝ ਨਾ ਕਰ, ਦੋ ਚਾਰ ਕੋਹ ਦੁਪਹਰੇ ਹੋਠਾਂ ਨੂੰ ਜਾਯਾ ਕਰ ਤੇ ਆਏ ਗਏ ਰਾਹ ਖਹੜੇ ਮਿਲਦੇ ਤੋਂ ਪੁੱਛਿਆ ਕਰ'ਕੋਈ ਅਵਤਾਰ ਪ੍ਰਗਟ ਤਾਂ ਨਹੀਂ ਹੋਇਆ, ਕੋਈ ਸਾਧ ਸੰਤ ਮਹਾਤਮਾਂ ਮੁਸ਼ਕਿਆ ਤਾਂ ਨਹੀਂ'? ਜੇ ਕੋਈ ਸੂੰਹ ਲੱਗੇ ਤਾਂ ਦੱਸਿਆ ਕਰ। ਬਾਲਕਾ ਜੋ ਬੜੀ ਚਿੰਤਾ ਵਿਚ ਸੀ ਹੁਣ ਕੁਝ ਖਿੜ ਆਯਾ, ਦੋ ਗੱਲਾਂ ਉਸਨੂੰ ਚੰਗੀਆਂ ਲੱਭ ਗਈਆਂ, ਇਕ ਪਤੇ ਪੁਛਣ ਦੀ ਤੇ ਇਕ ਬਾਹਾਂ ਪਛਾਣਨ ਦੀ।

—o—

ਪ

ਬਾਲਕੇ ਚਾਂਦੋ ਨੇ ਹੁਣ ਆਪਣਾ ਰੋਜ ਦਾ ਕੰਮ ਹੋਰ ਤਰਾਂ ਕਰਨਾ ਆਰੰਭਕੀਤਾ, ਸਵੇਰੇ ਰਿਖੀ ਜੀ ਨੂੰ ਇਸ਼ਨਾਨ ਪਾਣੀ ਕਰਾ ਧੁੱਪੇ ਤਖਤਪੋਸ਼ ਡਾਹ ਮ੍ਰਿਗਛਾਲਾ ਤੇ ਬਿਠਾ ਕੰਬਲੀ ਦੇਕੇ ਗਊਆਂ ਦੇ ਗੋਹੇਕੂੜੇ ਦੀ ਸੰਭਾਲ ਤੋਂ ਵੇਹਲਾ ਹੋਕੇ ਦੁੱਧ ਚੋਕੇ ਰਿਖੀ ਜੀ ਨੂੰ ਪਿਲਾਕੇ ਆਪ ਨ੍ਹਾ ਧੋ ਦੁੱਧ ਪੀਕੇ ਗਊਆਂ ਲੈਕੇ ਬਨਾਂ ਵਿੱਚ ਛੇੜਨ ਨਾ ਜਾਣਾ, ਜੀਕੂੰ ਕਿ ਅੱਗੇ ਕਰਿਆ ਕਰਦਾ ਸੀ, ਹੁਣ ਗਊਆਂ ਕੁੱਲਿਆਂ ਤੋਂ ਕੱਢ ਵਾੜੇ ਵਿੱਚ ਖੁੱਲੇ ਬਾਂ ਬੰਨ੍ਹਕੇ ਘਾਹ ਵੱਢਣ ਚਲੇ ਜਾਣਾ, ਕੁਛ ਘਾਹ ਬਰਸਾਤ ਤੋਂ ਮਗਰੋਂ ਸੁਕਾਕੇ ਸਾਂਭ ਰੱਖਿਆ ਸੀ, ਓਹ ਵਰਤਣਾ। ਦੋ ਤ੍ਰੈ ਘੰਟੇ ਵਿਚ ਗਊਆਂ ਦੇ ਖਾਣ ਜੋਗਾ ਪੱਠਾ ਪਾਕੇ ਆਪ ਟੁਰ ਜਾਣਾ, ਪਹਿਲੇ ਤਾਂ ਗਿਰਾਂ ਵਿਚ ਫਿਰਿਆ, ਹਰ ਆਦਮੀ ਦੀਆਂ ਬਾਹਾਂ ਵੇਖੇ ਕਿ ਜਦ ਪਲਮਦੀਆਂ ਹਨ ਗੋਡਿਆਂ ਤਕ ਜਾਂਦੀਆਂ ਹਨ ਕਿ ਨਹੀਂ, ਫਿਰ ਕਦੇ ਕਿਸੇ ਤੋਂ ਪੁਛਿਆ ਬੀ ਕਰੇ ਕੋਈ ਅਵਤਾਰ ਪ੍ਰਗਟ ਤਾਂ ਨਹੀਂ ਹੋਇਆ? ਗਿਰਾਂ ਤੋਂ ਨਿਰਾਸ ਹੋਕੇ ਹੁਣ ਦੋ ਚਾਰ ਪੰਜ ਕੋਹ ਤੱਕ ਬੀ ਕਦੇ ਜਮਨਾ ਦੇ ਇਸ ਕਨਾਰੇ ਕਦੇ ਓਸ ਕਿਨਾਰੇ, ਕਦੇ ਸੜਕ ਕਦੇ ਐਵੇਂ ਫੇਰਾ ਮਾਰਿਆ ਕਰੇ, ਕੰਮ ਓਹੋ, ਜੋ ਮਿਲੇ ਉਸ ਦੀਆਂ ਬਾਹਾਂ ਤੱਕਣੀਆਂ, ਕਦੇ ਕਿਸੇ ਦੀਆਂ ਬਾਹਵਾਂ ਤੇ ਸ਼ੱਕ ਪਏ ਤਾਂ ਕਿੰਨਾਂ ਕਿੰਨਾਂ ਚਿਰ ਉਡੀਕਦੇ ਖੜੇ ਰਹਿਣਾ ਕਿ ਕਦ ਬਾਹਾਂ ਆਪੇ ਪਲਮਣ ਤਾਂ ਮੈਂ ਸਹੀ ਕਰਾਂ ਕਿ ਗੋਡਿਆਂ ਤੱਕ ਜਾਂਦੀਆਂ ਹਨ ਕਿ ਨਹੀਂ? ਐਸੇ ਵੇਲੇ ਇਹ ਬਾਲਕਾ ਜੋ ਅੱਗੇ ਹੀ ਅਤਿ ਸਿੱਧਾ ਸੀ, ਬਾਉਲਾ ਜਿਹਾ ਦਿੱਸਣ ਲੱਗ ਪਿਆ ਕਰੇ।ਪਹਿਲੋ ਇਹ ਗਿਰਾਵਾਂ ਸੜਕਾਂ ਵੱਲ ਘੱਟ ਜਾਯਾ ਕਰਦਾ ਸੀ,ਬਨ ਵਿੱਚ ਹੀ ਇਸਦਾ ਵਕਤ ਲੰਘ ਜਾਂਦਾਸੀ, ਪਰ ਹੁਣ ਉਸ ਦੀ ਝੱਲਿਆਂ ਹਾਰ ਫੇਰੀ ਟੋਰੀ ਨੂੰ ਦੂਰ ਦੂਰ ਪਈ ਵੱਸੋਂ ਦੇ ਲੋਕੀ ਅਚਰਜ ਨਾਲ ਵੇਖਯਾ ਕਰਨ ਤੇ ਇਸਦੀ ਪੁੱਛ ਤੇ ਹਰਯਾਨ ਹੋਯਾ ਕਰਨ॥

ਚਾਂਦੋ ਨੇ ਕੁਛ ਦਿਨ ਆਪਣੇ ਸੁਆਮੀ ਦੀ ਇਸ ਇੱਛਾ ਪੂਰਨ ਹਿਤ ਇਸ ਤਰਾਂ ਅਵਾਰਾ ਫਿਰ ਫਿਰ ਗੁਜਾਰੇ, ਪਰ ਕੋਈ ਸੂੰਹ ਨਾ ਪਈ। ਰਿਖੀ ਜੀ ਹੁਣ ਕਮਜ਼ੋਰ ਹੋ ਰਹੇ ਸਨ, ਪਾਲਾ ਹੱਡ ਕੜਕਾਂਦਾ ਸੀ,

ਕੰਮਲੀਆਂ ਤੇ ਮ੍ਰਿਗਛਾਲਾਂ ਤਾਂ ਸਨ, ਪਰ ਨਿਤਾਣੇ ਨੂੰ ਪਾਲਾ ਲੱਗਦਾ ਹੀ ਬਹੁਤ ਹੈ। ਅਖੀਰ ਘਟਦਿਆਂ ਘਟਦਿਆਂ ਉਹਦਿਨ ਆ ਗਿਆ ਕਿ ਰਿਖੀਜੀ ਸਵੇਰੇ ਇਸ਼ਨਾਨ ਨਾ ਕਰ ਸਕੇ, ਨਾ ਉਠ ਸਕੇ, ਲੰਮੇ ਪਏ ਹੀ ਚਾਂਦੋ ਨੂੰ ਬੋਲੇ: 'ਬੱਚਾ! ਮੇਰਾ ਵੇਲਾ ਆ ਗਿਆ ਜਾਪਦਾ ਹੈ, ਦੇਖ ਮੇਰੇ ਹਥ ਤੇ ਪੈਰ ਠੰਢੇ ਹਨ; ਬੀਬਾ ਪੁੱਤਰ ! ਮੇਰੇ ਮਗਰੋਂ ਤੂੰ ਮੇਰਾ ਕੰਮ ਜ਼ਰੂਰ ਹੀ ਕਰਨਾ ਹੈ।' ਚਾਂਦੋ ਨੇ ਅੱਗੇ ਹੋਕੇ ਹੱਥ ਪੈਰ ਵੇਖੇ ਤਾਂ ਸੱਚ ਮੁੱਚ ਠੰਡੇ ਸਨ, ਠੰਢੇ ਵੇਖਕੇ ਇਕ ਸਰਦੀ ਦੀ ਲਹਰ ਉਹਦੇ ਅੰਦਰ ਫਿਰ ਗਈ, ਉਦਾਸੀ ਤੇ ਨਿਰਾਸਤਾ ਦਾ ਇੱਕ ਚੱਕਰ ਆਯਾ। ਦੋ ਬਰਸ ਹੋਏ ਤਾਂ ਚਾਂਦੋ ਦੀ ਮਾਂ ਮਰ ਗਈ ਸੀ, ਉਸਦੇ ਬੀ ਹੱਥ ਪੈਰ ਠੰਢੇ ਹੋਏ ਸਨ, ਉਹ ਸਮਾਂ ਮਾਂ ਦੇ ਅੰਤਲੇ ਸੁਆਸਾਂ ਦਾ ਤੇ ਸਦਾ ਦੇ ਵਿਛੋੜੇ ਦਾ ਅੱਖਾਂ ਅੱਗੇ ਫਿਰ ਪਿਆ। ਮਾਂ ਇਸ ਦੀ ਗਿਰਾਂ ਵਿਚ ਰੰਹਦੀ ਸੀ ਤੇ ਪੀਹਣਾ ਕਰਕੇ ਪੇਟ ਭਰਦੀ ਸੀ, ਚੰਗੀ ਬੁੱਢੀ ਤੇ ਨਿਰਬਲ ਸੀ, ਪਰ ਆਖਰ ਚਾਂਦੋ ਦੀ ਆਂਦਰ ਸੀ, ਚਾਂਦੋ ਦਾ ਜਗਤ ਦੋ ਹੀ ਤੇ ਮੁਕ ਜਾਂਦਾ ਸੀ, ਇੱਕ ਮਾਂ ਤੇ ਇਕ ਇਨ੍ਹਾਂ ਅਪਰਸ ਮਹਾਤਮਾਂ ਰਿਖੀ ਜੀ ਉਤੇ। ਅੱਜ ਬੇਚਾਰੇ ਨੂੰ ਜਗਤ ਤੋਂ ਅਪਨੇ ਬਾਕੀ ਰਹੇ ਇਕੋ ਮਿੱਤ੍ਰ ਦੇ ਵਿਛੜਨ ਦਾ ਦਿਨ ਆ ਗਿਆ, ਚੱਕ੍ਰ ਖਾਕੇ ਚਾਂਦੋ ਬਾਹਰ ਆਯਾ, ਹੰਝੂ ਆਏ ਜੋ ਉਸਨੇ ਘਸੁੰਨੀਆਂ ਦੇ ਦੇ ਪੂੰਝੇ, ਫੇਰ ਅੱਗ ਬਾਲਕੇ ਅੰਗੀਠਾ ਮਘਾਕੇ ਅੰਦਰ ਲੈ ਆਯਾ, ਕੰਬਲ ਇੱਕ ਦੋ ਹੋਰ ਵਲ੍ਹੇਟ ਦਿਤੇ ਤੇ ਬਾਹਰ ਟਿੱਲੇ ਤੇ ਚੜ੍ਹ ਚੜ੍ਹ ਵੇਖੇ ਮਤਾਂ ਹੁਣੇ ਹੀ ਆ ਜਾਣ। ਫੇਰ ਆਵੇ ਤਾਂ ਹੱਥ ਪੈਰ ਵੇਖ ਜਾਵੇ, ਅਖੀਰ ਦਿਨ ਸੱਤ ਅੱਠ ਘੜੀਆਂ ਗਿਆ ਤੇ ਰਿਖੀ ਜੀ ਹੁਣ ਬੋਲਣੋਂ ਤੇ ਹੱਥ ਪੈਰ ਹਿਲਾਣੋਂ ਬੀ ਰਹ ਗਏ। ਜਦ ਚਾਂਦੋ ਨੇ ਡਿੱਠਾ ਕਿ ਉਨ੍ਹਾਂ ਦੇ ਹੱਥ ਪੈਰ ਹੁਣ ਗੋਡਿਆਂ ਤੇ ਅਰਕਾਂ ਤੱਕ ਠੰਢੇ ਹੋ ਗਏ ਹਨ ਤਾਂ ਇਕ ਜਾਂਗਲੀ ਚੀਕ ਉਸ ਦੀ ਆ ਮੁਹਾਰੀ ਨਿਕਲੀ; ਤ੍ਰੱਬਕਕੇ ਰਿਖੀ ਜੀ ਦੇ ਨੈਣ ਖੁਲ੍ਹ ਗਏ ਤੇ ਧੀਮੇਂ ਜਿਹੇ ਬੋਲੇ "ਆ ਗਏ" ? ਚਾਂਦੇ ਨੇ "ਆ ਗਏ" ਸੁਣਿਆ, ਰਿਖੀ ਜੀ ਦੇ ਨੈਣ ਬੰਦ ਹੋ ਗਏ, ਪਰ ਚਾਂਦੋ ਦੇ ਕੰਨਾਂ ਨੇ ਫੇਰ ਸੁਣਿਆ "ਆ ਗਏ"। ਚਾਂਦੋ ਤ੍ਰਬਕ ਕੇ ਬਾਹਰ ਆਇਆ, ਉਸਨੇ ਫੇਰ ਸੁਣਿਆਂ "ਆ ਗਏ", ਫੇਰ ਇਕ ਆਵਾਜ਼ "ਆ ਗਏ" ਦੀ ਚਾਂਦੋ ਦੇ ਮੂੰਹੋਂ ਆਪਣਿਓਂ ਨਿਕਲੀ ਜੋ ਪਥਰਾਂ ਨਾਲ ਟਕਰਾਕੇ ਵਡੀ ਹੋਕੇ ਵਾਪਸ ਆਈ "ਆਗਏ।" ਹੁਣ ਚਾਂਦੋ ਜਮਨਾ ਦੇ ਪਛਮੀ ਕਿਨਾਰੇ ਤੋਂ ਪੱਛੋਂ ਨੂੰ ਵਾਹੋ ਦਾਹੀ ਬਨਾਂ ਨੂੰ ਭੱਜਾ ਗਿਆ, ਦੋ ਚਾਰ ਮੀਲ ਜਾਕੇ ਖੜਾ ਹੋ ਗਿਆ, ਐਧਰ ਉਧਰ ਤੱਕਿਆ ਕਿਸੇ ਪੱਥਰ ਨਾਲ ਪਾਣੀ ਟਕ-ਰਾਣ ਦੇ ਸਿਵਾ ਕੋਈ ਆਹਟ ਨਾ ਆਈ, ਵਹਸ਼ਤ ਜਹੀ ਹੇਠ ਚਾਂਦੋ ਨੇ ਚਾਰ ਚੁਫੇਰੇ ਫੇਰ ਤੱਕਿਆ ਤੇ ਫੇਰ ਉੱਠ ਨੱਠਾ। ਕੋਈ ਥੋੜੀ ਵਾਟ ਤੇ ਆਦਮੀਆਂ ਦੇ ਬੋਲ ਚਾਲ ਦੀ ਅਵਾਜ਼ ਆਈ, ਅੱਗੇ ਵਧਿਆ ਤਾਂ ਇਕ ਪੱਧਰੇ ਥਾਂ ਕੁਛ ਘੋੜੇ ਬੱਧੇ ਸਨ, ਜਿਨ੍ਹਾਂ ਨੂੰ ਪਾਣੀ ਪਿਲਾਇਆ ਜਾ ਰਿਹਾ ਸੀ, ਕੋਈ ਰੋਟੀ ਪਕਾ ਰਿਹਾ ਸੀ, ਦੋ ਆਦਮੀ ਘਾਹ ਤੇ ਸਤ੍ਰੰਜੀ ਵਿਛਾਈ ਚੌਪੜ ਖੇਲ ਰਹੇ ਸਨ, ਇਹੋ ਜਿਹੇ ਚੇਹਰੇ ਉਸਨੇ ਕਦੇ ਨਾ ਸੇ ਡਿੱਠੇ, ਐਸੀ ਕੋਈ ਪ੍ਰਭਾ ਇਕ ਦੇ ਚੇਹਰੇ ਤੇ ਵੇਖੀ ਕਿ ਉਸਨੂੰ ਸ਼ੱਕ ਪੈ ਗਿਆ ਕਿ ਖਬਰੇ ਤੇਜ ਪ੍ਰਤਾਪ ਚੇਹਰੇ ਦਾ ਇਹੋ ਹੈ, ਪਰ ਉਹ ਹੁਣ ਮੁੜ ਮੁੜ ਬਾਹਾਂ

ਵਲ ਤੱਕੇ, ਤੇ ਉਹ ਬੈਠੇ ਖੇਡ ਰਹੇ ਸਨ, ਇਹ ਆਗਜਾ ਉਸਨੂੰ ਰਿਖੀ ਜੀ ਦੀ ਹੈ ਨਹੀਂ ਸੀ ਕਿ ਵਧਕੇ ਕਹ ਦੇਵੇ ਮੈਨੂੰ ਬਾਂਹ ਲੰਬੀ ਕਰਕੇ ਦਿਖਾਓ। ਇੰਨੇ ਨੂੰ ਇਕ ਬੰਦੂਕਚੀ ਅੱਗੇ ਵਧਿਆ ਤੇ ਚਾਂਦੋ ਨੂੰ ਕਹਣ ਲੱਗਾ ਪਰੇ ਹੋ ਜਾਹ, ਏਥੇ ਨਾ ਖੜੋ। ਇਹ ਚਾਂਦੋ ਲਈ ਨਵੀਂ ਗੱਲ ਸੀ, ਉਸਨੇ ਕਦੀ ਨਹੀਂ ਸੀ ਸੁਣਿਆਂ ਕਿ ਕੋਈ ਕਿਸੇ ਨੂੰ ਪਰੇ ਹਟਾਵੇਹਟ ਤਾਂ ਗਿਆ, ਪਰ ਨਜ਼ਰ ਓਥੇਹੀ ਰਹੀ, ਨਜ਼ਰ ਬੱਝਦੀ ਬੱਝਦੀ ਬੱਝ ਗਈ, ਉੱਧਰ ਨੂੰ ਪਲ ਪਲ ਮਗਰੋਂ ਉਸ ਖਿਲਾੜੀ ਵਲ ਤੱਕੇ। ਇੰਨੇ ਨੂੰ ਬਾਜ਼ੀਮੁਕ ਗਈ ਤੇ ਉਹ ਉੱਠ ਖੜਾ ਹੋਇਆ, ਹੱਥ ਪਲਮੇਂ ਪਰ ਪੱਟਾਂ ਤੇ ਹੀ ਮੁਕਗਏ; ਚਾਂਦੋ-ਗਰੀਬ ਚਾਂਦੋ-ਦਾ ਮਾਨੋਂ ਸਰਬੰਸ ਰੁੜ੍ਹ ਗਿਆ। ਹੁਣ ਨਿਰਾਸਾ ਅਤਿ ਨਿਰਾਸਾਵਿਚ ਉਸਨੂੰ ਹੋਸ਼ ਆਈ ਕਿ ਰਿਖੀ ਜੀ ਗਰੀਬ ਮੇਰੀ ਮਾਂ ਵਾਂਙੂ ਮਰ ਗਏ ਹੋਣਗੇ, ਕੀ ਜਾ-ਣੀਏਂ ਉਸਵਾਂਙੂ ਚਾਨਣਾ ਚਾਨਣਾ ਮੰਗਦੇ ਹੋਣ, ਮੈਂ ਕੋਲ ਹੁੰਦਾ ਤਾ ਦੀਵਾ ਜਾਂ ਅੱਗ ਬਾਲ ਦੇਂਦਾ। ਮੈਂ ਕਿਉਂ ਆ ਗਿਆ? ਇਹ ਕੰਹਦਿਆਂ ਚਾਂਦੋ ਨੂੰ ਇਕ ਹਨੇਰੇ ਦਾ ਚੱਕ੍ਰ ਆ ਗਿਆ ਤੇ ਫੇਰ ਇਕ ਜਾਂਗਲੀ ਚੀਕ ਨਿਕਲੀ "ਆ ਗਏ", ਤੇ ਫੇਰ ਪੱਛੋਂ ਨੂੰ ਹੋਕੇ ਖਿਲਾੜੀਆਂ ਤੋਂ ਵਿੱਥ ਕਰਕੇ ਅਗੇ ਵਧਿਆ। ਇਸ ਵੇਲੇ ਕੁਛ ਸਵਾਰ ਦੱਖਣ ਪੱਛੋਂ ਦੀ ਹੁਖੋਂ ਆ ਰਹੇ ਸਨ। ਚਾਰ ਸਵਾਰ ਰਤਾ ਪਿੱਛੇ ਸਨ, ਇਕ ਅਗੇਰੇ ਸੀ ਚਾਂਦੋ ਪਿੱਛੇ ਪਰਤਣ ਲੱਗਾ ਸੀ, ਉਸਦੇ ਖਯਾਲ ਰਿਖੀ ਜੀ ਦੇ ਮਾਂ ਵਰਗੇ ਆਖਰੀ ਹਡਕੋਰਿਆਂ ਵੱਲ ਪੈ ਰਹੇ ਸਨ, ਕਦਮ ਪਿਛੇਰੇ ਜਾ ਰਿਹਾ ਸੀ ਤੇ ਨਜ਼ਰ ਅਗੇਰੇ ਜਾ ਰਹੀ ਸੀ, ਸਵਾਰ ਨੇੜੇ ਨੇੜੇ ਹੁੰਦੇ ਗਏ, ਚਾਂਦੋ ਦੇ ਕਦਮ ਠਠੰਬਰ ਗਏ, ਅਗਲੇ ਸਵਾਰ ਤੇ ਨਜ਼ਰ ਪਈ ਤਾਂ ਕਦਮ ਨੱਠ ਪਏ ਤੇ ਦੋਹਾਂ ਹੱਥਾਂ ਤੋਂ ਗਿੱਧਾ ਜਿਹਾ ਵੱਜ ਗਿਆ, "ਆ ਗਏ ਆ ਗਏ" ਦੀ ਸੱਦ ਸੰਗੀਤ ਦੀ ਲਹਰ ਵਾਂਙੂ ਆ ਮੁਹਾਰੀ ਚਾਂਦੋ ਦੇ ਮੂੰਹ ਤੋਂ ਨਿਕਲੀ, ਪਰ ਪਲ ਮਗਰੋਂ ਕਾਲਾ ਜਿਹਾ ਬੱਦਲ ਉਸਦੇ ਭਰਵੱਟੇ ਤੇ ਫਿਰ ਗਿਆ, ਠਠੰਬਰ ਗਿਆ, ਸੋਚੀਂ ਪੈ ਗਿਆ, ਖਬਰੇ ਕੌਣ ਹਨ? ਮੈਂ ਅਜੇ ਬਾਹਾਂ ਨਹੀਂ ਤੱਕੀਆਂ, ਖਬਰੇ ਆਖਣਗੇ 'ਪਰੇ ਹਟ ਜਾਹ' ਆਪੇ ਹੀ ਪਰੇ ਹਟ ਜਾਵਾਂ। ਰਤਾਕੁ ਪਰੇ ਹੋਕੇ ਫੇਰ ਨੀਝ ਪਰੋ ਬੈਠਾ, ਏਨੇ ਨੂੰ ਓਹ ਆ ਪਹੁੰਚੇ, ਅੱਗੇ ਵਧੇ, ਵਧ ਗਏ। ਘੋੜੇ ਤੋਂ ਉਤਰੇ ਤੇ ਅਗਲੇ ਬੈਠਿਆਂ ਨੇ ਉੱਠਕੇ ਸਤੂੰਜੀ ਉੱਤੇ ਗੱਦੀ ਜੇਹੀ ਵਛਾਕੇ ਆਦਰ ਨਾਲ ਸਿਰ ਨਵਾਕੇ ਬਿਠਾ ਲਿਆ। ਚਾਂਦੋ ਵੀ ਮਗਰੇ ਆ ਰਿਹਾ ਸੀ, ਆ ਖੜਾ ਹੋ ਗਿਆ ਤੇ ਬਾਹਾਂ ਵੱਲ ਤੱਕੇ ਨਜ਼ਰ ਨਾਲ ਅੰਦਾਜ਼ਾ ਲਾਵੇ, ਕਦੇ ਅਪਨਾ ਮੋਢਾ ਤੇ ਮੋਢੇ ਤੋਂ ਬਾਹਾਂ ਦਾ ਲਮਾਣ ਤੱਕੇ, ਫੇਰ ਉਨ੍ਹਾਂ ਦੇ ਮੋਢੇ ਤੋਂ ਉਂਗਲਾਂ ਤੱਕ ਲਮਾਣ ਤੱਕੇ, ਕਦੇ ਬੇ ਮਲੂੰਮਾਂ ਜਿਹਾ ਕੁੱਦ ਪਵੇ, ਕਦੇ ਫੇਰ ਨਿਰਾਸਤਾਈ ਦੀ ਘਟਾ ਉਸਦੇ ਭਰਵੱਟਿਆਂ ਵਿੱਚ ਵੱਟ ਪਾ ਜਾਵੇ, ਕਦੇ ਕਦਮ ਪਰੇ ਹਟ ਜਾਵੇ ਕਿ ਮਤਾਂ ਕੋਈ ਆਖ ਦੇਵੇ ਕਿ ਪਰੇ ਹੋ ਜਾਹ, ਤੇ ਕਦੇ ਅਤਿ ਚਿੰਤਾ ਵਿਚ ਪੈ ਕੇ ਬਾਹਾਂ ਉਲਾਰਕੇ ਧੌਣ ਸੱਟਕੇ ਪਿੱਛੇ ਟੁਰ ਪਵੇ, 'ਰਿਖੀ ਜੀ ਹਡਕੋਰੇ ਲੈਂਦੇ ਹੋਣਗੇ, ਚੱਲਾਂ ਚਲਕੇ ਚਾਨਣਾ ਕਰਾਂ, ਮਤਾਂ ਓਹ ਕੂਕਦੇ ਪਏ ਹੋਣ: 'ਚਾਨਣਾ ਚਾਨਣਾ', ਹਾਇ ਹਨੇਰਾ ਹਾਇ ਹਨੇਰਾ'। ਪਰ ਫੇਰ ਕੋਈ ਖਿੱਚ ਖਾਕੇ ਕਦਮ ਮੁੜ ਪਵੇ ਤੇ ਦਿਲਹੀ ਦਿਲ ਵਿੱਚ ਆਖੇ ਹਾਏ ਕਦੋਂ ਉਠਣਗੇ। ਕਿਵੇਂ

ਉੱਠਣ। ਮੈਨੂੰ ਹੁਕਮ ਨਹੀਂ ਜੁ ਜਾ ਆਖਾਂ ਖੜੋ ਜਾਓ ਜੀ, ਮੈਂ ਬਾਂਹ ਤਕਣੀ ਹੈ। ਇੰਨੇ ਨੂੰ ਕਿਸੇ ਨੇ ਆ ਕੇ ਉਨ੍ਹਾਂ ਨੂੰ ਕਿਹਾ ਕਿ ਜਲ ਤਯਾਰ ਹੈ। ਆਪ ਉੱਠੇ ਤੇ ਹੱਥ ਧੋਣ ਲੱਗ ਪਏ, ਚਾਂਦੋ ਦੀ ਤਾਂਘ ਚਾਂਦੋ ਨੂੰ ਹੁਣ ਬੁੱਤ ਬਣਾ ਰਹੀ ਹੈ। ਨੈਣ ਬਾਹਾਂ ਤੇ ਗੱਡ ਰਹੇ ਹਨ,ਮੂੰਹ ਖੁਲ੍ਹਦਾ ਤੇ ਗੋਲ ਹੁੰਦਾ ਜਾਂਦਾ ਹੈ। ਦੋਵੇ ਹੱਥ ਹੇਠੋਂ ਉੱਠਦੇ ਕੁਛ ਗੁਲਿਆਈ ਤੇ ਸਹਜੇ ਸਹਜੇ ਉੱਚੇ ਆ ਰਹੇ ਹਨ, ਗੱਲ੍ਹਾਂ ਤੋਂ ਕੁਛ ਵਿੱਥ ਤੇ ਆਕੇ ਖੜੋ ਗਏ ਹਨ, ਹੇਠੋਂ ਹੁਣ ਅੱਡੀਆਂ ਰਤਾ ਰਤਾ ਉਚਾਂ-ਵੀਆਂ ਹੋ ਰਹੀਆਂ ਹਨ, ਨੈਣ ਨਹੀਂ ਝਮਕਦੇ, ਸਾਰੀ ਸਰੀਰ ਦੀ ਉਲਾਰ ਉਲਰਵੀਂ ਹੋ ਰਹੀ ਹੈ, ਦਮ ਧੀਮਾਂ, ਮਾਨੋਂ ਆ ਹੀ ਨਹੀਂ ਰਿਹਾ। ਉੱਧਰ ਹੱਥ ਧੋਤੇ ਗਏ, ਖੜੇ ਹੀ ਖੜੇ ਮੂੰਹ ਧੋਤਾ ਗਿਆ, ਪਰਨਾ ਆਇਆ, ਮੂੰਹ ਪੂੰਝਿਆ ਗਿਆ, ਅਜੇ ਹੱਥ ਪਲਮੇਂ ਨਹੀਂ, ਚਾਂਦੋ ਉਸੇ ਤਰਾਂ ਤਾਂਘ ਉਮੈਦ ਦਾ ਰੂਪ ਬੁੱਤ ਬਣਿਆ ਖੜਾ ਹੈ, ਕਿ ਐਨੇ ਨੂੰ ਹੱਥ ਪਲਮ ਗਏ; ਉਹ, ਹੈਂ ਸੱਚ ਮੁਚ,ਗੋਡਿਆਂ ਤੱਕ ਜਾ ਅਪੜੇ। ਚਾਂਦੋ ਦੀ ਇਕ ਦਮ ਜਾਂਗਲੀ ਚੀਕ ਨਿਕਲੀ"ਆ ਗਏ" ਤੇ ਦੋ ਚਾਰ ਭੁਆਟਣੀਆਂ ਵਿਚ ਤ੍ਰੱਪ ਪਿਆ ਤੇ ਹੱਥਾਂ ਤੋਂ ਗਿੱਧਾ ਵੱਜ ਗਿਆ। ਹੁਣ ਚਾਂਦੋ ਨੂੰ ਚੇਤਾ ਭੁੱਲ ਚੁਕਾ ਸੀ ਕਿ ਰਿਖੀ ਨੇ ਕੀਹ ਕਿਹਾ ਸੀ ਤੇ ਰਿਖੀ ਕਿਸ ਹਾਲ ਹੋਊ। ਐਸਾ ਅਹਲਾਦ ਅੰਦਰ ਆਇਆ ਕਿ ਅੱਗੇ ਵਧ ਪਿਆ, ਡਰ ਭੈ ਸੰਸਾ 'ਪਰੇ ਹਟੋ' ਦਾ ਬੀ ਕੋਈ ਨ ਰਿਹਾ। ਅੱਗੇ ਵਧਿਆ, ਇੱਕ ਪਯਾਰ ਇੱਕ ਅਹਲਾਦ ਇੱਕ ਨਿਮਕੀਨੀ ਚੇਹਰੇ ਤੇ ਸੀ, ਅੱਗੇ ਵਧਿਆ ਤੇ ਗੋਡੇ ਟੇਕਕੇ ਆਪ ਦਾ ਸੱਜਾ ਹੱਥ ਚੰਗੀਤਰਾਂ ਫੜਕੇ ਉਨ੍ਹਾਂ ਦੇ ਗੋਡੇ ਨਾਲ ਲਾਕੇ,ਰਤਾ ਖਿੱਚਕੇ ਫਿਰ ਨਾਲ ਲਾਕੇ, ਮਾਨੋਂ ਮਿਣਕੇ, ਵੇਖਕੇ ਬੋਲਿਆ 'ਠੀਕ ਹੈ ਜੀ ਠੀਕ ਹੈ'। ਫੇਰ ਧੌਣ ਉੱਚੀ ਕਰਕੇ ਕਿਸੇ ਡਾਢੀ ਸਿੱਕ ਭਰੀ ਅਵਾਜ਼ ਵਿੱਚ ਬੋਲਿਆ, 'ਆਪ ਹੋ ਨਾ ਜੀ' 'ਆਪ ਹੋ? ਹੋ ਨਾ ਜੀ?' 'ਬੋਲਦੇ ਨਹੀਂ ਜੀ, ਆਹੋ ਜੀ ਅਸਾਂ ਸਿਆਣ ਲਿਆ ਜੀ, ਤੁਸਾਂ ਹੋ ਨਾ ਜੀ, ਉਹ ਜੀ ਅ ਅ ਅ ਅ' ਤੁਸੀਂ ਹੋ ਨਾ ਜੀ, ਜੋ ਤੁਸੀ ਹੋ ਨਾ ਜੀ ਆਪ?' 'ਹੈਂ ਜੀ ਅ ਅ ਅ ਆਪ ਹੋ ਨਾ ਅਵ ਅਵ ਵੱਡੇ ਵੱਡੇ ਵੱਡੇ ਜੀ ਨਹੀਂ ਤੁਸੀਂ ਹੋ ਨਾ' (ਅੱਖਾਂ ਨੀਵੀਆਂ ਸੁੱਟਕੇ ਤੇ ਘੁਟ ਘੁਟ ਕੇ ਮੀਟ ਮੀਟ ਕੇ)'ਤੁਸੀਂ ਹੋ ਨਾ ਜੀ ਉਤਾਰ, ਅਤਾਰ, ਜੀ ਵੱਡੇ, ਨਾ ਜੀ (ਅੱਖਾਂ ਫੇਰ ਪਯਾਰ ਭਰਕੇ ਉਪਰ ਤੱਕ ਕੇ) ਜੀ ਤੁਸੀਂ ਹੋ ਨਾ ਗੁ ਗੁ ਗੁਰ ਜੀ, ਜੀ ਹਾਂ ਹਾਂ ਹਾਂ, ਗੁਰ ਹੋ ਨਾ ਜੀ ਤੁਸੀਂ ਉਤਾਰ,.... ਨਹੀਂ ਜੀ। ਹਾਂ ਸੱਚੀ ਜਾ....ਗੁਰ ਉਤਾਰ; ਤੁਸੀਂ ਹੋ ਜੀ, ਦੱਸੋ ਨਾ ਜੀ ਗੁਰ ਅਤਾਰ ਤੁਸੀਂ ਹੋ ਜੀ?'

ਉਹ ਮ੍ਰਿਦੁਲ ਮੂਰਤੀ ਜਿਸ ਨਾਲ ਏਹ ਸੁਤੰਤ੍ਰਤਾ ਲਈ ਜਾ ਰਹੀ ਹੈ, ਜਿਸ ਨਾਲ ਇਨਸਾਨੀ ਕੁਦਰਤੀ ਅਸਲੀ ਭੋਲੇਪਨ ਵਿਚ ਇਹ ਪਯਾਰ ਹੋਰਿਹਾ ਹੈ,ਸਿੱਧੀ ਖੜੀ ਸਿਰ ਰਤਾ ਕੁ ਝੁਕਾਏ, ਹਥ ਉਨ੍ਹਾਂ ਹੱਥਾਂ ਵਿਚ ਢਿੱਲੇ ਛਡੇ ਖੜੀ ਹੈ, ਅੱਖਾਂ ਵਿਚ ਇੱਕ ਮੱਧਮ ਮਸਤੀ ਤੇ ਪਯਾਰ ਹੈ, ਚਿਹਰੇ ਪਰ ਮੱਧਮ ਗੁਲਾਬੀ ਭਾਹ ਹੈ, ਬੁੱਲ੍ਹ ਅਧਮਿਟੇ ਨਿੱਕੀ ਮੁਸਕ੍ਰਾਹਟ ਵਿਚ ਹਨ, ਭਰਵੱਟੇ ਦੱਸ ਰਹੇ ਹਨ ਕਿ ਭੋਲੇ ਚਾਂਦੋ ਦੇ ਪਯਾਰ ਤੇ ਤਾਂਘ ਦਾ ਰਸ ਅਨਭਵ ਕਰ ਰਹੇ ਹਨ।

ਚਾਂਦੋ—"ਜੀਉ! ਦੱਸੋ ਨਾ ਜੀ, ਤੁਸੀ ਹੋ ਨਾ ਜੀ ਵੱਡੇ ਉਤਾਰ, ਜੀ ਮੈਂ ਭੁੱਲ ਗਿਆ ਹਾਂ,ਤਾਂ ਬੀ ਦੱਸੋ ਨਾ ਜੀ,ਦੱਸੋ ਨਾ, ਦਸੋ ਜੀ ਮੈਂ ਸਿਆਣ ਲਿਆ ਹੈ।"

ਉਹ....(ਗਿੱਧਾ ਪਾਕੇ ਉਠਕੇ) ਆਹੋ ਜੀ ਹਾਂ ਏਹੋ ਹਨ।

ਹੁਣ ਅਚਾਨਕ ਚਾਂਦੋ ਦਾ ਚੇਹਰਾ ਢਿੱਲਾ ਪੈ ਗਿਆ, ਕਾਲੀਆਂ ਘਟਾਂ ਭਰਵੱਟੇ ਤੇ ਫਿਰ ਗਈਆਂ, ਫੇਰ ਗੋਡੇ ਟੇਕਕੇ, ਹੱਥ ਜੋੜਕੇ ਅਵਾਜ਼ ਸੰਹਮ ਵਾਲੀ ਧੀਮੀ ਹੋ ਗਈ, ਲਓ ਜੀ ਸਨੇਹਾ ਲੈ ਲਓ ਜੀ, ਕਾਲਸੀ ਵਾਲੇ ਰਿਖੀ ਜੀ ਦਾ ਸਨੇਹਾ ਹੈ ਜੀ, ਜੀ ਉਹ ਤੁਸਾਨੂੰ ਜਾਣਦੇ ਸਨ ਜੀ,ਸਹਕਦੇਸਨ ਜੀ ਦਰਸ਼ਨ ਜੀ ਉਹ,(ਅੰਝੂ ਆ ਗਏ) ਜੀ ਉਹ ਹੁਣ ਜਰੂਰ ਜੀ ਉਹ ਜੀ ਮਰ ਗਏ—ਜੀ ਮੇਰੀ ਮਾਂ ਏਂਨੇ ਚਿਰ ਵਿੱਚ ਮਰ ਗਈ ਸੀ ਜੀ। ਉਹ ਮੈਨੂੰ ਕਹ ਗਏ ਸੀ ਲੰਮੀਆਂ ਬਾਹੀਂ ਵਾਲੇ ਗੋਡਿਆਂ ਤੋਂ ਹੇਠਾਂ ਪਲਮਣ ਜੀ ਜਿਸ ਦੀਆਂ, ਕੱਦਲੰਮਾ, ਸਰੀਰ ਪਤਲਾ, ਲੰਮਾ, ਦਾੜ੍ਹਾ ਕੁੰਡਲੀਆ ਨਵਾਂ ਨਵਾਂ ਆਯਾ ਜੀ ਤੇ ਸਿਰ ਤੇ ਕੇਸ ਜੀ ਤੇ ਨਾਮ ਵੱਡਾ ਕਿ "ਗੁਰਉਵਤਾਰ" ਜੀ, ਉਹਨਾਂ ਨੂੰ ਟੋਲਕੇ ਲੱਭੀਂ, ਮੇਰਾ ਸਨੇਹਾ ਦੇ ਦੇਈਂ ਜੀ। ਸਨੇਹਾ ਲੈ ਲਓ ਜੀ।' ਇੱਕ ਖਿਨ ਅੱਖਾਂ ਮੀਟਕੇ ਚਾਂਦੋਨੇ ਅੱਖਰ ਅੱਖਰ ਸਨੇਹਾ ਚੇਤੇ ਕੀਤਾ। ਇਸਵੇਲੇ ਸਤ੍ਰੰਜ ਖੇਡਣ ਵਾਲਾ ਤੇ ਹੋਰ ਦੋ ਚਾਰ ਸੱਜਣ ਭੀ ਪਾਸ ਆ ਗਏ। ਚਾਂਦੋ ਨੇ ਦੋਵੇਂ ਹੱਥ ਕੱਢੇ ਅਰ ਮੁੱਠ ਮੀਟ ਲਈ, ਤੇ ਠੋਡੀ ਉਹਨਾਂ ਤੇ ਟੇਕ ਲਈ, ਨਜ਼ਰ ਚਿਹਰੇ ਵਿਚ ਗੱਡ ਲਈ ਤੇ ਬੋਲਿਆ:—

''ਇੱਕ ਸਿੱਕਦਾ ਤਪੀਆ,ਜਮਨਾ ਤਟ ਦਰਸ਼ਨ ਦੀਆਂ ਲੋਚਨਾਂ ਵਿੱਚ ਤੁਰ ਗਯਾ ਹੈ,ਉਸਦੇ ਗੋਡੇ ਗਿੱਟੇ ਤੁਰਦੇ ਨਹੀਂ ਸਨ,ਜੋ ਆਪ ਲਭਦਾ।ਓਸ ਦੇ ਪਾਸ ਧਨ ਨਹੀਂਸੀ (ਠਹਰਕੇ) ਜੋ ਟੋਲ ਕਰਦਾ। ਉਸਦੇ ਪਾਸ ਮਨੁੱਖ ਨਹੀਂ ਸਨ ਜੋ ਸੂਹਾਂ ਕਢਦਾ-ਜੀ ਜੀ ਜੀ ਹਾਂ—ਉਸਨੂੰ ਝੌਲਾ ਪੈਂਦਾ ਸੀ, ਸੱਦ ਸੁਣਾਈ ਦੇਂਦੀ ਸੀ, ਉਹ ਤੜਫਦਾ ਸੀ ਤੇ ਸਿੱਕਦਾ ਸੀ, ਲੁੱਛਦਾ ਸੀ, ਸਧਰਾਂਦਾ ਸੀ, ਐਉਂ ਲੋਂਹਦਾ ਲੋਂਹਦਾ ਰਾਹ ਤਕਾਂਦਾ ਤਕਾਂਦਾ ਆਸਾਂ ਭਰਿਆ ਟੁਰ ਗਿਆ ਹੈ, ਉਸ ਦੀ ਬਾਹੁੜੀ ਕਰਨੀ।"

ਮ੍ਰਿਦੁਲ ਮੂਰਤੀ ਦੇ ਨੈਣ ਬੰਦ ਹੋ ਗਏ, ਚਾਂਦੋ ਦੇ ਦੋਵੇਂ ਹੱਥ ਉਨ੍ਹਾਂ ਆਪਣੇ ਹੱਥ ਵਿੱਚ ਘੁੱਟ ਲਏ, ਚੇਹਰਾ ਸ਼ਾਂਤ ਤੇ ਸੁਫੈਦ ਹੋ ਗਿਆ, ਤ੍ਰਿਕੁਟੀ ਵਿੱਚ ਇਕ ਬੇਮਲੂਮ ਵੱਟ ਪਿਆ, ਇੱਕ ਝਰਨਾਟ ਚਾਂਦੋ ਦੇ ਬਦਨ ਵਿੱਚ ਪਈ,ਕੁਛ ਪਲਾਂ ਬਾਦ ਨੈਣ ਖੁੱਲ੍ਹੇ, ਨਾਲੇ 'ਸੰਗੀਤ—ਲਹਰ' ਵਾਲੇ ਬੁੱਲ੍ਹ ਖੁਲ੍ਹੇ:—

ਬੱਚਾ!ਠੀਕ,ਰਿਖੀ ਜੀ ਮਰ ਗਏ?

ਚਾਂਦੋ—ਹੋਰ ਕੀ ਜੀਂਦੇ ਰਹੇ?

ਮ੍ਰਿਦੁਲ ਮੂਰਤੀ—ਠੀਕ?

ਚਾਂਦੋ—ਜੀ ਮੇਰੀ ਮਾਂ ਏਨੇ ਚਿਰ ਵਿਚ ਚਰੋਕਣੀ ਮਰ ਗਈ ਸੀ।

ਮ੍ਰਿਦੁਲ ਮੂਰਤੀ—ਠੀਕ?

ਚਾਂਦੋ ਹੱਥ ਛੁਡਾਕੇ ਧੁੱਪੇ ਜਾ ਖੜੋਤਾ, ਅੱਪਨੇ ਆਪ ਨੂੰ ਸੂਰਜ ਦੇ ਹੇਠਾਂ ਕਰਕੇ ਉੱਪਰ ਤੇ ਫੇਰ ਅਪਨੇ ਪਰਛਾਵੇਂ ਵੱਲ ਵੇਖ ਵੇਖਕੇ ਮਾਨੋਂ ਮਿਣਤੀ ਲੈਂਦਾ ਹੈ, ਫੇਰ ਨੇੜੇ ਆਗਿਆ 'ਜੀ ਹਾਂ ਹੁਣ ਵੇਖੋ ਦੁਪਹਰਾਂ ਢਲ ਗਈਆਂ, ਅੱਧ ਪਹਰ ਤੀਜੇ ਪਹਰ ਦਾ ਲੰਘ ਗਿਆ, ਮੇਰੀ ਮਾਂ ਇਕ ਪਹਰ ਲਿਆ ਸੀ ਜਦੋਂ ਹੱਥ ਪੈਰ ਠੰਢੇ ਹੋਏ ਸਨ ਤੇ ਏਹ ਚਰੋਕਣਾ ਵੇਲਾ ਲੰਘ ਗਿਆ। ਹੋ ਜੀ ਰਿਖੀ ਜੀ ਮਰ ਗਏ

ਲਓ ਮੈਂ ਜਾਂਦਾ ਹਾਂ, ਮੈਂ ਜਾਕੇ ਸਰੀਰ ਪਰਵਾਹ ਕਰਨਾ ਹੈਸੀ ਜੀ, ਉਹਨਾਂ ਦਾ ਹੁਕਮ ਸੀ, ਸਨੇਹਾ ਤੁਸਾਂ ਲੈ ਲਿਆ ਹੈ, ਜੀ ਆਖੋ ਨਾ ਤੁਸੀਂ ਹੀ ਹੋ ਨਾ ਜੀ, ਹੈਂ ਜੀ ?'

ਮ੍ਰਿਦੁਲ ਮੂਰਤੀ—(ਉੱਤਰ ਵੱਲ ਤਕ ਕੇ) ਨਹੀਂ ਓਏ ਭੋਲਿਆ ! ਰਿਖੀ ਜੀ ਨਹੀਂ ਮਰੇ (ਪਿਛੇ ਤਕ ਕੇ) ਰਾਜਾ ਜੀ ਭਲੇ ਤੁਸਾਡੇ ਸਿਰ ਰਿਣ ਹੈ, ਚੱਲੀਏ, ਰੋਟੀ ਅੱਜ ਰਹਣ ਦਿਓ ਦੁੱਧ ਪੀਆਂਗੇ।

ਕੂਚ !

ਰਾਜਾ ਜੀ ਤਾਂ ਤਯਾਰ ਹੀ ਹੁੰਦੇ ਸਨ, ਆਪ ਨੇ ਘੋੜੇ ਤੇ ਪਲਾਕੀ ਮਾਰੀ ਜੋ ਦਾਸ ਸਦਾ ਤਯਾਰ ਕੱਸਯਾ ਖੜਾ ਰਖਦਾ ਸੀ, ਦੂਜੇ ਸਵਾਰ ਨੂੰ ਇਕ ਸੈਨਤ ਕੀਤੀ, ਉਸ ਚਾਂਦੋ ਨੂੰ ਆਪਣੇ ਅੱਗੇ ਬਿਠਾ ਲਿਆ ਤੇ ਉਸ ਤੋਂ ਰਸਤਾ ਪੁੱਛਦੇ ਤ੍ਰਿੱਖੇ ਵੇਗ ਟੁਰ ਪਏ।

—o—

੬.

ਬਨ ਦਾ ਰਸਤਾ ਤਹ ਕਰਦੇ ਆਖਰ ਅੱਪੜੇ, ਚਾਂਦੋ ਘੋੜੇ ਤੋਂ ਉਤਰ ਗਿਆ, ਕੰਡਿਆਂ ਦੇ ਵਾੜੇ ਦਾ ਜੋ ਬਿੜਕੀ ਵਾਂਙ ਬਨਾ ਰੱਖਯਾ ਸੀ, ਖਿੜਕਾ ਖੋਹਲਿਆ, ਅੱਗੇ ਕੁਟੀ ਦੇ ਵਿਚ ਤਖਤ ਪੋਸ਼ ਵਰਗਾ ਇੱਕ ਤਖਤਾ ਡੱਠਾ ਪਿਆ ਸੀ, ਜਿਸ ਪਰ ਪੁਰਾਣੀ ਕੋਈ ਬੜੇ ਮਾਰੂ ਸ਼ੇਰ ਦੀ ਖੱਲ ਵਿਛੀ ਸੀ, ਏਸ ਉੱਤੇ ਰਿਖੀ ਜੀ ਲੰਮੇਂ ਪਏ ਸਨ, ਉਤੇ ਕੰਮਲੀਆਂ ਪਈਆਂ ਸਨ, ਧੁੱਪ ਭਾਵੇਂ ਸਿਆਲੇ ਦੀ ਸੀ, ਪਰ ਬੱਝਵੀਂ ਪੈ ਰਹੀ ਸੀ, ਮ੍ਰਿਦੁਲ ਮੂਰਤੀ ਨੇ ਅੱਗੇ ਹੋਕੇ ਕੰਬਲ ਚਾਯਾ, ਵੀਣੀਆਂ ਤੇ ਪਿੰਡਲੀਆਂ ਨੂੰ ਹੱਥ ਲਾਇਆ, ਠੰਢੀਆਂ ਸਨ, ਮੱਥਾ ਬੀ ਸਰਦ ਸੀ, ਸੁਆਸ ਆਂਦਾ ਨਹੀਂ ਸੀ ਜਾਪਦਾ, ਮਰੌਨੀ ਛਾ ਰਹੀ ਸੀ। ਚਾਂਦੋ (ਅੱਗੇ ਵਧਕੇ ਤੇ ਅੱਖਾਂ ਮੀਟਕੇ) ਬੱਸ ਉਹੋ ਮੇਰੀ ਮਾਂ ਵਾਂਙੂ ਮਰ ਗਏ। (ਰੋਕੇ) ਮੈਂ ਰਿਖੀ ਜੀ ਨੂੰ ਚਾਨਣਾ ਬੀ ਨਾ ਕੀਤਾ, ਤੁਸੀਂ ਚਾਨਣਾ ਮੰਗਦੇ ਹੋਸੋ, ਪਰ ਜੀ ਮੈਂ ਸਨੇਹਾ ਅਪੜਾ ਦਿਤਾ ਜੀ। ਫੇਰ ਘਸੁੰਨੀਆਂ ਦੇ ਕੇ ਰੋਣ ਲਗ ਗਿਆ।

ਇਸ ਭੋਲੀ, ਨਿਰਛਲ, ਦਿਲੀ, ਲੱਛਿਆਂ ਟੇਢਾਂ ਚਾਲਾਂ ਤੋਂ ਖਾਲੀ ਪ੍ਰੀਤ ਨੂੰ ਵੇਖਕੇ ਮ੍ਰਿਦੁਲ ਮੂਰਤੀ ਜੀ ਬੀ ਸਜਲ ਨੇਤ੍ਰ ਹੋ ਗਏ, ਪਰ ਆਪ ਦੇ ਮੱਥੇ ਤੇ ਅਜੇ ਇਕ ਤੀਉੜੀ ਸੀ ਤੇ ਹੱਥ ਹੁਣ ਰਿਖੀ ਜੀ ਦੀ ਛਾਤੀ ਤੇ ਸੀ, ਜੋ ਅਜੇ ਨਿੱਘੀ ਸੀ, ਇਹ ਨਿੱਘ ਵੇਖਦੇ ਸਾਰ ਆਪ ਝੱਟ ਤਖਤ ਪੋਸ਼ ਤੇ ਚੜ੍ਹ ਗਏ ਤੇ ਸਿਰਹਾਣੇ ਦਾਉ ਬੈਠ ਕੇ ਰਿਖੀ ਜੀ ਦੇ ਤਾਲੂ ਨੂੰ ਅਪਣੀਆਂ ਉਂਗਲਾਂ ਨਾਲ ਸਹਲਾਣ ਲੱਗ ਪਏ, ਕਿ ਇੰਨੇ ਨੂੰ ਬਾਕੀ ਦੇ ਸਾਥੀ ਬੀ ਅੱਪੜ ਗਏ। ਚਾਂਦੋ ਡਾਢਾ ਅਸਚਰਜ ਹੋਯਾ, ਅਰਕਾਂ ਛਾਤੀ ਨਾਲ ਲਾਈ ਮੁੱਠਾਂ ਮੀਟੀ ਠੋਡੀ ਹੇਠ ਦੇਈ ਖੜਾ ਤੱਕ ਰਿਹਾ ਸੀ।

ਬਾਹਰੋਂ ਆਇਆ—ਗੁਜਰ ਗਏ। ਆਹ! ਬੜੇ ਭਲੇ ਸਨ।

ਮ੍ਰਿਦੁਲ ਮੂਰਤੀ—ਰਾਜਾ ਜੀ! ਨਹੀਂ ਅਜੇ ਪ੍ਰਾਣ ਨਹੀਂ ਗਏ, ਚਰਨਾਂ ਵੱਲ ਬੈਠ ਜਾਓ ਇਕ ਚਰਨ ਫੜੋ ਤੇ ਝੱਸੋ। ਸਾਹਬ ਚੰਦ! ਤੁਸੀਂ ਸਾਰੇ ਦੂਸਰਾ ਚਰਨ ਤੇ ਦੋਵੇਂ ਹਥੇਲੀਆਂ ਲੈਲਉ ਤੇ ਗਰਮ ਕਪੜੇ ਨਾਲ਼ ਸਹਜੇ ਸਹਜੇ ਝੱਸੋ।

ਇਹ ਸੇਵਾ ਜਦ ਹੋਣ ਲਗ ਪਈ ਤਾਂ ਥੋੜੀ ਦੇਰ ਬਾਦ ਮਲਕੜੇ ਜਹੇ ਰਿਖੀ ਜੀ ਦੀਆਂ ਅੱਖਾਂ ਖੁੱਲੀਆਂ, ਪਰ ਆਪੇ ਬੰਦ ਹੋ ਗਈਆਂ।

ਚਾਂਦੋ—ਇਸੇ ਤਰਾਂ ਮੇਰੀ ਮਾਂ ਨੇ ਇਕ

ਫੇਰੀ ਖੁਹਲਕੇ ਨਹੀਂ ਸਨ ਫੇਰ ਖੋਲੀਆਂ ਥੋੜੀ ਦੇਰ ਬਾਦ ਫੇਰ ਖੁਲੀਆਂ ਤੇ ਬੁੱਲ ਵੀ ਫੁੜਕੇ। ਤੀਜੀ ਵਾਰ ਫੇਰ ਖੁਲ੍ਹੀਆਂ ਤੇ ਅਵਾਜ਼ ਆਈ "ਆ ਗਏ"।

ਪੈਰ ਹੱਥ ਝੱਸਣ ਵਾਲਿਆਂ ਨੇ ਦੱਸਿਆ ਕਿ ਵੀਣੀਆਂ ਪਿੰਨੀਆਂ ਗਰਮ ਹੋ ਆਈਆਂ ਹਨ, ਹੱਥ ਅਜੇ ਠੰਢੇ ਹਨ ਮ੍ਰਿਦੁਲ ਮੂਰਤੀ ਨੇ ਹੁਣ ਘਾਸ ਦਾ ਸਿਰਹਾਣਾ ਜੋ ਰਿਖੀ ਜੀ ਦੇ ਸਿਰ ਹੇਠ ਸੀ ਕੱਢ ਦਿਤਾ ਤੇ ਅਪਨਾ ਪੱਟ ਸਿਰ ਹੇਠਦੇਕੇ ਸਿਰ ਝੋਲੀ ਵਿਚ ਕਰ ਲਿਆ। ਹੁਣ ਫੇਰ ਅੱਖਾਂ ਖੁਲ੍ਹੀਆਂ ਅਵਾਜ ਆਈ ਚਾਂਦੋ ਬੇਟਾ! ਕੋਈ ਆਯਾ ਹੈ, ਇਹ ਮੇਰੇ ਸਿਰ ਵਿਚ ਪਜਾਰ ਦੀ ਸਹਲਾਹਤ ਕੈਸੀ ਹੋ ਰਹੀ ਹੈ? ਹੈਂ, ਏਹ ਮੇਰੇ ਸਰੀਰ ਵਿਚ ਕੋਈ ਰੌ ਕੇਹੀ ਰੁਮਕ ਰੁਮਕ ਕੇ ਜਾ ਰਹੀ ਹੈ? ਰਗਾਂ ਵਿੱਚ ਬ੍ਰੀਕ ਲਹਰਾਂ ਛਾਤੀ ਵਿੱਚ ਬ੍ਰੀਕ ਲੈਹਰਾਂ ਕਿਤੋਂ ਉਠ ਉਠ ਕੇ ਸਾਰੇ ਫੈਲ ਰਹੀਆਂ ਹਨ, ਇਹ ਕੀ ਹੋ ਰਿਹਾ ਹੈ? ਪੈਰਾਂ ਹਥਾਂ ਵਾਲਿਆਂ ਵੱਲ ਤੱਕ ਕੇ, ਤੁਸੀਂ ਕੌਣ ਹੋ? ਕੀ ਕਰਦੇ ਹੋ, ਚਾਂਦੋ ਕਿਥੇ ਹੈ?

ਚਾਂਦੋ-(ਅੱਗੇ ਹੋਕੇ) ਰਿਖੀ ਜੀ! ਉਹੋ ਜੇ, ਲੱਭ ਗਏ, ਮੈਂ ਲੱਭ ਲਏ, (ਗਿੱਧਾ ਪਾ ਕੇ।

ਪਰ ਰਿਖੀ ਦੇ ਕੰਨ ਅਜੇ ਸੁਣਦੇ ਨਹੀਂ ਸੇ।

ਚਿਰ ਮਗਰੋਂ ਇਕ ਸੁਖਾਲਾ ਲੰਮਾਂ ਸਾਹ ਲੈਕੇ ਰਿਖੀ ਨੇ ਅੱਖਾਂ ਉਚਾਵੀਆਂ ਕਰਕੇ ਉਪਰ ਨੂੰ ਤੱਕਿਆ, ਇਸ ਵੇਲੇ ਮ੍ਰਿਦੁਲ ਮੂਰਤੀ ਨੇ ਝੁਕਕੇ ਉਸ ਦੇ ਮਸਤਕ ਨੂੰ ਚੁੰਮ ਲੀਤਾ।

ਵਾਹ ਤੇਰੇ ਸਦਕੇ ਅਰਸ਼ਾਂ ਦੇ ਦਾਤਾ ਸੱਥਰ ਲੱਥਿਆਂ ਮੌਤ ਮਰੌਨੀ ਛਾਇਆਂ ਦੇ ਮੱਥੇ ਤੇਰੇ ਬਿਨਾਂ ਕੌਣ ਚੁੰਮੇ, ਜਿਸ ਵੇਲੇ ਮਾਂ ਅਰ ਪਿਉ ਨੂੰ ਬੀ ਚੁੰਮਦਿਆਂ ਨਫ਼ਰਤ ਆਵੇ ਉਸ ਵੇਲੇ ਤੇਰਾ ਹੀ ਇੱਕ ਬੇ ਕਿਨਾਰ ਅਸਗਾਹ ਪਜਾਰ ਹੈ ਜੋ ਉਛਾਲ ਵਿਚ ਆਉਂਦਾ ਹੈ, ਤੇਰਾ ਹੀ ਪਜਾਰ ਹੈ ਜੋ ਰੂਹਾਂ ਨੂੰ ਥੋਸੇ ਦੇਂਦਾ ਤੇ ਮੱਥੇ ਚੁੰਮਦਾ ਹੈ। ਹਾਂ ਜੀ, ਮਰ ਰਹੇ ਰਿਖੀ ਦੇ ਅੰਦਰ, ਸੋਤ੍ਰ ਸੁਕਾ ਚੁਕੀ ਦੇਹੀ ਦੇ ਅੰਦਰ ਕੋਈ ਪਜਾਰ ਦਾ ਉਛਾਲਾ ਆਯਾ, ਸਾਰੀ ਉਮਰ ਤਤਿੱਖਜਾ ਵਿਚ ਰਹੇ ਕੁਦਰਤ ਨਾਲ ਰੁੱਸੇ ਰਿਖੀ ਦੇ ਅੰਦਰ ਪਜਾਰ ਦੀ ਸਰਨਾਇ ਢੁਕੀ ਗਈ ਦਾ ਉਛਾਲਾ ਆਯਾ, ਮ੍ਰਿਦੁਲ ਮੂਰਤੀ ਦਾ ਖੱਬਾ ਹੱਥ ਜੋ ਉਨ੍ਹਾਂ ਦੇ ਅਪਨੇ ਗੋਡੇ ਤੇ ਪਿਆ ਸੀ ਉਸਨੇ ਅਪਨੇ ਹੁਣ ਗਰਮ ਹੋ ਗਏ ਹੱਥ ਨਾਲ ਫੜ ਲਿਆ, ਹਾਂ ਜੀ ਚੁੰਮ ਲਿਆ ਅੱਖਾਂ ਤੇ ਧਰ ਲਿਆ, ਫੇਰ ਮੱਥੇ ਤੇ ਰਖ ਲਿਆ, ਫੇਰ ਛਾਤੀ ਤੇ ਧਰਕੇ ਜਿੰਨਾਂ ਕੁ ਤਾਣ ਹੱਥਾਂ ਵਿੱਚ ਹੋ ਆਯਾ ਸੀ ਲਾਕੇ ਹੱਥ ਨੂੰ ਅਪਨੇ ਹੱਥਾਂ ਨਾਲ ਛਾਤੀ ਤੇ ਰੱਖ ਕੇ ਘੁੱਟ ਲਿਆ।

ਓ ਪਜਾਰ-ਦੇਵੀ ਪਜਾਰ-ਵਿੱਚ ਆਏ ਰਿਖੀ! ਤੇਰਾ ਤਾਂ ਪਿੰਜਰ ਬਾਕੀ ਹੈ, ਮ੍ਰਿਦੁਲ ਹੱਥਾਂ ਨੂੰ ਕੁਰਾੜੇ ਹੱਡਾਂ ਨਾਲ ਕਿਉਂ ਘੁਟਦਾ ਹੈਂ? ਪਰ ਨਹੀਂ, ਉਸ ਮ੍ਰਿਦੁਲ ਮੂਰਤੀ ਨੂੰ ਇਸ ਵਲਵਲੇ ਦਾ ਜੋ ਉਸ ਨੇ ਬੁਝ ਚੁਕੇ ਦੀਵੇ ਵਿਚ ਜਗਾ ਦਿਤਾ ਹੈ, ਸੁਆਦ ਆ ਰਿਹਾ ਹੈ। ਆਪ ਪਿਆਰ ਝਰਨਾਟਾਂ ਛੇੜਦਾ ਹੈ, ਆਪ ਉਨ੍ਹਾਂ ਦਾ ਲੋਭੀ ਹੋਕੇ ਅਨੰਦ ਵਿਚ ਆਉਂਦਾ ਤੇ ਹੋਰ ਮੇਹਰਾਂ ਕਰਦਾ ਹੈ। ਧੰਨ ਹੈ ਇਹ ਸਰੂਪ, ਇਹ ਦਿਆਲ ਸਰੂਪ, ਇਹ ਬਾਹੁੜੀਆਂ ਕਰਨ ਵਾਲਾ ਸਰੂਪ, ਇਹ ਤੁਠਣ ਵਾਲਾ ਦੀਨਾਂ ਦਾ ਬੇਲੀ, ਦਰਦ ਰੰਞਾਣਿਆਂ ਦਾ ਦਾਤਾ, ਦੁਖੀਆਂਦਾ

ਮਿਤ੍ਰ ਸਰੂਪ, ਧੰਨ ਹੈ ਧੰਨ ਹੈ, ਧੰਨ ਹੈ, ਸਦਾ ਟਿਕੇ ਰਹੋ ਸਦਾ ਟਿਕੇ ਰਹੋ ਪਜਾਰ ਕਰਨ ਵਾਲਿਆਂ ਦੇ ਰਿਦੇ ਵਿੱਚ।

ਰਿਖੀ ਜੀ ਨੂੰ ਸਵਾਦ ਆ ਗਿਆ।ਹੋਸ਼ ਪਰਤ ਆਈ। ਤਾਕਤ ਮੁੜ ਆਈ। ਹਾਂ ਰਸ ਆ ਗਿਆ ਜੋ ਸਾਰੀ ਉਮਰ ਦੇ ਤਪਾਂ ਹਠਾਂ ਵਿੱਚ ਕਦੇ ਨਹੀਂ ਸੀ ਆਯਾ, ਵਿਦਯਾ ਪੜ੍ਹਨ ਪੜ੍ਹਾਨ ਵਿੱਚ ਨਹੀਂ ਸੀ ਚੱਖਿਆ,ਹਾਂ ਅਜ ਸੁਆਦ ਆ ਗਿਆ।ਓਹ ਗੋਡਿਆਂ ਤੱਕ ਅਪੜਨ ਵਾਲਾ ਹੱਥ ਇਕ ਰਿਖੀ ਦੇ ਸੀਸ ਤੇ ਧਰਿਆ ਤਾਲੂ ਵਾਲੇ ਥਾਂ ਪਜਾਰ ਕਰ ਰਿਹਾ ਹੈ, ਇਕ ਛਾਤੀ ਤੇ ਧਰਿਆ ਰਿਖੀ ਦੇ ਪਜਾਰ ਨਾਲ ਪਜਾਰਿਆ ਜਾ ਰਿਹਾ ਤੇ "ਪਜਾਰ-ਰੂਹ" ਫੂਕ ਰਿਹਾ ਹੈ। ਵਾਹ ਵਾਹ ! ਪਜਾਰ ਦਾ ਨਜ਼ਾਰਾ, ਵਾਹਵਾ ਭਗਤੀ ਦਾ ਨਕਸ਼ਾ, ਇਸਦਾ ਰਸ ਸਾਰੇ ਲੈ ਰਹੇ ਹਨ, ਪਰ ਚਾਂਦੋ ਜੇਡੀ ਖੁਸ਼ੀ ਕਿਸੇ ਨੂੰ ਨਹੀਂ ਕਿ ਆਹ ਹਾ ! ਓਹ ਗੋਡਿਆਂ ਤੋਂ ਲੰਮੇ ਹੱਥ ਦੋਵੇਂ ਦੇ ਦੋਵੇਂ ਰਿਖੀ ਜੀ ਦੇ ਸਿਰ ਛਾਤੀ ਤੇ ਪਜਾਰ ਦੇ ਰਹੇ ਹਨ, ਦੋਵੇਂ ਹੱਥ ਰਿਖੀ ਜੀ ਦੇ ਕੋਲ ਹਨ, ਰਿਖੀ ਜੀ ਨੇ ਵੇਖ ਵੀ ਲਿਆ ਹੈ, ਜੀ ਬੀ ਪਏ ਹਨ, ਆਹਾ ! ਦੋ ਚਾਰ ਵਾਰ ਉਸਦਾ ਜੀ ਕਾਹਲਾ ਹੋਕੇ ਉਛਲਿਆ ਹੈ ਕਿ ਮੈਂ ਏਹਨਾਂ ਨੂੰ ਚੁੰਮ ਲਵਾਂ; ਪਰ ਫੇਰ ਰੁਕ ਜਾਂਦਾ ਰਿਹਾ ਹੈ ਕਿ ਏਹ ਹੱਥ ਰਿਖੀ ਜੀ ਵਿਚ ਜਿੰਦੜੀ ਪਾ ਰਹੇ ਹਨ, ਪਾ ਲੈਣ, ਮੈਂ ਕਾਹਲ ਨਾ ਕਰਾਂ, ਪਰ ਇਸ ਆਪਣੀ ਕਾਹਲ ਨੂੰ ਰੋਕਦਾ ਚਾਂਦੋ ਥੱਰਰ ਥੱਰਰ ਇਕ ਝਰਨਾਟ ਵਿਚ ਕੰਬਣ ਲਗ ਜਾਂਦਾ ਹੈ।

ਹੁਣ ਰਿਖੀ ਜੀਦੇ ਮੂੰਹ ਤੋਂ ਨਿਕਲਿਆ 'ਸ਼ੁਕਰ' ਅੱਖਾਂ ਫੇਰ ਉਘਿਆਕੇ ਤੱਕਿਆ ਜੋ ਰੂਪ ਉਸ ਨੇ ਡਿੱਠਾ ਉਸਦੀ ਤਾਬ ਨ ਲਿਆਕੇ ਫੇਰ ਮੀਟ ਲਈਆਂ, ਪਰ ਮੂੰਹ ਨੇ ਫੇਰ ਆਖਿਆ:ਸ਼ੁਕਰ ! ਸ਼ੁਕਰ ! ਸ਼ੁਕਰ

ਉੱਤੋਂ ਮ੍ਰਿਦੁਲ ਮੂਰਤੀ ਨੇ ਆਵਾਜ਼ ਦਿਤੀ—

ਨਿਹਾਲ ! ਨਿਹਾਲ ! ਨਿਹਾਲ ! ਕਹੁ 'ਵਾਹਿਗੁਰੂ'

ਬੇਬਸ ਹੋਏ ਸੁਆਦ, ਰਸ ਅਰ ਏਸ ਇਲਾਹੀ ਦਰਸ਼ਨ ਦੇ ਸਰੂਰ ਵਿਚ ਪੰਜ ਸਿੱਖ ਜੋ ਨਾਲ ਸੇ ਮਧਰ ਧੁਨ ਵਿਚ ਗਾਉਂ ਉਠੇ:—

ਮਿਰਤਕ ਕਉ ਜੀਵਾਲਨ ਹਾਰ।
ਭੂਖੇ ਕਉ ਦੇਵਤ ਅਧਾਰ।
ਸਰਬ ਨਿਧਾਨ ਜਾਕੀ ਦ੍ਰਿਸਟੀ ਮਾਹਿ।
ਪੁਰਬ ਲਿਖੇ ਕਾ ਲਹਣਾ ਪਾਹਿ।
ਸਭੁ ਕਿਛੁ ਤਿਸਕਾ ਓਹੁ ਕਰਨੈ ਜੋਗੁ।
ਤਿਸ ਬਿਨੁ ਦੂਸਰ ਹੋਆ ਨ ਹੋਗੁ।
ਜਪਿ ਜਨ ਸਦਾ ਸਦਾ ਦਿਨੁ ਰੈਣੀ।
ਸਭ ਤੇ ਊਚ ਨਿਰਮਲ ਇਹ ਕਰਣੀ।
ਕਰਿ ਕਿਰਪਾ ਜਿਸਕਉ ਨਾਮੁ ਦੀਆ।
ਨਾਨਕ ਸੋ ਜਨੁ ਨਿਰਮਲੁ ਥੀਆ।

[ਸੁਖਮਨੀ ਅ: ੧੫

ਰਿਖੀ ਜੀ ਦੇ ਲੂੰ ਲੂੰ ਵਿੱਚ ਵਾਹਿਗੁਰੂ ਦੀ ਧੁਨ ਟੰਕਾਰ ਦੇ ਰਹੀਸੀ,ਰਸ ਤੇ ਖਿਚ ਸੁਆਦ ਤੇ ਉਮਾਹ ਉਛਾਲੇ ਮਾਰਦਾ ਹੈ, ਇਕ ਉਚਜਾਈ ਦਾ ਰੌ ਰੁਮਕਦਾ ਹੈ, ਆਖਦਾਹੈ"ਸੱਚ ਆਗਿਆ,ਇਹਅਵਤਾਰ ਠੀਕ ਗੁਰ ਅਵਤਾਰ ਹੈ, ਝਾਵਲਾ ਨਹੀਂ ਸੀ, ਸੱਚ ਸੀ, ਅਹੋ ਮੰਗਤੇ ! ਤੂੰ ਧੰਨ ਹੋ ਗਿਆ।ਵਾਹਿਗੁਰੂ"ਹਾਂ ਜੀ ਹੁਣ ਬ੍ਰਾਹਮਣ ਨੂੰ ਸੋਚ ਵਾਲੀ ਹੋਸ਼ ਫੁਰੀ ਕਿ ਮੇਰੀ ਕੁਟੀਆ ਵਿੱਚ ਅਵਤਾਰ ਆਵੇ ਤੇ ਮੈਂ ਪ੍ਰਣਾਮ ਬੀ ਨਾ ਕਰਾਂ ? ਹੰਬਲਾ

ਮਾਰਕੇ ਉਠਿਆ, ਪਰ ਮ੍ਰਿਦੁਲ ਮੂਰਤੀ ਨੇ ਰੋਕ ਲਿਆ, ਥੰਮ੍ਹ ਲਿਆ, ਜੱਫੀ ਵਿੱਚ ਲੈਕੇ ਗਲ ਲਾ ਲਿਆ ਤੇ ਕਿਹਾ: "ਅਜੇ ਠਹਰੋ, ਤਾਕਤ ਫਿਰ ਲੈਣ ਦਿਓ, ਸਮਾਏ ਰਹੋ, ਪਜਾਰ ਵਿਚ ਸਮਾਏ ਰਹੋ।"

ਹੁਣ ਰਿਖੀ ਜੀ ਨੇ ਸਮਾਧੀ ਦੇ ਦਰਸ਼ਨ ਕੀਤੇ, ਉਹਨਾਂ ਦੇ ਅੰਦਰਲੇ ਉਮਾਹ ਤੇ ਉਛਾਲੇ ਰਸ ਤੇ ਅਨੰਦ ਸਿਮ੍ਰਨ ਦੀ ਰੌ ਤੇ ਰੰਗ ਇਕ—ਅੰਦਰੇ ਆਪੇ ਵਿੱਚ ਆਪੇ ਗੁਮ ਜੇਹੀ—ਹਾਲਤੇ ਪੈ ਗਏ, ਬੇਹੋਸ਼ ਨਹੀਂ ਹੋ ਗਏ, ਡੌਬ ਨਹੀਂ ਪੈ ਗਿਆ, ਪਰ ਇਕ ਗੁਮਤਾ ਆਪੇ ਵਿੱਚ ਸਮਾਈ ਜੇਹੀ ਆਈ। ਕੁਝ ਕਾਲ ਮਗਰੋਂ ਫੇਰ ਮਾਨੋਂ ਹੋਸ਼ ਆਈ ਹੁਣ ਕੀ ਰੰਗ ਸੀ, ਇਹ ਕਿ ਮੈਂ ਕਿਸੇ ਡਾਢੇ ਸੋਹਣੇ ਸੁਆਦ ਵਿੱਚ ਡੁੱਬ ਗਿਆ ਸਾਂ ਜਿਸ ਵਿੱਚ ਡੁੱਬਿਆਂ ਪਤਾ ਬੀ ਨਹੀਂ ਰਿਹਾ ਕਿ ਉਹ ਕੀਹ ਸੀ? ਕੀਹ ਨਾਮ ਧਰਾਂ? ਪਰ ਹੁਣ ਪਤਾ ਲਗਦਾ ਹੈ ਕਿ ਉਹ ਸਦਾ ਰੈਂਹਦਾ, ਮੈਂ ਉਸਤੋਂ ਪਰਤਦਾ ਨਾ, ਏਹ ਜੋ ਨਾ ਪਰਤਣ ਦੀ ਇਛਾ ਹੈ ਦਸਦੀ ਹੈ ਕਿ ਉਹ ਪਰਮਾਨੰਦ ਹੋਊ, ਉਹ ਦ੍ਵੰਦਾਤੀਤ ਰਸ ਹੋਊ ਉਹ ਹਾਂ ਉਹ ਸੀ ਜਿੱਥੇ.... ਬੱਸ ਵਾਹ ਵਾਹ, ਵਾਹ ਵਾਹ, ਵਾਹ ਵਾਹ, ਵਾਹ ਤੂੰ ਗੁਰੂ, ਵਾਹਗੁਰੂ, ਵਾਹਗੁਰੂ, ਵਾਹਗੁਰੂ, ਵਾਹ ਵਾਹ ਵਾਹ!

ਇਸ ਵੇਲੇ ਉਸ ਮੇਹਰਾਂ ਦੇ ਸਾਈਂ ਦੇ ਇਲਾਹੀ ਗਲੇ ਤੋਂ ਦੈਵੀ ਨਾਦ ਹੋਇਆ, ਜਿਸ ਨਾਲ ਸਾਰਾ ਥਾਂ ਗੂੰਜ ਉਠਿਆ:—

ਏਕ ਚਿਤ ਜਿਹ ਇਕ ਛਿਨ ਧਿਆਇਓ।
ਕਾਲ ਫਾਸ ਕੇ ਬੀਚ ਨ ਆਇਓ।

ਇਹ ਸੁਣ ਰਿਖੀ ਹੁਣ ਮੂਧਾ ਹੋ ਚਰਨਾਂ ਤੇ ਢੈ ਹੀ ਪਿਆ, ਦਾਤੇ ਨੇ ਹਾਂ ਜੀ ਕਲਗੀਆਂ ਵਾਲੇ ਪਜਾਰ ਦਾਤੇ ਨੇ ਮੱਥਾ ਆਪਣੇ ਹੱਥ ਤੇ ਲੈਕੇ ਦੂਏ ਨਾਲ ਸਿਰ ਤੇ ਪਜਾਰ ਦਿੱਤਾ ਤੇ ਕਿਹਾ:—

'ਰਿਖੀ ਜੀ! ਜਾਗੋ, ਜੀਵੋ; ਜੀਵਨ ਮੁਕਤੀ ਦਾ ਰਸ ਲਓ।'

ਵਾਹ ਦਾਤੇ! ਤੇਰੀ ਮੇਹਰ। ਇਸ ਵੇਲੇ ਰਾਜੇ ਦਾ ਡੇਰਾ ਬੀ ਆ ਪਹੁੰਚਾ ਹੈਸੀ, ਰਸੋਈਏ ਪਾਸ ਇੱਕ ਡੱਬੀ ਸੀ, ਜਿਸ ਵਿੱਚ ਅੰਬਰ, ਕੇਸਰ ਤੇ ਕਸਤੂਰੀ ਰਲਾਕੇ ਰੱਖੇ ਰੈਂਹਦੇ ਸਨ, ਰਾਜੇ ਨੇ ਬੇਨਤੀ ਕੀਤੀ ਕਿ ਇਕ ਰਤੀ ਇਹ ਦੇ ਦੇਈਏ, ਜੋ ਬਲ ਭਰ ਆਵੇ।

ਗੁਰ ਅਵਤਾਰ ਜੀ ਮ੍ਰਿਦੁਲ ਮੂਰਤੀ ਜੀ, 'ਮਿਰਤਕ ਕਉ ਜੀਵਾਲਨ ਹਾਰ' ਜੀ ਬੋਲੇ:—

ਸੁਰਤ ਮੋੜਾ ਖਾ ਆਈ ਹੈ, ਕਸ਼ਟਾਂ ਹੇਠੋਂ ਨਿਕਲਕੇ ਖਿੜ ਕੇ ਗਹਮ ਹੋ ਰਹੀ ਹੈ। ਗਰਮ ਸ਼ੈ ਦੀ ਬਹੁਤ ਲੋੜ ਨਹੀਂ, 'ਦੁੱਧ' ਦਾ ਘੁੱਟ ਦਿਓ, ਪਜਾਰ ਦੀ ਨਿਘ ਵਿਚ ਹੈ। ਦੁੱਧ ਦਾ ਨਾਮ ਸੁਣਕੇ ਚਾਂਦੋ ਨੂੰ ਚੰਦ ਚੜ੍ਹ ਗਿਆ, ਓਹ ਕਿੰਨੇ ਚਿਰ ਦਾ ਹਥਾਂ ਨੂੰ ਵੇਖ ਰਿਹਾ ਸੀ ਕਿ ਜਦੋਂ ਵੀ ਵਿਹਲੇ ਹੋਏ ਮੈਂ ਚੁੰਮ ਲੈਣੇ ਹਨ। ਪਰ ਰਿਖੀ ਜੀ ਲਈ 'ਦੁੱਧ' ਇਹ ਅਵਾਜ਼ ਉਸਦੀ ਸਾਰੀ ਸੁੱਧਨੂੰ ਇਕ ਉਛਾਲਾਦੇਕੇ ਬੁੜ੍ਹਕਾ ਕੇ ਲੈ ਗਈ, ਪਲੋ ਪਲੀ ਵਿਚ ਕਾਲੀ ਗਾਂ ਦਾ ਦੁੱਧ ਚੋ ਕੇ ਲੈ ਆਯਾ, ਏਹ ਕੌਲ ਵਿਚ ਪਾਕੇ ਉਸ "ਆਜਾਨ ਬਾਹੁ" (ਗੋਡਿਆਂ ਤੱਕ ਲੰਮੇ ਹੱਥਾਂ ਵਾਲੇ) ਪਿਆਰ ਸਰੂਪ ਨੇ ਆਪ ਰਿਖੀ ਦੇ ਮੂੰਹ ਨਾਲ ਲਾ ਕੇ ਕਿਹਾ, 'ਪੀਓ ਮੇਰੇ ਰੱਬ ਦੇ ਪਿਆਰੇ!' ਰਿਖੀ ਨੇ ਸੌ ਬਰਸ ਦੇ ਬੁੱਢੇ ਨੇ, ਕੁਮਾਰ ਅਵਸਥਾ ਦੇ ਜੁਆਨ, ਪਿਆਰ ਸੋਮੇਂ, ਹਾਂ ਮਾਂ ਤੋਂ ਬੀ ਵਧੇਰੇ ਪਿਆਰੇ ਦੇ ਹੱਥੋਂ ਦੁੱਧ ਪੀਣਾ ਸ਼ੁਰੂ ਕੀਤਾ, ਇਕ ਇਕ ਘੁੱਟ

ਅੰਮ੍ਰਿਤ ਦਾ ਘੁੱਟ ਸੀ, ਇੱਕ ਇੱਕ ਘੁੱਟ ਰਸ ਦਾ ਘੁੱਟ ਸੀ, ਜੋ ਸਹਜੇ ਸਹਜੇ ਸੰਘੋਂ ਹੇਠ ਉੱਤ੍ਰਦਾ ਇਕ ਜੀਵਨ ਬੂਟੀ ਵਾਂਙ ਟੁਰੀ ਗਿਆ । ਨਿੱਘਾ ਨਿੱਘਾ ਸੱਜਰਾ, ਪਿਆਰੇ ਚਾਂਦੋ ਦਾ ਚੋਯਾ ਦੁੱਧ, ਰੱਬੀ ਰੌ ਵਾਲੇ ਹੱਥਾਂ ਦਾ ਪਿਆਯਾ ਦੁੱਧ ਰਿਖੀ ਦੇ ਸਰੀਰ ਵਿਚ ਜਾਨ ਪਾ ਗਿਆ । ਉੱਠਕੇ ਬੈਠ ਗਿਆ, ਸ਼ੁਕਰ ਸ਼ੁਕਰ ਸ਼ੁਕਰ ਅਰਦਾਸ, ਪਿਆਰ ਤੇ ਖਿੱਚ ਨਾਲ ਗਿੱਚੀ ਨਿਵ ਨਿਵ ਜਾਂਦੀ ਹੈ ਤੇ ਸੁਆਦ ਤੇ ਸੁਆਦ ਆ ਰਿਹਾ ਹੈ । ਰਾਜਾ ਜੀ ਨੇ ਤਕੀਆ ਮੰਗਵਾਕੇ ਢੋ ਲੁਆ ਦਿਤਾ ਕਲਗੀਧਰ ਮਹਾਰਾਜ ਜੀ ਹੁਣ ਤਖਤਪੋਸ਼ ਤੋਂ ਉੱਠ ਬੈਠੇ, ਤੇ ਚਾਂਦੋ ਵਲ ਤੱਕ ਕੇ ਬੋਲੇ, "ਬੇਟਾ ! ਸਾਨੂੰ ਬੀ ਦੁੱਧ ਪਿਲਾਓ, ਅਸੀਂ ਅੱਜ ਰਿਖੀ ਜੀ ਦੇ ਘਰ ਪ੍ਰਾਹੁਣੇ ਆਏ ਹਾਂ ।ਓਹ ਨਿਰਬਲ ਹਨ, ਤੂ ਉਨ੍ਹਾਂ ਦੀ ਥਾਂ ਸਾਡੀ ਖਾਤਰਦਾਰੀ ਕਰ, ਲਿਆ ਮੇਰੇ ਬੇਟਾ ! ਦੁੱਧ ।"

ਚਾਂਦੋ ਤਾਂ ਕਿਸੇ ਹੋਰ ਤਾਂਘ ਵਿਚ ਖੜ੍ਹਾਸੀ,ਉਸਦੀ ਤੱਕਹੱਥਾਂ–ਕੱਰਕਮਲਾਂ– ਤੇ ਬੱਝੀ ਖੜੀ ਸੀ ।ਆਗਜਾ ਸੁਣਲਈਸੀ ਤੇ ਖੁਸ਼ ਬੀ ਹੋਯਾ ਸੀ, 'ਦੁੱਧ ਬੀ ਲਜਉਨਾ ਹਾਂ' ਖਯਾਲ ਸੀ,ਪਰ ਪਹਲੇ–ਬੱਧੀ ਮਨ ਦੀ ਸੇਧ ਨਾ ਹਿੱਲੀ, ਤ੍ਰਬਕ ਕੇ ਸੱਜੇ ਹੱਥ ਨੂੰ ਜਾ ਪਿਆ, ਜਿੱਕੂੰ ਕੋਈ ਜਾਂਗਲੀ ਪਸ਼ੂ ਉੱਛਲਕੇ ਪੈਂਦਾ ਹੈ । ਦੁਹਾਂ ਹੱਥਾਂ ਵਿਚ ਹੱਥ ਲੈਕੇ ਚੁੰਮ ਲਿਆ,ਕਿੰਨੀ ਵਾਰ ਚੁੰਮ ਲਿਆ । ਚਾਂਦੋ ਦੇ ਗੋਡੇ ਟਿਕ ਰਹੇ ਹਨ; ਗਰਦਨ ਚੁਕਕੇ ਉਪਰ ਵਲ ਹੋ ਅੱਖਾਂ ਤੱਕਦੀਆਂ ਹਨ, ਕਿਸੇ ਸੱਧਰ ਕਿਸੇ ਸਿੱਕ ਕਿਸੇ ਨਾ ਰੁਕਵੇਂ ਸਿਫਤ ਸਲਾਹ ਦੇ ਭਾਵ ਨਾਲ ਤੱਕਦੀਆਂ ਹਨ, ਝੱਲਾ ਹੋ ਫੇਰ ਚੁੰਮਦਾ ਹੈ, ਫੇਰ ਉਸੇ ਸਿਫਤ ਸਲਾਹ ਉਸੇ ਕੀਰਤ ਦੇ ਰਸ ਪਜਾਰ ਉਛਾਲੇ ਵਿਚ ਅਖਾਂ ਉਚਜਾਕੇ ਤੱਕਦਾ ਹੈ ।

ਮੇਹਰਾਂ ਦੇ ਸਾਈਂ ਨੇ ਬੀ ਆਪਨੀ ਨਜ਼ਰ ਉਸਦੀ ਨਜ਼ਰ ਵਿਚ ਗੱਡ ਰਖੀ ਹੈ, ਚਾਂਦੋ ਨਹੀਂ ਸਮਝਦਾ ਕਿ ਉਸਦੇ ਅੰਦਰ ਕੀ ਹੈ ਤੇ ਉਹ ਕੀਹ ਚਾਹ ਰਿਹਾ ਹੈ, ਪਰ ਦਾਤਾ ਸਮਝ ਰਿਹਾ ਹੈ ਕਿ ਇਸ ਭੋਲੇ ਦੀ ਰੂਹ ਅਪਨੀ ਚੁੱਪ ਵਿਚ ਕੀਹ ਮੰਗ ਰਹੀ ਹੈ ਤੇ ਉਸੇ ਰੁਹਾਨੀ ਬੋਲੀਵਿਚ ਦਾਤਾ ਦੇ ਰਿਹਾ ਹੈ । ਕਮਲਾ ਹੋਯਾ ਚਾਂਦੋ ਓਹ 'ਆਜਾਨ ਬਾਹੁ' ਹੱਥ ਚੁੰਮਦਾ ਤੇ ਫੇਰ ਅੱਖਾਂ ਵਲ ਤੱਕਦਾ ਹੈ ਤੇ ਵਧੀਕ ਤੋਂ ਵਧੀਕ ਸਿਫਤ ਸਲਾਹ ਵਿਚ ਭਰਦਾ ਹੈ ਤੇ ਬੇਵਸਾ ਮਹਾਰਾਜ ਦੇ ਹੱਥ ਨਹੀਂ ਛੱਡਦਾ ।

ਇਸ ਦੀਨਾ ਬੰਧੂ ਮੂਰਤੀ ਦੇ ਦਰਸ਼ਨ ਕਰਨੇ ! ਹਾਂ ਇਸ ਪਜਾਰ ਮੂਰਤੀ ਦਰਸ਼ਨ ਕਰਨੇ, ਨਿਕਾਦੇ, ਗ਼ੀਬ ਕੰਗਲੇ, ਗੁਆਲੇ ਦੇ ਪੁੱਤ, ਸਿੱਧੇ ਸਾਧੇ ਨੀਮ ਝੱਲੇ ਪਰ ਕਿਸੇ ਸਿਫਤ ਸਲਾਹ ਦੇ ਰੰਗ ਵਿਚ ਆ ਗਏ ਗ਼ੀਬ ਤੇ ਕਿਸਤਰਾਂ ਤ੍ਰੁੱਠ ਰਹੇ ਹਨ ? ਜੋ ਹਰਫ ਓਨ੍ਹਾਂ ਰੱਬੀ ਨਿਗਾਹਾਂ ਨੇ ਪਾਏ, ਜੋ ਸ਼ਬਦ ਓਨ੍ਹਾਂ ਇਲਾਹੀ ਜੋਤ ਵਾਲੀਆਂ ਅੱਖੀਆਂ ਨੇ ਪੜ੍ਹਾਏ, ਚਾਂਦੋ ਦੀ ਸਾਦਾ ਦਿਲ–ਤਖਤੀ, ਚਾਂਦੋ ਦੀ ਸੁੱਚੀ ਨਿਕੋਰ ਅਛੋਹ ਆਤਮਾ ਪੜ੍ਹਗਈ,ਉਸਦੇ ਅੰਦਰ ਕੋਈ ਝਰਨਾਟ ਆਈ, ਕੋਈ ਇਕਾਗ੍ਰਤਾ ਛਾਈ, ਕੋਈ ਰਸ ਭਰਿਆ, ਕੋਈ ਲੂੰਆਂ ਵਿਚ ਗੁਦਗੁਦੀ ਹੋਈ, ਕੋਈ ਜੀਭ ਨੂੰ ਫਰੱਕਾ ਵੱਜਾ, ਬੁੱਲ੍ਹ ਫਰਕ ਪਏ,

ਵਾਹ ! ਵਾਹ ! ਵਾਹ !

ਦੀ ਧੁਨੀ ਉੱਠੀ, ਚਾਂਦੋ ਦੇ ਨੈਣ ਬੰਦ ਹੋ ਗਏ, ਸਿਰ ਅਡੋਲ ਖਲੋ ਗਿਆ, ਹੱਥ

ਗੋਡਿਆਂ ਵਾਲੇ ਹੱਥਾਂ ਨੂੰ ਚੁੰਮਦੇ ਰਹੇ, ਵਾਹ ਵਾਹ ਦੀ ਧੁਨ ਗੂੰਜ ਰਹੀ ਹੈ। ਰਾਜਾ, ਵਜ਼ੀਰ, ਪੰਜੇ ਸਿੱਖ ਜੋ ਨਾਲ ਆਏ ਸਨ, ਕੌਤਕ ਵੇਖ ਰਹੇ ਹਨ, ਚਾਂਦੋ ਕਹ ਰਿਹਾ ਹੈ: ਵਾਹ ! ਵਾਹ ! ਵਾਹ !

ਚਾਂਦੋ ਚੁੱਪ ਹੋ ਗਿਆ;ਫੇਰ ਬੁਲ੍ਹ ਫਰਕੇ: 'ਵਾਹਿਗੁਰੂ ! ਵਾਹਿਗੁਰੂ ! ਵਾਹਿਗੁਰੂ !'

ਹੁਣ ਦਾਤੇ ਨੇ ਸਿਰ ਤੇ ਹੱਥ ਫੇਰਿਆ, ਉੱਚਾ ਕੀਤਾ, ਛਾਤੀ ਨਾਲ ਲਾਯਾ। ਆਖਿਆ 'ਨਿਹਾਲ ਮੇਰੇ ਚਾਂਦੋ ਰਾਇ !' ਇਸ ਵੇਲੇ ਸਾਰੇ ਅਦਬ ਨਾਲ ਖੜੇ ਸਨ। ਬੇਵਸੇ ਸਿੱਖਾਂ ਦੇ ਦਿਲ ਜੁੜ ਗਏ ਤੇ ਪਜਾਰੀ ਮਿੱਠੀ ਸੁਰ ਵਿਚ ਇਹ ਸ਼ਬਦ ਗਾਂਵਿਆ ਗਿਆ:-

ਮੋਹਿ ਨਿਰਗੁਨ ਸਭ ਗੁਣਹ ਬਿਹੂਨਾ ।
ਦਇਆ ਧਾਰਿ ਅਪੁਨਾ ਕਰਿ ਲੀਨਾ॥੧॥
ਮੇਰਾ ਮਨੁ ਤਨੁ ਹਰਿ ਗੋਪਾਲਿਸੁਹਾਇਆ॥
ਕਰਿ ਕਿਰਪਾ ਪ੍ਰਭੁ ਘਰਿ ਮਹਿ ਆਇਆ
॥ ੧ ॥ ਰਹਾਉ ॥
ਭਗਤਿ ਵਛਲ ਭੈ ਕਾਟਨ ਹਾਰੇ ।
ਸੰਸਾਰ ਸਾਗਰ ਅਬ ਉਤਰੇ ਪਾਰੇ ॥ ੨ ॥
ਪਤਿਤਪਾਵਨ ਪ੍ਰਭਬਿਰਦੁ ਬੇਦਿ ਲੇਖਿਆ॥
ਪਾਰਬ੍ਰਹਮੁ ਸੋ ਨੈਨਹੁ ਪੇਖਿਆ ॥ ੩ ॥
ਸਾਧ ਸੰਗਿ ਪ੍ਰਗਟੇ ਨਾਰਾਇਣ ।
ਨਾਨਕ ਦਾਸ ਸਭਿ ਦੂਖ ਪਲਾਇਣ ॥ ੪॥
[ਬਿਲ: ਮ. ੫

ਹੁਣ ਚਾਂਦੋ ਰਾਇ ਦੇ ਨੈਣ ਖੁਲ੍ਹੇ, ਹੱਥ ਜੁੜੇ, ਅਦਬ ਨਾਲ ਖੜਾ ਹੈ ਤੇ ਦਾਤਾ ਕਹ ਰਿਹਾ ਹੈ: 'ਬੇਟਾ ! ਦੁੱਧ ਪਿਲਾਉ।'

ਮਟਕਾ ਲੈਕੇ ਕਿਸੇ ਰਸ ਦੇ ਰੰਗ ਵਿੱਚ ਝੂੰਮਦਾ ਤੇ ਲੈਹਰਾਂਦਾ ਕਦੇ ਅੰਦਰੋਂ ਉਛਲਦਾ, ਕਦੇ ਰਸ ਰੰਗ ਭਰਿਆ ਨੈਣ ਭਰ ਲਿਆਂਦਾ ਅਪਨੀ ਲਾਡੋ ਗਾਂ ਪਾਸ ਗਿਆ, ਤੇ ਗਾਈਆਂ ਦਾ ਦੁੱਧ ਚੋਇਆ, ਲਿਆਕੇ ਅੱਗੇ ਧਰਿਆ, ਸ੍ਰਿਸ਼ਟੀ ਦੇ ਅੰਨ ਦਾਤਾ ਨੇ, ਸਵੇਰ ਤੋਂ ਭੁੱਖੇ ਰਹੇ ਤ੍ਰਿਪਤਾਵਨ ਹਾਰ ਨੇ ਦੁੱਧ ਲਿਆ, ਕਟੋਰੇ ਭਰੇ, ਸਿੱਖਾਂ ਨੂੰ,ਰਾਜੇ ਨੂੰ, ਵਜ਼ੀਰ ਨੂੰ ਸਭ ਨੂੰ ਵੰਡਿਆ, ਆਪ ਛਕਿਆ, ਚਾਂਦੋ ਰਾਇ ਨੂੰ ਛਕਾਇਆ, ਰਿਖੀ ਜੀ ਨੂੰ ਦੋ ਘੁੱਟ ਫੇਰ ਦਿਤਾ।

ਹੁਣ ਸੂਰਜ ਲਟਪਟਾ ਗਿਆ ਸੀ, ਰਿਖੀ ਹੁਣ ਵੱਲ ਹੋ ਰਿਹਾ ਸੀ, ਰਾਤ ਰਾਜਾ ਨੇ ਤਾਂ ਅਪਨੇ ਤੰਬੂ ਵਿੱਚ ਗੁਜ਼ਾਰੀ ਪਰ ਸੱਚੇ ਪਾਤਸ਼ਾਹ ਨੇ ਅਪਨੀ 'ਰਾਤ ਮ੍ਰਿਗਛਾਲਾ ਪਰ ਕੁਟੀਆ ਵਿਚ ਰਿਖੀ ਤੇ ਚਾਂਦੋ ਰਾਇ ਨਾਲ ਕੱਟੀ। ਦਿਨ ਹੋਏ ਤੇ ਲੱਥੀ ਹੋਈ ਜਮਨਾਂ ਦੇ ਨਿਰਮਲ ਨੀਰ ਵਿਚ ਨ੍ਹਾਤੇ, ਅਸ਼ੋਕ ਰਾਜੇ ਦੇ ਚਿਟਾਨ ਦਾ ਦਰਸ਼ਨ ਕੀਤਾ, ਨੇੜੇ ਤੇੜੇ ਬੋਧ ਮੱਠਾਂ ਦੇ ਨਿਸ਼ਾਨ ਢਾਠੇ ਟੁੱਟੇ ਪੱਥਰ ਵੇਖੇ ਫੇਰ ਕੂਚ ਦੀ ਆਗਜ਼ਾ ਕੀਤੀ। ਰਿਖੀ ਜੀ ਨੂੰ ਹੁਕਮ ਹੋਇਆ ਕਿ ਨਾਲ ਲੈ ਚਲਾਂਗੇ ਅਸਾਂ ਪਾਂਵਟਾ ਰਚਿਆ ਹੈ, ਉੱਥੇ ਰੱਖਾਂਗੇ।

ਰਿਖੀ-ਹੇ ਦਾਤਾ ! ਆਗਜ਼ਾ ਵਿੱਚ ਰਸ ਹੈ, ਪਰ ਮੈਂ ਬੁੱਢਾ ਆਪਦੇ ਦੁਆਰੇ ਸੇਵਾ ਨਾ ਕਰਨ ਜੋਗਾ ਇਕ ਭਾਰ ਹੋਵਾਂਗਾ।

ਗੁਰੂ ਜੀ-ਪਰਸੋਂ ਸਾਡੀ ਵਰ੍ਹੇ ਗੰਢ ਹੈ। ਪੁਰਬ ਸਿਖਾਂ ਨੇ ਮਨਾਣਾ ਹੈ, ਮਾਤਾ ਸਾਨੂੰ ਕੋਈ ਸੁਗਾਤ ਦੇਵੇਗੀ, ਅਸੀ ਸਾਧ ਸੰਗਤ ਨੂੰ ਇੱਕ ਸੁਗਾਤ ਦਿਆਂਗੇ ਅਰ ਉਹ ਸੁਗਾਤ ਤੂੰ ਹੋਵੇਂਗਾ। ਤੂੰ ਭਾਰ ਨਹੀਂ ਤੂੰ ਸੁਗਾਤ ਹੋਵੇਂਗਾ। ਤੇਰਾ ਅੰਤ ਸਾਡੀਆਂ ਅੱਖਾਂ ਦੇ ਸਾਮ੍ਹਣੇ ਹੋਵੇਗਾ,ਤੇਰਾ ਅੰਤ ਸਾਡੇ ਹੱਥ ਸੁਆਰਨਗੇ, ਤੂੰ ਮਿਲਿਆ ਹੈਂ ਹੁਣ ਵਿਛੜੇਂਗਾ ਨਹੀਂ । 'ਚਰਨਾਂ ਤੇ ਸਿਰ ਧਰਕੇ ਸ਼ੁਕਰ ਸ਼ੁਕਰ ਲੂੰ ਲੂੰ ਵਿਚ ਭਰਕੇ

ਨਾਲ ਆਈ ਪੀਨਸ ਵਿੱਚ ਰਿਖੀ ਸਵਾਰ ਹੋ ਗਿਆ, ਕੁਟੀ ਨੂੰ ਵਿਦਾ ਦਿੱਤੀ ਤੇ ਕੂਚ ਕੀਤਾ।

ਚਾਂਦੋ ਤੇ ਸਤਿਗੁਰਾਂ ਦਾ 'ਚਾਂਦੋ ਰਾਇ' ਖੜਾ ਹੈ, ਹੁਕਮ ਉਡੀਕਦਾ ਹੈ, ਮੁਸਕ੍ਰਾਕੇ ਦਾਤਾ ਜੀ ਨੇ ਕਿਹਾ, "ਚਾਂਦੋ! ਤੂੰ ਏਥੇ ਹੀ ਰਹ, ਦੁੱਧ ਪੀਆ ਕਰ ਤੇ ਬੁੱਲੇ ਲੁਟਿਆ ਕਰ।" ਚਾਂਦੋ ਦੇ ਨੈਣ ਨੀਵੇਂ ਹੋ ਗਏ, ਛੰਮ ਛੰਮ ਵਗ ਪਏ, ਹੱਥ ਆਪੇ ਲਮਕਕੇ ਜੁੜਗਏ, ਸਿਰ ਨਿਉਂ ਗਿਆ। ਉਸਦੀ ਭਾਵਨਾ ਜੋ ਜੀਭ ਦੇ ਰਸਤੇ ਨਿਕਲਨਾ ਨਹੀਂ ਜਾਣਦੀ ਸੀ, ਸਤਿਗੁਰੂ ਸਮਝਦੇ ਸਨ,ਫੇਰ ਬੋਲੇ "ਚਾਂਦੋ ਬੇਟਾ! ਕਹੁ ਤੂੰ ਕੀ ਚਾਹੁੰਦਾ ਹੈਂ? ਛੇਤੀ ਕਹੁ ਨਾ—"

ਚਾਂਦੋ ਨੂੰ ਅਚਾਨਕ ਪੁਰਾਣਾ ਜਾਂਗਲੀ ਉਛਾਲਾ ਆਇਆ, ਜਾਕੇ ਹੱਥ ਨੂੰ ਫੇਰ ਚੰਮੜ ਗਿਆ ਤੇ ਨਿੱਕੇ ਜੇਹੇ ਲਾਡਲੇ ਬਾਲ ਵਾਙੂ ਡਾਢੇ ਲਾਡ ਵਿਚ ਬੋਲਿਆ: "ਤੁਸੀਂ ਚਲੋ, ਮੈਂ ਗਾਈਆਂ ਲੈਕੇ ਮਗਰ ਮਗਰ ਆਉਂਦਾ ਹਾਂ, ਪਾਉਂਟੇ ਗਾਈਆਂ ਚਾਰਿਆ ਕਰਾਂਗਾ, ਦੋ ਵੇਲੇ ਦੁੱਧ ਚੋਕੇ ਆਪ ਨੂੰ ਪਿਲਾਯਾ ਕਰਾਂਗਾ, ਰਿਖੀ ਜੀ ਨੂੰ ਪਿਲਾਯਾ ਕਰਾਂਗਾ, ਤੇ ਏਹਨਾਂ ਹੱਥਾਂ ਨੂੰ ਵੇਖਿਆ ਕਰਾਂਗਾ।(ਮਹਾਰਾਜ ਦੇ ਹੱਥ ਹੱਥਾਂ ਵਿੱਚ ਲੈਕੇ ਤੇ ਚੁੰਮ ਕੇ) ਜੀ ਵੇਖਿਆ ਕਰਾਂਗਾ। ਕਿਉਂ ਜੀ....ਹੈਂ ਜੀ....।"

ਸਤਿਗੁਰ ਹੱਸ ਪਏ ਤੇ ਕਹਣ ਲਗੇ "ਸਤ ਬਚਨ। ਦੁੱਧ ਤੇਰਾ ਹੀ ਪੀਆਂਗੇ।"

ਦੋ ਸਵਾਰਸਤਿਗੁਰਨੇ ਗਾਈਆਂਦੀ ਰਾਖੀ ਵਾਸਤੇ ਨਾਲ ਦਿੱਤੇ ਤੇ ਕਾਲਸੀ ਦੇ ਰਿਖੀ ਜੀ ਦੀ ਤੇ ਓਸ ਥਾਉਂਦੇ ਸ਼ਾਇਦ ਆਖਰੀ ਰਿਖੀ ਜੀ ਦੀ ਕੁਟੀਆ ਤੋਂ ਕੂਚ ਹੋ ਗਈ।

ਸਤਿਗੁਰ ਜੀ ਵਰਹੇ ਰੀਂਢ ਤੇ ਪਹੁੰਚਿਆ ਲੋਚਦੇ ਸਨ, ਬੇਅੰਤ ਸੰਗਤਾਂ ਆਈਆਂ ਸਨ, ਮਾਤਾ ਜੀ ਦੀ ਤਾਂਘ ਦਾ ਖ਼ਯਾਲ ਬੀ ਸੀ, ਪਰ ਰਿਖੀ ਜੀ ਦੇ ਕਾਰਨ ਤੇ ਪੰਧ ਔਖੀ ਹੋਣ ਕਰਕੇ ਰਾਤ ਰਸਤੇ ਵਿਚ ਰਹੇ ਤੇ ਅਗਲੇ ਦਿਨ ਅਪੜੇ। ਅੱਗੇ ਸਪਤਮੀ ਦਾ ਦਿਨ ਲੰਘ ਚੁਕਾ ਸੀ, ਸੰਗਤਾਂ ਨਿਰਾਸ ਹੋ ਰਹੀਆਂ ਹਨ, ਪਾਂਵਟੇ ਦੁਰਗ ਵਿਚ ਪ੍ਰਵੇਸ਼ ਦਾ ਬੀ ਏਹੋ ਦਿਨ ਸੀ, ਸਾਰੇ ਉਤਸ਼ਾਹਾਂ ਤੇ ਉਦਾਸੀ ਛਾ ਰਹੀ ਸੀ ਕਿ ਸੂਰਜ ਦੇ ਪ੍ਰਕਾਸ਼ ਵਤ ਦਾਤਾ ਗੁਰ ਜੀ ਮੇਹਰਾਂ ਦੇ ਸਾਈਂ ਅੱਪੜ ਗਏ, ਸਪਤਮੀ ਦਾ ਦਿਨ ਓਹੋ ਬਣਾ ਦਿੱਤਾ। ਸੰਗਤਾਂ ਨੂੰ ਬੋਲਣ ਲੱਗੇ "ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਇ" ਜਿਸ ਦਾਤੇ ਦੇ ਬਨਾਏ ਥਿਤ ਵਾਰ ਹਨ ਉਹ ਦਾਤਾ ਸਾਨੂੰ ਅਪਣੇ ਕਾਰਜ ਵਾਸਤੇ ਲੈ ਗਿਆ, ਸਪਤਮੀ ਤਾਂ, ਜੇ ਸਪਤਮੀ ਦੀ ਕੋਈ ਸੁਗਾਤ ਹੋਵੇ। ਸੋ ਸੁਗਾਤ ਵਾਹਿਗੁਰੂ ਨੇ ਸਾਨੂੰ ਪਰਸੋਂ ਦਿਤੀ ਤੇ ਲੈਕੇ ਅੱਜ ਅਸੀਂ ਅੱਪੜੇ, ਸੋ ਸਪਤਮੀ ਰੱਬ ਵਲੋਂ ਅੱਜ ਹੋਈ, ਜਦੋਂ ਅਕਾਲ ਪੁਰਖ ਲਈ, ਨਵਾਂ ਗੁਰਾਂ ਲਈ, ਸਾਧ ਸੰਗਤ ਲਈ ਸੁਗਾਤ ਲੈਕੇ ਇਕ ਵਿਲਪਦੀ ਰੂਹ ਚਰਨ ਕਮਲਾਂ ਨਾਲ ਜੋੜਕੇ ਅਸੀਂ ਲਿਆ ਸਕੇ। ਮਹਾਰਾਜ ਦੇ ਇਸ ਉੱਚੇ ਪਜਾਰ ਵਲਵਲੇ ਤੇ ਸੰਗਤਾਂ ਅਤੇ ਪ੍ਰਵਾਰ ਨਿਹਾਲ ਹੋ ਗਏ ਤੇ ਪਾਂਵਟੇ ਮੰਦਰ ਦਾ ਪਰਵੇਸ਼ ਵਾਹਿਗੁਰੂ ਦੇ ਕੀਰਤਨ ਰੰਗ ਰਸ ਵਿਚ ਉਸ ਦਿਨ ਮਨਾਯਾ ਗਿਆ।

—o—

ਇਹ ਲੇਖ ਗੁਰਪੁਰਬ ਸੰ:੪੫੨ ਨਾ: ਪਰ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਿਆ ਸੀ।

੧ਓ ਸਤਿਗੁਰ ਪ੍ਰਾਦਿ ॥

—o—

# ੧੧. ਸ਼ੇਰ ਤੇ ਮਨੁੱਖ ਤੇ ਫਤਹ

ਕਾਲਸੀ ਦੇ ਰਿਖੀ ਦਾ ਸੁਧਾਰ ਕਰਕੇ ਜਦ ਗੁਰੂਜੀ ਪਾਉਂਦੇ ਅੱਪੜੇ ਤੇ ਗੁਰਪੁਰਬ ਹੋ ਹਟੇ, ਤਦ ਮਹਾਰਾਜ ਦੇ ਉਪਦੇਸ਼ ਪਰਚਾਰ, ਨਾਮ, ਦਾਨ ਦੀ ਦੂਰ ਨੇੜੇ ਦੋਹਾਂ ਦੂਨਾਂ ਤੇ ਪਹਾੜੀ ਦੇਸ਼ਾਂ ਵਿਚ ਧੁੰਮ ਫੈਲ ਗਈ, ਆਪ ਦੇ ਐਸ਼ਵਰਜ, ਪ੍ਰਤਾਪ ਤੇ ਬਹਾਦਰੀ ਦੀਆਂ ਵਾਰਾਂ ਟੁਰ ਪਈਆਂ। ਇਸ ਪਾਸੇ ਜਿਧਰ ਸਤਗੁਰੂ ਨੇ ਪਾਉਂਟਾ ਵਸਾਇਆ ਸੀ ਇਕ ਜੰਗਲ ਵਿਚ ਇਕ ਮਾਰੂ ਸ਼ੇਰ ਰਹਿੰਦਾ ਸੀ, ਇਹ ਸ਼ੇਰ ਬੜਾ ਭਿਆਨਕ ਤੇ ਮਨੁਖ ਖੋਰ ਸੀ, ਆਖਦੇ ਹਨ ਇਸਦਾ ਰੰਗ ਬੱਗਾ* ਤੇ ਕਦ ਬੜਾ ਸੀ। ਇਹ ਜਦ ਜਾਨਵਰਾਂ ਤੇ ਆਦਮੀਆਂ ਤੇ ਹਮਲਾ ਕਰਦਾਸੀ ਤਾਂ ਐਸਾ ਅਚਾਨਕ ਪੈਂਦਾਸੀ ਕਿ ਕੋਈ ਆਸ ਜਿਥੇ ਇਸ ਦੀ ਨਾ ਹੋਵੇ, ਮਾਨੋਂ ਧਰਤੀ ਵਿਚੋਂ ਨਿਕਲ ਆਉਂਦਾ ਸੀ। ਇਲਾਕੇ ਦੇ ਯਾਤਰੂ ਤੇ ਗਿਰਾਵਾਂ ਦੇ ਲੋਕ ਬੜੇ ਦੁਖੀ ਸੇ, ਇਸ ਕਰਕੇ ਰਾਜਜਾਂ ਪਾਸ ਪੁਕਾਰਾਂ ਉਠਦੀਆਂ ਸਨ ਕਿ ਸਾਨੂੰ ਇਸਤੋਂ ਬਚਾਓ। ਇਕ ਵੇਰ ਜਦੋਂ ਸ੍ਰੀ ਨਗਰ (ਜੋ ਗੰਗਾ ਕਨਾਰੇ ਹੈ) ਦਾ ਰਾਜਾ ਫਤਹਸ਼ਾਹ ਆਯਾ ਹੋਇਆ ਸੀ, ਤਦੋਂ ਇਹ ਪੁਕਾਰ ਗੁਰੂ ਜੀ ਪਾਸ ਆਈ ਸੀ। ਗੁਰੂ ਜੀ ਨੇ ਝੱਟ ਤਿਆਰੀ ਕਰ ਦਿੱਤੀ ਤੇ ਮੇਦਨੀ ਪ੍ਰਕਾਸ਼ ਰਾਜਾ ਨਾਹਨ ਤੇ ਫਤਹਸ਼ਾਹ ਨੂੰ ਨਾਲ ਲੈ ਲੀਤਾ, ਨਾਲ ਨੰਦ, ਚੰਦ ਆਦਿ ਅਪਣੇ ਸੂਰਮੇਂ ਵੀ ਲਏ ਤੇ ਬਨ ਵਿਚ ਜਿੱਥੇ ਕਿ ਸ਼ੇਰ ਦਾ ਟਿਕਾਣਾ ਪਹਾੜੀਆਂ ਨੇ ਸੂੰਹਿਆ ਸੀ, ਜਾ ਅੱਪੜੇ। ਸ਼ੇਰ ਇਸ ਵੇਲੇ ਅਪਣੇ ਟਿਕਾਣੇ ਪਿਆ ਸੀ, ਇਸਦੀ ਹੈਬਤਨਾਕ ਸੂਰਤ ਤੋਂ ਕਲੇਜੇ ਕਾਂਬਾ ਛਿੜਦਾ ਸੀ। ਸਤਗੁਰਾਂ ਨੇ ਫਤੇ ਸ਼ਾਹ ਨੂੰ ਵੰਗਾਰਿਆ, ਪਰ ਉਸਨੇ ਆਖਿਆ ਕਿ ਆਪ ਹੀ ਹੋ ਜੋ ਇਸਨੂੰ ਮਾਰ ਸਕਦੇ ਹੋ, ਅੱਗੇ ਕਈ ਲੋਕ ਇਸਨੂੰ ਮਾਰਦੇ ਆਪ ਮਰ ਚੁਕੇ ਹਨ, ਇਹ ਬੁੱਢਾ ਜੈਦਰਥ ਹੈ*, ਮਾਰਦਾ ਹੈ ਤੇ ਮਰਦਾ ਨਹੀਂ। ਮੇਦਨੀ ਪ੍ਰਕਾਸ਼ ਨੇ ਕਿਹਾ, ਗੁਰੂ ਜੀ! ਆਪ ਕਿਉਂ ਅੱਗੇ ਹੋਵੋ ਅਰ ਇਸ ਬੇਹਯਾ ਪਸੂ ਨਾਲ ਜੂਝੋ, ਟਿਕਾਣਾ ਬਣਿਆਂ ਪਿਆ ਹੈ, ਹਾਥੀਆਂ ਤੇ ਬੈਠਕੇ ਚੁਫੇਰੇ ਗੋਲੀਆਂ, ਤੀਰਾਂ ਨਾਲ ਫੁੰਡ ਸੁੱਟਜਾ ਜਾਏ ਤਾਂ ਚੰਗਾ ਹੈ। ਪਰ ਸਤਿਗੁਰੂ ਜੀ ਨੇ ਕਿਹਾ: ਨਹੀਂ, ਮਰਦ ਵਿਚ ਮਰਦਾਨਗੀ ਦੇ ਜੌਹਰ ਘਟਣੇ ਨਹੀਂ ਚਾਹੀਏ, ਅਸੀ ਇਸਨੂੰ ਹੱਥੋ ਹੱਥੀ ਲੈਂਦੇ ਹਾਂ। ਇਹ ਕਹਿ

*ਇਸ ਦੀ ਮੂਰਤੀ ਨਾਹਨ ਗੁਰਦਵਾਰੇ ਵਿਚ ਸੁਣੀਂਦੀ ਹੈ।

*ਜੈਦਰਥ ਮਹਾਂ ਭਾਰਥ ਦਾ ਇਕ ਲੜਾਕਾ ਸੀ ਜਿਸ ਨੇ ਪਾਂਡੂ ਕੁਲ ਦੇ ਅਭਮੰਨਯੂ ਆਦਿ ਪੁਤਰ ਮਾਰ ਘੱਤੇ ਸੇ। ਰਵਾਇਤ ਹੈ ਕਿ ਇਹ ਸ਼ੇਰ ਮਰਕੇ ਉਹੋ ਨਿਕਲਿਆ ਤੇ ਕਲਯਾਨ ਪਾਈ।

ਘੋੜਿਓਂ ਉਤਰ,ਇਕ ਗੈਂਡੇ ਦੀ ਢਾਲ ਤੇ ਤ੍ਰਿਖੀ ਤਲਵਾਰ ਲੈਕੇ ਨਿਹਤੇ (ਇਕੱਲੇ) ਅੱਗੇ ਵੱਧੇ ਤੇ ਸ਼ੇਰ ਨੂੰ ਵੰਗਾਰਜਾ। ਸ਼ੇਰ ਇਕ ਭਜਾਨਕ ਗਰਜ ਦੇਕੇ ਤੇ ਇਕ ਵਿੰਗੀ ਮੋੜ ਦੇਕੇ ਉਛਲ ਕੇ ਪਿਆ,ਜਿਸ ਨੂੰ ਸਤਗੁਰਾਂ ਨੇ ਟੇਢ ਖਾਕੇ ਅੱਗੇ ਹੋ ਆਪਣੀ ਢਾਲ ਤੇ ਲੈ ਲੀਤਾ ਤੇ ਹੇਠੋਂ ਤਲਵਾਰ ਫੇਰ ਉਸਦਾ ਪੇਟ ਚੀਰਕੇ ਦੋਟੋਕ ਕੱਟਕੇ ਧਰਤੀ ਤੇ ਮਾਰਿਆ, ਇਸ ਸੂਰਬੀਰਤਾ ਤੇ ਜਾਨ ਹੁਲਵੀਂ ਬਹਾਦਰੀ ਉੱਤੇ ਰਾਜੇ ਅਰ ਬੀਰਾਂ ਵਿਚ ਇਕ ਹੈਰਾਨੀ ਤੇ ਖੁਸ਼ੀ ਦਾ ਬਲਕਾ ਮਚ ਗਿਆ, ਇਸ ਪ੍ਰਕਾਰ ਦੀਆਂ ਬਹਾਦਰੀਆਂ ਤੇ ਰਿਖੀਆਂ ਦੇ ਸੁਧਾਰ ਤਕ ਦੀਆਂ ਕਥਾ ਦੂਰ ਦੂਰ ਅੱਪੜੀਆਂ।

ਪਾਉਂਟੇ ਤੋਂ ਸਤ ਅੱਠ ਕੋਹ ਤੇ ਇਕ ਪੁਰਾਣਾ ਨਗਰ ਹੈ, ਜਿਸਦਾ ਨਾਮ ਸਢੌਰਾ ਹੈ, ਸ਼ਾਇਦ ਪੁਰਾਣਾ ਨਾਮ ਸਾਧਾਵਰ ਹੈ ਤੇ ਕਦੇ ਸਾਧਾਂ ਦਾ ਟਿਕਾਣਾ ਸੀ। ਇਸ ਜਗਾਂ ਇਕ ਖਾਨਦਾਨੀ ਫਕੀਰ ਰੈਂਹਦਾ ਸੀ ਜੋ ਜਾਗੀਰ ਦਾਰ ਭੀ ਸੀ ਤੇ ਬੜੇ ਐਸ਼-ਵਰਜ ਵਾਲਾ ਸੀ। ਇਹ ਸੱਜਨ ਗੁਰੂ ਘਰ ਦੇ ਨਾਮ, ਪਤੇ ਤੋਂ ਜਾਣੂੰ ਸੀ,ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਵਾਕਬ ਸੀ, ਗੁਰੂ ਤੇਗ ਬਹਾਦਰ ਜੀ ਦਾ ਸਾਕਾ ਭੀ ਸੁਣ ਚੁਕਾ ਸੀ, ਇਹ ਭੀ ਪਤਾ ਸਾਸੁ ਕਿ ਉਸ ਰੱਬੀ ਨੂਰ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਇਕ ਅਠਾਰਾਂ ਬੀਸ ਬਰਸ ਦਾ ਰੱਬੀ ਨੂਰ ਕੁਮਾਰ ਹੈ। ਜਦ ਦੇ ਗੁਰੂ ਜੀ ਪਾਉਂਟੇ ਆਏ ਸਨ, ਤਦ ਤੋਂ ਨੇੜੇ ਆ ਜਾਣ ਕਰਕੇ ਰੋਜ਼ ਦੀਆਂ ਵਿਥਜਾਂ ਵਧੇਰੇ ਕੰਨੀਂ ਅੱਪੜਦੀਆਂ ਸਨ। ਇਕ ਪਾਸੇ ਉਸਨੇ ਰਾਜੇ ਮੇਦਨੀ ਪ੍ਰਕਾਸ਼ ਤੇ ਫਤਹ ਸ਼ਾਹ ਦਾ ਹੁੰਦਾ ਜੰਗ ਬਚਾ ਦੇਣਾ ਸੁਣਿਆਂ, ਦੂਜੇ ਪਾਸੇ ਆਪ ਦਿਨ ਰਾਤ ਜੰਗ ਦੇ ਸਾਮਾਨਾਂ ਵਿਚ ਲੱਗੇ ਸੁਣਿਆਂ, ਇਕ ਪਾਸੇ ਜੈਦਰਥ ਦੇਸ ਪ੍ਰਸਿੱਧ ਸ਼ੇਰ ਦਾ ਮਾਰਨਾ ਸੁਣਿਆਂ, ਦੂਜੇ ਪਾਸੇ ਇਕ ਸੌ ਬਰਸ ਤੋਂ ਪੁਰਾਣੇ ਬ੍ਰਿਧ ਤਪੀ ਪਰ ਤ੍ਰੁਠਣ, ਉਸ ਭਾਰੇ ਪੰਡਤ ਤੇ ਤਤਿਖਯੂ ਨੂੰ ਵਾਹਿ-ਗੁਰੂ ਦੇ ਰੰਗ ਵਿੱਚ ਰੰਗ ਦੇਣ ਦਾ ਹਾਲ ਸੁਣਿਆਂ। ਇਸ ਤਰਾਂ ਬੁੱਧੂ ਸ਼ਾਹ ਗੱਲਾਂ ਸੁਣ ਸੁਣ ਕੇ ਅਚਰਜ ਰਹਿ ਜਾਵੇ। ਗੱਲਾਂ ਉਸਨੂੰ ਲੋਕਾਂ ਦੀਆਂ ਮਨੋਂ ਮਨ ਟੁਰ-ਦੀਆਂ ਤੇ ਜੀਭੋ ਜੀਭ ਸਫਰ ਕਰਦੀਆਂ ਹੀ ਨਹੀਂ ਸਨ ਪੁਜਦੀਆਂ, ਸਗੋਂ ਖਾਸ ਉਸਦੇ ਆਪਣੇ ਮੇਲੀ ਗੇਲੀ ਵੇਖੀਆਂ ਹੋਈਆਂ ਗੱਲਾਂ ਆਕੇ ਸੁਣਾਇਆ ਕਰਦੇ ਸਨ,ਜਿਨ੍ਹਾਂ ਤੇ ਸੰਸਾ ਕਰਨਾ ਫਿਰ ਕੋਈ ਅਰਥ ਨਹੀਂ ਸੀ ਰਖਿਆ ਕਰਦਾ। ਉਸ ਦੀ ਆਪਣੀ ਮਾਨਸਕ ਦਸ਼ਾ ਇਹ ਸੀ ਕਿ ਉਹ ਖਾਨਦਾਨੀ ਫਕੀਰ ਹੋਣ ਕਰਕੇ ਪੀਰੀ ਦੀ ਗੱਦੀ ਦਾ ਮਾਲਕ ਸੀ ਹੀ, ਮੁਰੀਦਾਂ ਦੇ ਗਣਾਂ ਦੇ ਗਣ ਉਸਦੇ ਚੇਲੇ ਸਨ,ਆਪ ਇਸਨੇ ਪੀਰੀ ਦਾ ਐਸ਼-ਵਰਜ ਪਾ ਕੇ ਕਰਨੀ ਹੀਨ ਦੰਭੀ ਵਾਂਗੂੰ ਗੱਦੀ ਮੱਲ ਕੇ ਐਸ਼ਾਂ ਵਿਚ ਜੀਵਨ ਨਹੀਂ ਲਾਇਆ ਸੀ, ਸਗੋਂ ਵਿਰਦ ਤੇ ਤਪ ਹਠ ਵਿਚ ਲੱਗਾ ਸੀ। ਪਿਛਲਿਆਂ ਵੱਲੋਂ ਵੀ ਕੁਛ ਪ੍ਰਾਪਤ ਸੀ, ਪਰ ਆਪ ਵੀ ਸੂਫੀਆਂ ਦੀਆਂ ਸੁਹਬਤਾਂ ਕਰਦਾ ਰਿਹਾ ਤੇ ਚਿੱਲੇ ਆਦਕ ਕੱਟਕੇ ਤਪ ਕਰਦਾ ਰਿਹਾ ਸੀ, ਧਿਆਨ ਦਾ ਜੁੜਨਾ ਪ੍ਰਾਪਤ ਸੀ ਤੇ ਉਹ ਧਿਆਨ ਜੁੜ ਕੇ ਮੁਰੀਦਾਂ ਦੀ ਮੱਦਦ ਤੇ ਕਈ ਕ੍ਰਿਸ਼ਮਿਆਂ ਤੇ ਖਰਚ ਹੁੰਦਾ ਸੀ। ਇਸਦੇ ਪਾਸ ਵੀ ਆਏ ਗਏ ਫਕੀਰ, ਜੋਗੀ, ਠਹਰਿਆ ਕਰਦੇ ਸਨ, ਪਰ ਇਕ ਗੱਲ ਇਸਦੇ ਅੰਦਰ

ਬੜੀ ਧੁਖਿਆ ਕਰਦੀ ਸੀ ਅਰ ਓਹ ਇਹ ਸੀ "ਕਿ ਇੰਦ੍ਰੀਆਂ ਨੂੰ ਸੱਤਾ ਮਨ ਦੇਂਦਾ ਹੈ ਤੇ ਮਨ ਦਿੱਸਣ ਵਾਲੇ ਵਿੱਚ ਰੁਖ ਰੱਖਦਾ ਹੈ, ਇੰਦ੍ਰੇ ਮਨ ਦੀ ਸੱਤਾ ਬਿਨਾਂ ਜੜ੍ਹ ਹਨ ਤੇ ਮਨ ਇਕ ਪਾਸੇ ਇੰਦ੍ਰਿਆਂ ਨਾਲ ਸੰਬੰਧ ਰੱਖਦਾ ਹੈ, ਪਰ ਦੂਏ ਪਾਸੇ ਕੋਈ ਹੋਰ ਸੱਤਯਾ ਹੈ, ਜਿਸ ਨਾਲ ਇਸਦਾ ਮੇਲ ਹੈ, ਉਹ ਸੱਤਯਾ ਜੇ ਮਨ ਹੀ ਹੈ ਤਾਂ ਬਸ, ਪਰ ਉਹ ਜੇ ਹੋਰ ਹੈ ਤਾਂ ਮਨ ਤੇ ਓਹ ਇਕ ਦੂਸਰੇ ਤੇ ਆਪਣਾ ਅਸਰ ਪਾਕੇ ਐਸੇ ਅਭੇਦ ਹਨ ਕਿ ਉਹ ਵੇਰਵਾ ਦੁਹਾਂ ਦਾ ਖੁੱਲ੍ਹਦਾ ਨਹੀਂ ਤੇ ਅਲੱਗ ਪ੍ਰਤੀਤੀ ਹੁੰਦਾ ਨਹੀਂ ਤੇ ਸ਼ਾਇਦ ਇਸ ਗੰਢ ਖੁੱਲ੍ਹੇ ਬਿਨਾਂ ਜਿਸ ਦਾ ਨਾਮ ਮੁਰਾਕਬਾ ਯਾ ਸਮਾਧੀ ਸੁਣਦੇ ਹਾਂ ਉਹ ਪ੍ਰਾਪਤ ਨਹੀਂ ਹੋ ਸਕਦੀ, ਉਹ ਸਮਾਂ ਆਉਂਦਾ ਨਹੀਂ।" ਇਸਤਰ੍ਹਾਂ ਦੇ ਅੰਦ੍ਰਲੇ ਉਧੇੜ ਬੁਨ ਇਸਨੂੰ 'ਕੋਈ ਮਿਲੇ' ਦੀ ਲੋਚਨਾਂ ਲਾਈ ਰੱਖਦੇ ਸਨ, ਇਸ ਕਰਕੇ ਇਸ ਨੇ ਮੁਸਲਮਾਨੀ ਤਅੱਸਬ ਐਨਾਂ ਘਟਾ ਰਖਯਾ ਸੀ ਕਿ ਇਕ ਲੰਗਰ ਹਿੰਦੂਆਂ ਵਾਸਤੇ ਵੱਖਰਾ ਬ੍ਰਾਹਮਨ ਪਕਾ-ਇਆ ਕਰਦੇ ਸਨ ਤੇ ਹਿੰਦੂ ਸਾਧੂ ਆਕੇ ਉਤਰਿਆ ਕਰਦੇ ਸਨ, ਉਨ੍ਹਾਂ ਦੇ ਬ੍ਰਹਮ ਗਯਾਨ, ਆਤਮਾਂ ਦੀ ਵਿਦਯਾ, ਆਤਮਾਂ ਹੀ ਬ੍ਰਹਮ ਹੈ ਬੜੀ ਚੰਗੀ ਤਰਾਂ ਸੁਣਿਆਂ ਕਰਦਾ ਸੀ, ਸੁਣ ਸੁਣਾਕੇ ਫਿਰ ਗੰਢ ਖੁੱਲਨ ਦੀ ਸੋਝੀ ਨਹੀਂ ਸੁਝਿਆ ਕਰਦੀ ਸੀ। ਇਹ ਲਾਲਸਾ ਇਸ ਨੂੰ ਹੁਣ ਗੁਰੂ ਗੋਬਿੰਦ ਸਿੰਘ ਜੀ ਦੇ ਦੀਦਾਰ ਲਈ ਤਯਾਰ ਕਰ ਰਹੀ ਸੀ, ਮਨ ਆਖਦਾ ਸੀ ਕਿ ਕੀਹ ਜਾਣੀਏਂ ਓਹ ਕੋਈ ਮਹਾਂ ਜਯੋਤੀ ਹੀ ਹੋਣ ਜੋ ਮੇਰੀ ਮੁਸ਼ਕਲ ਹੱਲ ਕਰ ਦੇਣ।

ਇਸ ਪ੍ਰਕਾਰ ਕੁਛ ਵਿਚਾਰਾਂ ਦੇ ਮਗਰੋਂ ਬੁੱਧੂ ਸ਼ਾਹ ਸਵੇਰੇ ਤੋਂ ਟੁਰਕੇ ਪਾਉਂਟੇ ਆਇਆ, ਦਰਬਾਰ ਲਗ ਰਿਹਾ ਸੀ, ਸ਼ਾਹੀ ਠਾਠ ਸੀ, ਇਕ ਪਾਸੇ ਜੋਧੇ ਖੜੇ ਸਨ, ਇਕ ਪਾਸੇ ਕਵੀ ਜਨ ਸਜ ਰਹੇ ਸਨ, ਸੰਗਤਾਂ ਦੇ ਠਟ ਜੁੜੇ ਬੈਠੇ ਸਨ, ਬੁਧੂ ਸ਼ਾਹ ਜੀ ਬੀ ਅੱਗੇ ਹੋਏ। ਪਹਿਲੇ, ਦਰਸ਼ਨ ਨਾਲ ਕੁਛ ਖਿੱਚ ਪਈ, ਸ਼ਾਹੀ ਠਾਠ ਨਾਲ ਕੁਛ ਸੋਚ ਪਈ, ਮਸਨਦ ਕੋਲ ਪਹੁੰਚਕੇ ਸਿਰ ਨਿਵਾਣ ਲਗੇ ਤਾਂ ਆਪਣੀ ਪੀਰੀ ਯਾਦ ਆਈ। ਸਿਰ ਝੁਕਾਂਦੇ ਝੁਕਾਂਦੇ ਰੋਕ ਲਿਆ, ਤੇ ਹੱਥ ਦਸਤ ਪੰਜੇ ਲਈ ਵਧਾਇਆ, ਗੁਰੂ ਜੀ ਨੇ ਵੀ ਪੋਲਾ ਜਿਹਾ ਹੱਥ ਅੱਗੇ ਕਰਕੇ ਪਾਸ ਬਹਾਲਿਆ। ਬੁੱਧੂ ਸ਼ਾਹ ਨੇ ਜਰਾ ਸਸਤਾਕੇ ਪੁੱਛਿਆ:-ਜੀਓ ਅੱਲਾ ਦਾ ਵਸਲ?

ਗੁਰੂ ਜੀ:-ਜਿਵੇਂ ਰਾਤ ਨੂੰ ਦਿਨ ਦਾ ਵਸਲ (ਮੇਲ)।

ਬੁੱਧੂ ਸ਼ਾਹ ਸੋਚੀਂ ਪੈਗਿਆ, ਰਾਤ ਨੂੰ ਤਾਂ ਦਿਨ ਵਸਲ ਹੋਏ ਤੇ ਰਾਤ ਰਹਿਦੀ ਹੀ ਨਹੀਂ, ਵਸਲ ਕੀਕੂੰ ਹੋਇਆ?

ਗੁਰੂ ਜੀ ਉਸਦੇ ਸੰਸੇ ਨੂੰ ਸਮਝਦੇ ਸਨ, ਫੇਰ ਕਹਣ ਲਗੇ: ਹਾਂ, ਤਿਵੇਂ ਹੀ ਸ਼ਾਹ ਜੀ! ਠੀਕ ਹੈ।

ਸ਼ਾਹ ਜੀ-ਕਿਵੇਂ?

ਗੁਰੂ ਜੀ-ਜਿਵੇਂ ਤੁਸੀਂ ਸਮਝੇ ਹੋ।

ਸ਼ਾਹ ਜੀ ਦੇ ਨਾਲ ਆਪਣੇ ਕੁਛ ਚੇਲੇ ਸੀ, ਇਸ ਲਈ ਇਹ ਕਹਣੋ ਝਿਜਕਦੇ ਸੀ ਕਿ ਮੈਂ ਨਹੀਂ ਸਮਝਿਆ, ਪਰ ਹੁਣ ਕਹਣਾ ਪਿਆ ਮੈਂ ਨਹੀਂ ਸਮਝਿਆ, ਦਿਨ ਦੇ ਆਯਾਂ ਤਾਂ ਰਾਤ ਮਰ ਜਾਂਦੀ ਹੈ।

ਗੁਰੂ ਜੀ:-ਸੱਚ ਦੇ ਪ੍ਰਕਾਸ਼ਿਆਂ "ਮੈਂ" ਮਰ ਜਾਂਦੀ ਹੈ, ਸਚ ਰੰਹਦਾ ਹੈ, "ਮੈਂ" ਨਹੀਂ ਰੰਹਦੀ।

ਪੀਰ:-ਫੇਰ ਵਸਲ ਕੀਕੂੰ ?

ਗੁਰੂ ਜੀ:-"ਮੈਂ" ਜੋ ਸੱਚ ਨਹੀਂ ਹੈ ਜੋ ਇੰਦ੍ਰਯਾਂ ਦੇ ਆਪਨੇ ਭੋਗਾਂ ਨਾਲ ਸਪਰਸ਼ ਤੋਂ ਸੂਰਤਵਾਨ ਹੁੰਦੀ ਹੈ, ਉਹ ਝੂਠੀ ਹੈ, ਜਦੋਂ ਸਚ ਆਉਂਦਾ ਹੈ ਉਹ ਮਾਨੋਂ ਨਹੀਂ ਰਹਦੀ, ਬਾਕੀ ਜੋ ਰੈਂਹਦਾ ਹੈ ਉਹ ਸੱਚ ਹੈ, ਸੱਚ ਨੂੰ ਸਚ ਦਾ ਵਸਲ ਹੈ।

ਪੀਰ-ਫੇਰ ਅਸੀਂ ਰੂਹ ਨਹੀਂ ਹਾਂ, ਕਿਵੇਂ ਕੀ ਮਾਯਾਵੀ ਸ਼ੈ ਹਾਂ ?

ਗੁਰੂ ਜੀ-ਰੂਹ ਤੋਂ ਬਿਨਾਂ ਹੋਰ ਹੈ, ਝੂਠੀ 'ਮੈਂ' ਤੇ ਇਸਦੀ 'ਮੇਰੀ' ਇਹ ਅਸਲੇ ਤੋਂ ਉਠਕੇ ਨਾਂ ਰਹਿਣ ਵਾਲੇ ਭੋਗਾਂ ਤੇ ਰਸਾਂ ਵਿੱਚ ਲੱਗ ਜਾਂਦੀ ਹੈ। ਪੁਨਾ ਪੁਨਾ ਅਭਜਾਸ ਨਾਲ ਇਹ ਅਸਲੀ ਬਣ ਜਾਂਦੀ ਹੈ, ਸੱਚ ਅਛਾਦਨ ਹੋ ਜਾਂਦਾ ਹੈ, ਫੇਰ ਕੂੜ ਦੀ ਪਰਵਿਰਤੀ, ਕੂੜ ਦੇ ਪਜਾਰ, ਕੂੜ ਦੇ ਬੰਧਨ, ਕੂੜ ਦੇ ਛੁਟਕਾਰੇ, ਕੂੜ ਦੀਆਂ ਨੇਕੀਆਂ, ਕੂੜ ਦੇ ਧਰਮ, ਕੂੜ ਦੇ ਮਜ਼ਹਬ, ਕੂੜ ਦੇ ਬੰਧ ਤੇ ਕੂੜ ਦੀ ਮੋਖ ਇਛਜਾ।

ਪੀਰ-ਦਾਰੂ ?

ਗੁਰੂ ਜੀ-ਸੱਚ।

ਪੀਰ-ਕਿਵੇਂ ਆਵੇ ?

ਗੁਰੂ ਜੀ-ਜਿਵੇਂ ਸੂਰਜ ਚੜ੍ਹਦਾ ਹੈ ਤੇ ਚੜ੍ਹਦੇ ਸਾਰ ਹਨੇਰਾ ਬਿਨ ਬਿਲੰਬ ਉਡਦਾ ਹੈ।

ਪੀਰ-ਕਿਵੇਂ ਆਵੇ ?

ਗੁਰੂ ਜੀ-ਕੂੜ ਛੱਡਿਆਂ।

ਪੀਰ-ਛੁਟਦਾ ਨਹੀਂ; ਬਥੇਰੇ ਚਿੱਲੇ ਕਟੇ, ਪੜ੍ਹੇ, ਤਪ ਹਠ ਸਾਧੇ।

ਗੁਰੂ ਜੀ-ਇਉਂ ਕੂੜ ਵਧਦਾ ਹੈ, ਤ੍ਰਿਸ਼ਨਾ ਜੋ ਵਿਚ ਹੈ। 'ਸੂਰਜ ਚੜ੍ਹਨ ਦੀ ਗਤੀ' ਬੱਸ ਇਕੋ ਇਹੋ ਵਿਚਾਰ ਹੈ।

ਪੀਰ-ਉਸਦਾ ਚੜ੍ਹਨਾ ਆਪਣੇ ਵੱਸ ਨਹੀਂ।

ਗੁਰੂ ਜੀ-ਝੂਠ ਦਾ ਤਿਆਗਣਾ ਆਪ-ਣੇ ਵੱਸ ਹੈ ?

ਪੀਰ-ਹੈ ਤਾਂ ਸਹੀ, ਪਰ ਛੁਟਦਾ ਨਹੀਂ, ਬੇੜੀਆਂ ਕੱਸ ਜਾਂਦੀਆਂ ਹਨ।

ਗੁਰੂ ਜੀ-ਜਿਨਾਂ ਛੁਟੇ ਛੱਡਕੇ ਸਤਸੰਗ ਆਵੇ।

ਪੀਰ-ਸਤਸੰਗ ਤਾਂ ਆਯਾ ਹਾਂ।

ਗੁਰੂ ਜੀ-ਪਰ ਝੂਠ ਦੀ ਸੰਜੋਅ ਪੈਹਨਕੇ।

ਪੀਰ-ਨਹੀਂ ਜੀ।

ਗੁਰੂ ਜੀ-ਜ਼ਰੂਰ। ਨਾਲ ਚੇਲੇ ਹਨ, ਇਹਨਾਂ ਦੇ ਜੀ ਵਿੱਚ ਇਕ ਇੱਜ਼ਤ ਹੈ ਕਿ ਇਹ ਪੀਰ ਹੈ, ਪੀਰ ਨੂੰ ਕੂੜਾ ਮਾਣ ਹੈ ਕਿ ਮੇਰੀ ਇਹ ਬਣੀ ਰਹੇ, ਕੋਈ ਕਹੇ ਨਾਂ ਕਿ ਇਹ ਕਿਸੇ ਅਗੇ ਝੁਕਿਆ ਹੈ। ਸੋ ਹਰ ਪਹਲੂ ਕੂੜ ਹੈ, ਐਥੋਂ ਤਾਈਂ ਕਿ ਸਤਸੰਗ ਪਰਵੇਸ਼ ਭੀ ਕੂੜ ਦੇ ਕੋਟ ਵਿੱਚ ਹੈ, ਕਿਉਂਕਿ ਅੰਦਰ ਸੱਚ ਕੰਮ ਨਹੀਂ ਕਰਦਾ, ਉਸਨੂੰ ਕੂੜੀ 'ਮੈਂ' ਨੇ ਆਛਾਦ ਲਿਆ ਹੈ, ਕੂੜ ਦੀ 'ਮੈਂ' ਦੇ ਸਾਰੇ ਕਰਤਬ ਕੂੜੇ ਹਨ।

ਪੀਰ ਹੁਣ ਡੂੰਘੀ ਸੋਚ ਵਿੱਚ ਲਹਿ ਚੁਕਾ ਸੀ, ਅਪਣੇ ਦਿਲ ਦੀ ਕਮਜ਼ੋਰੀ ਸਮਝ ਚੁਕਾ ਸੀ, ਸੀ ਜੋ ਸੋ ਸੱਚ ਸੀ, ਆਯਾ ਸੁਖ ਲੱਭਣ, ਰੱਬ ਦਾ ਵਸਲ ਲੈਣ ਸੀ, ਸੋ ਮਨ ਦੇਖਦਾ ਸੀ ਕਿ ਗੁਰੂ ਜੀ ਸੱਚ ਕਹ ਰਹੇ ਹਨ, ਬੋਲਿਆ:-

ਸਚ ਆਖ ਰਹੇ ਹੋ, ਕਿਵੇਂ ਕੂੜ ਦੀ ਇਹ ਪਾਲ ਡਿਗੇ, ਕੂੜ ਦੀ ਇਹ ਕੰਧ ਕਿਵੇਂ ਟੁਟੇ, ਕੂੜ ਦਾ ਇਹ ਅਛਾਦਨ ਹੋ ਗਿਆ ਪਰਦਾ ਕਿਵੇਂ ਪਾਟੇ, ਕੂੜ ਦਾ ਹਨੇਰਾ ਕਿਵੇਂ ਹਟੇ, ਸੱਚ ਕਿਵੇਂ ਚੜ੍ਹੇ ਅੰਦਰ

ਸਰਜਾਰ ਕਿਵੇਂ ਹੋਜਾਵੇ, 'ਸੱਚ' ਅੰਦਰ, ਅੰਦਰਲਾ ਸੱਚ ਕਿਵੇਂ ਬਣੇ ? ਬਣੇ ਨਾ, ਬਣਦਾ ਤਾਂ ਝੂਠ ਹੈ। ਸੱਚ ਦਾ ਸੂਰਜ ਕਿਵੇਂ ਚੜ੍ਹੇ ?

ਗੁਰੂ ਜੀ—ਹੁਕਮ, ਸੱਚ ਚਾੜ੍ਹਦਾ ਹੈ।

ਬੁਧੂਸ਼ਾਹ—ਹੁਕਮ,ਹੁਕਮ ?

ਗੁਰੂ ਜੀ—ਹਾਂ, ਰਜ਼ਾ, ਭਾਣਾ, ਹੁਕਮ।

ਪੀਰ—ਹੁਕਮ, ਹੁਕਮੀ ਦਾ,ਹਾਕਮ ਦਾ, ਕੂੜਾ ਕੀਹ ਕਰੇ ? ਹੁਕਮ ਕੂੜੇ ਦੇ ਵਸ ਦਾ ਨਹੀਂ।

ਗੁਰੂ ਜੀ—ਹੁਕਮ, ਹੁਕਮੀ ਦਾ, ਪਛਾਣੇ ਕੂੜਾ, ਜਿਸਨੂੰ ਲੋੜ ਹੈ; ਟੁਰੇ ਹੁਕਮ ਤੇ, ਜਿਸਨੇ ਤਰਨਾ ਹੈ।

ਪੀਰ—ਕਿਕੂੰ ਪਛਾਣੇ ? ਹੁਕਮ ਤਾਂ ਹੁਕਮੀ ਪਾਸ ਹੋਇਆ।

ਗੁਰੂ ਜੀ—ਤੇਰੀ ਫ਼ਿਤਰਤ ਵਿੱਚ, ਤੇਰੀ ਆਤਮਾਂ ਵਿਚ, ਤੇਰੀ ਕੁਦਰਤ ਵਿੱਚ ਤੇਰੇ ਸੁਭਾ ਵਿੱਚ, ਤੇਰੇ ਮਨ ਵਿੱਚ,ਤੇਰੇ ਅੰਦਰਲੇ ਵਿੱਚ, ਹਾਂ ! ਹਾਂ ! ਜੋ ਕੁਛ ਬੀ ਸ੍ਰੀਰ ਦੇ ਅੰਦਰ ਹੈ, ਜੋ ਜੀਵਨ ਹੈ, ਓਥੇ ਹੁਕਮ ਨਾਲ ਲਿਖਿਆ ਹੈ, ਜਿੱਥੇ ਤੇਰੀ'ਤੂੰ' ਰਚੀ ਗਈ, ਨਾਲ ਹੁਕਮ ਲਿਖਿਆ ਗਿਆ, ਹਰ ਆਪੇ ਵਿੱਚ ਹੁਕਮ ਦਾ ਨਕਸ਼ ਹੈ।

ਪੀਰ—ਕਿਵੇਂ ? ਮੈਂ ਨਹੀਂ ਸਮਝਿਆ।

ਗੁਰੂ ਜੀ—ਸਮਝਾਂਦਾ ਜਗਤ ਨੂੰ ਰਿਹਾ ਤੇ ਆਪ ਨਹੀਂ ਸਮਝਿਆ?ਦੇਖ ! ਜੋ ਤੇਰੇ ਹੁਕਮ ਵਿੱਚ ਚਲੇ, ਉਸ ਤੇ ਤੇਰੀ ਮੇਹਰ ਦਾ ਪ੍ਰਕਾਸ਼ ਹੋਂਦਾ ਹੈ ਕਿ ਨਹੀਂ ?

ਪੀਰ—ਜੀ ਹਾਂ।

ਗੁਰੂ ਜੀ—ਫਿਰ "ਹੁਕਮ ਤੇ ਟੁਰਿਆਂ ਮੇਹਰ" ਇਹ ਤੇਰੇ ਅੰਦਰ ਜੀਅ ਨਾਲ ਨਹੀਂ ਲਿਖ੍ਯਾ, ਤਾਂ ਤੂੰ ਕਿਥੋਂ ਸਿਖ੍ਯਾ ? ਬਚਾ, ਜੁਆਨ, ਮੂਰਖ, ਦਾਨਾ, ਆਪਣਾ ਹੁਕਮ ਮਨਾਕੇ ਤ੍ਰੁਠਦਾ ਹੈ, ਇਹ ਅਸੂਲ ਹਰਿਕ ਦੀ ਫ਼ਿਤਰਤ ਵਿੱਚ ਲਿਖ੍ਯਾ ਪਿਆ ਹੈ, "ਹੁਕਮ ਪਛਾਣੇ ਤਾਂ ਮੇਹਰ" ਫੇਰ ਤੂੰ ਆਪਣੇ ਹੁਕਮੀ ਦਾ "ਹੁਕਮ' ਪਛਾਣ, ਮੇਹਰ ਆਈ ਹੀ ਪਈ ਹੈ।

ਪੀਰ—(ਠੰਢਾ ਸਾਹ ਭਰਕੇ) ਸੱਚ ਮੇਰੀ ਫਿਤਰਤ ਵਿੱਚ ( ਕੁਦਰਤ ਵਿਚ ) ਇਹ ਅਸੂਲ ਠੀਕ ਸੀ,ਪਰ ਮੈਂ ਨਾ ਸਮਝਿਆ। ਮੈਂ ਕੁਰਾਨ, ਹਦੀਸ, ਤੌਰੇਤ, ਜਬੂਰ, ਅੰਜੀਲ, ਵੇਦ, ਸ਼ਾਸਤ੍ਰ ਵਿਚ ਹੁਕਮ ਨੂੰ ਭਾਲਿਆ, ਪਰ ਹੁਕਮ ਮੇਰੀ ਫ਼ਿਤਰਤ ਵਿਚ ਲਿਖ੍ਯਾ ਸੀ, ਮੇਰੇ ਜੀਅ ਨਾਲ ਨਕਸ਼ ਸੀ, ਠੀਕ ਹੈ, ਪਰ ਇਹ ਦਸੋ ਮੇਰੇ ਅੰਦਰ ਤਾਂ ਇਕ'ਮੈਂ" ਹੈ, ਮੈਂ ਹੁਕਮ ਮਨਾ ਕੇ ਉਸ 'ਮੈਂ" ਨੂੰ ਪੱਠੇ ਪਾਂਦਾ ਹਾਂ, ਪਰ 'ਹੁਕਮੀ' ਤਾਂ 'ਸਚ' ਹੀ ਹੈ, ਉਸ ਨੂੰ 'ਹੁਕਮ'ਮਨਾਕੇ ਤਰੁਠਣ ਦੀ ਬਾਣ ਕਿਉਂ ਹੈ ?

ਗੁਰੂ ਜੀ—ਉਸਨੂੰ ਬਾਣ ਕੋਈ ਨਹੀਂ, ਉਹ ਨਿਰਬਾਣ ਹੈ, ਉਸਦਾ ਹੁਕਮ ਕੋਈ ਤ੍ਰਿਸ਼ਨਾ ਦਾ ਕਰਮ ਨਹੀਂ, ਕਿਉਂਕਿ ਉਹ ਤ੍ਰਿਸ਼ਨਾ ਰਹਤ ਹੈ, ਪਰ ਉਸਦਾ ਹੁਕਮ ਹੈ "ਸੱਚ,"ਤੁਸੀਂ ਜਦ ਤ੍ਰਿਸ਼ਨਾ ਧਾਰ ਕੂੜ ਦੀ ਕ੍ਰਿਯਾ ਕਰਦੇ ਹੋ, ਹੁਕਮ ਦੇ ਉਲਟ ਟੁਰਦੇ ਹੋ, ਜਿੰਨਾਂ ਕੋਈ ਅੱਗ ਤੋਂ ਦੂਰ ਜਾਵੇਗਾ ਉਨਾਂ ਪਾਲਾ ਲਗੇਗਾ, ਜਿੰਨਾਂ ਕੋਈ ਦੀਵੇ ਉਦਾਲੇ ਪਰਦੇ ਪਾਇਗਾ, ਉੱਨਾ ਹਨੇਰੇ ਵਿੱਚ ਜਾਇਗਾ,ਜਦ ਚਾਨਣਾ ਚਾਹੇਗਾ, ਦੀਵੇ ਦੇ ਨੇੜੇ ਆਵੇਗਾ। ਜਦ ਲੋੜ ਵਸਲ ਦੀ ਹੈ ਤਾਂ ਚਤਰਾਈਆਂ ਸਜਾਣਪਾਂ ਜੋ ਕੂੜ ਦੀਆਂ ਜਾਈਆਂ ਹਨ ਛਡੋ, ਤਿਉਂ ਤਿਉਂ ਨੇੜੇ ਆਵੇਗਾ। ਹੁਕਮ ਪਛਾਣੇ, ਜਿਉਂ ਜਿਉਂ ਪਛਾਣੇਗਾ ਕੀਹ ਦੇਖੇਗਾ ਕਿ ਸੱਚ ਆ ਰਿਹਾ ਹੈ, ਜਿਉਂ ਜਿਉਂ ਦੇਖੇਗਾ ਸੱਚ ਆ ਰਿਹਾ ਹੈ, ਦੇਖੇਗਾ

ਕਿ ਵਸਲ ਆ ਰਿਹਾ ਹੈ॥

ਪੀਰ—'ਸੱਚ ਬੋਲਣ' ਨੂੰ ਸੱਚ ਫੁਰਮਾ ਰਹੇ ਹੋ?"

ਗੁਰੂ ਜੀ—

ਸਚੁ ਤਾਪਰੁ ਜਾਣੀਐ ਜਾ ਰਿਦੈ ਸਚਾ ਹੋਇ॥ਕੂੜ ਕੀ ਮਲੁ ਉਤਰੈ ਤਨੁ ਕਰੈ ਹਛਾ ਧੋਇ॥ ਸਚੁ ਤਾਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥ ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ॥ ਸਚ ਤਾਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥ ਧਰਤਿ ਕਾਇਆ ਸਾਧਿਕੈ ਵਿਚਿ ਦੇਇ ਕਰਤਾ ਬੀਉ॥ ਸਚੁ ਤਾਪਰੁ ਜਾਣੀਐ ਜਾ ਸਿਖ ਸਚੀ ਲੇਇ॥ ਦਇਆ ਜਾਣੈ ਜੀਅਕੀ ਕਿਛੁ ਪੁੰਨੁ ਦਾਨੁ ਕਰੇਇ॥ ਸਚੁ ਤਾਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥ਸਤਿਗੁਰੂ ਨੋ ਪੁਛਿਕੈ ਬਹਿ ਰਹੈ ਕਰੇ ਨਿਵਾਸੁ॥ ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥ ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥

ਪੀਰ—ਫੇਰ ਕੋਈ ਪੂਰਨਾ ਪਾ ਦਿਓ।

ਗੁਰੂ ਜੀ—ਸੱਚ?ਘੁੰਘਟ ਛਡਕੇ ਨੱਚ।

ਇਹ ਸੁਣਕੇ ਪੀਰ ਸੱਚੀ ਮੁੱਚੀ ਉੱਠਕੇ ਨੱਚਣ ਲੱਗਾ ਸੀ, ਪਰ ਤਤ ਖਿਨ ਉਸਨੂੰ ਸਮਝ ਪੈ ਗਈ ਕਿ ਮੇਰੇ ਸੁਭਾਉ ਵਿੱਚ ਜੋ ਬਨਾਵਟ ਯਾ ਕੂੜ ਪੈ ਰਿਹਾ ਹੈ, ਉਸ ਵੱਲ ਇਸ਼ਾਰਾ ਕਰਦੇ ਹਨ। ਸਮਝਦੇ ਸਾਰ ਇਕ ਉਤਸ਼ਾਹ ਉਠਿਆ, ਇੱਕ ਚੱਕਰ ਆਕੇ ਭੈ ਤੌਖਲਾ ਦੂਰ ਹੋਇਆ। ਗੁਰੂ ਜੀ ਵੱਲ ਤੱਕਿਆ, ਤਾਂ ਇਕ ਸੱਚ ਦਾ—ਬਲਦਾ ਅਲਾਂਬਾ ਜਿਵੇਂ ਹੁੰਦਾ ਹੈ ਅਲ੍ਹਹੀਅਤ ਦਾ—ਪ੍ਰਕਾਸ਼ ਭਾਸਿਆ,ਨਿਰਭੈ ਹੋਕੇ ਪੈਰਾਂ ਤੇ ਢੱਠਾ, ਸ੍ਰੀ ਗੁਰੂ ਜੀ ਨੇ ਸੱਜਾ ਹੱਥ ਅਪਨੇ ਹੱਥਾਂ ਵਿੱਚ ਲੈਕੇ ਘੁੱਟਿਆ, ਜ਼ੋਰ ਦਾ ਘੁੱਟਿਆ;ਪਿਆਰ ਦਾ ਘੁੱਟਿਆ, ਪੀਰ ਜੀ ਦੇ ਅੰਦਰੋਂ ਕੋਈ ਹਨੇਰਾ ਜਿਹਾ, ਕੋਈ ਮੈਲ ਜਿਹੀ, ਕੋਈ ਤੰਗੀ ਜਿਹੀ ਲੱਹਦੀ ਭਾਸੀ, ਆਪਾ ਸੁੱਛ ਨਿਰਮਲ ਹੋ ਗਿਆ। ਆਪੇ ਵਿੱਚ ਇਕ ਉੱਜਲਤਾਈ,ਉੱਜਲ ਉਚਜਾਈ ਆਈ ਜੋ ਕੁਛ ਆਪਣਾ ਅੱਜ ਤੱਕ ਦਿਸਦਾ ਸੀ ਐਉਂ ਭਾਸਿਆ ਕਿ ਵਿੱਥ ਤੇ ਜਾ ਖੜੋਤਾ ਹੈ, ਅਰ ਐਉਂ ਭਾਸਿਆ ਕਿ ਇਹ ਮੈਨੂੰ ਮੈਲਿਆਂ ਕਰ ਰਿਹਾ ਸੀ। ਉਸੇ ਰੰਗ ਵਿੱਚ ਉਸੇ ਉੱਜਲਤਾਈ ਵਿਚ ਪੀਰ ਨੇ—ਉਸ ਪਰੇ ਜਾ ਖੜੋਤੇ ਸਾਰੇ ਸਮਾਜ ਨੂੰ ਜਿਸਨੂੰ 'ਮੇਰਾ' ਕਿਹਾ ਕਰਦਾ ਸੀ, ਫੇਰ ਖ਼ਯਾਲ ਕੀਤਾ ਕਿ ਇਹ 'ਮੇਰਾ' ਹੈ, ਤਾਂ ਕੀਹ ਤੱਕੇ ਕਿ ਉਹ ਉੱਜਲਤਾ ਘਟਦੀ ਹੈ, ਆਪਾ ਮੈਲਾ ਹੁੰਦਾ ਹੈ,ਫੇਰ ਖ਼ਯਾਲ ਕੀਤਾ ਕਿ ਇਹ ਮੇਰਾ ਨਹੀਂ,ਮੈਂ ਇਸ ਤੋਂ ਵਖਰਾ ਉੱਜਲਤਾਈ ਹਾਂ, ਤਦ ਪੀਰ ਉਸੇਤਰਾਂ ਉੱਜਲ,ਤੇ ਮੈਲ ਪਰੇ ਜਾ ਖੜੋਵੇ।

ਉਧਰ ਕਿਸੇ ਪ੍ਰੇਮੀ ਨੇ ਬੜੇ ਪਜਾਰ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਹ ਤੁਕ ਪੜ੍ਹੀ।

ਰਵਿ ਪ੍ਰਗਾਸ ਰਜਨੀ ਜਥਾ
ਗਤਿ ਜਾਨਤ ਸਭ ਸੰਸਾਰ।
ਪਾਰਸ ਮਾਨੋ ਤਾਬੋ ਛੁਏ,
ਕਨਕ ਹੋਤ ਨਹੀ ਬਾਰ।

[ਗਉ: ਰਵਿਦਾਸ

ਕਿਤਨਾ ਚਿਰ ਇਸ ਤਰਾਂ ਦੇ ਰੰਗ ਵਿੱਚ ਰਹਕੇ, ਪੀਰ ਜੀ ਨੇ ਡਿੱਠਾ ਕਿ ਗੁਰੂ ਜੀ ਨੇ ਸਿਰ ਚਾਇਆ ਹੈ ਤੇ ਕਹ ਰਹੇ ਹਨ 'ਪਛਾਣ ਹੁਕਮ ਨੂੰ, ਤੂੰ ਫਿਰ ਹੁਕਮੀ ਨਾਲ ਇਕ ਸੁਰ ਹੋ ਜਾਵੇਂ,ਮੇਰੇ ਠਾਠ ਮੇਰੇ

ਨਾ ਵੇਖ ਕਵਿਤਾ ਹੋ ਰਹੀ ਹੈ ਹੁਕਮ ਵਿਚ, ਮੀਰੀ ਹੋ ਰਹੀ ਹੈ ਹੁਕਮ ਵਿਚ, ਪੀਰੀ ਹੋ ਰਹੀ ਹੈ ਹੁਕਮ ਵਿਚ । ਨਾਂ ਰਾਜ ਭਾਗ ਮੇਰਾ ਹੈ, ਨਾਂ ਫਕੀਰੀ ਮੇਰੀ ਹੈ, ਨਾਂ ਕਾਲਸੀ ਦੇ ਰਿਖੀ ਦਾ ਉਧਾਰ, ਨਾਂ ਜੈਦਰਥ ਤੋਂ ਪ੍ਰਜਾ ਰਖਯਾ, ਨਾਂ ਜਮਨਾਂ ਦੀਆਂ ਤਾਰੀਆਂ, ਨਾਂ ਕਿਨਾਰੇ ਤੇ ਵੀਂਣਾ ਦੀ ਧੁੰਨ, ਨਾਂ ਕਵੀ ਸਮਾਜ, ਨਾਂ ਸੈਰ ਸ਼ਿਕਾਰ; ਮੇਰਾ ਕੁਝ ਨਹੀਂ । ਜੋ ਹੈ ਸੋ ਹੁਕਮ ਹੈ, ਹੁਕਮ ਦੀ ਖੇਲ ਹੈ, ਸੱਚ ਦਾ ਪ੍ਰਕਾਸ਼ ਹੈ, ਕੂੜੇ ਦੀਆਂ ਪਾਲਾਂ ਮਨਾਂ ਤੋਂ [illegible] ਆਂ ਹਨ, ਤੇ ਸਰਸਾਰ ਹੋਣਾ ਹੈ ਜਗ ਨੇ, ਪ੍ਰਜਾ ਦੁਖੀ, ਦਰਦ, ਜ਼ੁਲਮ ਹੇਠ ਹੈ, ਹੁਕਮ ਦੀ ਖੇਲ ਨੇ ਸੁਖੀ ਕਰਨਾ ਹੈ । ਜੋ ਅੱਜ ਹੈ, ਇਸ ਨਹੀਂ ਰਹਿਣਾ, ਜੋ ਰੰਗ ਹੁਣ ਹੈ, ਹੋਰ ਹੋਣਾ ਹੈ, ਦੋਵੇਂ ਹੁਕਮ ਦੇ ਖੇਲ ਹਨ । ਮੈਂ ਹਾਂ, ਸੋ ਮੈਂ ਨਹੀਂ:—

ਹੋਂਦਾ ਫੜੀਅਗੁ ਨਾਨਕ ਜਾਣੁ ।
ਨਾ ਹਉ ਨਾ ਮੈ ਜੂਨੀ ਪਾਣੁ ।
[ਮਲਾਰ ਵਾਰ ਸ: ੨੪

ਜਾਗ ਹੇ ਪੀਰ! ਦਿਨ ਰਾਤ ਰੌ ਰਹੇ ਅੰਦਰਲੇ ਵਿਚ ਨਾਮ ਦੀ, ਤੇ ਦਿੱਸੇ ਹਰ ਥਾਂ ਨਾਮੀ, ਜੋ ਸੱਚ ਹੈ ਤੇ ਵਯਾਪਕ ਹੈ, ਸਾਰੇ ਹੈ,

ਅੰਦਰੋਂ ਹੁਲਾਰੇ ਵਿਚ ਰਹੁ,
ਬਾਹਰ ਦਿਦਾਰੇ ਵਿਚ ਰਹੁ ।

ਕੂੜੀ ਮੈਂ ਦਾ ਦਾਉ ਨਾ ਖਾ, ਹੁਕਮ ਪਛਾਣ । ਕਹੁ:—

ਵਾਹੁ, ਵਾਹੁ, ਵਾਹੁ, ਵਾਹੁ ਗੁਰੂ ।

ਪੀਰ ਨੇ ਕਿਹਾ:—

ਵਾਹੁ, ਵਾਹੁ,
ਵਾਹਿਗੁਰੂ, ਵਾਹਿਗੁਰੂ,

ਹੁਣ ਸਿਰ ਤੇ ਪਯਾਰ ਦੇਕੇ ਸਤਿਗੁਰਾਂ ਨੇ ਪੀਰ ਜੀ ਨੂੰ ਬਹਾਲ ਲਿਆ, ਓਹ ਜਿਸਨੂੰ ਪੀਰ ਅੰਦਰ ਜੜ੍ਹ ਚੇਤੰਨ ਦੀ ਗੰਢ ਸਮਝਦਾ ਸੀ ਦੇਖਦਾ ਹੈ ਕਿ ਮਾਨੋਂ ਹੈ ਨਹੀਂ । ਧਨ, ਦੌਲਤ, ਸਮਾਜ, ਇੱਜ਼ਤ, ਸਭ ਓਪਰੇ ਲੱਗਦੇ ਹਨ, ਵੈਰਾਗ ਹੈ, ਪਰ ਓਹ ਵੈਰਾਗ ਨਹੀਂ ਜਿਸਨੂੰ ਹਾਵਾ, ਰੋਣਾ ਤੇ ਤਯਾਗ ਕਹੀਦਾ ਹੈ, ਨਹੀਂ ਹੁਣ ਸੱਚਾ [illegible]ਰਾਗ ਹੈ । ਆਪਾ ਆਪੇ ਵਿਚ ਹੈ, ਨਾਂ 'ਮੈਂ' ਕੰਹਦਾ ਹੈ ਨਾ 'ਮੇਰੀ' ਵਿਚ ਅਪਨੀ ਦੇਖਦਾ ਹੈ । ਉਚਾ ਹੈ, ਸੁਚਾ ਹੈ, ਅੰਦਰਲੇ ਹੁਸਨ ਵਿਚ ਹੈ । ਆਪਾ ਪ੍ਰਕਾਸ਼ ਹੈ, ਆਪਾ ਆਪੇ ਦੇ ਕੇਂਦਰ ਵਾਹਿਗੁਰੂ ਦੇ ਵਸਲ ਵਿਚ ਹੈ, ਕੰਤ ਨਾਲ ਧਨ ਮਿਲੀ ਹੈ ਤੇ ਪੇਕਾ ਤੇ ਖੇੜਾਂ ਸਭ ਆਪੇ ਵਿਰਾਗ ਖਾਕੇ ਦੂਰ ਹੋ ਗਈਆਂ ਹਨ । ਅੰਦਰ ਸੱਚ ਨਾਲ ਰਾਗ ਆਇਆ ਹੈ, ਜਗਤ ਨਾਲ ਵੈਰਾਗ ਹੋ ਗਿਆ ਹੈ, ਪਹਿਲਾਂ ਜੋ ਜੀਵਨ ਸੀ, ਹਰ ਘੜੀ, ਹਰ ਛਿਨ ਮਰ ਰਿਹਾ ਸੀ, ਹੁਣ ਹਰ ਛਿਨ ਹਰ ਘੜੀ ਜੀ ਰਿਹਾ ਹੈ ।

॥ ਇਤਿ ॥

ਸੂਚਨਾ ਅਨੰਦਪੁਰ ਜੋ ਜੰਗ ਹੁੰਦਾ ਹੁੰਦਾ ਰਹ ਜਾਂਦਾ ਰਿਹਾ, ਉਹ ਪਾਉਂਟੇ ਆਕੇ ਨਾ ਰੁਕਿਆ । ਪਹਾੜੀਏ ਰਾਜੇ ਜਮਨਾ ਪਾਰ ਹੋ ਪੁੱਤ ਵਿਆਹੁਣ ਗਏ ਸਨ । ਇਸ ਵਿਆਹ ਪਰ ਗੁਰੂ ਸਾਹਬ ਦੇ ਦਰਬਾਰੀ ਬੀ ਗਏ ਸਨ, ਰਾਜਿਆਂ ਨੇ ਸਿੱਖਾਂ ਨਾਲ ਜੰਗ ਦੀ ਵਿਆਹ ਤੇ ਹੀ ਠਰ ਲਈ, ਅਕਾਲ ਪੁਰਖ ਦੇ ਭਾਣੇ ਨਾਲ ਜੁੱਧ ਹੋ ਪਿਆ । ਜਦੋਂ ਏ ਰਾਜੇ ਵਾਪਸ ਆਏ ਤੇ ਪਾਉਂਟੇ ਤੋਂ ਅਠ ਸਤ ਮੀਲ ਉੱਪਰ ਭੰਗਾਣੀ ਦੇ ਪਤਣੋਂ ਉਰਾਰ ਆਏ, ਇਸ ਥਾਂ ਦਰਯਾ ਦੇ ਕਿਨਾਰੇ ਇਕ ਲੰਮਾ ਮੈਦਾਨ ਹੈ

ਤੇ ਫੇਰ ਅੱਗੇ ਉਚੇਰਾ ਦੇਸ ਹੈ, ਇਸ ਉਚੇਰੇ ਥਾਂ ਸਤਗੁਰ ਦੇ ਡੇਰੇ ਸਨ ਤੇ ਇਥੇ ਭੰਗਾਣੀ ਦਾ ਜੁੱਧ ਹੋਇਆ। ਪਹਾੜੀ ਰਾਜੇ ਹੇਠਲੇ ਨਦੀ ਕਨਾਰੇ ਦੇ ਮੈਦਾਨ ਵਿਚ ਸਨ ਤੇ ਉਪਰ ਸਤਗੁਰ ਦੇ ਡੇਰੇ। ਜਿਸ ਰੁੱਖ ਦੇ ਹੇਠਾਂ ਬੈਠ ਕੇ ਤੀਰ ਚਲਾਏ ਅਜੇ ਖੜਾ ਹੈ ਤੇ ਇਸਦੇ ਕੋਲ ਘੋੜਿਆਂ ਪੈਦਲਾਂ ਦੇ ਹੇਠਾਂ ਉਤਰਨ ਦਾ ਘਾਟ ਹੈ। ਜਦ ਅਸਾਂ ਇਸ ਅਸਥਾਨ ਦੇ ਦਰਸ਼ਨ ਕੀਤੇ ਤਾਂ ਇਹ ਖਯਾਲ ਜੁੜੇ ਤੇ ਲਿਖੇ ਗਏ—

## ਭੰਗਾਣੀ ਦਰਸ਼ਨ

ਰਜਾਸਤ ਨਾਹਨ ਵਿਚ ਇਕ ਟਿਕਾਣਾ ਹੈ ਭੰਗਾਣੀ; ਜਮਨਾਂ ਦੇ ਇਸ ਕਿਨਾਰੇ। ਪਾਰਲੇ ਪਾਸੇ ਕੁਹੜ ਪੁਰ ਗ੍ਰਾਮ ਹੈ ਜੋ ਚਕ੍ਰਾਤਾ ਜਾਣ ਵਾਲੀ ਸੜਕ ਦੇ ਉੱਤੇ ਕਾਲਸੀ ਤੋਂ ਕੁਛ ਮੀਲ ਉਰੇ ਹੈ। ਇਸ ਭੰਗਾਣੀ ਵਾਲੇ ਟਿਕਾਣੇ ਸਾਹਬ ਸ੍ਰੀ ਗੁਰੂ ਗੋਬਿੰਦਸਿੰਘ ਜੀ ਨਾਲ ਪਹਾੜੀ ਰਾਜਿਆਂ ਜੁਧ ਕੀਤਾ ਜੋ ਗੜ੍ਹਵਾਲ ਤੋਂ ਵਿਆਹ ਕਰਕੇ ਮੁੜੇ ਆ ਰਹੇ ਸੇ। ਇਸ ਜੁੱਧ ਦਾ ਹਾਲ ਸ੍ਰੀ ਗੁਰੂ ਜੀ ਨੇ ਆਪ ਬਚਿੱਤ੍ਰ ਨਾਟਕ ਵਿਚ ਵਰਣਨ ਕੀਤਾ ਹੈ।

ਹੇਠ ਲਿਖੀਆਂ ਸਤਰਾਂ ਲੇਖਕਨੂੰ ਇਸ ਸੁਹਣੀ ਮਲਗੁਜ਼ਾਰ ਵਿੱਚ ਗੁਰ ਅਸਥਾਨ ਦੀ ਯਾਤ੍ਰਾ ਸਮੇਂ ਅਨਭਵ ਹੋਈਆਂ:—

ਮੈਂ ਸੁਣਿਆਂ ਤੁਸੀ ਗਏ ਭੰਗਾਣੀ,<br>
ਉਥੇ ਛਿੜੀ ਲੜਾਈ.<br>
ਲੋਂਹਦੀ ਮੈਂ ਦਰਸ਼ਨ ਨੂੰ, ਮਗਰੇ,<br>
ਕਲਗੀਆਂ ਵਾਲੇ! ਆਈ<br>
ਜਮਨਾਂ ਤੀਰੇ ਜੂਹਾਂ ਹਰੀਆਂ,<br>
ਮੱਲ ਗੁਜਾਰਾਂ ਖਿੜੀਆਂ,<br>
ਸਾਵੀਆਂ ਕਣਕਾਂ,ਪੀਲੀਆਂਸਰ੍ਹਹਾਂ,<br>
ਜਿਉਂ ਰੰਗ ਲਾਈਆਂ ਪਿੜੀਆਂ,<br>
ਠੰਢੀ ਪੌਣ ਸੁਹਾਵੀ ਵਗਦੀ<br>
ਜਮਨਾਂ ਸਾਂ ਸਾਂ ਕਰਦੀ,<br>
ਮਿੱਠੀ ਧੁਪ ਨਿੱਘ ਪਈ ਦੇਂਦੀ,<br>
ਚੁਭਦੀ ਹੈ ਨਹੀਂ ਸਰਦੀ,<br>
ਰਾਹ ਪੁਛਾਵਾਂ, ਦੱਸ ਕਰਾਵਾਂ,<br>
ਜੀ ਜੀ ਕਰਾਂ ਸੰਭਾਲਾਂ<br>
ਦਰਸਨ ਢੂੰਢਾਂ, ਫਿਰਾਂ ਬਉਰਾਨੀ,<br>
ਵਣ ਵਣ ਪਤਪਤ ਭਾਲਾਂ।<br>
ਨਾ ਘੋੜੇ ਦੀ ਟਾਪ ਸੁਣੀਵੇ,<br>
ਨਾਂ ਤੰਬੂ ਦਿਸ ਆਵੇ,<br>
ਪੈਦਲ, ਘੋੜਚੜ੍ਹੇ ਤੇ ਹਾਥੀ,<br>
ਨਾ ਰਥ ਨਜ਼ਰ ਦਿਸਾਵੇ।<br>
ਤੁਰੀ ਕੂਕਦੀ, ਢੋਲ ਵੱਜਦਾ,<br>
ਨਾ ਰਣਜੀਤ ਨਗਾਰਾ;<br>
ਸੰਖ ਪੁਰੀਂਦਾ ਪਏ ਨ ਕੰਨੀਂ,<br>
ਨਾ ਹਾਹਾ ਲਲਕਾਰਾ।<br>
ਵੈਰੀ ਦਾ ਦਲ ਕਿਤੇ ਨ ਦਿੱਸਦਾ<br>
ਲਹਰਨ ਨਹੀਂ ਫਰੇਰੇ,<br>
ਭਾਲ ਵਿਕੁੰਨੀ ਹੋਈ ਨੇ ਮੈਂ<br>
'ਝੰਡੇ' ਗੁਰ ਦੇ ਹੇਰੇ।<br>
ਮਛਲੀ ਵਾਂਙ ਤੜਫ ਮੈਂ ਪਹੁੰਚੀ<br>
ਤੁਸੀ ਨ ਨਜ਼ਰੀ ਆਏ;<br>
ਝੰਡਾ* ਚਿੱਟਾ "ਅਸਿਧੁਜ" ਤੇਰਾ,<br>
ਪਉਣ ਨਾਲ ਲਹਰਾਏ।<br>
ਆਖਣ—'ਏਥੇ ਡੇਰਾ ਤੇਰਾ<br>
ਝੰਡੇ ਪਾਸ ਲੱਗਾ ਸੀ;<br>
ਪਾਵਨ ਥਾਉਂ ਬੜਾ ਉਹ ਸੋਹਣਾ<br>
ਛੁਹਿਆ ਨਾਲ ਪੱਗਾਂ ਸੀ,

*ਇਕ ਥੜਾ ਸਤਗੁਰ ਦੇ ਖੇਮੇ ਦਾ ਟਿਕਾਣਾ ਹੁਣ ਤਕ ਹੈ ਤੇ ਤਦੋਂ ਵਾਲੀ ਥਾਵੇਂ ਝੰਡਾ ਲਹਰਾਂਦਾ ਹੈ, ਗੁਰਦੁਆਰਾ ਪੱਕਾ ਕੋਈ ਨਹੀਂ, ਪੁਜਾਰੀ ਦਾ ਘਰ ਤੇ ਲੰਗਰ ਥੋੜੀ ਦੂਰੇ ਹੈ।

ਸਿਰ ਮੇਰੇ ਵਿੱਚ 'ਸਿਜਦੇ' ਕੰਬੇ'
ਸਿਰ ਨੂੰ ਧਰਨ ਧਰਾ ਤੇ
'ਚਰਨ ਕਮਲ ਨੂੰ ਪਰਸੀ' ਧੂੜੀ
ਪਰਸੀ ਮਸਤਕ ਲਾਕੇ
ਉਸ ਧੂੜੀ ਪਾਵਨ ਹੋਈ ਨੇ
ਮਸਤਕ ਨੂੰ ਚੁੰਮ ਲੀਤਾ;
ਦਰ ਢਹ ਕੇ ਆ ਨਾਲ ਛੁਹੇ ਨੂੰ
ਚੁੰਮ ਚੁੰਮ ਪਾਵਨ ਕੀਤਾ।
ਤੀਰ ਚੱਲਣ ਦੀ ਵਾਜ ਇਕ ਆਈ
ਕੰਨਾਂ ਸੇਧ ਲਗਾਈ,
ਉਠ ਨੱਠੇ ਮਿਰੇ ਪੈਰ ਉਤੇ ਵੱਲ
ਵਧੇ ਮੋਰਚੇ ਆਈ।
ਇਥੇ ਹੈ ਇਕ ਬ੍ਰਿੱਛ ਵਡੇਰਾ
ਛਾਉਂ ਸੁਹਾਵੀ ਵਾਲਾ,
ਜਿਥੇ ਬੈਠ ਕਲਗੀਆਂ ਵਾਲੇ
ਬੀਰਾਸਨ ਕਰ ਢਾਲਾ।
ਰਣ ਤੱਤੇ ਘਮਸਾਨ ਮਚੇ ਤੇ
ਬਾਣ ਅਮੋਘ ਚਲਾਏ,
ਪਿੜ ਦੇ ਰੰਗ ਬਦਲ ਚਾ ਦਿੱਤੇ
ਐਸੇ ਤੀਰ ਵਸਾਏ।
ਨਾ ਓਹ ਤੀਰ ਨ 'ਤੀਰ-ਨਿਸ਼ਾਨੇ'
ਵੈਰੀ ਬਣ ਜੋ ਆਏ,
ਸੁਹਣੇ ਭਾਗ ਭਰੇ ਤੈਂ ਹੱਥੋਂ
ਮੁਕਤ ਖਰੀਦਣ ਧਾਏ।
ਨਾ ਏ ਵੈਰੀ ਨਾ ਓ ਸੱਜਣ
ਸ਼ਮਾਂ ਪਤੰਗੇ ਸੋਹਣੇ,
ਬੁੱਧੂ ਸ਼ਾਹ ਜਹੇ ਰਸ ਮੱਤੇ
ਅਰਪ ਆਪ, ਫਿਰ ਮੋਹਣੇ।
ਬੁਧੂ ਸ਼ਾਹ, ਮੁਰੀਦ ਨ ਪੁੱਤਰ
ਨਾ ਕਿਰਪਾਲ ਉਦਾਸੀ,
ਮਾਮਾ ਜੀ ਸੂਰਜਮਲ ਬੇਟੇ
ਨਜ਼ਰ ਨ ਪੈਂਦੇ ਪਾਸੀਂ॥
ਮੈਂ ਸਿੱਕਦੀ ਨੂੰ ਨਜ਼ਰ ਨ ਆਵਨ
ਦਰਸ ਪਜਾਸੀ ਫਿਰਦੀ,

ਕਿਤੇ ਕਲਗੀਆਂ ਵਾਲਾ ਦਿੱਸੇ
ਅਰਜ਼ ਵਣੋਂ ਵਣ ਕਰਦੀ
ਫਿਰ ਫਿਰਕੇ ਮੈਂ ਛਾਉਂ ਬਰੂਟੇ
ਬੈਠ ਗਈ ਥੱਕ ਹਾਰੀ,
ਕਲਗੀ ਤੱਕਦੀ, ਨਜ਼ਰ ਹੁੱਟਕੇ
ਆਈ ਨੀਂਦ ਪਜਾਰੀ।
ਕੀ ਦੇਖਾਂ:—ਇੱਕ ਪੱਥਰ ਉੱਤੇ
ਮੂਰਤ—ਪਜਾਰ ਬਿਰਾਜੇ;
ਧਨੁਖ ਬਾਣ ਧਰਜਾ ਹੈ ਅੱਗੇ,
ਨਜ਼ਰ ਤੇਜ ਦੀ ਰਾਜੇ।
ਬੱਦਲੀ ਛੱਬੀ ਜਲਾਲਾਂ ਵਾਲੀ,
ਪਜਾਰ ਫਬਨ ਇਕ ਆਈ,
ਮਿੱਠੀ ਪਜਾਰੀ ਨਜ਼ਰ ਪੈ ਰਹੀ,
ਚਾਂਦਨਿ ਚੰਦ ਸੁਹਾਈ।
ਉਠੇ ਆਪ ਫਿਰ ਚਲੇ ਜਿਥਾਊਂ
ਲੋਥਾਂ ਢੇਰ ਲਗਾਏ,
ਹੈ ਮੈਦਾਨ ਲੋਥ ਤੇ ਘਾਇਲ
ਬਿਸਮਿਲ ਨਾਲ ਭਰਾਏ।
ਘਾਇਲ ਅਤੇ ਸ਼ਹੀਦਾਂ ਵਿੱਚੋਂ,
ਪਜਾਰ ਜੋਤ ਲਹਰਾਈ,
ਮਾਨੋਂ ਅਰਸ਼ੋਂ ਪੁਤ ਖਿਲਾਵਨ,
ਅੰਮਾਂ ਹੈ ਟੁਰ ਆਈ।
ਮੂੰਹ ਪੂੰਝਣ ਤੇ ਕੇਸ ਸੰਵਾਰਨ,
ਗੋਦੀ ਸੀਸ ਰਖਾਂਦੇ।
ਦੇ ਦੇ ਪਜਾਰ ਕਹਣ ਵੇ ਦੂਲੇ!
ਵੇ ਪੁਤ ਤੁਰਦੇ ਜਾਂਦੇ!
'ਦੋਜ਼ਖ—ਅੱਗ' ਹਰਾਮ ਤੁਧੇ ਤੇ,
ਦਰ ਨਰਕਾਂ ਦੇ ਬੰਦੇ;
ਠੰਢੀ ਥਾਉਂ ਵਾਸ ਹੋ ਤੇਰਾ;
ਜਿਥੇ ਵੱਸਦੇ ਬੰਦੇ।
ਨਾਮ ਜਪਣ ਦੀ ਲਾਲੀ ਕਾਯਮ,
ਪ੍ਰੇਮ ਲੋਕ ਤੈਂ ਡੇਰਾ।
ਸਦਾ ਸੁਖਾਂ ਦਾ ਡੇਰਾ ਜਿੱਥੇ,
ਓਥੇ ਡੇਰਾ ਤੇਰਾ।

ਤੂੰ ਮੇਰਾ ਮੈਂ ਤੇਰਾ ਹੋਯਾ,
ਮੈਂ ਤੇਰਾ ਤੂੰ ਮੇਰਾ
ਮੇਰਾ, ਮੇਰਾ,ਮੇਰਾ ਲਾਲਨ !
ਤੂੰ ਮੇਰਾ ਤੂੰ ਮੇਰਾ
ਕਿਤੇ ਸਿਸਕਦੇ ਪਾਸ ਜਾਇਕੇ;
ਦਰਸ ਅੰਤਲੇ
ਨੈਣ ਮਿਟਣ ਤੋਂ ਪਹਲਾਂ ਦਿੱਸਦੇ,
ਵਾਸ ਦਰਸ ਕਰ ਲੈਂਦੇ।
ਘਾਇਲ ਤੇ ਬਿਸਮਿਲ ਜਾ ਚਾਂਦੇ
ਕੈਂਹਦੇ ਧੰਨ ਕਮਾਈ !
ਧੰਨ ਸਿੱਖੀ, ਧੰਨ ਸਿੱਖੀ ਪਿਆਰੇ !
ਤੂੰ ਸਿੱਖੀ ਹੈ ਪਾਈ ।
ਲਹੂ ਪੂੰਝਦੇ ਮਲ੍ਹਮ ਲਗਾਂਦੇ
ਪੱਟੀ ਦੇਣ ਲਗਾਈ,
ਇੰਨੇ ਨੂੰ ਪਹੁੰਚਣ ਆ ਪ੍ਰੇਮੀ
ਦੇਵਨ ਜ਼ਖਮ ਬਨ੍ਹਾਈ ।
ਡੋਲਿਆਂ ਵਿਚ ਪਵਾਂਦੇ ਜ਼ਖਮੀ
ਡੇਰੇ ਵਲ ਘਲਾਂਦੇ,
ਝਾਲ ਸੰਭਾਲ ਕਰਨ ਇਕ ਇਕ ਦੀ
ਨਾਹਿ ਵਿਸਾਰਨ ਕੋਈ ।
ਅਪਨੇ ਪਿਆਰੇ ਕੰਮ ਪ੍ਰੋਤੇ,
ਕੂੰਜ ਜਿਵੇਂ ਸਿਮਰੋਈ ।
ਇਕ ਥਾਂ ਬੜਾ ਅੰਗੀਠਾ ਸਜਿਆ
ਪਜਾਰੀਆਂ ਲੋਥਾਂ ਲਾਈਆਂ,
ਅਰਸ਼ ਕੁਰਸ਼ ਦੇ ਮਾਲਕ ਨੇ ਆ
ਜੀਵਨ ਅਗਨੀਆਂ ਲਾਈਆਂ।
ਆਤਮ-ਡੋਲੇ ਚਾੜ੍ਹੇ ਪਿਆਰੇ,
ਦੇਸ ਅਗੰਮ ਦੇ ਟੋਰੇ ।
ਇਧਰ ਤੋਂ ਹੋ ਵੇਹਲੇ ਦਾਤੇ
ਰੁਖ ਦੂਜੀ ਵਲ ਮੋੜੇ,
ਵੈਰੀਆਂ ਵਲ ਨਜ਼ਰ ਓ ਪਾਈ
ਜੋ ਸਜਨ ਵਲ ਪਾਈਏ ।
ਓਹ ਸਲੂਕ ਉਨ੍ਹਾਂ ਵਲ ਘਲਿਆ
ਅਪਨਿਆਂ ਨਾਲ ਕਰਾਈਏ ।

ਹਾਰ ਖਾਇਕੇ ਰਾਜੇ ਰਾਣੇ,
ਖਾਨਾਂ ਪਿੱਠ ਦਿਖਾਈ,
ਜ਼ਖਮੀ ਤੇ ਮੁਰਦੇ ਸਭ ਤਜਕੇ
ਰਣ ਵਿੱਚ ਛਡ ਨਸਾਈ ।
ਹਣ ਮੇਹਰਾਂ ਦੇ ਸਾਂਈ ਘਾਇਲ
ਵੈਰੀ ਦੇ ਆ ਲੀਤੇ,
ਮਲ੍ਹਮ ਪੱਟੀਆਂ ਜੀਵਨ ਬੂਟੀਆਂ,
ਫਟ ਬੱਧੇ ਤੇ ਸੀਤੇ ।
ਹੂਰਾਂ ਪਾਸੋਂ ਸੁਹਣੀਆਂ ਰਾਣੀਆਂ,
ਹੁਣ ਖਿੜ ਮੱਥੇ ਆਈਆਂ
ਢੂੰਢ ਗੁਰਾਂ ਨੂੰ ਉਸੇ ਥਾਉਂ ਤੇ
ਚਰਨੀਂ ਆਨ ਪਿਆਈਆਂ ।
ਚਰਨੀਂ ਢਹਣ ਕਹਣ ਕਰ'ਮੇਹਰਾਂ
ਹੇ ਕਲਗੀਧਰ ਸਾਈਆਂ !
'ਤੂੰ ਅਵਤਾਰ' ਅਸਾਂ ਨਹੀਂ ਜਾਤਾ,
ਭੁੱਲਾਂ ਅਸਾਂ ਕਮਾਈਆਂ।
'ਰਾਣੇ ਪ੍ਰਤੀ ਅਸਾਡੇ ਮੋਏ
ਤੈਂ ਸੰਗ ਲੜਕੇ ਮੋਏ ।
'ਤੂੰ ਅਵਤਾਰ ਮੁਕਤ ਕਰ ਪਿਆਰੇ,
ਤੈਂ ਸਨਮੁਖ ਸਨ ਹੋਏ ।
'ਤਾਰਨਹਾਰ ਬਿਰਦ ਹੈ ਤੇਰਾ,
ਦੋਸਤ ਦੁਸ਼ਮਨ ਤਾਰੇ ।
'ਕੀਤੇ ਦਾ ਫਲ ਆਪੇ ਪਾਈਏ,
ਤੂੰ ਨਾ ਪਾਪ ਚਿਤਾਰੇਂ' ॥
ਮੁਸਕਾਏ, ਫਿਰ ਭਵਾਂ ਖਿੱਚੀਆਂ,
ਤ੍ਰਿਕੁਟੀ ਵੱਟ ਚੜ੍ਹਾਯਾ,
ਹਥ ਅਮਨ ਤੇ ਸਰਨ ਦੇਣ ਦਾ
ਕਲਗੀਧਰ ਉਚਿਆਯਾ।
ਫਿਰ ਉਠੇ ਤੇ ਵੈਰੀਆਂ ਨੂੰ
ਆ ਸੁਹਣੇ ਨੇ ਦੁਲਰਾਯਾ।
ਧੋਹ ਅਪ੍ਰਾਧ ਮਾਫ ਕਰ ਦਿਤੇ
"ਬਖਸ਼ੇ" ਮੁਖੋਂ ਅਲਾਯਾ।
ਸਿਰ ਤੇ ਫੇਰ ਹੱਥ ਦੁਲਰਾਯਾ,
ਕੀਤੀ ਵੱਡੀ ਦਾਯਾ

" ਦਰ ਦੀ ਠਾਕ ਬਖਸ਼ ਮੈਂ ਦਿੱਤੀ"
ਵਰ ਵੈਰੀ ਨੂੰ ਦਿੱਤਾ;
"ਤੁਸਾਂ ਸਤੀ ਨਹੀਂ ਹੋਣਾ ਕੁੜੀਓ"
ਕਹ,ਰਾਹ ਪਿਛਲਾ ਲਿਤਾ,
ਪਰ ਮਗਰੋਂ ਓਹ ਚੜ੍ਹੀਆਂ ਚਿਖਾ ਤੇ
ਸਤੀ ਨਾਲ ਹੋ ਗਈਆਂ।
ਸਤੀਆਂ ਦੇ ਓਹ ਥਾਉਂ ਬਣੇ ਫਿਰ
ਜੱਗ ਨਿਸ਼ਾਨੀਆਂ ਰਹੀਆਂ।
ਪਰ ਤਕ 'ਕਲਗੀਧਰ-ਮੇਹਰਾਂ'
ਪਜਾਰ ਛਹਬਰਾਂ ਲਾਈਆਂ,
ਅਪਨੇ ਤਾਰ, ਬਖਸ਼ ਕੇ ਵੈਰੀ,
ਵਰਤੋਂ ਪਜਾਰ ਕਰਾਈਆਂ।

---

ਸਮਰਥ ਸੂਰੇ ਜੋਧੇ ਸਤਗੁਰ
ਬਿਜੇ ਮਾਨ ਬਲ ਵਾਲੇ,
ਵਿਹਲੇ ਇਸ ਵਰਤੋਂ ਤੋਂ ਹੋਕੇ
ਜਮਨਾ ਤੀਰੇ ਚਾਲੇ।
ਇਕ ਇਕੱਲੇ ਸਜੇ ਕਿਨਾਰੇ
ਪਾਸ ਨ ਕੋਈ ਆਇ,
ਅਪਨੇ ਰੰਗ ਇਲਾਹੀ ਮੱਤੇ
ਆਪੇ ਵਿੱਚ ਮਗਨਾਇ ।
ਫਿਰਬਾਨ ਰੰਗ ਜਲ ਕਮਲ ਨਿਰਾਲਮ,
ਇਕ ਟਕ ਲਗੀ ਸਮਾਧੀ,
ਬ੍ਰਹਮ ਸਮਾਬਿਆ ਰਾਤ ਬੀਤ ਗਈ
ਮਾਯਾ ਛਾਯਾ ਨ ਉਪਾਧੀ।

ਪੁਰਿਓਂ ਜੋਤ ਉਦੇ ਜਦ ਹੋਈ
ਖੁੱਲ੍ਹੇ ਨੈਣ ਪਿਆਰੇ ।
ਛੁਟੇ ਕਟਾਖਜ ਮੋਹਿਨ ਵਾਲੇ,
ਤੀਰ ਤਾਰਨੇ ਹਾਰੇ।
ਆਭਾ ਪਿਆਰ, ਛਬੀ ਸੁੰਦ੍ਰਤਾ ਦੀ
ਨੈਣਾਂ ਤੋਂ ਵਰਸਾਈ,
ਰਸ ਭਿੰਨੜੀ ਉਹ ਨਜ਼ਰ ਰਸੀਲੀ
ਕਿਰਨ ਵਾਂਙ ਲਹਰਾਈ;
ਰੋਮ ਰੋਮ ਝਰਨਾਟ ਛਿੜੀ ਇਕ,
ਰਗ ਰਗ ਥਰਰ ਥਰਾਈ,
ਅਰਸ਼ੀ ਲਹਰ ਝੂਮ ਇਕ ਆਈ
ਸੁਆਦ ਸੁਆਦ ਝਰਨਾਈ
ਇਸ ਝਰਨ ਵਿਚ ਨੈਣ ਖੁਲ੍ਹੇ
ਮੈਂ ਦੇਖਾਂ ਮੱਲ ਗੁਬਾਰਾ;
ਓਹੋ ਖੇਤ, ਹਰੀ ਹਰਜਾਵਲ,
ਗੁੰਮਿਆਂ ਓਹ ਨਜ਼ਾਰਾ ।
ਪਰ ਹਰ ਪੱਤੇ, ਹਰ ਵਣ ਡਾਲੀ,
ਸੁਣਹਖਣ ਦੇ ਗੁੰਜਾਰਾਂ—
'ਧੰਨ ਕਲਗੀਧਰ ਧੰਨ ਕਲਗੀਧਰ
ਲਹਰਨ ਤਰਬਾਂ ਤਾਰਾਂ ।
ਕਦਮ ਧਰੇ ਇਸ ਥਾਵੇਂ ਸੁਹਣੇ,
ਏਥੇ ਪਿਆਰ ਸੁਗੰਧੀ ।
ਲਿਪਟ ਰਹੀ ਹੈ ਵਾਯੂ ਮੰਡਲ, ਪਰ
ਮਿਲੇ ਪਿਆਰ ਦੀ ਸੰਧੀ :

—o—

# ੧੩. ਬੁੱਧੂ ਸ਼ਾਹ ਦਾ ਸੰਤੋਖ

ਬੁੱਧੂ ਸ਼ਾਹ ਫਕੀਰ ਸਾਈਂ ਦਾ,
ਦਸਮ ਗੁਰਾਂ ਦਾ ਪ੍ਰੇਮੀ,
ਸਿਦਕ ਸਬੂਰੀ ਹੁਕਮੀ ਬੰਦਾ,
ਧੰਨਵਾਦ ਦਾ ਨੇਮੀ,
ਆਸਣ ਲਾਈ ਧਿਆਨ ਜਮਾਈ,
ਸਾਈਂ ਦੇ ਰੰਗ ਰੱਤਾ,
ਬੈਠਾ ਸੀ ਆਨੰਦ ਮਗਨ ਹੋ,
ਆਤਮਰਸ ਵਿਚ ਮੱਤਾ।
ਮਸਤਕ ਖਿੜਿਆ ਨੇਤ੍ਰ ਨੀਵੇਂ,
ਚੇਹਰੇ ਉੱਪਰ ਲਾਲੀ,
ਮਨ ਮਤਵਾਲੇ, ਜੀਉ ਸੁਖਾਲਾ,
ਲੂੰ ਲੂੰ ਵਿਚ ਖੁਸ਼ਹਾਲੀ।
ਸਾਈਂ ਲੋਕ ਪ੍ਰੇਮ ਵਿਚ ਬੈਠੇ,
ਨੌਕਰ ਡਿਠਾ ਆਯਾ,
ਜੀਹਦਾ ਮਨ ਮੁਰਝਾਯਾ ਹੋਇਆ,
ਚੇਹਰਾ ਭੀ ਕੁਮਲਾਯਾ।
"ਆ ਭਾਈ ਰਾਜ਼ੀ ਤਾਂ ਹੈਂ ਤੂੰ?
ਚੇਹਰਾ ਤੇਰਾ ਲੱਥਾ,
ਸੁਧਬੁਧ ਭੀ ਕੁਝ ਠੀਕ ਨਾ ਦਿੱਸੇ,
ਡਿਗ ਡਿਗ ਪੈਂਦਾ ਭੱਥਾ,
ਨਾ ਤਲਵਾਰ ਟਿਕਾਣੇ ਸਿਰ ਹੈ,
ਨਾ ਬਰਛੇ ਦੀ ਸੋਝੀ,
ਛੁਰਿਆਂ ਵਾਲਾ ਹਾਲ ਨਾ ਦਿੱਸੇ,
ਸਾਰੀ ਸੂਰਤ ਕੋਝੀ'।
ਸਾਹ ਭਰਿਆ, ਜਲ ਅੱਖੋਂ ਕਿਰਿਆ,
ਕੰਠ ਜਰਾਕੂ ਰੁਕਿਆ,
ਪਰ ਕਰ ਧੀਰਜ ਨਫਰ ਸਾਈਂ ਦਾ,
ਗੱਲ ਕਰਨ ਨੂੰ ਝੁਕਿਆ:—
'ਸਾਈਂ ਜੀ ਮੈਂ ਅਰਜ ਕਰਨ ਨੂੰ,
ਪਾਸ ਆਪ ਦੇ ਆਯਾ,
ਸੁਣੋਂ ਬੇਨਤੀ ਸਾਵਧਾਨ ਹੋ,
ਜੋ ਮੈਂ ਖਬਰ ਲਿਆਯਾ'।
ਬੁਧੂ ਸ਼ਾਹ ਕਿਹਾ 'ਹੇ ਭਾਈ!
ਸਾਵਧਾਨ ਕੀ ਹੋਣਾ?
ਸਾਈਂ ਲੋਕ ਧੁਰੋਂ ਲਕ ਬੱਧੇ,
ਨਾ ਹੱਸਣ ਨਾ ਰੋਣਾ।
ਜੋ ਹੋਣਾ ਸੋ ਹੋਵੇ ਬੇਸ਼ਕ,
ਜੋ ਦੁਖ ਔਣਾ ਆਵੇ!
ਫ਼ਕਰਾਂ ਦਾ ਦਿਲ ਦੁਨੀਆਂ ਦਾ ਦੁਖ
ਰੰਚਕ ਨਹੀਂ ਦੁਖਆਵੇ।
ਜਿਸ ਦਿਲ ਦੇ ਵਿਚ ਸਾਈਂ ਵੱਸੇ,
ਓਹ ਦਿਲ ਪਾਕ ਅਜ਼ਾਬੋਂ,
ਓਹ ਦਿਲ ਨਾਲ ਨਾ ਛੋਹਣਾ ਚਾਹੇ,
ਨੱਸੇ ਐਬ ਸਵਾਬੋਂ।
ਸਾਵਧਾਨ ਓਹ ਹੋਣ ਜਿਨ੍ਹਾਂ ਨੇ,
ਬੰਧਨ ਗਲ ਵਿਚ ਪਾਏ;
ਮੈਂ ਸਾਈਂ ਦੇ ਬੂਹੇ ਅੱਗੇ,
ਪੱਕੇ ਡੇਰੇ ਲਾਏ,
ਐਸਾ ਕੋਈ ਕਲੇਸ਼ ਨਾ ਜਾਪੇ,
ਜੋ ਮੈਨੂੰ ਕਲਪਾਏ,
ਬੇਸ਼ਕ ਕਹੁ ਜੋ ਕਹਣਾ ਹੈ,
ਜੋ ਹੋਣਾ ਹੋ ਜਾਏ।"
ਨੌਕਰ ਨੇ ਕਰ ਨੀਵੀਂ ਗਰਦਨ,
ਅੱਖਾਂ ਹੇਠ ਝੁਕਾਈਆਂ,
ਗੱਲ ਕਰਨ ਤੋਂ ਪਹਲੇ ਪਹਲੇ,
ਦੋ ਤਿੰਨ ਆਹਾਂ ਆਈਆਂ।
'ਕਲਗੀਧਰ ਦੀ ਸੇਵਾ ਖਾਤਰ,
ਪੰਜ ਕੁ ਸੌ ਸਿਪਾਹੀ

ਦੋ ਫਰਜ਼ੰਦਾਂ ਦੀ ਕਰ ਤਾਬੇ,
ਆਪ ਜੁ ਭੇਜੇ ਆਹੀ,
ਰਣ ਵਿਚ ਗਏ ਲੜਾਈ ਕੀਤੀ,
ਚੰਗੇ ਹੱਥ ਵਿਖਾਏ ।
ਬਹੁਤੇ ਮਾਰੇ ਬਹੁਤ ਭਜਾਏ,
ਬਹੁਤੇ ਬੰਨ੍ਹ ਲਿਆਏ ।
ਪਰ ਅਫਸੋਸ ! ਕਿਵੇਂ ਮੈਂ ਆਖਾਂ,
ਗੱਲ ਨਾ ਮੂੰਹੋਂ ਆਵੇ;
ਲਗਾਂ ਕਹਣ ਕਲੇਜਾ ਮੂੰਹ ਆ,
ਬੋਲਣ ਬੰਦ ਕਰਾਵੇ ।
ਹਾਇ ! ਲਿਸ਼ਕੇ ਅੱਖਾਂ ਤਾਰੇ,
ਦੀਨ ਦੁਨੀ ਦੇ ਦੀਵੇ,
ਸਾਈਂ ਦੇ ਫਰਜ਼ੰਦ ਨਾ ਰਣ ਵਿਚ
ਬਹੁਤੀ ਮੁਦੱਤ ਜੀਵੇ,
ਲੜ ਭਿੜ ਅਹੁ ਲਾਹ ਬਤੇਰੇ,
ਅੰਤ ਸ਼ਹਾਦਤ ਪਾਈ;
ਦੁਨੀਆਂ ਵੱਲੋਂ ਰੁਖਸਤ ਹੁੰਦਿਆਂ,
ਰੱਤੀ ਢਿਲ ਨ ਲਾਈ।
ਬੁੱਝ ਗਏ ਓਹ ਜਗ ਦੇ ਦੀਵੇ,
ਘੁੱਪ ਹਨੇਰਾ ਕਰ ਗਏ,
ਚਸ਼ਮ ਚਿਰਾਗ਼ ਜਿਗਰ ਦੇ ਟੁਕੜੇ,
ਦੋ ਘੜੀਆਂ ਵਿਚ ਠਰ ਗਏ ।
ਮਰ ਗਏ ਆਪ, ਮਾਰ ਗਏ ਮਾਪੇ,
ਲਾ ਗਏ ਸੱਲ ਅਵੱਲਾ,
ਪੁੱਤਾਂ ਦਾ ਸੰਤਾਪ ਜਗਤ ਵਿੱਚ
ਲੈ ਆਵੇ ਤਰਥੱਲਾ ।
ਜੰਮਣ ਜੇਡ ਨਹੀਂ ਸ਼ਦੀਆਨਾ,
ਮਰਨੋਂ ਬੁਰਾ ਨ ਦੁਖੜਾ,
ਪੁਤ੍ਰਾਂ ਬਾਝ ਜਗਤ ਵਿਚ ਜਾਪੇ,
ਬੰਦਾ ਅੱਫਲ ਰੁਖੜਾ"।
ਸਾਈਂ ਲੋਕ ਸੁਣੀ ਗੱਲ ਸਾਰੀ
ਹੱਸੇ, ਹਸ ਕੇ ਬੋਲੇ:
"ਕਿਉਂ ਅਫਸੋਸ ਕਰੇਂ ਤੇ ਰੋਵੇਂ,
ਕਰਲਾਵੇਂ ਹੇ ਭੋਲੇ ।

ਧੰਨ ਭਾਗ ਹਨ, ਮੇਰੇ ਬਚੜੇ
ਸਤਿਗੁਰ ਦੇ ਦਰ ਲੱਗੇ,
ਜੀਵ ਉਸੇ ਦਾ ਜੀਵਨ ਸਫਲਾ,
ਜੋ ਜੂਝੇ ਹੋ ਅੱਗੇ।
ਧੰਨ ਜਣੇਂਦੀ ਮਾਇ ਜਿਨ੍ਹੇਂ ਜਣ
ਐਸੇ ਪੁੱਤਰ ਪਾਲੇ,
ਧੰਨ ਪਿਤਾ, ਕੁਲ ਜਿਸ ਵਿਚ ਜੰਮਣ,
ਐਸੇ ਕਰਮਾਂ ਵਾਲੇ।
ਮਰੇ ਨਹੀਂ ਓਹ ਜੀਵੇ ਹਨ, ਓਹ
ਜੀਵਨ ਲਾਹਾ ਲੈ ਗਏ।
ਗੰਢੇ ਗਏ, ਨਹੀਂ ਓਹ ਟੁੱਟੇ,
ਮੁਕਤੀ ਮਾਰਗ ਪੈ ਗਏ।
ਦੁਨੀਆਂ ਵੱਲੋਂ ਮੀਟੇ ਨੇਤਰ,
ਸਾਈਂ ਦੇ ਵੱਲ ਖੋਹਲੇ;
ਜ਼ਾਹਰ ਹੋਏ ਬਾਤਨ ਦੇ ਵਿਚ,
ਜ਼ਾਹਰੋਂ ਹੋਕੇ ਓਹਲੇ ।
ਧੰਨ ਪ੍ਰਭੂ ਜਿਨ ਮੈਂ ਆਜਜ਼ ਨੂੰ,
ਐਸੀ ਨੇਕੀ ਦਿੱਤੀ,
ਜਿਸ ਦੀ ਅੰਸ਼ਾ ਗੁਰੂ ਗੁਬਿੰਦ ਸਿੰਘ
ਹੇਤ ਸ਼ਹਾਦਤ ਲਿੱਤੀ।
ਸਫਲ ਜਨਮ ਓ ਕਰ ਗਏ ਪਜਾਰੇ,
ਧਰ ਗਏ ਨੇਕ ਨਿਸ਼ਾਨੀ।
ਸਾਈਂ ਦੇ ਵਸ ਜੰਮਣ ਮਰਨਾ,
ਬਾਲਕ ਬ੍ਰਿੱਧ ਜਵਾਨੀਂ।
ਭਲਾ ਹੋਯਾ, ਭਲਿਆਈ ਕਰ ਗਏ,
ਲੂੰ ਲੂੰ ਮੇਰਾ ਰਾਜ਼ੀ,
ਮੈਂ ਨਿਰਮਾਣ ਦੀਨ ਪਰ ਕੀਤੀ,
ਪ੍ਰਭ ਨੇ ਗ਼ਰੀਬ ਨਿਵਾਜ਼ੀ।
ਜਗ ਆਯਾ ਗਿਣਤੀ ਵਿਚ ਓਹੋ,
ਗੁਰ ਹਿਤ ਸੀਸ ਲਗਾਵੇ,
ਦੁਨੀਆਂ ਦਾ ਕੁਝ ਸੌਰੇ ਜਿਸਥੀਂ,
ਜਿੰਦੜੀ ਘੋਲ ਘੁਮਾਵੇ।
ਕਲਗੀਧਰ ਉਪਕਾਰ ਕਰ ਰਹੇ,
ਉਸ ਵਿੱਚ ਸਾਂਝੀ ਹੋਏ।

ਜੀਵੇ ਜਾਗੇ ਭਏ ਸੁਰਖਰੂ,
ਮੈਂ ਨਹੀਂ ਜਾਤਾ ਮੋਏ।
ਜੋ ਜੀਵੇ ਕੁੱਝ ਕਰੇ ਨ ਨੇਕੀ,
ਮਰਨਾ ਓਸ ਚੰਗੇਰਾ;
ਨੇਕੀ ਕਰ ਮਰ ਜਾਵੇ ਜੇਹੜਾ,
ਜੀਵਿਆ ਅਸਲ ਉਚੇਰਾ।
ਗੁਰ ਸੇਵਾ ਵਿਚ ਮਿਲੇ ਸ਼ਹਾਦਤ,
ਹੋਰ ਉਨ੍ਹਾਂ ਕੀ ਲੈਣਾ।
ਬਿਨ ਪੁੱਛੇ ਖੁੱਲ੍ਹੀ ਦਰਵਾਜੀਂ;
ਹਰ ਚਰਨੀਂ ਜਾ ਪੈਣਾਂ॥

---

ਸੂਚਨਾਂ—ਪਾਂਵਟੇ ਕੁਛ ਚਿਰ ਰਹਕੇ ਸ੍ਰੀ ਗੁਰੂ ਜੀ ਮੁੜ ਅਨੰਦ ਪੁਰ ਨੂੰ ਟੁਰੇ। ਰਸਤੇ ਵਿਚ ਜਿਕੂੰ ਜਗਤ ਨੂੰ ਤਾਰਦੇ ਗਏ, ਉਸਦੀ ਵਨਕੀ ਅਗਲੇ ਪ੍ਰਸੰਗ—'ਰਾਇ ਪੁਰ ਦੀ ਰਾਣੀ'—ਤੋਂ ਕੁਛ ਅਨਭਵ ਹੋ ਜਾਂਦੀ ਹੈ:—

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੧੪. ਰਾਇ ਪੁਰ ਦੀ ਰਾਣੀ*

੧.

"ਅਸਚਰਜ ਹੈ ! ਦੇਹ ਦੇ ਅੰਦਰ ਦਿਲ, ਤੇ ਦਿਲ ਦੇ ਅੰਦਰ ਕੋਈ ਡਾਢਾ ਡੂੰਘਾ ਥਾਉਂ ਜਿਥੇ ਸਿਦਕ ਦਾ ਕਿਣਕਾ ਲੁਕਾ ਕੇ ਰਖਿਆ, ਕੇਡੇ ਪਰਦੇ ਦਰ ਪਰਦੇ ਸਾਂਭਿਆ, ਕੈਰੀਆਂ ਅਖਾਂ ਦੀ ਢੂੰਢ ਤੋਂ ਕਿੰਨੀ ਦੂਰ ਛਪਾਇਆ ਪਰ ਵੈਰੀ ਅੱਖ ਤੇ ਦੂਤੀ ਤੱਕ ਬੁਰੀ! ਅਸਚਰਜ ਹੈ! ਕਿਕੂੰ ਉਥੋਂ ਇਸ ਅਮੋਲਕ ਕਿਣਕੇ ਨੂੰ ਇਨ੍ਹਾਂ ਨਜ਼ਰ ਪਾਟੀਆਂ ਨੇ ਝਾਕ ਲਿਆ। ਫੇਰ ਅਜਚਰਜ ਹੈ ! ਕਿ ਉਥੋਂ ਇਸਨੂੰ ਧੱਕ ਦੇਣ ਲਈ ਕੈਸੀਆਂ ਸੁਰਗਾਂ ਭਾਲ ਲਈਆਂ ਤੇ ਆਪਣੇ ਤੋਪਖਾਨੇ ਥੀੜ ਦਿਤੇ। ਕੈਸੀ ਚਾਂਦ ਮਾਰੀ ਹੋ ਰਹੀ ਹੈ, ਹਾਇ ! ਮੇਰੀ ਜਿੰਦ ਤੋਂ ਪਜਾਰੇ ਇਸ ਚੰਦ ਪਰ ਨਿਸ਼ਾਨੇ ਤੇ ਨਿਸ਼ਾਨੇ ਮਾਰੇ ਜਾ ਰਹੇ ਹਨ । ਕੀਹ ਏਹ ਮੇਰੇ ਘਰ ਦਾ ਦੀਪਕ ਬੁਝ ਜਾਏਗਾ ? ਕੀਹ ਮੇਰਾ ਮਨ ਜੋ ਏਸ ਕਿਣਕੇ ਨੇ ਨੂਰ ਹੀ ਨੂਰ ਕਰ ਦਿਤਾ ਸੀ, ਹੁਣ ਉਜਾੜ ਤੇ ਇਕੱਲ ਵਾਲੇ ਹਨੇਰੇ ਨਾਲ ਭਰ ਜਾਏਗਾ ? ਆਹ ! ਮੇਰੇ ਇਸ ਕਿਣਕੇ ਦੇ ਅਣਡਿਠੇ ਪਰ ਡਾਢੇ ਮਿੱਠੇ ਦਾਤੇ! ਮੇਰੇ ਹਾਲ ਤੇ ਤਰਸ ਕਰ ਅਰ ਇਨ੍ਹਾਂ ਦੂਤੀ ਦੁਸ਼ਮਨਾਂ ਤੋਂ ਬਚਾ। ਜੇ ਮੇਰਾ ਕਿਣਕਾ ਗੁਆਚ ਗਿਆ, ਮੈਂ ਜੀਉਂਦੀ ਮਰ ਜਾਵਾਂਗੀ ।

ਵਾਹ! ਸਾਈਆਂ! ਹੇ ਸਾਈਆਂ! ਰੱਖ ਲੈ........

ਅਸਚਰਜ ਹੈ ! ਮੇਰੇ ਅੰਦਰ ਪੱਕ ਨਿਸਚਾ ਸੀ ਕਿ ਏਹ ਸਿਦਕ ਦਾ ਕਿਣਕਾ ਮੇਰੇ ਅੰਦਰ ਦੁਸ਼ਮਨਾਂ ਦੀ ਮਾਰ ਤੋਂ ਪਰੇ ਹੈ। ਪਰ ਮੇਰੇ ਕੰਨਾਂ ਥਾਣੀਂ ਮੇਰੇ ਮਨ ਵਿਚ ਤੇ ਮੇਰੇ ਮਨ ਵਿਚੋਂ ਹੇਠਲੀਆਂ ਡੂੰਘਾਂ ਵਿਚ ਮਿੱਠੀ ਮਿੱਠੀ ਦਰਦ ਭਰੀ ਤੇ ਪਿਆਰ ਭਰੀ ਸੁਹ ਨਾਲ ਨਿੰਦਯਾ ਦਾ ਬਾਣ ਵੈਰੀਆਂ ਨੇ ਪੁਚਾ ਹੀ ਘੱਤਯਾ। ਬਦਗੋਈ ਤੇ ਚੁਗਲੀ ਦੇ ਗੋਲੇ ਕਿਸੇ ਰਸ ਭਰੇ ਤੇ ਮੇਰੇ ਲਾਭ ਦੀ ਚਾਸ ਵਾਲੇ ਤ੍ਰੀਕੇ ਨਾਲ ਮੇਰੇ ਅੰਦਰ ਚਲਾਏ ਹੀ ਗਏ ਹਨ? ਹਾ ਕਸ਼ਟ ! ਮੇਰੇ ਅੰਦਰ ਧੂੰਆਂ ਧਾਰ ਹੈ, ਗੁਬਾਰ ਹੈ, ਪੀੜ ਹੈ, ਇਸ ਦੁਖ ਵਿਚ ਪਤਾ ਨਹੀਂ ਕਿ ਉਹ ਕਿਣਕਾ 'ਹੈ' ਕਿ ਉਡ ਗਿਆ। ਅੰਦਰ ਝਾਤੀ ਮਾਰਦੀ ਹਾਂ, ਪਰ ਦਿਸਦਾ ਕੁਝ ਨਹੀਂ, ਰੌਲਾ ਹੈ, ਅਰ ਮੇਰੇ ਅੰਦਰ ਘਮਸਾਨ ਹੈ"

ਇਕ ਚਾਲੀ ਕੁ ਬਰਸ ਦੀ ਅਵਸਥਾ ਦੀ ਸੁਡੌਲ, ਸੁੰਦਰ ਗੰਭੀਰ, ਖਿੜੇ ਮੱਥੇ ਪਰ ਵੀਚਾਰਵਾਨ ਰੇਖਾ ਵਾਲੀ ਇਸਤ੍ਰੀ

*ਏਹ ਲੇਖ ਗੁਰਪੁਰਬ ਸੰਮਤ ੫੫੩ ਨਾ: ਨੂੰ 'ਪ੍ਰੀਤਮ ਜੀ ਆਏ' ਨਾਮ ਹੇਠਾਂ ਪ੍ਰਕਾਸ਼ਤ ਹੋਕੇ ਸੰਗਤਾਂ ਵਿਚ ਪਹੁੰਚਾ ਸੀ ।

ਇਕ ਫੁਲਾਂ ਦੀ ਵਾੜੀ, ਵਿਚ ਇਕ ਚੰਦਨ ਦੀ ਚੌਂਕੀ ਪਰ ਬੈਠੀ ਅਪਨੇ ਆਪਨੂੰ ਇਹ ਕੁੱਝ ਕਹ ਰਹੀ ਹੈ, ਮੱਥੇ ਤੇ ਧੂੜੀਆਂ ਭਰਦੀ ਤੇ ਉਫ ਉਫ ਕਰਦੀ ਹੈ, ਕਦੇ ਉਪਰ ਕਦੇ ਹੇਠ ਤਕਦੀ ਹੈ, ਚੁੱਪ ਕਰਦੀ ਕੁਛ ਸੋਚਦੀ ਤੇ ਫੇਰ ਆਖਦੀ ਹੈ:-

"ਹਾ ਕਟਲ ਸਜਨੋਂ! ਹਾਂ ਮੇਰੇ ਸਰੀਰ ਦੇ ਹਿਤੈਸ਼ੀਓਂ ਤੇ ਮੇਰੀ ਜਿੰਦ ਦੇ ਵੈਰੀਓ ਤੁਸੀ ਸਜਨ ਨਹੀਂ ਹੋ। ਸਰੀਰ ਸੁਖਾਂ ਸਮੇਤ ਜਿੰਦ ਤੋਂ ਬਿਨਾਂ ਬੂਦਾਰ ਮੁਰਦਿਹਾਨ ਹੈ, ਏਸੇ ਤਰਾਂ ਸਿਦਕ ਦੇ ਕਿਣਕੇ ਬਿਨਾਂ ਜਿੰਦ ਇਕ ਮੁਰਦਾ ਹੈ ਤੇ ਮੁਰਦਾ ਕਲਾਬਾਜ਼ੀ ਦੀ ਖੇਡ ਹੈ। ਤੁਸੀ ਮੇਰੇ ਸਜਨ ਨਹੀਂ ਜੋ ਜਿੰਦ ਦੀ ਜਿੰਦ ਨੂੰ ਤੋੜਦੇ ਹੋ। ਤੁਹਾਡੇ ਪਜਾਰ ਭਰੇਵਾਕ ਜ਼ਹਰਦਾਰ ਹਨ, ਤੁਹਾਡਾ ਦਰਦ, ਪੋਸ਼ ਹਰਨਾਂ ਦਰਦ ਨਹੀਂ, ਪਰ ਪੀੜ ਭਰਨਾਂ ਦਰਦ ਹੈ। ਤੁਸੀ ਦਰਦ ਵੰਡਣ ਵਾਲੇ ਦਰਦੀ ਨਹੀਂ, ਪਰ ਦਰਦ ਦੇਣਵਾਲੇ ਬੇਦਰਦੀ ਹੋ। ਮੈਂ ਤੁਹਾਡੇ ਪਜਾਰ ਦੇ ਟਪਲੇ ਹੇਠ ਅਪਨੇ ਕੋਟਾਂ ਸਜੀਲਾਂ ਦੇ ਅੰਦਰਲੇ ਖਜ਼ਾਨੇ ਲੁਟਾ ਬੈਠੀ ਹਾਂ"

"ਹੇ ਮੈਂ, ਹੇ ਮੇਰੇ ਮਨ! ਇਹ ਰਾਜ ਤੇ ਸਰਦਾਰੀ ਪਰਾਹੁਣੀ ਹੈ। ਕਿਤਨੇ ਛਤ੍ਰ ਧਾਰੀ ਹੋਏ, ਅੰਤ ਗਰਦ ਵਿੱਚ ਮਿਲ ਗਏ, ਜੇ ਸਾਰੇ ਛਤ੍ਰਪਤੀਆਂ ਦੇ ਸੀਸ ਜੋ ਅੱਜ ਤਕ ਧਰਤੀ ਤੇ ਹੁਕਮ ਕਰ ਗਏਹਨ, ਕਠੇ ਕੀਤੇ ਜਾਣ ਤਾਂ ਧਰਤੀ ਪਰ ਇਕ ਤਾਰ ਫਰਸ਼ ਵਿਛਾਕੇ ਬੀ ਵਧ ਰਹਣ। ਫੇਰ ਤੂੰ ਕਿਸ ਗਿਣਤੀ ਵਿਚ? ਜੇ ਤੇਰਾ ਰਾਜ ਚਲਾ ਗਿਆ, ਤਾਂ ਕੀਹ ਚਲਾ ਗਿਆ? ਜੇ ਤੂੰ ਭਿਖਾਰਨ ਹੋ ਗਈ ਤਾਂ ਕੀ ਘਟ ਗਿਆ? ਰਾਜ ਦੇ ਤਖਤ ਤੇ ਬੈਠਕੇ ਜੀਉਂਦੇ ਸਰੀਰ ਦੇ ਅੰਦਰ ਸਿਦਕ ਤੋਂ ਖਾਲੀ ਮੁਰਦਾ ਦਿਲ ਲੈਕੇ ਅਠ ਪਹਰ ਅੰਦਰਲੇ ਮਸਾਣਾਂ ਨੂੰ ਸੇਉਣਾ ਕੀਹ ਰਾਜ ਹੈ? ਹਾਂ ਜੇ ਜੀਉਂਦੇ ਸਰੀਰ ਦੇ ਅੰਦਰ ਜਿੰਦਗੀ ਵਾਲਾ ਦਿਲ ਲੈਕੇ ਭਿਖਿਆ ਦੀ ਭੂਰੀ ਤੇ ਬੈਠਨਾ ਪੈ ਜਾਵੇ ਤਾਂ ਸੁਰਗ ਤੋਂ ਕਿਕੂੰ ਘਟ ਹੈ? ਜੇ ਦਿਲ ਸ਼ਹਨਸ਼ਾਹ ਹੈ ਤਾਂ ਸ਼ਹਿਨਸ਼ਾਹੀ ਹੈ, ਜੇ ਦਿਲ ਕੀਰ ਹੈ ਤਾਂ ਸਰੀਰ ਦੀ ਸ਼ਹਿਨਸ਼ਾਹੀ ਮੁਕਾਲਕ ਦੀ ਸ਼ਾਹੀ ਹੈ। ਖੈਰ....! ਹੇ ਪਿਆਰੇ ਸਿਦਕ, ਵਾਗਾਂ ਫੇਰ ਤੇ ਮੁਹਾਰਾਂ ਮੋੜ! ਆ ਮੇਰੇ ਰਿਦੇ ਦੇ ਮੰਡਲ ਵਿੱਚ ਚੜ੍ਹ, ਛਡ ਲਾਸਾਂ, ਘੱਲ ਕਿਰਨਾਂ ਤੇ ਮਾਰ ਲਿਸ਼ਕਾਂ:-

ਸੰਝ ਪਈ ਦਹਦਿਸ ਅੰਧਿਆਰਾ,
ਅੰਧ ਧੁੰਧ ਚੌਫੇਰ ਪਈ।
ਸਹਮ ਖਾਏ ਜੀਉੜਾ ਹੈ ਤੜਫੇ,
ਹਾ! ਇਕੱਲ ਹੈ ਖਾਇ ਰਹੀ।
ਚੜ੍ਹ ਹੇ ਚੰਦ ਸਿਦਕ ਦੇ ਸੁਹਣੇ;
ਤੈਂ ਬਿਨ ਗਰਦ ਗੁਬਾਰ ਛਈ
ਕਰ ਰੁਸ਼ਨਾਈ ਮਿਠੀ ਪਜਾਰੀ,
ਲੜ ਛੁੱਟੀ, ਲੜ ਲਾਇ ਲਈ।

ਹੇ ਸਿਦਕ! ਮੇਰੇ ਅੰਦਰਲੇ ਗੁਬਾਰ ਨੂੰ ਤੂੰਹੀ ਦੂਰ ਕਰ ਸਕਦਾ ਹੈਂ, ਕੋਈ ਹੋਰ ਉਪਾਰਾਲਾ ਮੇਰੇ ਸੰਸੇ ਭਰਮ ਤੇ ਸ਼ਕ ਦੀ ਜ਼ਹਰ ਨੂੰ ਦੂਰ ਨਹੀਂ ਕਰ ਸਕਦਾ। ਹੇ ਸੁਰਗ ਦੇ ਵਾਸੀ, ਹੇ ਬੈਕੁੰਠ ਦੇ ਚਾਨਣੇ, ਹੇ ਸਚਖੰਡ ਦੇ ਪ੍ਰਕਾਸ਼! ਮੈਂ ਇਸ ਭਟਕਣਾ ਵਿਚ ਤੇਰੇ ਲੜ ਬਿਨਾਂ ਕੇਹੜੀ ਟੇਕ ਫੜਾਂ? ਤੂਹੇਂ ਆ ਤੇ ਪਾਰ ਕਰ। ਮੇਰੇ ਅਨਜਾਂਣੂ ਪੈਰ ਰਾਹ ਨਹੀਂ ਭਾਲਣ ਜੋਗੇ, ਤੇਰੀ ਟੇਕ ਮੈਨੂੰ ਏਸ ਜਿਲਣ ਤੋਂ ਕੱਢੇ। ਹੇ ਸਿਦਕ! ਜਦ ਤੂੰ ਚਮਕਦਾ ਸੈਂ ਮੈਂ ਤੇਰੇ ਰਸ ਵਿਚ ਸਾਂ। ਹੁਦ ਮੇਰੇ ਅੰਦਰ ਘਬਰਾ ਹੈ, ਤਦ ਹੁਣ ਮੈਨੂੰ ਹਨੇਰੇ ਪਖ ਦੀ ਚੰਦ ਤੋਂ ਵਿਛੁੜੀ ਕਮੁਦਨੀ ਵਾਂਙ ਤੇਰੀ ਟੇਕ ਦਾ ਹੀ ਆਸਰਾ ਬਣਦਾ ਹੈ। ਜੇ ਆਪ

ਲੁਕਿਆ ਹੈਂ ਤਾਂ ਆਪਣੀ ਟੇਕ ਨਾ ਖੋਹਵੀਂ, ਤੇਰੀ ਟੇਕ ਦੇ ਆਸਰੇ ਮੈਂ ਇਸ ਹਨੇਰੇ ਨੂੰ ਲੰਘ ਜਾਸਾਂ" ਚੁਪ।

"ਹੈਂ ਆਹ ਕੀ ਧੁਨ ਹੈ ? ਕੈਸੀ ਪਜਾਰੀ ਹੈ ! ਸੰਝ ਛਾ ਰਹੀ ਹੈ, ਅੰਧਕਾਰ ਪੈ ਰਿਹਾ ਹੈ, ਸੂਰਜ ਗਿਆ ਚੰਦ ਤਾਰੇ ਚੜ੍ਹੇ ਨਹੀਂ। ਮੇਰੇ ਅੰਦਰ ਬੀ ਸੰਝ ਪੈ ਰਹੀ ਹੈ। ਵਾਹ ਵਾਹ ਨਿੰਦਜਾ,ਵਾਹ ਵਾਹ ਚੁਗਲੀ, ਵਾਹ ਵਾਹ ਬਦਗੋਈ ! ਮੇਰਾ ਵਸਦਾ ਘਰ ਉਜਾੜਿਆ। ਪਰ ਹਾਂ ਹੇ ਮਨ, ਟੇਕ ਧਾਰ ! ਉਜੜ ਨਾ, ਅਪਨੇ ਉਸ ਪਜਾਰੇ ਚੰਦ'ਸਿਦਕ'ਦੀ ਟੇਕ ਧਾਰ ਹੈਂ, ਫੇਰ ਧੁਨ ਉਠੀ" ਚੁਪ। 'ਜੇ ਭਲਾ ਤੂੰ ਰਾਜਦਾ ਪਿਆਰ ਛਡੇਂ ਤਾਂ ਸਿਦਕ ਦਾ ਚੰਦ ਕਿਉਂ ਬੱਦਲਾਂ ਹੇਠ ਆਵੇ, ਇਹ ਰਾਜ ਭਾਗ ਦੇ ਖੁੱਸ ਜਾਣ ਦੇ ਡਰਾਵੇ ਸਿਦਕ ਅੱਗੇ ਘਟਾ ਛਾਉਂਦੇ ਹਨ। ਹੈਂ, ਕੈਸਾ ਪਜਾਰਾ ਦਰਬਾਰੀ ਕਾਨੜੇ ਦਾ ਅਲਾਪ ਹੈ। ਵਾਹ ਵਾਹ, ਠੰਢ ਪੈਂਦੀ ਹੈ ਸੁਖ ਆਉਂਦਾ ਹੈ। ਸੁਣ ਹੇ ਮਨ, ਕੰਨ ਲਾ ਤੇ ਵਾਕ ਸੁਣ:-

ਜੌ ਰਾਜੁ ਦੇਹਿ ਤ ਕਵਨ ਬਡਾਈ। ਜੌ
ਭੀਖ ਮੰਗਾਵਹਿ ਤ ਕਿਆ ਘਟਿ ਜਾਈ॥
੧॥ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ।
ਬਹੁਰਿ ਨ ਹੋਇ ਤੇਰਾ ਆਵਨ ਜਾਨੁ
॥੧॥ ਰਹਾਉ
ਸਭ ਤੈ ਉਪਾਈ ਭਰਮ ਭੁਲਾਈ।
ਜਿਸ ਤੂੰ ਦੇਵਹਿ ਤਿਸਹਿ ਬੁਝਾਈ ॥੨॥

ਹੁਣ ਰਾਣੀ ਉੱਠੀ ਅਵਾਜ਼ ਦੀ ਸੇਧ ਪਰ ਤੁਰੀ। ਇਕ ਬਿਰਧ ਮਾਈ ਨਿਮਗਨ ਬੈਠੀ ਗਾਉਂ ਰਹੀ ਹੈ।ਰਾਣੀ ਨੇ ਪਛਾਣੀ ਤੇ ਭੁਬ ਮਾਰਕੇ ਪੈਰਾਂ ਤੇ ਢੈ ਪਈ:-

"ਹੇ ਸਿਦਕ ਰਾਓ ਦੀ ਹਰਾਵਲ ਪਜਾਰੀ ! ਮੇਰੇ ਉਜੜਦੇ ਖਲਵਾੜ ਨੂੰ ਰਖ ਲੈ। ਮੇਰੇ ਕੰਨਾਂ ਵਿੱਚ ਪੁੱਠੀਆਂ ਗੱਲਾਂ ਕਹ ਕਹਕੇ ਮੇਰੇ ਸਾਫ ਰਿਦੇ ਮੰਡਲ ਵਿੱਚ ਸੰਸੇ ਤੇ ਸ਼ਕ ਦੀਆਂ ਘਟਾਂ ਚਾੜ੍ਹ ਦਿਤੀਆਂ ਗਈਆਂ ਹਨ। ਹੇ ਵੇਲੇ ਸਿਰ ਆ ਗਈ ਅਕਾਸ਼ ਦੀ ਦੇਵਰਾਣੀ ! ਮੇਰੇ ਤੇ ਮੇਹਰ ਕਰ"।

ਬਿਰਧ ਮਾਈ ਨੇ ਅੱਖਾਂ ਖੋਹਲ ਕੇ ਸਿਰ ਚੁੱਕ ਕੇ ਛਾਤੀ ਨਾਲ ਲਾਇਆ। ਕੰਡ ਤੇ ਹਥ ਫੇਰਿਆ। ਹਥ ਕੀਹ ਸੀ ਜਾਦੂ ਸੀ? ਇਕ ਦਮ ਰਾਣੀ ਦਾ ਦਿਲ ਸੰਸੇ ਤੇ ਵਹਮ ਵਿੱਚੋਂ ਨਿਕਲ ਕੇ ਉੱਚਾ ਚੜ੍ਹਿਆ, ਔਹ ਸਿਦਕ ਦੀ ਹੀਰਾਕਣੀ ਨੇ ਲਿਸ਼ਕਾਰਾ ਮਾਰਿਆ। ਸੁਰਤ ਤੇ ਮੰਡਲ ਵਿੱਚ ਚਾਨਣਾ ਹੋਗਿਆ, ਠੰਢ ਪੈ ਗਈ, ਰਸ ਆ ਗਿਆ, ਰਾਣੀ ਦਾ ਸਾਰਾ ਸਰੀਰ ਸੁਖ ਰੂਪ ਹੋਗਿਆ, ਲੂੰਆਂ ਥਾਣੀਂ ਸੁਖ ਦੀ ਝਰਨਾਟ ਛਿੜ ਨਿਕਲੀ,ਮਗਨ ਹੋ ਗਈ ਪਿਆਰੀ ਗਲਵੱਕੜੀ ਵਿਚ ਮਸਤ ਹੈ ਅਰ ਮਸਤੀ ਵਿਚ ਠੰਢੀ, ਸੁਖੀ ਤੇ ਰਸ ਭਿੰਨੀ ਮਿਠਾਸ ਵਿਚ ਗ਼ਰਕ ਹੈ। ਅੰਗ ਨਹੀਂ ਹਿਲਦੇ, ਸਰੀਰ ਅਚਲ ਹੈ। ਅੱਡ ਹੋਣਾਂ ਤਾਂ ਕਿਤੇ,ਇਸ ਪਵਿੱਤ੍ਰ ਤੇ ਪਾਵਨ ਗੋਦੀ ਵਿਚੋਂ ਕੌਣ ਉਠੇ ?

ਇਸ ਰੰਗ ਵਿਚ ਸਮਾਂ ਲੰਘ ਗਿਆ, ਤਾਰੇ ਲਿਸ਼ਕ ਪਏ, ਚੰਦ ਚੜ੍ਹ ਆਇਆ, ਮਿੱਠੀ ਚਾਂਦਨੀ ਦੀ ਚਾਦਰ ਵਿਛ ਗਈ। ਭਾਵੇਂ ਠੰਢ ਹੈ ਅਰ ਕਰੜੀ ਪੋਹ ਦੀ ਠੰਢ ਹੈ, ਪਰ ਸਰਦ ਚਾਂਦਨੀ ਦਾ ਰਸ,ਬਲਦੀ ਭਾਹ ਵਿਚੋਂ ਠਰੇ ਦਿਲ ਨੂੰ ਸੁਆਦ ਦੇ ਰਿਹਾ ਹੈ। ਸਰੀਰ ਚੰਦ ਦੀ ਸਰਦ ਚਾਨਣੀ ਵਿਚ ਸੁਖੀ ਹੈ,ਮਨ ਅੰਦਰ ਚੜ੍ਹੇ ਪ੍ਰੇਮ ਭਰੇ ਸਿਦਕ ਦੇ ਚੰਦ ਦੀ ਸੀਤਲ ਚਾਂਦਨੀ ਵਿਚ ਸੁਖੀ ਹੈ।

ਬਿਰਧ ਮਾਈ ਨੇ ਹੁਣ ਠੰਢ ਵਧੇਰੀ

ਵੇਖਕੇ ਰਾਣੀ ਨੂੰ ਉਠਾਇਆ । ਉੱਠੀ, ਪਰ ਅੱਖਾਂ ਬੰਦ ਹਨ, ਚੇਹਰੇ ਪਰ ਇਕ ਲਾਲੀ ਹੈ, ਜੋ ਤੱਕਣ ਵਾਲੇ ਨੂੰ ਪਵਿੱਤ੍ਰਤਾ ਤੇ ਸੀਤਲਤਾ ਬਖਸ਼ਦੀ ਹੈ। ਇਕ ਮਸਤੀ ਹੈ ਜੋ ਦੱਸਦੀ ਹੈ ਕਿ ਰਾਣੀ ਕਿਸੇ ਅਕਹ ਸੁਖ ਵਿਚ ਗ਼ਰਕ ਹੈ । ਬਿਰਧ ਮਾਈ ਟੁਰੀ, ਪਰ ਰਾਣੀ ਦਾ ਸਿਰ ਮਾਈ ਦੀ ਛਾਤੀ ਦੇ ਆਸਰੇ ਪਿਆ ਹੈ । ਮਾਈ ਸਮਝ ਰਹੀ ਹੈ ਇਸ ਕਰਕੇ ਅਪਣੀਗਲ-ਵੱਕੜੀ ਵਿਚ ਲਈ, ਸਿਰ ਛਾਤੀ ਨਾਲ ਲਾਈ ਥੋੜਾ ਆਸ੍ਰਾ ਦੇਂਦੀ, ਬਾਗ ਦੇ ਵਿਚਦੀ ਲਈ ਮਹਲ ਅੰਦਰ ਪਿਛਲੇ ਰਸਤਿਓਂ ਲੈ ਗਈ ਅਰ ਅੰਤਹ ਪੁਰ ਦੇ ਕਮਰੇ ਵਿਚ ਜਾ ਪਹੁੰਚੀ। ਸ਼ਮਾਦਾਨ ਵਿਚ ਮੋਮ ਬੱਤੀਆਂ ਲਟ ਲਟ ਬਲ ਰਹੀਆਂ ਸਨ, ਦੋ ਟਹਲਣਾਂ ਰਸਤਾ ਤੱਕ ਰਹੀਆਂ ਸਨ। ਜਦੋਂ ਜਾਕੇ ਮਾਈ ਨੇ ਰਾਣੀ ਨੂੰ ਮਸਨਦ ਤੇ ਬਿਠਾਯਾ ਤੇ ਤਕੀਏ ਦੀ ਟੇਕ ਦਿਤੀ, ਤਾਂ ਮਗਨ ਰਾਣੀ ਉਸੇ ਮਗਨਤਾ ਵਿਚ ਪੈਗਈ। ਮਾਈ ਨੇ ਹੁਣ ਗੋੱਲੀ ਦੇ ਹਥ ਟਿੱਕਾ ਜੀ ਨੂੰ ਸਦਵਾਘਲਿਆ ਜੋਸੱਝ ਦੇ ਅਤਿ ਉਦਾਸ ਸਨ, ਅਰ ਬਾਰ ਬਾਰ ਪਿਆਰੀ ਮਾਤਾ ਜੀਨੂੰਬਾਗਵਿਚਰੋਂਦੀਤਕ ਕੇ ਚੁਪ ਚਾਪ ਮੁੜ ਆਉਂਦੇ ਸਨ ਕਿ ਬੁਲਾਯਾਂ ਮਤਾਂ ਮਾਤਾ ਜੀ ਨੂੰਖੇਦ ਪਹੁੰਚੇ।

ਗੁਲਾਬ ਵਰਗੇ ਸੁਹਣੇ ਖਿੜਵੇਂ ਪਰ ਸੰਹਮੇ ਹੋਏ ਚਿਹਰੇ ਨੇ ਜਦ ਮਾਤਾ ਜੀ ਨੂੰ ਡਿੱਠਾ ਤਾਂ ਕੁਛ ਘਬਰਾਯਾ, ਮਾਈ ਜੀ ਵਲ ਤਕਜਾ ਪਰ ਉਸ ਸੁਖਭਰੀਸਿਆਣੀ ਨੇ ਪਿਆਰ ਦੇਕੇ ਕਿਹਾ:'ਫਿਕਰ ਨਾ ਕਰੋ, ਮਾਤਾ ਜੀ ਰਾਜ਼ੀ ਹਨ।'

ਘੜਜਾਲੀ ਅਪਨੇ ਕੰਮ ਤੇ ਸੁਰਜੀਤ ਰੈਂਹਦੇ ਹਨ, ਘੜੀਆਂ ਵਜਾਈ ਗਏ, ਤੇ ਰਾਤ ਨੂੰ ਘਟਾਈ ਗਏ। ਜਦੋਂ ਅਧੀ ਰਾਤ ਲੰਘ ਗਈ, ਤਦੋਂ ਰਾਣੀ ਨੇ ਅੱਖ ਖੋਲੀ। ਇਕ ਠੰਢਾ ਸਾਹ ਲਿਆ,ਅਰਆਖਿਆ:—

ਕਮਲ ਨੈਨ ਅੰਜਨ ਸਿਆਮਚੰਦ੍ਰ
ਬਦਨ ਚਿਤ ਚਾਰ। ਮੂਸਨ ਮਗਨ
ਮਰੰਮ ਸਿਉ ਖੰਡ ਖੰਡ ਕਰਿਹਾਰ॥
[ਚਉ: ਮ: ੫

ਇਹ ਸੁਣਕੇ ਮਾਈ ਬੋਲੀ:—

ਨਿਤ ਕਾ ਚਿਤੁ ਅਨੂਪੁ ਮਰੰਮੁ ਨ
ਜਾਨੀਐ। ਗਾਹਕ ਗੁਨੀ ਅਪਾਰ
ਸੁ ਤਤੁ ਪਛਾਨੀਐ। ਚਿਤਹਿ ਚਿਤੁ
ਸਮਾਇ ਤ ਹੋਵੈ ਰੰਗੁ ਘਨਾ।ਹਰਿਹਾਂ
ਚੰਚਲ ਚੋਰਹਿ ਮਾਰਿ ਤ ਪਾਵਹਿ
ਸਚੁ ਧਨਾ॥ ੧੨॥
[ਫੁਨਹੇ ਮ: ੫

ਇਹ ਸੁਣਕੇ ਰਾਣੀ ਨੇ ਸਿਰ ਨਿਵਾਇ-ਆ ਤੇ ਅਪਨੇ ਆਪਨੂੰ ਤਕੀਏ ਪਰ ਦੇਖਕੇ ਉਠੀ ਤੇ ਹੇਠਾਂ ਅਦਬ ਨਾਲ ਹੋ ਬੈਠੀ ਫੇਰ ਲਾਲ ਜੀ ਦਾ ਨਿਮੋਝਾਣਾ ਚਿਹਰਾ ਤਕ ਕੇ ਕੋਲ ਸੱਦਿਆ ਤੇ ਗਲ ਲਾਕੇ ਪਿਆਰ ਦਿਤਾ, ਅਰ ਆਖਿਆ: "ਹੇ ਤਾਤ! ਮਾਤਾ ਅਜ ਮਰ ਚਲੀ ਸੀ, ਪਰ ਇਸ ਜੀਵਨ ਆਧਾਰ ਮਾਈ ਨੇ ਪਰਵਾਰੋਂ* ਮੋੜ ਆਂਦਾ ਹੈ।

ਇਹ ਸੁਣਕੇ ਲਾਲ ਜੀ ਦੀਆਂ ਅਖਾਂ ਵਿਚ ਅੰਝੂ ਆ ਗਏ,ਪਰ ਬੋਲ ਕੁਛਨਹੀਂ ਸਕੇ, ਤੇ ਸਿਰ ਮਾਂ ਦੀ ਛਾਤੀ ਤੇ ਸੱਟ ਕੇ ਕੁਛ ਚੁਪ ਤੇ ਮਗਨ ਜੇਹੇ ਹੋ ਗਏ । ਥੋੜੀ ਦੇਰ ਇਸਤਰਾਂ ਲੰਘ ਜਾਣੇ ਪਰ ਬਿਰਧ ਮਾਈ ਨੇ ਪਿਆਰ ਦੇਕੇ ਆਖਿਆ: 'ਰਾਤ ਬਹੁਤ ਗਈ ਹੈ, ਹੁਣ ਆਰਾਮ ਕਰੋ।'

ਰਾਣੀ—ਜੰਮਣਵਾਲੀ ਮਾਂ ਨੇ ਅਸਗਾਹ

---

*ਜੋ ਕੁਛ ਪਲਾਂ ਲਈ ਮਰਕੇ ਫੇਰ ਜੀਵੇ ਉਸਨੂੰ ਪਾਰਵਾਰੋਂ ਆਯਾ ਯਾਪਰਵਾਰੋਂ ਮੁੜਿਆਕੇਂਹਦੇਹਨ

ਸੰਸਾਰ ਵਿਚ ਬਿਨ ਦੀਵੇ ਛੱਡ ਦਿਤਾ ਸੀ, ਪਰ ਹੇ ਸਿੱਖਯਾ ਦੇਣ ਵਾਲੀ ਮਾਂ ! ਤੂੰ ਉਸ ਅਸਗਾਹ ਸਮੁੰਦਰ ਵਿਚੋਂ ਚਾਨਣਾ ਦੇ ਕੇ ਰਸਤੇ ਪਾਕੇ ਬਚਾਇਆ। ਮੈਂ ਰਾਣੀ ਹਾਂ ਤੇ ਰਾਜ ਕਰਦੀ ਹਾਂ, ਮੇਰੇ ਲਈਸ਼ਰਮ ਹੈ ਕਿ ਇਸ ਤਰਾਂ ਰੋਵਾਂ, ਪਰ ਇਹ ਰੋਣਾ ਕੋਈ ਨਿਰਲਥਤਾ ਨਹੀਂ, ਇਹ ਤਾਂ ਭਾਰੇ ਦੁਖ ਨੂੰ ਕੱਟਦਾ ਹੈ ਤੇ ਬਿਖੜੇ ਦਾਵਾਂ ਤੋਂ ਲੰਘਾਂਦਾ ਹੈ। ਹੇ ਮਾਂ | ਅਜ ਮੈਂ ਮਰ ਚਲੀ ਸਾਂ।

ਮਾਈ—ਜਿਸਦੇ ਅੰਦਰ ਵਾਹਿਗੁਰੂ ਦੀ ਪ੍ਰੀਤ ਇਕ ਵੇਰੀ ਸੁਆਦ ਵਾਲਾ ਫੇਰਾ ਪਾ ਜਾਂਦੀ ਹੈ, ਉਸਨੇ ਕੀਹ ਮਰਣਾ ਹੈ ? ਉਸਦਾ ਅੰਤ ਸੌਰ ਗਿਆ ਅਰ ਉਹ ਬਚ ਜਾਣ ਵਾਲਿਆਂ ਦੇ ਸ਼ੁਮਾਰ ਵਿਚ ਆ ਗਿਆ, ਡੋਲਿਆ ਨਾ ਕਰੋ !

ਰਾਣੀ—ਮੇਰੇ ਕੀਹ ਵੱਸ ਹੈ? ਮੈਨੂੰ ਪਤਾ ਨਹੀਂ ਮੇਰੇ ਸਿਦਕ ਦੀ ਸੁੰਧਕ ਕਿਸਤਰਾਂ ਨਿਕਲ ਗਈ ? ਤੇ ਸੰਧਕਾਂ ਤਕ ਜਾ ਪਹੁੰਚੀ। ਕੁਛ ਦਿਨਾਂ ਤੋਂ ਪਹਾੜੀ ਰਾਜਿਆਂ ਵਲੋਂ ਡਰ ਤੇ ਦਾਬੇ ਆ ਰਹੇ ਹਨ ਕਿ ਤੂੰ ਕਲਗੀਆਂ ਵਾਲੇ ਸਤਿਗੁਰੂ ਦੀ ਟੇਕ ਲਈ ਤਾਂ ਅਸੀਂ ਰਾਜ ਖੋਹ ਲਵਾਂਗੇ । ਅਜ ਵਜ਼ੀਰ ਤੇ ਦੀਵਾਨ ਨੇ ਆਕੇਸਤਿਗੁਰੂ ਜੀ ਦੀ ਬਾਬਤ ਓਹ ਓਹ ਸੰਸੇ ਭਰੇ ਵਾਕ ਕਹੇ ਕਿ ਜਿਨ੍ਹਾਂ ਨਾਲ ਮੇਰਾ ਸਿਦਕ ਟੁਟ ਜਾਵੇ,ਅਰ ਜਗਤ ਨੂੰ ਪਾਵਨ ਕਰਨ ਲਈ ਆਏ ਦੁਖ ਹਰਤਾ ਜੀ ਦੀ ਸ਼ਾਨ ਵਿਚ ਮੇਰੀ ਜੀਭ ਸੜੇ—ਓਹ ਓਹ ਵਾਕ ਕਹੇ ਕਿ ਓਹ ਦਾਤਾ ਜੀ ਮੈਨੂੰ ਮਾੜੇ ਲੱਗਣ। ਮੈਂ ਕੀ ਦੱਸਾਂ ? ਜਦ ਮੈਂ ਸੁਣ ਰਹੀ ਸੀ, ਮੇਰੇ ਕੰਨ ਸੜ ਕਿਉਂ ਨਾ ਗਏ ? ਮਾਤਾ ! ਗੋਲੀਆਂ ਬਾਂਦੀਆਂ ਸਖੀਆਂ ਅਜ ਸਭ ਮੈਨੂੰ ਨਿੰਦ੍ਯਾ ਦਾ ਭਾਰ ਚੁਕਾਂਦੀਆਂ ਰਹੀਆਂ ਹਨ । ਮੇਰੇ ਪਾਸ ਕਟਾਰ ਸੀ, ਮੈਂ ਨਿੰਦ੍ਯਾ ਦੇ ਤੀਰਾਂ ਨਾਲ ਛਾਨਣੀ ਹੋ ਗਈ, ਕਾਇਰ ਤੇ ਪਾਪਣ ਕੋਲੋਂ ਇਹ ਨਾ ਹੋ ਆਈ ਜੋ ਕਟਾਰ ਖੋਭਦੀ ਤੇ ਕੰਨਾਂ ਨੂੰ ਪਵਿੱਤ੍ਰ ਲੈਕੇ ਟੁਰ ਜਾਂਦੀ।

ਮੇਰੇ ਅੰਦਰ ਹੈ ਹੀ ਕੀਹ ? ਔਗੁਣ ਹਾਰੀ ਹਾਂ, ਭਾਵੇਂ ਨਿਕੀ ਜਿਹੀ ਸਰਦਾਰੜੀ ਮੇਰੇ ਪਾਸ ਹੈ, ਪਰ ਰਾਜਮਦ ਤਾਂ ਪੂਰਾ ਹੈ, ਮੈਂ ਕਿਸ ਗਲ ਜੋਗੀ ? ਤਪੋਂ ਰਾਜ ਤੇ ਰਾਜੋਂ ਨਰਕ ਮੇਰਾ ਅਧਕਾਰ ਹੈ, ਪਰ ਤੇਰੀ ਦਾਤ ਨੇ ਇਕ ਕਿਣਕਾ ਮੇਰੇ ਅੰਦਰ ਵਸਾਯਾ । ਉਹ ਹੀਰਾਕਣੀ ਵਾਂਙ ਚਮਕਦਾ ਕਿਣਕਾ ਅੱਜ ਵੈਰੀਆਂ ਨੇ ਹਨੇਰੇ ਘਤ ਦਿਤਾ, ਉਸਦੇ ਨਾ ਲੱਭਣਦੀ ਟੋਟ ਨੇ ਹਨੇਰ ਤੇ ਗੁਬਾਰ ਵਿਚ ਮੈਨੂੰਉਹ ਰੁਲਾਯਾ ਕਿ ਮੈਂ ਮਰ ਹੀ ਗਈ । ਮੇਰੇ ਲਈ ਸੰਸਾਰ ਕਾਲਾ ਸ਼ਾਹ ਹੋਗਿਆ, ਮੇਰੇ ਲਈ ਸੁੰਞ ਛਾ ਗਈ, ਮੈਂ ਡਰਾਂ ਕਿ ਹਾਇ ਮੈਂ ਇਕੱਲੀ ਹਾਂ, ਮੈਂ ਸਹਮਾਂ ਕਿ ਮੇਰਾ ਆਪਣਾ ਆਪ ਹੀ ਰਾਖਸ਼ ਹੋਕੇ ਮੈਨੂੰ ਪਾੜਕੇ ਖਾਇਗਾ। ਮੈਂ ਡੋਲੀ, ਡੋਲੀ ਕੀਹ ਮੈਂ ਤਾਂ ਰੁੜ ਹੀ ਗਈ, ਡੁਬ ਹੀ ਗਈ,ਪਰ ਫੇਰ ਦੁਖ ਭਰਦੀ ਰਹੀ। ਮੈਂ ਬੜੇ ਹੰਬਲੇ ਮਾਰੇ, ਪਰ ਇਕੱਲੀ ਕੀ ਕਰਦੀ ? ਮੈਨੂੰ ਸੋਝੀ ਪਈ ਕਿ ਤ੍ਰਾਣ ਕਰਤਾ, ਪ੍ਰੇਮ ਅਵਤਾਰ, ਸ੍ਰਿਸ਼ਟੀ ਦਾ ਭਾਰ ਲਾਹੁਣ ਵਾਲੇ ਪਜਾਰੇ ਸਤਗੁਰੂ ਮੇਰੇ ਆਤਮਾ ਦੇ ਨਿਜ ਗੁਰੂ ਦੇ ਚਰਨਾਂਵਿਚ ਲਗੇਰਹਣ ਨਾਲ ਵਧ ਤੋਂ ਵਧ ਦੁਖ ਇਹ ਹੋਸਕਦਾਹੈ ਕਿ ਰਾਜ ਖੁਸ ਜਾਏ ਸੋ ਕੀਹ ਗਲ ਹੈ? ਜੇ ਸਿਦਕ ਹੈ,ਪ੍ਰੇਮ ਹੈ ਟੇਕ ਹੈ, ਤਾਂ ਫੇਰ ਰਾਜ ਤੇ ਫਕੀਰੀ ਦਾ ਸੁਖ ਦੁਖ ਕੀਹ ਫਰਕ ਪਾਂਦਾ ਹੈ ? ਮੈਂ ਸੋਚਾਂ ਮੈਂ ਸਮਝਾਂ, ਪਰ

ਕਲੇਜੇ ਦੀ ਸੁੰਵ ਤੇ ਸੱਖਣ ਨਾ ਹੀ ਘਟੇ; ਮੈਂ ਅੰਦਰੋ ਅੰਦਰ ਰੁੜ੍ਹਦੀ ਤੇ ਰੁੜ੍ਹਦੀ ਜਾਵਾਂ। ਜਦੋਂ ਤੇਰੀ ਮਿਠੀ ਬਾਣੀ ਤੇ ਤੇਰੇ ਪਜਾਰ ਭਰੇ ਕਲਾਵੇ ਨੇ ਮੈਨੂੰ ਧੂਹਕੇ ਨਰਕ ਤੋਂ ਕਢ ਲਿਆ। ਅੰਮੀ ਜੀ! ਮੈਂ ਕਿਉਂ ਨਿੰਦਜਾ ਸੁਣੀ? ਜੇ ਸੁਣੀ ਤਾਂ ਮੈਂ ਅਭੋਲ ਪਰਬਤ ਕਿਉਂ ਨਾ ਰਹੀ? ਕਿਉਂ ਨਾ ਮੈਂ ਕਿਹਾ ਕਿ ਏਹ ਸਾਰੇ ਝਖ ਮਾਰਦੇ ਹਨ ?

ਮਾਈ—ਬੇਟੀ! ਸਿਦਕ ਬੜੀ ਅਮੋਲਕ ਦਾਤ ਹੈ। ਇਸਦਾ ਆਉਣਾ ਕਠਨ, ਇਸ ਦਾ ਪੱਕਣਾ ਕਠਨ, ਇਸ ਦਾ ਕਾਜਮ ਰਹਣਾਂ ਕਠਨ ਹੈ। ਵਾਕ ਹੈ:— "ਸੰਸਾ ਇਹ ਸੰਸਾਰ ਹੈ ਜਨਮ ਮਰਨ ਵਿਚ ਦੁਖ ਸਬਾਇਆ" ਇਸ ਸੰਸਾਰ ਦਾ ਰੂਪ ਕੀ ਹੈ ? "ਸੰਸਾ"। ਤੇ ਸੰਸਾਰ ਤੋਂ ਕੌਣ ਬਚੇ ਜਿਨ੍ਹਾਂ ਦਾ "ਕਹੁ ਨਾਨਕ ਸੰਸਾ ਭ੍ਰਮ ਚੁਕਾ ਪਾਇਆ ਪਦ ਨਿਰਬਾਣ" ਅਰਥਾਤ ਸੰਸਾ ਸੰਸਾਰ ਹੈ, ਅਰ ਸੰਸੇ ਤੇ ਭਰਮ ਦਾ ਮਿਟ ਜਾਣਾ ਪੂਰਨ ਪਦ ਹੈ। ਸੋ ਬੀਬੀ ਜਦ ਮਨ ਵਿਚੋਂ ਸੰਸੇ ਤੇ ਭਰਮ ਦਾ ਸੁਭਾਉ ਸਾਰਾ ਮਿਟ ਜਾਵੇ ਤਾਂ ਸਿਦਕ ਦੀ ਅਵਸਥਾ ਆਉਂਦੀ ਹੈ। ਜਦ ਸਿਦਕ ਪੂਰਾ ਆ ਗਿਆ ਤਦ ਤਤ ਗਜਾਨ ਆ ਗਿਆ, ਸਤਗੁਰ ਦਾ ਵਾਕ ਹੈ 'ਜਾਕੈ ਰਿਦੈ ਵਿਸ੍ਵਾਸੁ ਪ੍ਰਭ ਆਇਆ। ਤਤ ਗਿਆਨੁ ਤਿਸੁ ਮਨਿ ਪ੍ਰਗਟਾਇਆ' ਸਾਡੀ ਅਕਲ ਸੰਸਿਆਂ ਵਿਚ ਰੰਹਦੀ ਹੈ। ਜਦੋਂ ਸੰਸੇ ਮਿਟ ਗਏ, ਤਦੋਂ ਸਿਦਕ ਆਉਂਦਾ ਹੈ, ਜਦੋਂ ਸਿਦਕ ਆ ਜਾਂਦਾ ਹੈ ਤਦੋਂ ਤਤ ਗਜਾਨ ਪ੍ਰਗਟਦਾ ਹੈ। ਬੁਧੀ ਦੇ ਗਜਾਨ ਅਰ ਤਤ ਗਯਾਨ ਦੇ ਵਿਚਕਾਰ ਸਿਦਕ ਦਾ ਡੇਰਾ ਹੈ। ਹੁਣ ਤੁਸੀ ਸੋਚ ਲਵੋ ਕਿ ਸਿਦਕ ਕਿਤਨੀ ਉਚੀ ਵਸਤੁਹੈ।

ਰਾਣੀ—ਮਾਤਾ ਤੋਂ ਵਧੀਕ ਮਮਤਾ ਨਾਲ ਤਾਰਨ ਵਾਲੀ ਅੰਮੀ ਜੀ! ਇਹ ਸੰਸਾ ਕਿਸ ਤਰਾਂ ਮਿਟੇ ? ਮੈਂ ਅਜ ਸੰਸਾ ਮੇਟਣ ਵਾਸਤੇ ਕਿਤਨਾ ਦਾਨ ਕੀਤਾ, ਮੈਂ ਏਸ ਰੰਜ ਵਿਚ ਰੋਟੀ ਨਹੀਂ ਖਾਧੀ, ਮੈਂ ਪਛਤਾਵੇ ਵਿਚ ਰੋ ਰੋ ਕੇ ਫਾਹਵੀ ਹੋ ਗਈ, ਮੈਂ ਸੋਚਾਂ ਵਿਚਾਰਾਂ ਨਾਲ ਏਸ ਨੂੰ ਅੰਦਰੋਂ ਧਕ ਧਕ ਕੇ ਕੱਢਿਆ, ਪਰ ਏਸ ਪਾਪੀ ਨਾਲ ਇਕ ਪੇਸ਼ ਨਹੀਂ ਗਈ। ਮੇਰੀ ਤਾਂ ਸਮਝ ਇਹ ਹੈ ਕਿ ਤੁਹਾਡੇ ਪਾਸ ਕੋਈ ਜਾਦੂ ਹੈ ਜੋ ਸੰਸਾ ਮੇਟਦਾ ਹੈ।

ਮਾਈ—(ਹੱਸਕੇ) ਬੀਬੀ, ਸਾਡੇ ਸਤਗੁਰ ਜੀ ਨੇ ਇਸ ਰੋਗ ਦਾ, ਅਰ ਇਸ ਦੇ ਦਾਰੂ ਦਾ ਸਾਰਾ ਹਾਲ ਡਾਢੇ ਪਜਾਰ ਨਾਲ ਦੱਸਿਆ ਹੈ:—

ਕਰਮੀ ਸਹਜੁ ਨ ਊਪਜੈ
ਵਿਣੁ ਸਹਜੈ ਸਹਸਾ ਨ ਜਾਇ।
ਨਹ ਜਾਇ ਸਹਸਾ ਕਿਤੈ ਸੰਜਮਿ
ਰਹੇ ਕਰਮ ਕਮਾਇ।

ਸਹਸੈ ਜੀਉ ਮਲੀਣੁ ਹੈ
ਕਿਤੁ ਸੰਜਮਿ ਧੋਤਾ ਜਾਏ।

'ਮੰਨੁ ਧੋਵਹੁ ਸਬਦਿ ਲਾਗਹੁ
ਹਰਿ ਸਿਉ ਰਹਹੁ ਚਿਤੁ ਲਾਇ।
ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ
ਇਹ ਸਹਸਾ ਇਵ ਜਾਇ' ॥੧੮॥
[ਰ ਮ. ਅਨੰਦ

ਰਾਣੀ—ਬੀਬੀ ਮਾਤਾ ਜੀ! ਮੈਂ ਪਾਪਣ ਸਬਦ ਨੂੰ ਕਿਕੂੰ ਲੱਗਾਂ, ਤੇ ਸੱਚ ਵਿਚ ਕਿਕੂੰ ਸਮਾਵਾਂ, ਤੇ ਗੁਰੂ ਪ੍ਰਸਾਦ ਕਿਕੂੰ ਪ੍ਰਾਪਤ ਕਰਾਂ ?

ਮਾਈ—ਪਜਾਰੀ ਬੱਚੀ! ਬਾਣੀ ਨਾਲ ਪ੍ਰੇਮ ਜੋ ਤੇਰਾ ਦਿਨ ਦਿਨ ਵਧ ਰਿਹਾ ਹੈ,

ਇਹ ਤੈਨੂੰ ਸਬਦ ਵਿਚ ਲੈ ਜਾ ਰਿਹਾ ਹੈ। ਸਾਰੀ ਬਾਣੀ ਵਿਚ ਸਬਦ ਦੀ ਮਹਿਮਾ, ਸਬਦ ਦਾ ਲਾਭ, ਸਬਦ ਵਲ ਪ੍ਰੇਰਨਾ, ਤੇ ਸਬਦ ਵਿਚ ਸਮਾ ਦੇਣ ਦੇ ਹੀ ਕਰਹਲੇ ਭਰੇ ਪਏ ਹਨ,ਬਾਣੀ ਦਾ ਇਹ ਬਿਰਦ ਹੈ ਕਿ ਅਪਨੇ ਪ੍ਰੇਮੀ ਨੂੰ ਸਬਦ ਸਿਚ ਲਗਾ ਦੇਂਦੀ ਹੈ:-

ਸਾਚੀ ਬਾਣੀ ਮੀਠੀ ਅੰਮ੍ਰਤ ਧਾਰ।
ਜਿਨਿ ਪੀਤੀ ਤਿਸੁ ਮੋਖ ਦੁਆਰ।੫।
ਨਾਮੁ ਭੈ ਭਾਇ ਰਿਦੈ ਵਸਾਹੀ ਗੁਰ
ਕਰਣੀ ਸਚੁ ਬਾਣੀ। ਇੰਦੁ ਵਰਸੈ
ਧਰਤਿ ਸੁਹਾਵੀ ਘਟਿ ਘਟਿ ਜੋਤਿ
ਸਮਾਣੀ।

[ਮਲਾਰ ਮ. ੧ ਅ. ੪

ਪੁਨਾ:-ਗੁਰਬਾਣੀ ਸੁਨਤ ਮੇਰਾ ਮਨ
ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ।

[ਕਾ: ਮ: ੪ ਘ: ੧

ਸੋਬੀਬੀ! ਬਾਣੀ, ਭੈ, ਪ੍ਰੇਮ, ਮਨ ਦਾ ਦ੍ਰਵਨਾਂ, ਏਹ ਅਸਰ ਪੈਦਾ ਕਰਦੀ ਹੈ ਤੇ ਨਾਮ ਨੂੰ ਰਿਦੈ ਵਿਚ ਲਿਆ ਵਸਾਂਦੀ ਹੈ। ਬਾਣੀ ਦਾ ਅਭ੍ਯਾਸ ਸ਼ਬਦ ਪ੍ਰਾਪਤੀ ਦਾ ਸਚਾ ਰਸਤਾ ਹੈ। ਫੇਰ ਸਚ ਦਾ ਨਿਵਾਸ ਸਬਦ ਦੇ ਵਸਿਆਂ ਹੁੰਦਾ ਜਾਂਦਾ ਹੈ। ਸਤਿਗੁਰ ਦੀ ਕ੍ਰਿਪਾ ਦਾ ਇਹ ਰੂਪ ਹੈ, ਕਿ ਤੈਨੂੰ ਇਸ ਪਾਸੇ ਦੀ ਚਾਹ ਹੈ, ਸਤਸੰਗ ਪ੍ਰਾਪਤ ਹੋ ਗਿਆ ਹੈ, ਤੇ ਸਤਗੁਰ ਤੇਰੇ ਫੇਰਾ ਪਾਣ ਵਾਲੇ ਹਨ।

ਰਾਣੀ-ਅੰਮੀ ਜੀ! ਏਹ ਸਭ ਆਪਦੀ ਕ੍ਰਿਪਾਲਤਾ ਦਾ ਫਲ ਹੈ, ਨਹੀਂ ਤਾਂ ਮੈਂ ਨਿਰਗੁਣ ਕਿਸ ਜੋਗੀ ਸਾਂ, ਪਰ ਅੰਮੀਜੀ! ਬਾਣੀ ਤਾਂ ਠੀਕ ਮਿਠੀ ਲਗਦੀ ਹੈ, ਤੇ ਮਨ ਨੂੰ ਠੰਢ ਪਾਂਦੀ ਹੈ, ਮੈਂ ਭੁਲ ਕੀਤੀ ਅਜ ਮੈਨੂੰ ਇਹ ਚੇਤਾ ਹੀ ਨਹੀਂ ਆਯਾ ਕਿ ਮੈਂ ਬਾਣੀ ਦਾ ਪਾਠ ਕਰਾਂ। ਜੇ ਮੈਂ ਬਾਣੀ ਦਾ ਪਾਠ ਕਰਦੀ ਤਾਂ ਮੈਨੂੰ ਛੇਤੀ ਹੀ ਠੰਢ ਪੈ ਜਾਂਦੀ।

ਮਾਈ-ਬੀਬੀ! ਕਰਮਾਂ ਦੇ ਵੇਗ ਅਕਸਰ ਇਸਤਰਾਂ ਦੇ ਟਪਲੇ ਲਾ ਦੇਂਦੇ ਹਨ। ਵੀਚਾਰ ਕੇ ਦੇਖੋ ਕਿ ਅੰਤ ਬਾਣੀ ਦੀ ਧੁਨ ਨੇ ਹੀ ਤੁਹਾਨੂੰ ਕੱਢਿਆ ਹੈ।

ਰਾਣੀ-ਸੱਚ ਹੈ, ਗੁਰਬਾਣੀ ਦੀ ਧੁੰਨ ਨੇ ਤੇ ਸਤਸੰਗ ਦੇ ਪਿਆਰ ਨੇ ਰੱਖ ਲਿਆ। ਮਾਤਾ ਜੀ! ਤੁਸੀ ਨਿਸ਼ਕਾਮ ਉਪਕਾਰੀ ਹੋ, ਅਰ ਧੰਨ ਹੋ!

ਮਾਈ-ਫੇਰ ਉਹੋ ਗੱਲ! ਜੋਹੜੀ ਮੈਂ ਕੇਵਲ ਅਪਨੇ ਪ੍ਰੀਤਮ ਜੀਦੀ ਸ਼ਾਨ ਵਿਚ ਸੁਣ ਸਕਦੀ ਹਾਂ। 'ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ'। ਸਾਡਾ ਤਾਂ ਇਸਤੋਂ ਬੀ ਨੀਵਾਂ ਹਾਲ ਹੈ।

ਰਾਣੀ-ਮੈਂ ਭੁਲ ਗਈ, ਮਾਤਾ ਜੀ! ਮੈਂਤੋਂ ਬੇ ਵਸੇ ਸ਼ੁਕਰ ਕਹਾ ਦੇਂਦਾ ਹੈ, ਮੈਂ ਜਾਣ ਕੇ ਨਹੀਂ ਆਖਦੀ, ਕਿਰਪਾ ਕਰਕੇ ਇਕ ਸੰਸਾ ਦੂਰ ਕਰੋ। ਜਦ ਤੋਂ ਆਪਦੇ ਦਰਸ਼ਨ ਹੋਏ,ਮੈਂ ਆਪ ਤੋਂ ਸੁਖ ਪਾਇਆ ਹੈ, ਅਰ ਤੁਸੀ ਅਪਨੇ ਆਪਨੂੰ 'ਪੂਜ੍ਯ' ਬਨਾਣਾ ਯਾ ਕਹਾਣਾ ਪਸੰਦਨਹੀਂ ਕਰਦੇ, ਸਾਡਾ ਪਾਪੀਆਂ ਦਾ ਉਧਾਰ ਕਿਵੇਂ ਹੋਵੇ?

ਮਾਈ-'ਉਧਾਰ ਕਰਨਾ' ਉਸਦਾ ਬਿਰਦ ਹੈ, ਜਿਸਦਾ ਕਰਮ 'ਰਚਨਹਾਰ' ਹੋਣਾ ਹੈ। ਜਿਕੂੰ 'ਰਚਨਹਾਰ' ਹੋਣ ਦੇ ਕਰਮ ਕਰਕੇ ਉਸਦਾ ਧਰਮ ਪਾਲਨ-ਹਾਰ ਹੈ।

ਵਾਹਿਗੁਰੂ ਦਾ ਕਰਮ—ਰਚਨਹਾਰ।
ਵਾਹਿਗੁਰੂ ਦਾ ਧਰਮ—ਪਾਲਣਹਾਰ।
ਵਾਹਿਗੁਰੂ ਦਾ ਬਿਰਦ—ਤਾਰਣਹਾਰ।

ਰਾਣੀ-ਵਾਹਿਗੁਰੂ ਰੂਪ ਰੇਖ ਰੰਗ ਭੇਖ ਤੋਂ ਨਿਆਰਾ ਹੈ, ਉਸਤੋ ਉੱਧਾਰ

ਕਿਵੇਂ ਪ੍ਰਾਪਤ ਹੁੰਦਾ ਹੈ?

ਮਾਈ—ਜਿਕੂੰ ਸ੍ਰਿਸ਼ਟੀ ਰਚਨਾਂ ਵਾਸਤੇ ਕਰਤਾਰ ਨੂੰ ਕਿਸੇ ਦੀ ਮੁਛੰਦਗੀ ਨਹੀਂ। ਓਸੇ ਤਰਾਂ ਪਾਲਨਾ ਵਿਚ ਉਸਨੂੰ ਕਿਸੇ ਦੇ ਉਪਦੇਸ਼ ਯਾ ਸਹਾਇਤਾ ਦੀ ਲੋੜ ਨਹੀਂ। ਇਸੇ ਤਰਾਂ ਤਾਰਨ ਵਾਸਤੇ ਉਹ ਸਾਡੀ ਕਿਸੇ ਸਲਾਹ ਦਾ ਮੁਥਾਜ ਨਹੀਂ। ਆਪ ਹੀ ਰਚਦਾ, ਆਪ ਹੀ ਪਾਲਦਾ ਤੇ ਆਪ ਹੀ ਤਾਰਦਾ ਹੈ।

ਰਾਣੀ—ਪਰ ਜਦ ਸਾਨੂੰ ਉਸਦੇ ਪਿਆਰ ਤੇ ਦਾਨ ਤੇ ਰਖਿਆ ਦੇ ਗੁਣ ਮਲੂਮ ਹੁੰਦੇ ਹਨ ਤਾਂ ਪਿਆਰ ਤੇ ਖਿੱਚ ਉਪਜਦੀ ਹੈ ਕਿ ਉਸ ਪਿਆਰੇ ਨੂੰ ਪਾਈਏ। ਫੇਰ ਇਹ ਮੁਸ਼ਕਲ ਉਪਜਦੀ ਹੈ ਕਿ ਪਾਈਏ ਕਿਕੂੰ? ਉਹ ਅਰੂਪ, ਅਰ ਅਸੀਂ ਦੇਹ ਵਾਲੇ।

ਮਾਈ—ਇਹ ਖਿੱਚ ਦਾ ਪੈਦਾ ਹੋਣਾ ਓਸੇ ਦੀ ਮੇਹਰ ਹੈ, ਜਿਸਦੇ ਅੰਦਰ ਪਰਮੇਸ਼ਰ ਅਪਨੇ ਮਿਲਨ ਦੀ ਖਿੱਚ* ਪਾ ਦੇਵੇ, ਜਾਣੋਂ ਕਿ ਵਾਹਿਗੁਰੂ ਅਪਨੇ ਤਾਰਨਹਾਰ ਬਿਰਦ ਨੂੰ ਓਥੇ ਸੰਭਾਲ ਰਿਹਾ ਹੈ। ਵਾਹਿਗੁਰੂ ਦੇ ਮਿਲਣ ਦੀ ਲਾਲਸਾ† ਬੜੀ ਅਮੋਲਕ ਦਾਤ ਹੈ:—

ਜਿਸੁ ਜਨ ਕਉ ਪ੍ਰਭ ਦਰਸ ਪਿਆਸਾ।
ਨਾਨਕ ਤਾਕੈ ਬਲਿ ਬਲਿ ਜਾਸਾ।
[ਸੁਖਮਨੀ

ਰਾਣੀ—ਸੱਚ ਹੈ, ਪਰ ਅੰਮੀਂ ਜੀ! ਦਰਸਨ ਦੀ ਪਿਆਸ ਟਿਕਣ ਨਹੀਂ ਦੇਂਦੀ। ਜਦ ਲਗਦੀ ਹੈ ਤਾਂ ਮੇਲ ਵੱਲ ਖਿੱਚਦੀ ਹੈ, ਇਕ ਦਿਨ ਆਪ ਨੇ ਹੀ ਪੜ੍ਹਿਆ ਸੀ†:—

ਪ੍ਰਭ ਮਿਲਬੇ ਕੀ ਲਾਲਸਾ
ਤਾਤੇ ਆਲਸੁ ਕਹਾ ਕਰਉ ਰੀ।
[ਆ: ਮ: ੫

ਤਾਂਤੇ ਮੈਨੂੰ ਦੋ ਸੰਸੇ ਹੁਣ ਹਨ:—

(੧) ਇਕ ਤਾਂ ਇਹ ਕਿ ਪਹਿਲਾਂ ਵਾਹਗੁਰੂ ਜੀ '੧ ਓ ਸਤਿ ਨਾਮ' ਜੀ ਦੇ ਸਰੂਪ ਵਾਲੇ ਹਨ, ਸਭ ਤੋਂ ਉੱਚੇ ਹਨ, ਭੈ ਵੈਰ ਰਹਤ ਹਨ, ਜਾਗਦੀ ਜੋਤ ਹਨ, ਤੇ ਅਤਿ ਪਿਆਰ ਕਰਨ ਵਾਲੇ ਹਨ। ਪਿਆਰ ਦੇ ਕਾਰਣ ਹੀ ਸਾਜਣ ਹਾਰ ਹੋਣ ਕਰਕੇ ਪਾਲਣਹਾਰ ਹਨ,ਤੇ ਉੱਚੇ ਪ੍ਰੇਮ ਦੇ ਕਾਰਨ ਤਾਰਣਹਾਰ ਹਨ।ਇਸਤਰਾਂ ਦੇ ਜੱਸ ਤੇ ਕੀਰਤਨ ਉਸਦੀ ਮਹਿਮਾਂ, ਤੇ ਸਾਡੇ ਨਾਲ ਪਿਆਰ ਦੇ ਵਰਤਾਰੇ ਸਾਨੂੰ ਕੌਣ ਦੱਸੇ? ਅਸੀਂ ਕਿੱਕੂੰ ਏਹ ਗੱਲਾਂ ਜਾਣੀਏਂ? ਮੇਰੀ ਇਹ ਬੇਨਤੀ ਹੈ ਕਿ ਜੇ ਤੁਸੀਂ ਇਹ ਗੱਲਾਂ ਨਾ ਸਿਖਾਲਦੇ ਤਾਂ ਮੇਰੇ ਅੰਦਰ ਲਾਲਸਾ ਕਦ ਪੈਦਾ ਹੁੰਦੀ?

(੨) ਤੇ ਜਦ ਲਾਲਸਾ ਹੋ ਆਵੇ ਤਦ ਉੱਦਮ ਜਾਗਦਾ ਹੈ ਕਿ ਕਿਵੇਂ ਉੱਡਕੇ ਮਿਲ ਪਵੀਏ,ਤਦ ਮਿਲੀਏ ਕਿਕੂੰ?ਤੁਸੀਂ ਆਖਦੇ ਹੋ ਸਭ ਮੇਹਰ ਹੀ ਮੇਹਰ ਹੈ।

ਮਾਈ—ਤਾਰਨਹਾਰ ਬਿਰਦ ਵਾਲੇ ਵਾਹਗੁਰੂ ਨੇ ਅਪਨੀ ਰਜ਼ਾ ਨੂੰ ਸਾਡੇ ਆਤਮਾਂ ਦੇ ਵਿਚ ਪਾ ਦਿੱਤਾ ਹੈ, ਜਿਸਤੋਂ ਸਾਰਾ ਕੁਝ ਆਪੇ ਹੋ ਜਾਂਦਾ ਹੈ। ਪਰ ਅਸੀਂ ਰਜ਼ਾ ਨੂੰ ਸਮਝਦੇ ਨਹੀਂ, ਕਿਉਂਕਿ ਰਜ਼ਾਈ‡ ਵਲੋਂ ਰੁਖ ਮੋੜਕੇ ਅਸੀਂ ਸੰਸਾਰ ਵਿਚ ਮੋਹ ਪਿਆਰ ਪਾਕੇ

---

*ਜਿਨ ਕਉ ਪ੍ਰੇਮ ਪਿਆਰੁ ਤਉ ਆਪੇ ਲਾਇਆ ਕਰਮੁ ਕਰਿ।

†ਨਦਰਿ ਕਰੇ, ਜਿਸੁ ਆਪਣੀ ਤਿਸੁ ਲਾਇ ਹੇਤ ਪਿਆਰੁ। [ਸਲੋ: ਵਾ: ਵ:ਮਹਲਾ ੪

†ਜਿਨਾ ਪਿਰੀ ਪਿਆਰੁ ਬਿਨੁ ਦਰਸਨ ਕਿਉ ਤ੍ਰਿਪਤੀਐ। ‡ਰਜ਼ਾ ਵਾਲਾ—ਵਾਹਿਗੁਰੂ ॥

ਰਚ ਬੈਠੇ ਹਾਂ, ਇਸ ਕਰਕੇ ਤਾਰਨਹਾਰ ਵਾਹਿਗੁਰੂ ਅਪਨੇ ਦਰੋਂ ਘਰੋਂ ਅਪਨਾ ਪਿਆਰਾ—ਇਸ ਸਾਡੇ ਵਾਂਙੂ ਆਕਾਰ ਵਾਲਾ ਪਰ ਗੁਣ ਤੇ ਸੁਭਾਵ ਵਿਚ ਮਨੁਖਾਂ ਨਾਲੋਂ ਨਿਰਾਲਾ, ਸਗੋਂ ਪਰਮੇਸੁਰ ਦੇ ਅਪਣੇ ਰੂਪ ਵਰਗਾ—ਸੰਸਾਰ ਵਿਚ ਭੇਜਦਾ ਹੈ, ਜਿਸਨੂੰ ਗੁਰ ਨਾਨਕ ਦੇਵ ਜੀ† ਕਰਕੇ ਪਜਾਰ ਕਰੀਦਾ ਹੈ। ਉਨ੍ਹਾਂ ਨੇ ਆਕੇ ਸਾਨੂੰ ਵਾਹਿਗੁਰੂ ਦੇ ਗੁਣ, ਸੁਭਾਵ ਪ੍ਰੇਮ ਦਾਯਾ ਦੇ ਹਾਲ ਸੁਣਾਕੇ, ਜਿਨ੍ਹਾਂ ਤੋਂ ਸਾਡੇ ਵਿਚ ਲਾਲਸਾ ਪੈਦਾ ਹੋ ਆਈ ਕਿ ਸਾਰੇ ਔਗੁਣ ਮਿਟਾਏ, ਦਿਸਦੇ ਸੰਸਾਰ ਨੂੰ ਬਿਨਸਨਹਾਰ ਜਾਣਕੇ ਉਸ ਪਜਾਰੇ ਨੂੰ ਪਜਾਰ ਕਰੀਏ ਤੇ ਪਾਈਏ। ਇਸ ਲਾਲਸਾ ਵਾਸਤੇ ਸਤਗੁਰ ਨੇ ਬਾਣੀ ਰਚੀ ਤੇ ਕੀਰਤਨ ਤੇ ਪਾਠ ਦੀ ਉੱਜਲ ਮੱਤ ਦਿੱਤੀ। ਫੇਰ ਪਿਆਰੇ ਸਤਗੁਰ ਨੇ ਸ਼ਬਦ ਦਾਨ ਕੀਤਾ:—

ਸਬਦੋ ਸੁਹਾਵਾ ਸਦਾ ਸੋਹਿਲਾ ਸਤਿ-ਗੁਰੂ ਸੁਣਾਇਆ।

ਸੋ ਬੀਬੀ ਇਹ ਤੁਕਾ ਹੈ, ਜਿਸਤਰਾਂ ਅਕਾਲ ਪੁਰਖ ਅਪਨੇ ਤਾਰਨਹਾਰ ਬਿਰਦ ਨੂੰ ਸਾਡੇ ਉਧਾਰ ਲਈ ਪ੍ਰਕਾਸ਼ ਦਾ ਹੈ।

ਰਾਣੀ—ਪਰ ਮਾਈ ਜੀ ਖਿਮਾਂ ਕਰਨੀ, ਮੇਰੇ ਮਨ ਵਿਚ ਵਹਮ ਨਹੀਂ, ਕੇਵਲ ਮਿਲਣ ਦੀ ਲਾਲਸਾ ਜੋ ਹੁਣ ਕਾਹਲੀ ਹੋ ਰਹੀ ਹੈ, ਮੇਰੇ ਮੂੰਹੋਂ ਅਸਥ ਵਿਅਸਥ ਕਢਾ ਰਹੀ ਹੈ, ਤੁਸਾਂ ਨੇ ਮੇਹਰ ਕਰਕੇ ਬਖਸ਼ ਲੈਣਾ। ਤੁਹਾਡੀ ਕ੍ਰਿਪਾ ਨਾਲ ਮੈਂ ਬਾਣੀ ਪੜ੍ਹੀ, ਪਾਠ ਕੀਤਾ, ਕੀਰਤਨ ਸੁਣਿਆਂ, ਤੇ ਮੇਰੇ ਅੰਦਰ ਭੈ ਬੀ ਪੈਂਦਾ ਹੈ, ਵਾਹਗੁਰੂ ਦੇ ਮਿਲਣ ਲਈ ਜੀ ਬੀ ਉਮੰਗਦਾ ਹੈ ਤੇ ਸਬਦ ਦੀ ਟੋਲ ਵਿਚ ਬੀ ਜੀ ਲਗਦਾ ਹੈ, ਤੇ ਤੁਸੀਂ ਆਪਦੇ ਹੋ ਕਿ ਸਬਦ ਦਾ ਸੋਹਿਲਾ, ਮੰਗਲ ਤੇ ਖੁਸ਼ੀ ਭਰਿਆ ਸਨੇਹਾ ਸਤਗੁਰ ਨੇ ਸੁਣਾਇਆ ਹੈ ਤਾਂ ਮੇਰੇ ਮਨ ਵਿਚ ਸਤਗੁਰੂ ਦੇ ਮਿਲਣ ਦਾ ਉਹ ਜੋਰ ਵੱਜਦਾ ਹੈ ਕਿ ਮੈਂ ਕਈ ਵੇਰ ਨਿਢਾਲ ਹੋ ਹੋ ਜਾਂਦੀ ਹਾਂ। ਉਹ ਪਿਆਰਾ ਜਿਸ ਨੂੰ ਪਰਮੇਸੁਰ ਜੀ ਸਾਡਾ ਗੁਰੂ ਥਾਪਕੇ ਆਪਣਾ ਸਚਾ ਸੋਹਿਲਾ ਸਾਨੂੰ ਭੇਜਕੇ ਵਿੱਛੜਿਆਂ ਨੂੰ ਫੇਰ ਆਪਣੇ ਘਰ ਸੱਦਦੇ ਹਨ, ਸਭ ਤੋਂ ਚੰਗਾ, ਤੇ ਦਿਸਣ ਹਾਰ ਸੰਸਾਰ ਵਿਚ ਸਭ ਤੋਂ ਉੱਚਾ ਹੈ, ਉਸਦੇ ਦਰਸ਼ਨ, ਉਸ ਦੇ ਪਗ ਦੀ ਧੂੜ ਵਿਚ ਮਜਨ ਦਾ ਚਾਉ ਕਾਂਗਾਂ ਬੰਨ੍ਹਕੇ ਉਮੰਡ ਉਮੰਡ ਆਂਵਦਾ ਹੈ। ਬੀਬੀ ਮਾਤਾ! ਜੇ ਤੂੰ ਨਾ ਕਿਰਪਾ ਕਰੇਂ ਤਾਂ ਉਸ ਸਤਿਗੁਰ ਦੀ ਮੇਹਰ ਕਿਥੋਂ ਲੱਭੇ?

ਮਾਈ—ਸਤਿਗੁਰ ਦਾ ਬਿਰਦ ਤਾਰਨ ਹਾਰ ਹੈ, ਅਤੇ ਉਸਦਾ ਅਸਲੀ ਰੂਪ ਉਧਾਰ ਤੇ ਕਲਜਾਨ ਰੂਪ ਸ਼ਕਤੀ ਹੀ ਹੈ, ਇਸ ਲਈ ਉਸਨੂੰ ਸਰੀਰ ਵਿਚ ਵਸਦਿਆਂ ਜਾਂ ਸਰੀਰ ਵਿਚ ਨਾ ਵਸਦਿ-ਆਂ ਦੋਹਾਂ ਹਾਲਾਂ ਵਿਚ ਇਕ ਦੇਸੀ ਯਾ ਦੇਸ ਕਾਲ ਦੀ ਕੈਦ ਵਿਚ ਨਹੀਂ ਮੰਨਣਾ ਚਾਹੀਦਾ, ਸਤਗੁਰ ਤਾਂ ਜਾਗਦਾ ਦੇਵ ਹੈ, ਅਰ ਉਸ ਨੂੰ ਮਿਲਨੇ ਦੀ ਯਾ ਉਸਦੇ ਤਾਰਨ ਹਾਰ ਸਰੂਪ ਅਰ ਕਲਜਾਨ ਰੂਪ ਸ਼ਕਤੀ ਤੋਂ ਹਰ ਹਾਲ ਵਿਚ ਲਾਭ ਲੈਣ ਦਾ ਇਹ ਤੁਕਾ ਹੈ:—

ਗੁਰੁ ਮੇਰੈ ਸੰਗਿ ਸਦਾ ਹੈ ਨਾਲੇ।
ਸਿਮਰਿ ਸਿਮਰਿ ਤਿਸੁ ਸਦਾ ਸੰਮ੍ਹਾਲੇ।

ਰਾਣੀ—ਜਰਾ ਵਧੀਕ ਕਿਰਪਾ ਕਰਕੇ

† ਧੁਰਿ ਮਸਤਕਿ ਹਰਿ ਪ੍ਰਭੁ ਲਿਖਿਆ ਗੁਰ ਨਾਨਕ ਮਿਲਿਆ ਆਇ ॥ [ਸ਼:ਵਾ:ਵ: ਮ ੪

ਸਮਝਾਓ ?

ਮਾਈ—ਸਤਗੁਰੂ ਨੂੰ ਅਪਨੇ ਤੋਂ ਦੂਰ ਯਾ ਕਿਤੇ ਗਿਆ ਹੋਯਾ ਨਹੀਂ ਜਾਣਨਾ, ਉਸਨੂੰ ਅੰਗ ਸੰਗ ਸਮਝਣਾ, ਤੇ ਉਸਨੂੰ ਚੇਤੇ ਰਖਣਾ ਤੇ ਸੰਭਾਲਨਾ। ਮੋਟੇ ਅਖਰਾਂ ਵਿਚ—ਸਤਗੁਰ ਇਹ ਨਾ ਸਮਝਣਾ ਕਿ ਉਹ ਨਹੀਂ ਹੈ ਯਾ ਦੂਰ ਹੈ, ਐਸਾ ਭਾਵ ਅੰਦਰੋਂ ਕੱਢਕੇ—ਇਹ ਸਮਝਣਾ ਕਿ ਸਤਿਗੁਰੂ "ਹੈ" ਉਸ ਪਿਆਰੇ ਨੂੰ 'ਹੈ' ਕਰਕੇ ਅੰਦਰ ਜਾਣਨਾ। ਇਹ ਭਾਵ ਸਤਿਗੁਰੂ ਵਿਚ ਚਾਹੀਦਾ ਹੈ:—

ਸਤਿ ਕਰੇ ਜਿਨਿ ਗੁਰੂ ਪਛਾਤਾ ਸੋ
ਕਾਹੇ ਕਉ ਡਰਦਾ ਜੀਉ ॥

[ਮਾ: ਮ: ੫

ਜਿਸਨੇ ਸਤਗੁਰੂ ਨੂੰ 'ਸਤ' ਅਰਥਾਤ 'ਹੈ' ਕਰਕੇ ਪਛਾਣ ਲਿਆ ਹੈ; ਉਸਨੂੰ ਸਤਗੁਰ ਦੀ ਟੇਕ ਮਿਲ ਗਈ ਹੈ, ਇਹ ਟੇਕ ਨਿਰਭੈਤਾ ਦਾਨ ਕਰਦੀ ਹੈ।

ਤੁਸਾਂ ਅਜੇ ਤਕ ਸਤਗੁਰ ਦੇ ਚਰਨ ਨਹੀਂ ਪਰਸੇ; ਦਰਸਨ ਨਹੀਂ ਕੀਤੇ। ਪਰ ਕੀਹ ਤੁਸੀ ਅਪਨੇ ਆਪਨੂੰਸਤਗੁਰਦਾਅਰ ਸਤਗੁਰ ਨੂੰ ਆਪਣਾ ਨਹੀਂ ਜਾਣਰਹੇ?

ਰਾਣੀ—ਜੇ ਇਹ ਭਾਵ ਮੇਰੇ ਅੰਦਰੋਂ ਹੁਣ ਨਿਕਲ ਜਾਵੇ ਤਾਂ ਮੈਂ ਰੁਲਕੇ ਨਾ ਮਰ ਜਾਵਾਂ ? ਸਤਗੁਰ ਮੇਰਾ, ਸਤਗੁਰ ਮੇਰਾ, ਮੈਂ ਸਤਗੁਰ ਦੀ, ਮੈਂ ਸਤਿਗੁਰ ਦੇ ਚਰਨਾਂ ਦੀ ਧੂੜ:—

ਹੇ ਮਾਈ ਜੀ ! ਪ੍ਰਾਰਥਨਾ ਕਰੋ—

ਮੈਂ ਬੰਦੀ ਸਤਗੁਰ ਦੀ, ਤੇਰੀ ਹੇ ਸਤਗੁਰ ਤੇਰੀ, ਹੇ ਤਾਰਨਹਾਰ ਤੇਰੀ, ਹਾਂ ਹੇ ਪਿਆਰੇ ਸਤਗੁਰ ! ਅਪਨਾ ਲੈ ਮੈਨੂੰ ਚਰਣਾਂ ਦੀ ਧੂੜ ਬਣਾ ਲੈ, ਕਹ ਦੇਹ ਇਹ ਦਾਸੀ ਮੇਰੇ ਦਰ ਦੀ ਬਰਦੀ ਹੈ, ਹੇ ਸਤਗੁਰ ਦੇਹ ਖਿਦਮਤ ਕਿਛ ਅਪਨੇ ਘਰ ਦੀ, ਮੈਂ ਬੰਦੀ ਧੂੜੀ ਹਾਂ ਦਰ ਦੀ, ਰੋ ਰੋ ਕੇ ਹਾਂ ਬਿਨਤੀ ਕਰਦੀ। ਕਰ ਬਰਦੀ ਇਹ ਅਪਨੇ ਦਰ ਦੀ।

ਅਪਨੀ ਕਰ ਲੈ, ਕਰ ਲੈ।

ਹੇ ਕਲਗੀਆਂ ਵਾਲੇ, ਹੇ ਤਾਰਨ ਹਾਰ ਬਿਰਦ ਦੀ ਕਲਗੀਵਾਲੇ ਪ੍ਰੀਤਮ ਅਪਨਾ ਲੈ, ਚਰਨਾਂ ਦੀ ਧੂੜ ਬਨਾ ਲੈ।

ਕਹੋ ਲਾਲ ਜੀ ! ਹੇ ਸਤਿਗੁਰ ਅਸੀਂ ਤੇਰੇ ਹਾਂ। ਮਾੜੇ ਚੰਗੇ ਤੇਰੇ ਹਾਂ, ਭੁਲੇ ਭਟਕੇ ਤੇਰੇ ਹਾਂ, ਤੇਰੇ ਹਾਂ ਹੇ ਪਿਆਰੇ ਪ੍ਰੀਤਮ ਜੀ ! ਤੇਰੇ ਹਾਂ, ਤੇਰੇ ਹਾਂ*॥

ਇਉਂ ਕੈਂਹਦੀ ਅਖਾਂ ਤੋਂ ਨੀਰਦੀਆਂ ਨੈਆਂ ਵਗਾਂਦੀ ਅਪਨੇ ਪ੍ਰੇਮ ਦੀ ਰੌੜਵਿਚ ਮਾਤਾ ਤੇ ਪੁਤ ਨੂੰ ਬੀ ਲੈ ਟੁਰੀ ਤੇ ਐਸੀ ਸਮਾਈ ਕਿ ਅਧਾ ਘੰਟਾ ਹੋਸ਼ ਨਾ ਰਹੀ। ਫੇਰ ਅਖ ਖੁਲ੍ਹੀ ਤਾਂ ਬੋਲੀ:ਹਾਂ, ਅੰਮੀ ਜੀ! ਫੇਰ........

ਮਾਈ—ਬੱਸ ਕਾਕੀ ! ਸਤਗੁਰੂ ਨੂੰ ਅੰਗ ਸੰਗ ਪਛਾਨਣਾ, ਏਹੋ ਸਤਗੁਰ ਦਾ ਮੇਲ ਹੈ। ਇਹੋ ਖਿਚ ਸਾਡੇ ਤੇ ਸਤਿਗੁਰ ਵਿਚ ਪੁਲ ਬਨ੍ਹਾ ਦੇਂਦੀ ਹੈ, ਜਿਸ ਪੁਰੋਂ ਸਾਰੀ ਮੇਹਰ ਦਾ ਮਾਲ ਸਾਡੇ ਘਰ ਆਉਂਦਾ ਹੈ॥

ਰਾਣੀ—ਪਰ ਪਿਆਰੀ ਅੰਮੀ!ਸਾਰੀਆਂ ਗੱਲਾਂ ਤਾਂ ਤੂੰ ਦੱਸੀਆਂ, ਤੂੰ ਕੈਂਹਦੀ ਹੈਂ ਮੈਂ ਕੁਛ ਨਹੀਂ, ਪਰ ਮੈਨੂੰ ਤੇਰੇ ਨਾਲ ਬੀ ਪਿਆਰ ਹੈ।

ਮਾਈ—ਬੀਬੀ ! ਮੈਂ ਕੁਛ ਕਿਉਂ ਨਹੀਂ ਸਤਿਗੁਰੂ ਨੂੰ ਪਿਆਰ ਕਰਨ ਵਾਲੀਕੂਕਰ ਉਸ ਦੇ ਰਚੇ ਸਤਸੰਗ ਦੀਕੂਕ ਦੇਣਵਾਲੀ ਹਾਂ, ਪਰ ਹੋਰ ਕੁਛ ਮੈਂ ਨਹੀਂ ਹਾਂ। ਸਤਿਗੁਰੂ ਦੇ ਪਿਆਰੇ ਸੱਜਨ ਜਿਨ੍ਹਾਂ ਦੇ

---

*ਅੰਤਰਿ ਸਤਿਗੁਰੁ ਗੁਰੂ ਸਭ ਪੂਜੇ ਸਤਿਗੁਰ ਕਾ ਦਰਸੁ ਦੇਖੈ ਸਭ ਆਇ।

[ਸ਼: ਵਾ: ਵ: ਮ: ੪

ਅੰਦਰ ਸਤਿਗੁਰੂ ਵਸਦਾ ਹੈ,'ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ' ਆਦਰ ਯੋਗ ਹੁੰਦੇ ਹਨ, ਪਰ ਕਾਕੀ ! ਮੈਂ ਸਤਸੰਗਣ ਬੀ ਨਹੀਂ ਹਾਂ, ਨਾ ਹੀ ਕੋਈ ਪੂਜਜ ਹਾਂ, ਪਰ ਅਸੂਲ ਦੀ ਬਾਤ ਇਹ ਹੈ ਕਿ ਜਿਵੇਂ ਵਾਹਿਗੁਰੂ ਨੇ ਗੁਰੂ ਜੀ ਨੂੰ ਸੰਸਾਰ ਤਾਰਨ ਲਈ ਰਚਿਆ ਹੈ, ਸਤਿਗੁਰੂ ਨੇ ਗੁਰਬਾਣੀ ਦੀ ਬੀੜ ਅਰ ਸਤਸੰਗ ਰਚਿਆ ਹੈ। ਸਤਿਗੁਰ ਦਾ ਉਹ ਗਿਆਨ ਜੋ ਵਾਹਿਗੁਰੂ ਨੇ ਉਨ੍ਹਾਂ ਨੂੰ ਬਖਸ਼ਿਆ, ਉਹ ਉਨ੍ਹਾਂ ਨੇ ਨਿਰੋਲ ਲਿਖ ਦਿਤਾ ਹੈ। ਉਸ ਬ੍ਰਹਮ ਗਿਆਨ ਸਚੇ ਸੁਚੇ ਤੇ ਅਮੋਲਕ ਨੂੰ ਅਪਨੇ ਰਿਦੇ ਦਾ ਸਰੂਪ ਦੱਸਕੇ ਤੁਹਾਨੂੰ ਪਤਾ ਹੈ ਗੁਰੂ ਅਰਜਨ ਦੇਵ ਜੀ ਨੇ ਸੀਸ ਨਿਵਾਯਾ ਤੇ ਦਸਮ ਗੁਰੂ ਜੀ ਸਤਕਾਰ ਦੇ ਤੇ ਸਾਡੀ ਰਹਬਰੀ ਲਈ ਸਾਨੂੰ ਦੇ ਦੇਹਨ, ਅਤੇ ਉਸ ਬ੍ਰਹਮ ਗਿਆਨ ਦੇ ਨਿਰੋਲ ਪ੍ਰਚਾਰ ਲਈ ਸਤਸੰਗ ਬਨਾਇਆ ਹੈ। ਸਤਸੰਗ ਦੀ ਸਹਾਇਤਾਨਾਲਸਾਰਾਉਧਾਰ ਤੇ ਕਲਿਆਨ ਦਾ ਕੰਮ ਪਿਆ ਹੁੰਦਾਹੈ:—

> ਸਤਿਗੁਰ ਪੁਰਖੁ ਹਰਿ ਧਿਆਇਦਾ ਸਤਿ ਸੰਗਤਿ ਸਤਿਗੁਰ ਭਾਇ।ਸਤ-ਸੰਗਤਿਗੁਰ ਸੇਵਦੇ ਹਰਿ ਮੇਲੇ ਗੁਰ ਮੇਲਾਇ। ਏਹੁ ਭਉਜਲੁ ਜਗਤੁ ਸੰਸਾਰੁ ਹੈ ਗੁਰੁ ਬੋਹਿਥੁ ਨਾਮਿ ਤਰਾਇ। ਗੁਰ ਸਿਖੀਭਾਣਾਮੰਨਿਆ ਗੁਰੁ ਪੂਰਾ ਪਾਰਿ ਲੰਘਾਇ । ਗੁਰ ਸਿਖਾ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਂਹਿ । ਧੁਰਿ ਮਸਤਕਿ ਹਰਿ ਪ੍ਰਭ ਲਿਖਿਆਗੁਰ ਨਾਨਕ ਮਿਲਿਆ ਆਇ। ਜਮ ਕੰਕਰ ਮਾਰਿ ਬਿਦਾਰਿਅਨੁ ਹਰਿ ਦਰਗਹ ਲਏ ਛਡਾਇ । ਗੁਰ ਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥ ੨੭ ॥
>
> [ਸ: ਵਾ. ਵ: ਮ: ੪

ਸਤਿਗੁਰੂ ਵਾਹਿਗੁਰੂ ਦੇ ਪ੍ਰੇਮ ਵਿਚ ਪ੍ਰੇਮ ਰੂਪ ਹੈ ਅਰ ਵਾਹਿਗੁਰੂ ਉਨ੍ਹਾਂ ਨੂੰ ਪ੍ਰੇਮ ਕਰਦਾ ਹੈ ਤੇ ਅਪਨਾ ਰੂਪ ਦਸਦਾ ਹੈ, ਅਤੇ ਸਤਿਗੁਰੂ ਜਿਨ੍ਹਾਂ ਦਾ ਉਧਾਰ ਕਰਦਾ ਹੈ, ਉਨ੍ਹਾਂ ਨੂੰ ਆਖਦਾ ਹੈ ਇਹ ਇਕਪੰਥੀ ਹਨ, ਅਰ ਉਨ੍ਹਾਂ ਪ੍ਰੀਤਮਾਂ ਨੂੰ ਅਤ ਪਿਆਰ ਕਰਦਾ ਹੈ।

ਰਾਣੀ—ਧੰਨ ਪਿਆਰਾ ਸਤਿਗੁਰੂ! ਧੰਨ ਸਾਡਾ ਚੋਜੀ ਸਤਿਗੁਰੂ !!

ਮਾਈ—ਸੋ ਬੀਬੀ ! ਤਾਰਨਹਾਰ ਅਕਾਲ ਪੁਰਖ ਆਪ ਸਤਿਗੁਰੂ ਹੈ* ਤੇ ਅਪਨੀ ਗੁਰਯਾਈ ਦਾ ਕੰਮ ਸਾਡੀ ਮਟੀ ਹੋ ਗਈ ਸੂਝ ਖਾਤਰ ਗੁਰੂ ਸਾਹਬ ਜੀ ਦੇ ਰੂਪ ਵਿਚ ਉਨ੍ਹਾਂ ਨੂੰ ਸੌਂਪ ਰਿਹਾ ਹੈ, ਅਰ ਉਨ੍ਹਾਂ ਤੋਂ ਤਰੇ ਹੋਇਆਂ ਦਾ ਪੰਥ ਸਤਸੰਗ ਹੈ ਤੇ ਸਤਸੰਗ ਵਿਚ ਨਾਮਰਸੀਏ ਗੁਰਮੁਖ ਸਤਗੁਰ ਦੇ ਹੁਕਮ ਦਾ ਪ੍ਰਚਾਰ ਕਰਕੇ ਜੀਅ ਦਾਨ ਨਾਮ ਦਾਨ ਦੇਕੇ ਕਾਰਜ ਕਰ ਰਹੇ ਹਨ।

ਰਾਣੀ—ਬੀਬੀ ਅੰਮੀ ! ਐਸੇ ਸਤਗੁਰ ਦਾ ਐਸੇ ਉੱਚੇ, ਵਡੇ, ਮੇਹਰਤੇਦਾਯਾਨਾਲ ਭਰੇ ਪ੍ਰੇਮ ਸਰੂਪ ਸਤਗੁਰ ਦਾ ਧਿਆਨ ਤੇ ਪਜਾਰ ਅੰਦਰ ਵਸਦਿਆਂ, ਤੁਹਾਡੇ ਵਰਗੇ ਪਾਵਨ ਸਤਸੰਗੀਆਂ ਦੇ ਮੰਡਲ ਵਿਚ ਵਸਦਿਆਂ, ਅਜ ਇਨ੍ਹਾਂ ਹਤਜਾਰੇ ਕੰਨਾਂ ਨੇ ਨਿੰਦਿਆ ਸੁਣੀ, ਅਰ ਦੁਖ ਪਾਇਆ, ਪਰ ਸ਼ੁਕਰ ਹੈ ਕਿ ਆਪਦੇ ਜੀਅ ਦਾਤੇ ਸਤਸੰਗ ਦੀ ਕ੍ਰਿਪਾ ਨੇ ਰਖ ਲਿਆ !

ਮਾਈ—ਬਚੀਏ ! ਸੰਸਾਰ ਵਿਚ ਨਿੰਦਿਆ ਨੇ ਬੜੇ ਬੜੇ ਦੁਖ ਦਿਤੇ ਹਨ। ਸਿਦਕ ਭਰੋਸੇ ਦੇ ਮੰਦਰ ਐਸੇ ਢਾਹੇ ਹਨ।

*ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ। [ਆ: ਮ: ੫
ਆਦਿ ਅੰਤ ਏਕੋ ਅਵਤਾਰਾ।
ਸੋਈ ਗੁਰੂ ਸਮਝੀਓ ਹਮਾਰਾ । [ਚੌ: ਪ: ੧੦

ਸਭੇ ਮਿਤ੍ਰਾਂ ਦੇ ਪਰਸਪਰ ਵਿਸਵਾਸ,ਇਕ-ਜਿੰਦ ਇਸਤ੍ਰੀ ਭਰਤਾ ਦੇ ਪਰਸਪਰਨਿਸਚੇ ਇਸੇ ਨੇ ਤੋੜੇ ਹਨ। ਇਸੇ ਕਰਕੇ ਸਤਿਗੁਰ ਨੇ ਨਿੰਦਾ ਨੂੰ ਮਹਾਨ ਪਾਪ ਦਸਿਆ ਤੇ ਏਸ ਤੋਂ ਰੋਕਿਆ ਹੈ। ਕਦੇ ਕੰਨ ਦੇਕੇ ਨਿੰਦਿਆ ਨਾ ਸੁਣੀਏ। ਮੱਲੋ ਮੱਲੀ ਪਏ ਤਾਂਦ੍ਰਿੜ੍ਹ ਚਿਟਾਂਨ ਵਾਂਙੂ ਅਹਿੱਲ ਰਹੀਏ। ਕੁਛ ਅੰਦਰ ਹਿੱਲ ਖੜੋਏ ਤਾਂ ਗੁਰਬਾਣੀ ਤ ਸਤਸੰਗ ਦੀ ਸਰਨ ਲਈਏ।

ਰਾਣੀ–ਸੱਤਬਚਨ ! ਮਾਤਾ ਜੀ ਬੇਅਦਬੀ ਨਾ ਹੋਵੇ ਤਾਂ ਸਤਿਗੁਰਾਂ ਦੇ ਦਰਸਨਾਂ ਦੀ ਦਾਤ!

ਮਾਈ–ਨੇੜੇ ਹੈ ਅਰ ਸਾਡੇ ਪਿਆਰੇ ਪ੍ਰੀਤਮ ਜੋ ਆ ਰਹੇ ਹਨ।

ਰਾਣੀ–ਮੈਂ ਏਸ ਧੰਨ ਮੁਖ ਤੋਂ ਸਦਕੇ!

ਮਾਈ–ਦਸੋ ਹੁਣ ਹਿਰਦਾ ਨਿਰਭੈ ਹੈ?

ਰਾਣੀ–ਇਕੋ ਭੈ ਸੀ ਕਿ ਪਹਾੜੀ ਰਾਜੇ ਇਹ ਸੁਣਕੇ ਕਿ ਅਸੀ ਸਤਗੁਰਾਂ ਦੇ ਸਿਖ ਹੋ ਗਏ ਹਾਂ ਰਾਜ ਨਾ ਖੋਹ ਲੈਣ। ਸੋ ਇਹ ਭੈ ਆਪਨੇ ਦੋ ਉਪਦੇਸ਼ਾਂ ਨਾਲ ਕਟਿਆ ਹੈ। ਇਕ ਤਾਂ ਆਪਨੇ ਜੋ ਸਬਦ ਗਾਂਵਿਆ ਹੈ "ਜੌ ਰਾਜੁ ਦੇਹਿ ਤ ਕਵਨ ਬਡਾਈ। ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ' ਜਦ ਸਤਿਗੁਰ ਨੇ ਨਾਮ ਦੇ ਰਸ ਵਿਚ ਸਾਨੂੰ ਰਸੀਏ ਕਰ ਦੇਣਾ ਹੈ (ਸਾਡੇ ਅੰਦਰ ਨਾਮ ਦਾ ਵਾਸ ਰਹਣਾ ਹੈ) ਤਦ ਰਾਜ ਕੀ ਤੇ ਭਿੱਖ ਕੀ? ਦੂਜੇ ਜੋ ਤੁਕ ਆਪਨੇ ਹੁਣੇ ਪੜ੍ਹੀ ਸੀ:–'ਸਤਿ ਕਰੇ ਜਿਨ ਗੁਰੂ ਪਛਾਤਾ ਸੋ ਕਾਹੇ ਕਉਡਰਦਾਜੀਉ।' ਜਦ ਸਾਡਾ ਧਰਮ ਇਹ ਹੈ ਕਿ ਸਤਗੁਰ ਜੀ ਨੂੰ 'ਹੈ' ਕਰਕੇ ਪਛਾਣੀਏ, ਤਦ ਡਰਨਾ ਸਾਡਾ ਕੰਮ ਨਹੀਂ, ਅਸਾਂ ਸਤਗੁਰ ਦੀ ਸ਼ਰਣ ਲੈਕੇ ਉਸਨੂੰਅੰਗਸੰਗਸਮਝਣਾ ਤੇ ਉਸ ਦੀ ਟੇਕ ਵਿਚ ਅਰ ਪਿਆਰ ਭਰੀ ਯਾਦ ਵਿਚ ਰਹਿਣਾ ਹੈ, ਸਾਡੇ ਡਰ ਤੇ ਭਉ ਸਤਗੁਰੂ ਦੇ ਹਵਾਲੇ, ਉਹ ਜਾਣੇਂ।

ਮਾਈ–ਬੱਸ ਠੀਕ ਹੈ, ਸ਼ੇਰ ਦੀ ਸ਼ਰਣ ਪਿਆਂ ਕੌਣ ਨੇੜੇ ਆਉਂਦਾ ਹੈ? ਜਦ ਸਤਗੁਰ ਦੀ ਟੇਕ ਅੰਦਰ ਹੈ,ਅਸੀਂ ਨਾਮ ਵਿਚ ਹਾਂ,ਫੇਰ ਸੁਰਤ ਜ਼ਰੂਰ ਨਿਰਭੈ ਪਦ ਵਿਚ ਪਹੁੰਚਦੀ ਹੈ 'ਜੋ ਹਰਿ ਨਾਮੁ ਧਿਆਵਹਿ ਤਿਨ੍ ਡਰੁ ਸਟਿ ਘਤਿਆ'।
[ਵਾ ਸੋ ਮ ੪

ਜੋ ਨਿਰਭੈ ਹੈ, ਉਸਦਾ ਭੈ ਹੋਰਨਾਂ ਪਰ ਪੈਂਦਾ ਹੈ, ਕਿਉਂਕਿ ਹੋਰ ਪਾਪ ਵਿਚ ਹਨ, ਨਿਰਭੈਤਾ ਵਾਲੇ ਦੀ ਪਵਿੱਤ੍ਰਤਾ ਦੀ ਅੱਗ ਤੋਂ ਭੈ ਵਾਲੇ ਦੇ ਪਾਪਾਂਦੇ ਮੜੇ ਡਰਦੇ ਹਨ, ਜੋ ਡਰਦੇ ਹਨ ਓਹ ਬਲ ਹੀਣ ਹੁੰਦੇ ਹਨ ਕਿਸੇ ਤੇ ਬਲ ਨਹੀਂ ਪਾ ਸਕਦੇ। ਫੇਰ ਨਿਰਭੈ ਪੁਰਖ ਜੋ ਵਾਹਿਗੁਰੂ ਦੇ ਤਾਣ ਦੀਬਾਣ ਵਾਲੇ ਹਨ, ਭੈ ਹੇਠ ਦਬਿਆਂ ਕੋਲੋਂ ਡਰਕੇ ਅਪਨੀ ਸੁਰਤ ਨੂੰ ਕਿਉ ਨਾਸ ਕਰਨ?

ਰਾਣੀ–ਠੀਕ ਹੈ, ਆਪਦੇ ਵਾਕ ਸੱਤ ਹਨ!

ਮਾਈ–ਮੇਰਾ ਵਾਕ ਕੋਈ ਨਹੀਂ, ਮੈਂ ਤਾਂ ਸਤਗੁਰ ਦੇ ਵਾਕ ਸੁਣਾ ਰਹੀ ਹਾਂ।

ਟਿੱਕਾ–ਵਡੀ ਅੰਮੀ ਜੀ, ਸਾਨੂੰ ਫੇਰ ਸਤਿਗੁਰ ਜੀ ਦੇ ਕਦ ਦਰਸ਼ਨ ਹੋਣਗੇ?

ਮਾਈ–ਸਤਗੁਰ ਜੀ ਪਾਉਂਟੇ ਤੋਂ ਤੁਰ ਪਏ ਹਨ, ਅਰ ਦਸ ਬਾਰਾਂ ਦਿਨ ਮੇਦਨੀ ਪ੍ਰਕਾਸ਼ ਦੇ ਅਟਕਾਏ ਨਾਹਨ ਇਲਾਕੇ ਦੇ ਬਨਾਂ ਵਿਚ ਠਹਰੇ ਹੋਏ ਹਨ, ਮੇਰੇ ਖਯਾਲ ਵਿਚ ਛੇਤੀ ਹੀ ਏਸ ਪਾਸੇ ਤੋਂ ਲੰਘਣਗੇ।

ਟਿੱਕਾ ਜੀ–ਫਿਰ ਮਾਈ (ਸੁਭਰਾਂਵ ਕੌਰ) ਜੀ! ਤੁਸਾਂਨੂੰ ਪੱਕ ਹੈ ਕਿ ਸਤਗੁਰ ਜੀ ਏਧਰੋਂ ਲੰਘਣਗੇ, ਜੇ ਸੰਸਾ ਹੋਵੇ ਤਾਂ

ਕੋਈ ਅਹਲਕਾਰ ਬਿਨੈ ਕਰਨ ਹਿਤ ਘਲ ਦੇਵੀਏ।

ਮਾਈ–ਮੇਰੇ "ਜਸਰਾਇ" ਟਿਕਾ ਜੀ ਸੰਦੇਸਾ ਘਲਣ ਦੀ ਲੋੜ ਨਹੀਂ, ਤੇ ਨਾ ਅਗੇ ਸਤਿਗੁਰਾਂ ਪਾਸ ਆਪ ਦੀ ਭਾਵਨੀ ਦਾ ਕਿਸੇ ਨੇ ਕੋਈ ਜਿਕਰ ਚਲਾਇਆ ਹੈ, ਪਰ ਉਨ੍ਹਾਂ ਦਾ ਬਿਰਦ ਸਰਣਾਗਤਾਂ ਲਈ ਸ਼ਰਣਪਾਲ ਹੈ, ਇਸ ਕਰਕੇ ਅਸੰ-ਭਵ ਹੈ ਕਿ ਤੁਹਾਡੇ ਪ੍ਰੇਮ ਦੀ ਖਿੱਚ ਦੇ ਹੁੰਦਿਆਂ ਕਿਸੇ ਹੋਰ ਰਸਤੇ ਲੰਘ ਜਾਣ ਅਰ ਦਰਸ਼ਨ ਨਾ ਦੇਣ।

ਰਾਣੀ–ਸੱਚ ਹੈ, ਮਾਤਾ ਜੀ! ਸਾਡਾ ਪ੍ਰੇਮ ਤਾਂ ਅਜੇ ਕੁਛ ਨਹੀਂ, ਆਪਦੀ ਬਖ-ਸ਼ਸ਼ ਤੇ ਆਸ ਹੈ ਕਿ ਓਹ ਪਤਤ ਪਾਵਨ ਸਾਨੂੰ ਜ਼ਰੂਰ ਨਿਵਾਜਣਗੇ, ਅਰ ਸੰਦੇਸਾ ਘੱਲਣਾ ਬੇਅਦਬੀ ਹੈ। ਅਸੀ ਕੌਹ ਨਿਰਗੁਣੀਆਰੇ ਹਾਂ ਜੋ ਅਸੇ ਪਵਿਤ੍ਰ ਤੇਜ ਨੂੰ ਸਦ ਘੱਲਣ ਦੀ ਖੁਲ੍ਹ ਲਈਏ। ਪਰ ਮਾਈ ਜੀ! ਜੇ ਸਤਗੁਰਾਂ ਨੇ ਕਿਰਪਾ ਕੀਤੀ, ਦਾਸਾਂ ਨੂੰ ਅਪਨਾਇਆ ਤਦ ਜਨਮ ਸਫਲ ਹੋ ਜਾਇਗਾ।

ਮਾਈ–ਜ਼ਰੂਰ ਆਉਣਗੇ, ਇਹ ਮੇਰਾ ਭਰੋਸਾ ਹੈ, ਅਰ ਜੀਅ ਦਾਨ ਦੇਣਗੇ।

———

੨.

ਜਮਨਾਂ ਦਾ ਕਿਨਾਰਾ ਜਿਥੇ ਸਤਗੁਰ ਜੀ ਨੇ ਪਾਉਂਟੇ ਦੀ ਨੀਂਹ ਧਰੀ ਸੀ, ਜਿਥੇ ਅਜ ਕਲ ਸੁੰਦਰ ਛੋਟਾ ਜਿਹਾ ਪਰ ਉਚਾ ਗੁਰਦੁਆਰਾ ਹੈ, ਇਕ ਅਚਰਜ ਕੁਦਰਤੀ ਨਜ਼ਾਰੇ ਦਾ ਥਾਉਂ ਹੈ, ਜਮਨਾਂ ਦਾ ਸੁੰਦਰ ਪਰਵਾਹ, ਰਮਣੀਕ ਕੁਦਰਤੀ ਨਜ਼ਾਰੇ ਮਨ ਨੂੰ ਮੋਹੇ ਬਿਨਾਂ ਨਹੀਂ ਛਡਦੇ। ਅਸਲ ਵਿਚ ਇਹ ਥਾਂ ਦੇਖਕੇ ਅੰਦਾਜ਼ਾ ਹੁੰਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੁਦਰਤੀ ਸੁੰਦਰਤਾ ਦੇ ਕਿਡੇ ਵਡੇ ਕਦਰਦਾਨ ਤੇ ਪਜਾਰੇ ਸਨ ਅਰ ਉਨ੍ਹਾਂ ਦੀ ਚੋਣ ਕੈਸੀ ਅਦਭੁਤ ਹੋਇਆ ਕਰਦੀ ਸੀ? ਸ੍ਰੀ ਗੁਰੂ ਜੀ ਕੁਛ ਕਾਲ ਏਥੇ ਟਿਕੇ ਸਨ, ਪਰ ਫੇਰ ਕਈ ਕਾਰਣਾਂ ਕਰਕੇ ਅਨੰਦ ਪੁਰ ਨੂੰ ਟੁਰੇ, ਰਸਤੇ ਵਿਚ ਲਾਹੜ ਦੇ ਲਾਗੇ ਰਮਣੀਕ ਜੰਗਲ ਵਿਚ ਕਈ ਦਿਨ ਡੇਰਾ ਪਿਆ ਰਿਹਾ। ਇਹ ਥਾਂ ਬੀ ਐਸਾ ਸੁਹਾਵਣਾ ਸੀ ਕਿ ਸਿਕੰਦਰ ਲੋਦੀ ਦੀ ਸ਼ਿਕਾਰਗਾਹ ਏਥੇ ਸੀ, ਮੁਖਲਸ ਗੜ੍ਹ ਦਾ ਕਿਲਾ ਬੀ ਏਥੇ ਹੀ ਸੀ। ਏਥੇ ਹੀ ਪਿਛੋਂ ਬਾਬਾ ਬੰਦਾ ਕਿਲਾ ਰਿਹਾ ਸੀ ਅਰ ਪਾਤਸ਼ਾਹੀ ਦਲਾਂ ਦੇ ਮੂੰਹ ਮੋੜਦਾ ਰਿਹਾ ਸੀ।

ਟੋਕੇ ਲਾਗ ਰਾਜੇ ਮੇਦਨੀ ਪ੍ਰਕਾਸ਼ ਨਾਹਨ ਵਾਲੇ ਦਾ ਸੁਆਗਤ ਪ੍ਰਵਾਨ ਕਰਕੇ ਟਿਕੇ ਸਨ। ਤੇਰਾਂ ਦਿਨ ਇਸ ਤਰਾਂ ਜੰਗਲਾਂ ਵਿਚ ਮੰਗਲ ਰਿਹਾ। ਸਤਸੰਗ ਤੇ ਕੀਰਤਨ ਦਾ ਉਹ ਅਸਰ ਪਿਆ ਕਿ ਲਾਹੇ ਨਾਮੇ ਪਿੰਡ ਦੇ ਵਾਸੀ ਫਕੀਰ ਸਤਗੁਰ ਦੀ ਸ਼ਰਣ ਆਕੇ ਭਵ ਸਾਗਰ ਤਰੇ। ਏਸ ਥਾਂ ਦੇ ਲਾਗ ਦੇ ਪਿੰਡ ਕੋਈ ਚੋਰ ਊਠ ਲੈ ਗਏ ਸਨ ਜੋ ਲਾਹੇ ਵਾਲਿਆਂ ਨੇ ਲਭ ਦਿਤੇ ਸਨ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:–

"ਜਹ ਸਤਗੁਰ ਡੇਰਾ ਕੀਓ ਤ੍ਰੈਦਸ
ਦਿਵਸ ਟਿਕਾਇ। ਅਬ ਤਿਸ ਥਲ
ਮਹਿ ਸਿੰਘ ਹਨ ਜਾਗਾ ਲਈ ਬਨਾਇ।

੧੩ ਵੇਂ ਦਿਨ ਸਤਗੁਰ ਜੀ ਨੇ ਦੀਵਾਨ ਦੀ ਸਮਾਪਤੀ ਵੇਲੇ ਕੁਛ ਅਕਾਸ ਵਲ ਤਕਿਆ ਤੇ ਫੇਰ ਉੱਤਰ ਪਛੋਂ ਵਲ ਦੇਖਿਆ, ਐਉਂ ਜਾਪਦਾ ਸੀ ਜਿਕੂੰ ਦਿਸਾ ਦੀ ਕੋਰੀ ਪੋਥੀ ਵਿਚ ਕੋਈ ਅੱਖਰ ਵਾਚ ਰਹੇ ਹਨ। ਫੇਰ ਕੁਛ ਸਜਲ ਨੇਤ੍ਰ ਹੋਕੇ ਬਹੁਤ ਚਿਰ ਮੁੰਦੇ ਨੈਣਾਂ ਵਿਚ ਅਖੰਡ ਸਮਾਧੀ

ਵਿਚ ਨਿਮਗਨ ਰਹੇ, ਜਦੋਂ ਉਠੇ ਤਦ ਆਗਜ਼ਾ ਦਿਤੀ ਕਿ ਸਵੇਰੇ ਕੂਚ ਹੋ ਜਾਏ। ਜਦ ਰਸਤੇ ਦੇ ਆਗੂਰੇ ਨੇ ਰਸਤੇ ਦਾ ਵੇਰਵਾ ਪੁਛਿਆ ਤਾਂ ਆਗਜ਼ਾ ਹੋਈ ਕਿ ਰਾਮਗੜ੍ਹੀਏ ਦੇ ਰਾਜ ਵਿਚ ਟਾਬਰੇਦੇ ਲਾਗ ਦੀ ਚੱਲ ਨਿਕਲੋ, ਅਰ ਮੁਕਾਮ ਪਹਲਾ ਟਾਬਰੇ ਦੱਸਿਆ ਤੇ ਅਗਲੇ ਮੁਕਾਮ ਲਈ ਕਿਹਾ ਕਿ ਜਿਥੇ ਕਰਤਾ ਪੁਰਖ ਦੀ ਰਜ਼ਾਇ ਹੋਵੇਗੀ, ਮੁਕਾਮ ਹੋ ਜਾਏਗਾ।

ਚੋਜੀ ਸਤਿਗੁਰ ਜੀ ਜੋ ਆਤਮ ਹੁਲਾਸ ਨਾਲ ਦੰਮਬਦੰਮ ਖਿੜੇ ਤੇ ਚੜ੍ਹੇ ਰੰਹਦੇ ਸਨ, ਇਕ ਸੁੰਦਰ ਘੋੜੇ ਤੇ ਚੜ੍ਹੇ ਜਾ ਰਹੇ ਹਨ; ਨਾਲ ਕੁਛ ਸਿੰਘ ਹਨ, ਬਾਕੀ ਸੈਨਾ ਤੇ ਸਾਮਾਨ ਮਗਰ ਆ ਰਿਹਾ ਹੈ। ਰਸਤੇ ਵਿਚ ਕੁਦਰਤੀ ਦਰਸ਼ਨ ਦੇ ਵਿਚ ਇਕ ਥਾਂ ਇਕ ਬ੍ਰਾਹਮਣ ਸੂਰਜ ਵਲ ਧਿਆਨ ਜੋੜੀ ਮਥੇ ਟੇਕਦਾ ਦਿਸਿਆ; ਸਤਿਗੁਰ ਜੀ ਨੇ ਹਸਕੇ ਕਿਹਾ ਕਿ ਸਭ ਸਾਮਾਨ ਕਰਤਾ ਪੁਰਖ ਨੇ ਮਾਨੁਖ ਦੇ ਸੁਖ ਵਾਸਤੇ ਰਚੇ ਹਨ। ਧੁਪ ਅਰ ਚਾਨਣ, ਹਵਾ ਅਰ ਪਾਣੀ, ਪ੍ਰਿਥਵੀ ਅਰ ਅਕਾਸ ਸਾਰੇ ਇਸਦੇ ਅਰਾਮ ਵਾਸਤੇ ਹਨ ਅਰ ਇਸ ਨੂੰ ਇਸ ਧਰਤੀ ਦੀ ਸਰ-ਦਾਰੀ*ਦੇਕੇ ਸਾਰੀ ਹੋਰ ਰਚਨਾਂ ਨੂੰ ਇਸਦਾ ਸੁਖਦਾਈ ਬਨਾਇਆ ਹੈ, ਪਰ ਵੇਖੋ ਆਦਮੀ ਅਪਨੀ ਸਰਦਾਰੀ ਭੁੱਲ ਗਿਆ ਹੈ। ਇਸ ਦੀ ਸਰਦਾਰੀ ਕਰਤਾ ਪੁਰਖ ਦੀ ਸੇਵਾ ਤੇ ਪ੍ਰੇਮ ਵਿਚ ਸੀ। ਇਸ ਨੇ 'ਕਰਤਾ ਪੁਰਖ'† ਤੋਂ ਮੂੰਹ ਮੋੜਕੇ 'ਕੀਤੀ ਹੋਈ' ਨਾਲ ਨੇਹੁ ਲਾਇਆ ਹੈ। ਜੋਹੜੀਆਂ ਸੋਹਣੀਆਂ ਤੇ ਇਸਦੇ ਵਸ ਆ ਸਕਣ ਵਾਲੀਆਂ ਚੀਜ਼ਾਂ ਰਚਨਾਂ ਵਿਚ ਹਨ, ਉਨ੍ਹਾਂ ਨਾਲ ਨੇਹੁ ਜੋੜ ਬੈਠਾ ਹੈ, ਏਸ ਭੁਲ ਨੇ ਏਸਨੂੰ ਹੋਰ ਭੁਲੇਖੇ ਵਿਚ ਪਾ ਦਿਤਾ ਹੈ ਕਿ ਰਚਨਾਂ ਦੀਆਂ ਜਿਨ੍ਹਾਂ ਸੁੰਦਰ ਚੀਜ਼ਾਂ ਪਰ ਇਸ ਦਾ ਵਸੀਕਾਰ ਨਹੀਂ ਉਨ੍ਹਾਂ ਕੀਤੀਆਂ ਹੋਈਆਂ ਨੂੰ ਕਰਤਾ ਕਰਕੇ ਜਾਣਨ ਲਗ ਪਿਆ ਹੈ। ਸੋ ਜਿਨ੍ਹਾਂ ਪਾਸੋਂ ਇਸਨੇ ਨਿਰਭੈ ਹੋਕੇ ਸੁਖ ਲੈਣੇ ਸਨ, ਉਨ੍ਹਾਂ ਤੋਂ ਡਰਦਾ ਤੇ ਭੈ ਧਾਰਦਾ ਹੈ ਅਰ ਉਨ੍ਹਾਂ ਦੇ ਤ੍ਰਾਸ ਵਿਚ ਭਰਮਦਾ ਤੇ ਉਨ੍ਹਾਂ ਅੱਗੇ ਨੱਕ ਰਗੜਦਾ ਹੈ, ਸਿਰਦਾਰ ਜੋ ਸੀ, ਸੋ ਖਿਦਮਤਗਾਰ ਹੋ ਗਿਆ ਹੈ।

ਤਦ ਆਲਮ ਨੇ ਪੁਛਿਆ ਕਿ ਹੇ ਦੀਨ ਰਖਜਕ ਜੀ! ਕੁਛ ਵਧੀਕ ਕ੍ਰਿਪਾ ਕਰੋ। ਤਦ ਸਤਗੁਰ ਜੀ ਬੋਲੇ:-ਮਾਨੁਖ ਅਪਨੇ ਸ਼ਰੀਰ ਦੇ ਅਵੈਵਾਂ ਦਾ ਮਾਲਕ ਹੈ, ਅਪਨੇ ਇੰਦ੍ਰਿਆਂ ਤੇ ਮਨ ਦਾ ਮਾਲਕ ਹੈ ਪਰ ਇਹ ਇਸ ਘਰ ਦੇ ਰਾਜ ਵਿਚ ਹੀ ਮਾਲਕੀ ਭੁਲਾਈ ਬੈਠਾ ਹੈ, ਫੇਰ ਸ੍ਰਿਸ਼ਟੀ ਵਿਚ ਹਰ ਬਲਵਾਨ ਸ਼ੈ ਤੋਂ ਭੈ ਖਾਂਦਾ ਹੈ ਤੇ ਹਰ ਮੋਹ ਲੈਣ ਵਾਲੀ ਦੇ ਮਗਰ ਲੋਭੀ ਹੋਇਆ ਫਿਰਦਾ ਹੈ, ਇਸਤਰਾਂ ਨਿਤਾਣਾ ਹੋ ਗਿਆ ਹੈ। ਜੇਕਰ ਕਰਤਾਰ ਨੂੰ ਪਛਾਣੇ ਤੇ ਉਸਦੇ ਪਜਾਰ ਵਿਚ ਰਹੇ ਤਦ ਇਸ ਓਟ ਦੇ ਰੰਗ ਵਿਚ ਸਾਰੀ ਧਰਤੀ ਪਰ ਆਪਨੂੰ ਸਰਦਾਰ ਪਛਾਣੇਗਾ। ਤੁਹਾਨੂੰ ਇਕ ਇਕ ਨੂੰ ਮੈਂ ਬਲਵਾਨ ਬਨਾਇਆ ਹੈ, ਕਿਸੇ ਪਾਪ ਲਈ ਨਹੀਂ, ਪਰ ਇਸ ਲਈ ਕਿ ਤੁਸੀ ਸੂਰਜ ਤ ਹੋ ਗਏ ਹੋ, ਜਾਗ ਪਏ ਹੋ, ਤੁਸੀ ਕੱਲਾ ਕੱਲਾ ਧਰਤੀ ਵਿਚ ਸਰਦਾਰ ਹੋ, ਸਰਦਾਰ ਹੋਣ ਕਰਕੇ ਤੁਸੀ ਲਖ ਲਖ ਦੇ ਆਗੂ ਹੋ ਜਾਓ, ਜੋ ਢੱਠੇ ਮਨਾਂ ਵਾਲੇ ਧਰਤੀ

*ਅਵਰ ਜੋਨਿ ਤੇਰੀ ਪਨਿਹਾਰੀ।
ਇਸੁ ਧਰਤੀ ਮਹਿ ਤੇਰੀ ਸਿਕਦਾਰੀ।
[ਆਸਾ ਮਹਲਾ ੫

†ਕਰਤਾ ਪੁਰਖ ਨਾ ਸੇਵਿਓ ਕੀਤੇ ਨੋ ਕਰਤਾ ਕਰ ਜਾਣੇ।
[ਭਾਈ ਗੁਰਦਾਸ

ਪਰ ਪਨਿਹਾਰ ਹੋਰਹੇ ਹਨ। ਪਰ ਹਾਂ ਜਿਸਦੇ ਅੰਤਰ ਜੋਤ ਜਗੀ ਹੈ, ਜਿਸਨੇ ਅਪਨੀ ਓਟ ਤਕਾਈ ਹੈ, ਅਰ ਅਪਨੇ ਆਪ ਨੂੰ ਦ੍ਰਿਸ਼੍ਰਮਾਨ ਤੋਂ ਉਚੇਰਾ ਲਖ ਕੇ ਸੁਰਤ ਚੜ੍ਹਾਕੇ ਚੜ੍ਹਦੀ ਕਲਾਧਾਰੀ ਹੈ, ਉਹ ਮੇਰਾ ਲਖੀਅਰ ਲੱਖਾਂ ਤੇ ਭਾਰੂ ਹੈ ਤੁਹਾਡੇ ਹੁਕਮ ਵਿਚ ਹੈ, ਤੁਹਾਡੇ ਹੁਕਮ ਵਿਚ ਤੁਹਾਡੇ ਇੰਦ੍ਰੇ ਹਨ, ਤੁਹਾਡੇ ਹੁਕਮ ਵਿਚ ਸਰੀਰ ਦੇ ਅੰਗ ਹਨ, ਤੁਹਾਡੇ ਹੁਕਮ ਵਿਚ ਸਰੀਰ ਦੇ ਅਵੈਵ ਤੇ ਹਰ ਕਿਣਕਾ ਮਾਤ੍ਰ ਹਨ। ਤੁਸੀ ਵਾਯੂ, ਪੌਣ, ਪਾਣੀ, ਚਾਨਣੇ ਤੇ ਧੁਪ ਗਰਮੀ ਪਰ ਵਸੀਕਾਰ ਰਖਦੇ ਹੋ, ਪਰ ਜੇ ਆਪੇ ਨੂੰ ਦ੍ਰਿਸ਼੍ਰਮਾਨ ਤੇ ਢਠੇ ਹੋਏ ਝੁਕਾਉ ਵਿਚ ਰਖੋਗੇ ਤਾਂ ਫੇਰ ਤੁਸੀ ਢੈ ਜਾਉਗੇ॥

ਦੇਖੋ! ਔਹ ਬ੍ਰਾਹਮਣ ਸੂਰਜ ਤੋਂ ਥਰਥਰ ਕੰਬ ਰਿਹਾ ਹੈ ਅਰ ਉਸ ਅੱਗੇ ਨਕ ਰਗੜ ਰਿਹਾ ਹੈ, ਪਰ ਅਸਲ ਵਿਚ ਸੂਰਜ ਵਾਹਗੁਰੂ ਦੇ ਭੈ ਵਿਚ ਹੈ, ਜੇ ਅੰਤਰ ਆਤਮੇ ਅਸੀ ਵਾਹਗੁਰੂ ਦੀ ਚਰਨ ਸਰਨ ਵਸਦੇ ਹਾਂ ਤਾਂ ਸੂਰਜ ਦਾ ਭੈ ਕਿਉਂ ਮੰਨੀਏ* ? ਆਤਮਾ ਰਚਨ ਹਾਰ ਨਾਲ ਅਭੇਦ ਸਾਰੀ ਰਚਨਾਂ ਦਾ ਮਾਲਕ ਹੈ। ਚਾਹੀਦਾ ਇਹ ਸੀ ਇਹ ਬ੍ਰਾਹਮਣ ਸੂਰਜ ਨੂੰ ਕਹੇ ਕਿ ਹੇ ਪ੍ਰਕਾਸ਼ ਪੁੰਜ! ਤੇਰੇ ਵਿਚ ਜੋ ਚਾਨਣਾ, ਨਿਘ, ਅਰ ਦਾਮਨਿਕ ਸਕਤੀ ਹੈ, ਇਸ ਵਿਚੋਂ ਮੇਰੇ ਸਰੀਰ ਦੇ ਅੰਗਾਂ ਨੂੰ ਲੋੜੀਂਦੇ ਚਾਨਣੇ, ਨਿੱਘ ਤੇ ਦਾਮਨਿਕ ਰੌ ਦਾ ਹਿੱਸਾ ਦੇਹ ਜੋ ਮੇਰਾ ਸਰੀਰ ਵਧੀਕ ਕੰਮ ਦੇਣ ਵਾਲਾ ਮੇਰਾ ਸੇਵਕ ਰਹੇ। ਲੋਕੀ ਹਵਾ ਤੋਂ ਡਰਦੇ ਹਨ ਕਿ ਬੀਮਾਰ ਨਾ ਕਰ ਦੇਵੇ, ਪਾਣੀ ਤੋਂ ਡਰਦੇ ਹਨ ਅਰ ਵਹਣ ਸਮਝਕੇ ਅਰਘੀਆਂ ਦੇਂਦੇ ਹਨ। ਪਰ ਵਾਯੂ, ਧੁਪ, ਜਲ ਸਭ ਆਦਮੀ ਦੇ ਸੁਖ ਲਈ ਹਨ, ਨਿਘ ਦੇਂਦੇ, ਸੁਾਸ ਚਲਾਂਦੇ ਤੇ ਸਰੀਰ ਨੂੰ ਪਾਲਦੇ ਹਨ। ਜੇਕਰ ਸਰੀਰ ਦਾ ਵੱਸਣ ਵਾਲਾ ਸਰਦਾਰ ਹੈ, ਅਰਥਾਤ ਮਾਲਕ ਦੇ ਹੁਕਮ ਵਿਚ ਹੈ, ਤਦ (ਜੇ ਤੂੰ ਮੇਰਾ ਹੋ ਰਹੈ ਸਭ ਜਗ ਤੇਰਾ ਹੋਇ) ਦੇ ਨਿਯਮ ਅਨੁਸਾਰ ਸਾਰਾ ਜਗ ਉਸਦੇ ਹੁਕਮ ਵਿਚ ਹੈ। ਜੋ ਹੁਕਮ ਨੂੰ ਆਪ ਮੰਨ ਜਾਣਦਾ ਹੈ ਉਹ ਹੁਕਮ ਦੇ ਮਨਾਣ ਵਿਚ ਵੀ ਪ੍ਰਬੀਨ ਹੁੰਦਾ ਹੈ, ਅਰ ਸਾਰੀ ਰਚਨਾਂ ਪਾਸੋਂ ਵਧੀਕ ਤੋਂ ਵਧੀਕ ਸੁਖ ਲੈ ਸਕਦਾ ਹੈ। ਪਜਾਰੇ ਪਿਤਾ ਦਾ ਆਗਜਾਕਾਰੀ ਪੁਤ੍ਰ ਹੋਕੇ ਪਿਤਾ ਦੀ ਸਾਰੀ ਸਾਮਗ੍ਰੀ ਵਿਚ ਸਰਦਾਰੀ ਮਾਨਦਾ ਹੈ, ਪਰ ਅੰਤਰ ਆਤਮੇ ਮੇਲ ਪਾਏ ਬਿਨਾਂ ਸਰਦਾਰ ਨਹੀਂ, ਹੰਕਾਰੀ ਹੈ।

ਇਸਤਰਾਂ ਦੇ ਚੜ੍ਹਦੀਆਂ ਕਲਾਂ ਦੇ ਨਿਰੋਲ ਆਤਮ ਉਪਦੇਸ਼ ਕਰਦੇ; ਅਪਨੇ ਪਜਾਰਿਆਂ ਦੇ ਆਤਮ ਬਲਾਂ ਦੇ ਵਲ ਖੋਲਦੇ ਸ੍ਰੀ ਗੁਰੂ ਜੀ ਟਾਬਰੇ ਪਹੁੰਚੇ। ਅਗੇ ਡੇਰੇ ਦਾ ਸਾਮਾਨ ਕੋਈ ਨਹੀਂ ਸੀ, ਪਰ ਸ੍ਰੀ ਗੁਰੂ ਜੀ ਨੇ ਪਿਆਰਿਆਂ ਨੂੰ ਦਸਿਆ ਸੀ ਕਿ ਸਾਡੇ ਵਾਸਤੇ ਸਭ ਸਾਮਾਨ ਕੁਦਰਤ ਅਗੇ ਤਿਆਰ ਕਰੇਗੀ। ਸਾਨੂੰ ਚਿੰਤਾ† ਕਰਨ ਦੀ ਲੜ ਨਹੀਂ, ਸਾਡੇ ਲਈ ਮਾਲਕ ਨੂੰ ਹਰਦਮ ਚੇਤੇ ਕਰਨ ਦੀ ਲੋੜ ਹੈ,

---

*ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ।........ ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈ ਹਾਰਾ। ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ।

[ਆਸਾ ਮ: ੫

ਪੁਨਾ- ਭੈ ਵਿਚਿ ਸੂਰਜੁ ਭੈ ਵਿਚਿ ਚੰਦੁ।

[ਆ: ਵਾਰ

†ਚਿੰਤਤ ਹੀ ਦੀਸੈ ਸਭੁ ਕੋਇ।
ਚੇਤਹਿ ਏਕੁ ਤਹੀ ਸੁਖੁ ਹੋਇ॥

[ਦ: ਓ: ਮ: ੫

'ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ'। ਜਦ ਅਸੀ ਮਾਲਕ ਦੇ ਹੋ ਜਾਂਦੇ ਹਾਂ, ਤਦ ਮਾਲਕ ਆਪੇ ਸਾਡਾ ਸਭ ਕੁਛ ਸੁਆਰਦਾ ਹੈ। ਸੋਈ ਗਲ ਹੋਈ ਜਦ ਦਾਬਰੇ ਪਹੁੰਚੇ ਤਦ ਰਾਜੇ ਨੂੰ ਅਗੇਹੀਖਬਰ ਲਗ ਚੁਕੀਸੀ, ਉਤਾਰੇ ਲਈ ਸਾਫ ਮੈਦਾਨ, ਸੈਨਾ ਲਈ ਲੰਗਰ, ਘੋੜਿਆਂ ਲਈ ਘਾਸ ਤੇ ਹੋਰ ਸਭ ਕੁਛ ਤਿਆਰ ਸੀ। ਰਾਜੇ ਨੇ ਇਸ ਖਾਤਰ ਅਰ ਸੇਵਾ ਤੋਂ ਵਧਕੇ ਆਪ ਆਕੇ ਦਰਸ਼ਨ ਕੀਤੇ, ਮੱਥਾ ਟੇਕਿਆ, ਤਲਵਾਰ ਚਰਨਾਂ ਵਿਚ ਪੇਸ਼ ਕੀਤੀ, ਇਕ ਘੋੜਾ ਤੇ ਪੰਜ ਸੌ ਰੁਪਯਾ ਭੇਟਾ ਕੀਤਾ ਅਰ ਪਹਾੜੀ ਕੰਬਲ, ਜਿਨ੍ਹਾ ਨੂੰ ਗੁਦਮੇ ਆਖਦੇ ਹਨ, ਬਹੁਤ ਸਾਰੇ ਭੇਟਾ ਕੀਤੇ। ਸ੍ਰੀ ਗੁਰੂ ਜੀ ਨੇ ਇਕ ਪੇਸ਼ਕਬਜ਼ ਰਾਜੇ ਨੂੰ ਦਿਤੀ ਅਰ ਵਰ ਦਿਤਾ ਕਿ ਜਦ ਤਕ ਏਸ ਦਾ ਸਤਕਾਰ ਕਰੋਗੇ, ਧਰਮ ਅਰ ਪ੍ਰਤਾਪ ਬਣਿਆ ਰਹੇਗਾ। ਸ਼ਸਤ੍ਰ ਦਾ ਸਨਮਾਨ ਦਾਤੇ ਨਾਲ ਅੰਤਰ ਆਤਮੇ ਨੇਹੁੰ ਦਾ ਵਸੀਲਾ ਬਣਿਆ। ਭਾਈ ਗਿਆਨਸਿੰਘ ਜੀ ਲਿਖਦੇ ਹਨ ਕਿ ਹੁਣ ਤਕ ਉਨ੍ਹਾਂ ਦੀ ਸੰਤਾਨ ਨੇ ਏਹ ਪੇਸ਼ ਕਬਜ ਸਤਕਾਰ ਨਾਲ ਰਖਿਆ ਹੋਇਆ ਹੈ। ਚਾਹੀਦਾ ਹੈ ਕਿ ਰੀਤੀ ਜਿਸ ਉਚੇ ਭਾਵ ਨੂੰ ਉਦਵੇਗ ਵਿਚ ਲਿਆਉਂਦੀ ਹੈ ਉਸ ਸਮੇਤ ਸਦਾ ਜੀਉਂਦੀ ਰਹੇ।

ਲੌਂਢੇ ਪਹਰ ਸਤਗੁਰ ਅਚਾਨਕ ਉਤਾਵਲੇ ਹੋਕੇ ਟੁਰ ਪਏ, ਤਦ ਸਾਰੇ ਡੇਰੇ ਵਿਚ ਕੂਚ ਬੋਲ ਗਿਆ ਅਰ ਸਨੇ ਸਨੇ ਸਾਰੇ ਮਗਰ ਹੋ ਟੁਰੇ।

## ੨.

ਰਾਣੀ—ਮਿਸ੍ਰਾਣੀ! ਤੈਨੂੰ ਪਤਾ ਹੈ, ਅਜ ਕੀਹ ਥਿੱਤ ਹੈ?

ਮਿਸ੍ਰਾਣੀ—ਜੈ ਹੋ, ਰਾਜ ਰਾਣੀ! ਅਜ ਤੀਜ ਹੈ।

ਮਾਈ ਸੁਭਰਾਂਵ ਕੌਰ—ਹੈਂ ਤੀਜ? ਪਖ ਕੇਹੜਾ ਹੈ? ਚਾਨਣਾ, ਠੀਕ।

ਇਹ ਕੈਂਹਦੇ ਹੀ ਪਤਾ ਨਹੀਂ ਮਾਈ ਦੇ ਅੰਦਰ ਕੀਹ ਹੋਇਆ, ਤ੍ਰੱਪ ਤ੍ਰੱਪ ਹੰਝੂ ਕਿਰ ਪਏ।

ਜਸਰਾਇ (ਟਿੱਕਾ ਜੀ)—ਮਾਤਾ ਜੀ! ਤੀਜ ਸੁਣਕੇ ਆਪ ਜੋ ਕਦੇ ਉਦਾਸ ਨਹੀਂ ਦੇਖੇ ਸੀ-ਕਿਉਂ ਰੋ ਪਏ?

ਰਾਣੀ—ਲਾਲ ਜੀ! ਮਾਤਾ ਜੀ ਦਾ ਰੋਮ ਰੋਮ ਪ੍ਰੇਮ ਅਰ ਯਾਦ ਨਾਲ ਵਿੰਨ੍ਹਿਆਂ ਪਿਆ ਹੈ, ਕੀ ਜਾਣੀਏਂ ਕੋਈ ਅੰਦਰਲੀ ਕੋਮਲ ਤਰਬ ਹਿਲ ਗਈ ਹੋਵੇਗੀ।

ਜਸਰਾਇ—ਮਾਤਾ ਜੀ ਡਾਢੇ ਪਯਾਰੇ ਤੇ ਨਰਮ ਜੀ ਵਾਲੇ ਹਨ, ਬੀਬੀ ਮਾਈ ਜੀ! ਤੁਸੀ ਕਾਸਨੂੰ ਰੋਂਦੇ ਹੋ?

ਮਾਈ—(ਸਹਜ ਨਾਲ) ਦੈਵੀ ਪ੍ਰੀਤਮ ਜੀ ਦੀ ਵਰਹੇ ਗੰਢ ਨੇੜੇ ਹੈ, ਅਰ ਮੈਨੂੰ ਹੁਣ ਤਕ ਪਤਾ ਹੀ ਨਹੀਂ ਫੁਰਿਆ। ਚਿਤ ਨੂੰ ਖਿਚ ਵੱਜੀ ਹੈ ਅਤੇ ਅਪਨੀ ਇਸ ਭੁੱਲ ਪਰ ਸ਼ੋਕ ਆਇਆ ਹੈ ਅਤੇ ਜੀ ਅੱਗੇ ਓਹ ਅਦਭੁਤ ਦਰਸਨ ਫਿਰ ਗਏ ਹਨ, ਜੋ ਅਨੰਦ ਪੁਰ ਸਾਹਬ ਕਈ ਸਾਲ ਵੇਖੇ ਹਨ।

ਜਸਰਾਇ—ਸਤਗੁਰੂ ਜੀ ਕਿੱਥੇ ਹਨ?

ਮਾਈ—ਪਾਉਂਟੇ ਤੋਂ ਤਾਂ ਆ ਗਏ ਹਨ, ਮੇਰਾ ਭਰੋਸਾ ਹੈ ਕਿ ਅਜੇ ਅਨੰਦ ਪੁਰ ਨਹੀਂ ਅੱਪੜੇ, ਕਿਉਂਕਿ ਉਨ੍ਹਾਂ ਦਾ ਬਿਰਦ ਇਹ ਹੈ ਕਿ ਐਥੋਂ ਦੀ ਦਰਸ਼ਨ ਦੇਕੇ ਜਾਣ।

ਜਸਰਾਇ—ਤਦ ਕੀ ਸਤਗੁਰੂ ਜੀ ਅਪਨੀ ਵਰਹੇ ਗੰਢ ਨੂੰ ਘਰੋਂ ਬਾਹਰ ਹੀ

ਮਨਾ ਲੈਣਗੇ ?

ਮਾਈ—ਲਾਲ ਜੀ ! ਉਨ੍ਹਾਂ ਦੀ ਵਰਹੇ ਗੰਢ ਕੋਈ ਸਾਡੇ ਵਾਂਗੂੰ ਆਪਣਾ ਤਿਉਂਹਾਰ ਤਾਂ ਨਹੀਂ, ਓਹ ਤਾਂ ਇਸ ਦਿਨ ਨੂੰ ਬੀ ਪਰਉਪਕਾਰ ਤੇ ਸੰਸਾਰ ਦੇ ਭਲੇਵਿਚ ਲਾਉਂਦੇ ਹਨ, ਇਸ ਲਈ ਚੋਜੀ ਸਤਗੁਰ ਜੀ ਕਈ ਵੇਰ ਏਹ ਦਿਨ ਕਈ ਅਨੋਖੇ ਥਾਈਂ ਅਚਰਜ ਤਰਾਂ ਦੇ ਉਪਕਾਰਾਂ, ਜੀਅ ਦਾਨਾਂ ਤੇ ਪ੍ਰੇਮ ਦੇ ਰੰਗਾਂ ਵਿਚ ਲੰਘਾਇਆ ਕਰਦੇ ਹਨ।

ਰਾਣੀ—ਕੀਹ ਪਤਾ ਹੈ, ਅੰਮੀ ਜੀ ! ਜੋ ਕਦੇ ਸਾਡੇ ਭਾਗ ਉਦੇ ਹੋਣ ਤਾਂ ?

'ਭਾਗ ਉਦੇ ਹੋਣ ਤਾਂ' ਕੰਹਦੇ ਸਾਰ ਰਾਣੀ ਦਾ ਰੰਗ ਬਦਲ ਗਿਆ, ਅੱਖਾਂ ਹੋਰਵੇਂ ਚੇਹਰਾ ਹੋਰਵੇਂ ਹੋ ਗਿਆ, ਪਲ ਮਗਰੋਂ ਬੁਲ ਫ਼ਰਕੇ, ਇਕ ਬਿਰਹੋਂ ਦੀ ਧੁੰਨ ਨਿਕਲੀ; ਉਸ ਵੇਲੇ ਦੇ ਭਾਵ ਹੇਠ-ਲੀਆਂ ਸਤਰਾਂ ਵਿਚ ਅੰਕਿਤ ਹਨ:—

*ਕੁਲ ਵਾਸ ਹੈ ਚੰਗੇਰਾ
ਦੋਹੀਂ ਵਿਸੀਂ ਮੈਂ ਪਾਯਾ,
ਦੌਲਤ ਤੇ ਮਾਲ ਬੀ ਹੈ
ਮਿਲਜਾ ਮਿਲਖ ਸ੍ਵਾਯਾ।
ਰਾਣੀ ਹਾਂ ਰਾਜ ਕਰਦੀ
ਟੁਰਦਾ ਹੁਕਮ ਹੈ ਮੇਰਾ,
ਸੁਖ ਹੈ ਨਸੀਬ ਸਾਰਾ,
ਬ੍ਰਹਮਾ ਨੇ ਜੋ ਬਨਾਯਾ।
ਐਪਰ ਭੁਲੇਖੜਾ ਸੀ,
ਸਾਰਾ, ਪਿਆ ਹਨੇਰਾ,
ਜਿਸ ਵਿਚ ਰਚੀ ਸਾਂ ਗਾਫਲ,
ਉਹ ਸੀ, ਵਿਨਾਸ਼ ਮਾਯਾ।
ਠੰਢਕ ਜਿਦ੍ਹੀ ਮੈਂ ਪਾਈ,
ਸੁਖ ਰੂਪ ਜਾਣ ਮਾਣੀ,
ਸੂਰਜ ਨਹੀਂ ਸੀ ਉਹ ਤਾਂ
ਮਾਯਾ ਦੀ ਡੱਲਵੀਂ ਛਾਯਾ।
ਕਿਣਕਾ ਸੀ ਪ੍ਰੇਮ ਵਾਲਾ
ਵੱਸਦਾ ਸੀ ਅੰਦ੍ਰੇ ਓ,
ਬਾਹਰੋਂ ਨਾ ਲੱਭਿਆ ਸੀ
ਧੁਰ ਤੋਂ ਸੀ ਨਾਲ ਆਯਾ।
ਇਸਨੂੰ ਪਛਾਣਜਾਂ ਨਾਂ
ਪਿੱਛਾ ਨ ਇਸਦਾ ਡਿੱਠਾ,
ਦੀਵਾ ਸੀ ਚਾਨਣਾ ਹੇ
ਇਸਨੂੰ ਮੈਂ ਚਾ ਭਵਾਯਾ;
ਚਾਨਣ ਪਿਆ ਅਗੇਰੇ
ਪਿੱਛਾ ਗਿਆ ਸੀ ਲੁਕਦਾ,
ਅੱਗੇ ਦੇ ਰੰਗ ਸੋਹਣੇ
ਦਿਲ ਦੇਖਕੇ ਲੁਭਾਯਾ।
ਰੰਗਾਂ ਦੇ ਵਿਚ ਰੰਗੀ,
ਜਾਤਾ ਨਾ ਹਨ ਏ ਭੰਗੀ,*
ਉਡ ਜਾਣਗੇ ਏ ਸਾਰੇ
ਜਦ ਕਾਲ ਨੇ ਹਿਲਾਯਾ।
ਚੰਗੇ ਨਸੀਬ ਮੇਰੇ
ਇਕ ਦੇਵ ਰਾਣੀ ਆਈ।
ਜਿਸਨੇ ਆ ਟੁੰਬਿਆ ਤੇ
ਸੁੱਤਜਾਂ ਨੂੰ ਚਾ ਜਗਾਯਾ।
ਬੋਲੀ:—"ਹੇ ਗਾਫਲੇ ਤੂੰ
ਸੁੱਤੀ ਪਈ ਹੈਂ ਹਾਏ
ਤਾਰੇ ਲਟਕ ਗਏ ਹਨ,
ਪਰਭਾਤ ਵੇਲਾ ਆਯਾ
ਰਾਤ ਬੀਤ ਚੱਲੀ
ਸੁੱਤੀ ਹੈਂ ਕਿਸ ਭੁਲੇਵੇ ?
ਚਿੱਟਾ ਚੜ੍ਹੂ ਦਿਹਾੜਾ

---

*ਇਹ ਬਿਰਹਾ ਸੰਮਤ ੪੪੩ ਨਾ: ਦੇ ਗੁਰ-ਪੁਰਬ ਪਰ 'ਦਰਸ਼ਨ ਦੀ ਸਿੱਕ ਤੇ ਦਰਸ਼ਨ ਨਾਲ ਸਮਾਈ' ਦੇ ਸਿਰਨਾਵੇ ਹੇਠਾਂ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।

*ਭੰਗ ਹੋ ਜਾਣ ਵਾਲੇ, ਨਾਸ ਹੋ ਜਾਣ ਵਾਲੇ

ਉੱਘੜੇਗਾ ਸਭ ਕਮਾਯਾ।
ਓਥੇ ਜੋ ਪਾਇਆ ਸੀ
ਲੀਤਾ ਹੈ ਭੋਗ ਸਾਰਾ,
ਅਗਲੀ ਮਜ਼ਲ–ਮੁਸਾਫਰ!–
ਜੋਗਾ ਹੈ, ਕੀਹ ਬਨਾਯਾ?
ਪਿਛਲੀ ਮਜ਼ਲ ਦਾ ਵੱਖਰ
ਏਸੇ ਮੁਕਾਮ ਖਾਧਾ,
ਅਗਲੀ ਲਈ ਨਾਂ ਏਥੇ
ਕੱਠਾ ਤੂੰ ਕੁਛ ਕਰਾਯਾ।

ਪੈਂਡਾ ਹੈ ਗੋਰੀਏ ਨੀ
ਧੁਰ ਦੇ ਅਸੀ ਮੁਸਾਫਰ,
ਲੱਖਾਂ ਮਜ਼ਲ ਤੋਂ ਆਏ,
ਅਗੇ ਹੈ ਰਾਹ ਸਵਾਯਾ।
ਡੇਰਾ ਜਮਾ ਕੇ ਏਥੇ
ਡੇਰਾ ਤੂੰ ਘੱਤ ਬੈਠੀ,
ਸਿਰ ਤੇ ਸਫਰ ਕਰਾਰਾ
ਚੇਤੇ ਕਦੀ ਨ ਆਯਾ
ਉਠ ਹੋਸ਼ ਕਰ ਸਿਆਣੀ,
ਵੇਲਾ ਨਾ ਹੋਰ ਜਾਵੇ,
ਠਹਿਰੇ ਸਮਾਂ ਕਦੀ ਨਾਂ,
ਮੁੜਕੇ ਕਦੀ ਨ ਆਯਾ।
ਅੱਭੜ ਪਈ ਮੈਂ ਜਾਗੀ
ਤੱਕਾਂ ਤੇ ਆਖਾਂ: "ਮਾਈ"!
"ਸੁੱਤੀ ਨੂੰ ਹਈ ਜਗਾਯਾ,
ਰਾਹ ਪਾ ਦੇ ਕਰਕੇ ਦਾਯਾ"
ਆਖੇ ਓ ਦੇਵ ਰਾਣੀ:
"ਔਖੀ ਨ ਗੱਲ ਕੋਈ,
"ਘਟ ਦੀਪ ਕਰ ਲੈ ਸਿੱਧਾ
ਜਿਸਦਾ ਸੀ ਰੁਖ ਭੁਆਯਾ।
"ਕਿਣਕਾ ਸੀ ਪ੍ਰੇਮ ਵਾਲਾ
ਰੱਖਜਾ ਧੁਰੋਂ ਤੈਂ ਅੰਦਰ,
"ਉਸਦਾ ਮੂੰਹ ਫੇਰਕੇ ਤੇ
ਦੁਨੀਆਂ ਦੇ ਵਿੱਚ ਲਗਾਯਾ।

"ਮੂੰਹ ਮੋੜ ਉਸਦਾ ਅੰਦਰ,
ਪਿੱਛੇ ਪਰਤ ਕੇ ਤੱਕੀਂ,
"ਬੈਠਾ ਹੈ ਕੌਣ ਪਜਾਰਾ
ਜਿਸਨੇ ਸੀ ਏ ਦਿਖਾਯਾ।
" ਇਸ ਚਾਨਣੇ ਦੇ ਨਾਲੇ
ਉਸ ਚਾਨਣੇ ਨੂੰ ਦੇਖੀਂ।
"ਜਿਸ ਦੀ ਰਿਸ਼ਮ ਏ ਹੈਵੇ
ਇਸਨੂੰ ਜਿਨ੍ਹੇਂ ਬਨਾਯਾ"
ਦੇਵੀ ਨੇ ਦੀਪ ਘਟ ਦਾ
ਫੜਕੇ ਜਦੋਂ ਭੁਆਯਾ,
ਆਹਾ ਮੈਂ ਰੂਪ ਡਿੱਠਾ
ਜਗ ਰੂਪ ਜਿਸ ਬਨਾਯਾ।
ਪਿੱਛੇ ਪਰੱਤ ਨਜ਼ਰ ਨੇ
ਪਹਿਲਾਂ ਹੀ ਝਾਕ ਡਿੱਠਾ,
ਠਾਂਢਾ ਗੁਰੂ ਹੈ ਸਿਰ ਤੇ
ਮਿੱਠਾ, 'ਪਰੇਮ' ਸਾਇਆ।
ਝੋਲੀ ਹੈ ਅੱਡ ਬੈਠਾਂ
ਭਰਿਆ 'ਪਰੇਮ' ਕੂਕੇ:–
"ਬਾਲੋ! ਮੁੜ ਆਓ ਘਰ ਨੂੰ
ਖੇਡੇ ਸਮਾਂ ਗੁਆਯਾ।
"ਮਿੱਟੀ ਦੀ ਖੇਡ ਪਜਾਰੀ
ਕੀਤੀ ਹੈ ਬਹੁਤ ਸਾਰੀ,
"ਮਿਟੀ ਨ ਕੰਮ ਆਊ,
ਇਸਦਾ ਜੋ ਢੇਰ ਲਾਯਾ।
"ਹੱਥ ਪੈਰ ਲਿੱਬੜੇ ਹਨ,
ਮੈਲੇ ਗਏ ਹੋ ਸਾਰੇ,
"ਰਾਤੀਂ ਜਦੋਂ ਮੁੜੋਗੇ,
ਸਭ ਚਾਉ ਏ ਬਿਲਾਯਾ।
"ਧੋਣੇ ਦਾ ਕਸ਼ਟ ਭਾਰਾ,
ਹੋਸੀ ਤਦੋਂ, ਮੈਂ ਲਾਲੋ!
"ਆ ਜਾਓ ਘਰ ਸਵੇਲੇ,
ਮੂੰਹ ਧੋ ਦਿਆਂ ਬਨਾਯਾ।"
ਪਜਾਰੀ ਏ ਸੱਦ ਗੁਰ ਦੀ,
ਮਸਤੀ ਭਰੀ ਏ ਬਾਣੀ

ਮਿੱਠੀ ਤੇ ਰਸ ਭਰੀ ਨੇ
ਸੀਨੇ ਪਰੇਮ ਲਾਯਾ
ਅੰਦਰ ਹੈ ਰੂਪ ਵੱਸਦਾ,
ਵੱਸਦੀ ਹੈ ਯਾਦ ਨਾਲੇ

ਖਿੱਚਦੀ ਹੈ ਖਿੱਚ ਪਯਾਰੀ,
ਐਸਾ ਹੈ ਸੱਚ ਦਿਖਾਯਾ
ਤਰਸਾਂ ਖੜੀ ਹੋ ਦੁਆਰੇ,
ਦਰਸ਼ਨ ਸਰੀਰ ਹੋਵੇ,

ਜਦ ਕੇ ਉਹ ਚੋਜੀ ਪਯਾਰਾ,
ਹੈ ਰੂਪ ਧਾਰ ਆਯਾ ।
ਔਗੁਣ ਭਰੇ ਅਸੀ ਹਾਂ,
ਕਰਮੋਂ ਧਰਮ ਤੋਂ ਖਾਲੀ,

ਐਪਰ ਬਿਰਦ ਹੈ ਪਾਵਨ,
ਪਤਤਾਂ ਨੂੰ ਜਿਨ ਜਗਾਯਾ ।
ਦਰਸਨ ਦੀ ਤਾਂਘ ਜਾਗੀ,
ਜਾਗੀ ਵਧੀ ਵਧੇਰੇ,

ਦਿਨ ਰਾਤ ਏਸ ਮੈਨੂੰ,
ਵਿਚ ਤਾਂਘ ਦੇ ਲਗਾਯਾ ।
ਆਵੋ ਹੇ ਤ੍ਰਾਣ ਕਰਤਾ,
ਸ੍ਰਿਸ਼ਟੀ ਉਧਾਰ ਵਾਲੇ !

ਬੇੜਾ ਹੈ ਮੰਝ ਧਾਰੇ,
ਘੁੰਮਣ ਵਿਖੇ ਏ ਆਯਾ ।
ਦੀਦਾਰ ਸਤਿਗੁਰੂ ਜੀ !
ਦੇਵੋ ਨਿਮਾਣਿਆਂ ਨੂੰ,

ਭੁੱਲੇ ਬਖਸ਼ ਮਿਲਾਵੋ,
ਸੁੱਤਯਾਂ ਨੂੰ ਲੜ ਹੈ ਲਾਯਾ।
ਰਾਤਾਂ ਮੈਂ ਜਾਗਦੀ ਹਾਂ
'ਦਰਸ਼ਨ-ਗੁਰੂ ਨੂੰ ਤਾਂਘਾਂ ।

ਦਿਨ ਨੂੰ ਉਡੀਕਦੀ ਹਾਂ,
ਕੰਮ ਕਾਜ ਹੈ ਭੁਲਾਯਾ।
ਲੱਗਦਾ ਨਾਂ ਰਾਜ ਚੰਗਾ,
ਦੌਲਤ ਨ ਭਾਉਂਦੀ ਹੈ,

ਧੌਲਰ ਉਜਾੜ ਹੋਏ,
ਐਸਾ ਹੈ, ਜੀ ਉਠਾਯਾ ।

ਇੱਕੋ ਦਰਸ ਦੀ ਲਿਵ ਹੈ
ਦਿਲ ਘੇਰਕੇ ਏ ਬੈਠੀ ।
ਲੂੰ ਲੂੰ ਵਿਖੇ ਹੈ ਲਿਵ ਨੇ,
ਡੇਰਾ ਹੁਣ ਆ ਜਮਾਯਾ ।

ਰੋਂਦੇ ਏ ਨੈਣ ਤ੍ਰਸੇ,
ਕੰਬੇ ਹੈ ਨਾਲ ਹੀਆ,
ਡਾਵਾਂ ਹੈ ਡੋਲ ਹੋਈ;
ਸਿੱਕਾਂ ਨੇ ਹੈ ਸੁਕਾਯਾ ।

ਇੱਕ ਅਰਜ਼ ਏ ਹੈ ਬੰਦੀ,
ਕਰਦੀ ਗੁਰੂ ਪਯਾਰੇ:
ਇੱਕ ਵਾਰ ਦੇ ਦੀਦਾਰੇ,
ਕਰ ਦੂਰ ਦੇਏ ਮਾਯਾ ।

ਇਕ ਵਾਰ ਸਿੱਕ ਏ ਹੈ,
ਮੁਖ ਧੂੜ ਨੂੰ ਲਗਾਵਾਂ,
ਹੰਕਾਰੀਆ ਏ ਸਿਰ ਹੈ,
ਸਫਲੇ ਏ ਚਰਨ ਲਾਯਾ ।

ਸੁੰਞੇ ਏ ਹੱਥ ਮੇਰੇ,
'ਸੋਨਾ, ਹੁਕਮ' ਹੀ ਜਾਣਨ,
ਸੇਵਾ ਦਾ ਰਸ ਇਨ੍ਹਾਂ ਨੇ
ਹਾਏ ਨਹੀਂ ਚਖਾਯਾ ।

ਖਟੇ ਏ ਪੈਰ ਮੇਰੇ,
ਵਿੱਚ ਹਾਕਮੀ ਤੁਰੇ ਹਨ,
ਸਤਸੰਗ ਦੁਆਰੇ ਟੁਰਕੇ,
ਇਹਨਾਂ ਨਾ ਸੁੱਖ ਪਾਯਾ।

ਹਾਏ ਬੇਹਾਲ ਮੇਰੇ,
ਨੈਣਾਂ ਨੇ ਕੋਟ ਦੇਖੇ,
ਸਾਧੂ ਦਰਸ਼ ਨਾ ਕਰਕੇ,
ਆਪਾ ਸਫੱਲ ਕਰਾਯਾ ।

ਹਾਏ ਸਫਲ ਨ ਹੋਈ,
ਚੱਲਯਾ ਜਨਮ ਅਜਾਈਂ ।
ਪਾ ਖੈਰ ਦਰਸ ਦੇਵੋ
ਸਫਲੇ ਸੰਸਾਰ ਆਯਾ।

ਕੋਈ ਕਹੋ ਏ ਆਕੇ,
ਚੋਜੀ ਗੁਰੂ ਜੀ ਆਏ ।

ਨੱਸਾਂ ਮੈਂ ਭਾਰ ਅੱਖਾਂ.
ਖੰਭਾਂ ਦਾ ਤਾਣ ਪਾਯਾ।

ਰਾਣੀ ਅਪਨੇ ਰੰਗੋਂ ਬਾਹਰ ਅਜੇ ਨਹੀਂ ਸੀ ਆਈ, ਅਪਨੇ ਭਾਵ ਕਹਕੇ ਚੁਪ ਚਾਪ ਅੱਖਾਂ ਮੀਟੀ ਬੈਠੀ ਸੀ ਕਿ ਇੰਨੇ ਨੂੰ ਦੁਰਗਾਂ ਗੋਲੀ—( ਦੌੜੀ ਆਈ ) ਮਹਾਰਾਣੀ ਜੀ! ਦੂਰ ਤੋਂ ਗਰਦ ਨਜ਼ਰ ਆਉਂਦੀ ਹੈ,ਪਹਰੇਦਾਰ ਭੱਜਾ ਆਇਆ ਹੈ ਕਿ ਕੋਈ ਰਾਜਾ ਸੈਨਾਂ ਲੈਕੇ ਚੜ੍ਹ ਆਇਆ ਹੈ।

ਰਾਜੇਸ੍ਰਰੀ ਗੋਲੀ—(ਹਫੀ ਹੋਈ ਆਈ ਦੀਵਾਨ ਜੀ ਦਰਵਾਜੇ ਤੇ ਆਏ ਹਨ: ਕੈਹਦੇ ਹਨ: ਆਪ ਨੂੰ ਸਮਝਾ ਰਹੇ ਸਾਂ ਕਿ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨਾ ਧਾਰੋ, ਹੁਣ ਰਾਜਾ ਰਾਮਗੜ੍ਹ ਵਾਲਾ ਜਸਵਾਰੀਆਂ ਤੇ ਕਹਲੂਰੀਆਂ ਨਾਲ ਮਤਾ ਪਕਾ ਕੇ ਫੌਜ ਲੈਕੇ ਆ ਰਿਹਾ ਹੈ। ਦੱਸੋ ਸਰਨ ਲੈਣੀ ਹੈ ਕਿ ਲੜਾਈ ? ਅਚਾਨਕ ਬਿੱਜ ਆ ਪਈ ਹੈ, ਤਿਆਰੀ ਕੁਛ ਨਹੀਂ ਹੋਸਕਦੀ। ਪਰ ਏਸ ਘਰ ਦੇ ਲੂਣ ਦੇ ਪਲੇ ਸਭ ਤਿਆਰ ਹੋ ਰਹੇ ਹਨ। ਮੈਂ ਬਖਸ਼ੀ ਜੀ ਨੂੰ ਤਿਆਰੀ ਲਈ ਕਹ ਆਇਆ ਹਾਂ, ਅਰ ਸੈਨਾਂ ਨੂੰ ਹੁਕਮ ਚੜ੍ਹ ਗਿਆ ਹੈ, ਪਰ ਹੁਣ ਬਣਦਾ ਕੁਛ ਨਹੀਂ ਦਿਸਦਾ।

ਰਾਣੀ ਕੁਛ ਸੋਚ ਵਿਚ ਪੈ ਗਈ।

ਕੁਟਰੇਲ ਬਾਈ—(ਭੱਜੀ ਆਈ) ਸੈਨਾਪਤ ਵਜ਼ੀਰ ਦੀਵਾਨ ਸਾਰੇ ਆਏ ਖੜੇ ਹਨ, ਫੌਜ ਕੁਛ ਤਿਆਰ ਹੋ ਗਈ ਹੈ, ਸਵਾਰਾਂ ਦਾ ਇਕ ਦਸਤਾ ਅੱਗੇ ਗਿਆਹੈ, ਤੋਪਾਂ ਬੀ ਭਰੀਆਂ ਜਾ ਰਹੀਆਂ ਹਨ ਤੇ ਓਸ ਰੁਖ ਕੀਤੀਆਂ ਜਾ ਰਹੀਆਂ ਹਨ, ਆਪ ਦੀ ਆਗਜਾ ਦੀ ਲੋੜ ਹੈ । ਛੇਤੀ ਕਰੋ, ਫੇਰ ਵਕਤ ਨਹੀਂ ਹੈ।

ਰਾਣੀ—ਕੁਟਰੇਲਾਂ! ਸ਼ਤ੍ਰੂ?

ਸਾਰੇ—ਔਹ ਲੌ ਧੌਂਸੇ ਦੀ ਅਵਾਜ਼ ਆਈ।

ਰਾਣੀ—ਇਹ ਕੀ ਹੈ ?

ਕੁਟਰੇਲਾਂ—ਵੈਰੀ ਦਾ ਸਰਹੱਦ ਟਪਕੇ ਸਾਡੇ ਗਿਰਾਵਾਂ ਤੇ ਆ ਜਾਣ ਦੀ ਬਿਜੇ ਦੀ ਪਹਲੀ ਅਵਾਜ਼ ਹੈ।

ਮਾਈ—ਜ਼ਰਾ ਚੁਪ ਕਰੋ (ਕੰਨ ਲਾਕੇ) ਫੇਰ ਸੋਚਕੇ। ਰਾਣੀਏਂ! ਇਹ ਤਾਂ ਮੇਰੇ ਸਤਗੁਰ ਦੇ ਸਫਰੀ ਰਣਜੀਤ ਨਗਾਰੇ ਦੀ ਚੋਟ ਹੈ, ਅਰ ਗਤ ਜੋ ਨਗਾਰੇ ਪਰ ਪੈ ਰਹੀ ਹੈ, ਉਹ ਇਸ ਅਰਥ ਵਾਲੀ ਹੈ ਕਿ ਅਸੀ ਸਜਨਾਂ ਦੇ ਇਲਾਕੇ ਵਿੱਚ ਆਏ ਹਾਂ ॥

ਰਾਣੀ—ਮੈਨੂੰ ਪਛਾਣ ਤਾਂ ਹੈ ਨਹੀਂ, ਪਰ ਦਿਲ ਡਰਿਆ ਨਹੀਂ,ਖੁਸ਼ ਹੋ ਰਿਹਾ ਹੈ, ਜੇਕਰ ਆਪ ਦੀ ਪੱਕੀ ਸਿਆਣ ਹੈ ਤਾਂ ਮੈਂ ਹੁਕਮ ਚੁਪ ਦਾ ਦੇਈ ਰਖਾਂ, ਐਸਾ ਨਾ ਹੋਵੇ ਕਿ ਕਿਸੇ ਮੂਰਖਤਾ ਵਿਚ ਆਤਮ ਦਾਨ ਦਾਤੇ ਦੀ ਅਵੱਗਜਾ ਕਰ ਬੈਠਾਂ ॥

ਹੁਣ ਨਗਾਰੇ ਦੀ ਅਵਾਜ਼ ਬੰਦ ਹੋਗਈ ਤੇ ਨਰਸਿੰਘੇ ਦੀ ਅਵਾਜ਼ ਪਹੁੰਚੀ; ਇਸ ਵਿਚ ਪੀਲੋ ਨਾਲ ਮਿਲਦੀ ਸੁਰ ਵਿੱਚ ਕੋਈ ਧੁਨੀ ਸੀ, ਜਿਸਨੂੰ ਪਛਾਣਕੇ ਮਾਈ ਨੇ ਕਿਹਾ,"ਬੇਖਤਰ ਹੋ, ਵੈਰੀ ਦਲ ਨਹੀਂ ਹੈ, ਇਹ ਨਰਸਿੰਘੇ ਦੀ ਸੰਗੀਤ ਮਿਲਵੀਂ ਸ਼ੈ ਹਿੰਦੁਸਤਾਨ ਵਿਚ ਮੇਰੇ ਪਿਆਰੇ ਦੇ ਸੰਗੀਤਕਾਂ ਬਿਨ ਕੌਣ ਵਜਾ ਸਕਦਾ ਹੈ ? ਪਿਆਰੀ ਬੱਚੀ! ਡਰ ਦੀ ਥਾਂ ਫੁਲੀ ਨਾ ਸਮਾਂ, ਇਹ ਤਾਂ:—

## 'ਪ੍ਰੀਤਮ ਜੀ ਆ ਗਏ!"

"ਪ੍ਰੀਤਮ ਜੀ ਆ ਗਏ"ਕੀਹ ਸੀ,ਇਕ ਜਾਦੂ ਦੀ ਟੇਕ ਸੀ, ਰਾਣੀ ਅਤੇ ਸੁੰਦਰ ਤੇ

ਭੋਲੇ ਅਰ ਚਮਕਦੇ ਚੇਹਰੇ ਵਾਲੇ ਟਿੱਕਾ ਜੀ ਤੇ ਕੰਵਰ ਜੀ ਅੱਖਾਂ ਵਿੱਚ ਹੰਝੂ ਭਰ ਲਿਆਏ। ਗੋਲੀਆਂ ਤੇ ਗੋਲੀਆਂ ਬਾਹਰੋਂ ਆ ਰਹੀਆਂ ਸਨ, ਪਰ ਅੰਦਰ ਏਹ ਦਰਸਨ ਸੀ ਕਿ ਸਭ ਭਰੱਕ ਖੜੋਜਾਂਦੀਆਂ ਸਨ। ਰਾਣੀ ਦੇ ਅੰਦਰ ਅਪਨੇ ਨਿਮਾਣੇ ਤੇ ਨਿਕਾਰੇ ਹੋਣ ਅਰ ਸਤਗੁਰੂ ਦੀ ਇਹ ਦਾਯਾ ਅਚਰਜ ਅਸਰ ਕਰ ਰਹੀ ਸੀ। ਖੁਸ਼ੀ ਸੀ ਪਰ ਵੈਰਾਗ ਭਰੀ, ਚਾਉ ਸੀ ਪਰ ਦੈਵੀ ਭੈ ਵਾਲਾ, ਅਨੰਦ ਸੀ ਪਰ ਠੰਢਾ ਤੇ ਸੀਤਲ, ਨਿੰਮ੍ਰਤਾ ਸੀ ਪਰ ਸਿਦਕ ਵਾਲੀ, ਅਵਗਣਾਂ ਦੀ ਯਾਦ ਸੀ ਪਰ ਪਵਿੱਤ੍ਰ ਆਸ਼ਾ ਨਾਲ ਭਰੀ ਹੋਈ।

ਰਾਣੀ—ਅੰਮੀਏਂ, ਮੇਰਾ ਹੁਣ ਆਪਣਾ ਆਪ ਵੱਸ ਨਹੀਂ। ਅੰਮ! ਸਤਗੁਰ ਸਾਡਾ ਤੇ ਅਸੀ ਸਤਗੁਰ ਦੇ ਹਾਂ। ਮੇਰੀ ਹੁਣ ਕੁਲਾ ਰੀਤ ਤੇ ਲੋਕ ਲਾਜ ਦੀ ਚਾਲ ਚੱਲੀ ਹੈ। ਜੋ ਵਾਹਿਗੁਰੂ ਦੇ ਦਰੋਂ ਆਪ ਤਾਰਨ ਐਥੇ ਆਉਂਦਾ ਹੈ, ਜੋ ਪਾਪੀਆਂ ਨੂੰ ਦੁਆਰੇ ਨਹੀਂ ਸੱਦਦਾ, ਪਾਪੀਆਂ ਨੂੰ ਨਰਕਾਂ ਵਿੱਚ ਕਲਜਾਨ ਦੇਣ ਪਹੁੰਚਦਾ ਹੈ ਉਸ ਅਗੇ ਕੀ ਰਾਜ ਦੀ ਵੈਂ, ਤੇ ਕੀ ਕੁਲ ਦੀ ਰੀਤ ਤੇ ਕੀ ਦੇਸ ਦੀ ਚਾਲ। ਚਾਹੇ ਲੋਕ ਹੱਸਨ, ਅੰਮੀਂ! ਚਾਹੇ ਤੂੰ ਬੀ ਗੁਸੇ ਹੋ, ਮੈਂ ਉਨਾਂ ਰਾਹਾਂ ਬਾਣੀਂ! ਸਦਕੜੇ ਹੋਣ ਚਲੀ ਹਾਂ ਜਿਨਾਂ ਰਾਹਾਂ ਤੋਂ ਵਾਹਿਗੁਰੂ ਦਾ ਦੁਲਾਰਾ ਆ ਰਿਹਾ ਹੈ। ਮੈਂ ਹੁਣ ਪਰਦੇ ਤੇ ਘੁੰਡਾਂ ਨੂੰ ਤਿਲਾਂਜਲੀ ਦੇਕੇ ਉਸ ਧੂੜ ਵਿੱਚ ਲੇਟਣ ਚੱਲੀ ਹਾਂ ਜੋ ਪਜਾਰੇ ਦੇ ਚਰਨਾਂ ਨਾਲ ਪਵਿੱਤ੍ਰ ਹੋ ਗਈ ਹੈ। ਆ ਅੰਮੀਏਂ! ਮੈਨੂੰ ਸਤਗੁਰ ਦੇ ਚਰਨਾਂ ਦੀ ਧੂੜ ਬਨਾ ਦੇ, ਮੈਨੂੰ ਦਰਗਾਹ ਦੇ ਬਸ਼ੀਠ ਦੇ ਚਰਨ ਕਮਲਾਂ ਦੀ ਰਜ ਲੈ ਦੇਹ॥

ਐਉਂ ਕੰਹਦੀ ਰਾਣੀ ਬਚਿਆਂ ਨੂੰ ਨਾਲ ਨਾਲ ਲਾਈ, ਅਤਿ ਪ੍ਰੇਮ ਨਿਮ੍ਰਤਾ ਪਰ ਗੰਭੀਰ ਚੇਹਰੇ ਨਾਲ ਦਮਕਦੀ ਬਾਹਰ ਆਈ, ਤੇ ਸਿਧੀ ਡੇਉਢੀ ਵਿਚੋਂ ਬਾਹਰ ਨਿਕਲ ਖੜੋਤੀ। ਮਾਈ ਜੀ ਨੇ ਰਾਣੀ ਦਾ ਖੱਬਾ ਹਥ ਫੜ ਰਖਿਆ ਸੀ, ਤੇ ਨਾਲ ਨਾਲ ਜਾ ਰਹੀ ਸੀ, ਸਜੇ ਪਾਸੇ ਟਿੱਕਾ ਜੀ ਮਾਤਾ ਜੀ ਦੀ ਬਾਂਹ ਦੇ ਕਲਾਵੇ ਵਿੱਚ ਸਨ ਤੇ ਗੋਲੀਆਂ ਦਾ ਸਮੁਦਾਇ ਮਗਰ ਸੀ। ਅਹਲਕਾਰ ਬਾਹਰ ਖੜੇ ਸਨ ਭਰੀ ਹੋਈ, ਮਿਠੀ ਗੰਭੀਰ, ਪਰ ਮਸਾਂ ਮਸਾਂ ਨਿਕਲ ਰਹੀ ਅਵਾਜ਼ ਨਾਲ ਰਾਣੀ ਨੇ ਆਖਿਆ! "ਵਜੀਰ, ਸੈਨਾ ਪਤ, ਦੀਵਾਨ ਸਾਰੇ ਸੱਜਨੋਂ! ਸੈਨਾ ਸਮੇਤ ਮੇਰੇ ਮਗਰ ਆਓ, ਪਾਪਾਂ ਨੂੰ ਵਿਧਵੰਸ ਕਰਨ ਵਾਲਾ ਤੇ ਪਾਪੀਆਂ ਨੂੰ ਤਾਰਨ ਵਾਲਾ ਬਲੀ ਜੋਧਾ ਆ ਗਿਆ ਹੈ। ਉਸਨੇ ਬਿਨਾਂ ਕਮਾਨ ਖਿਚੇ ਸਾਨੂੰ ਸਰ ਕਰ ਲਿਆ ਹੈ, ਉਸਦੀ ਸਰਨ ਤਾਰਨ ਤਰਨ ਹੈ।"

ਹੁਕਮ ਸੀ ਕਿ ਨਰ ਰਾਣੀ ਦਾ ਇਕ ਕਰਾਰਾ ਤੇਜ ਸੀ, ਸਮਝ ਨਹੀਂ ਆਈ, ਪਰ ਸਾਰੀ ਸੈਨਾ, ਅਰ ਅਹਲਕਾਰ ਸ਼ਤ੍ਰੰਜ ਦੇ ਮੁਹਰਿਆਂ ਵਾਂਙ ਜਿੱਧਰ ਚਲਾਏ ਗਏ ਚੁਪ ਚਾਪ ਟੁਰ ਪਏ। ਸ਼ਤ੍ਰੂ ਦਲ ਹੁਣ ਆਨ ਪਹੁੰਚਾ ਸੀ, ਅਰ ਨਗੌਰ ਤੋਂ ਥੋੜੀ ਦੂਰ ਸੀ। ਰਾਣੀ ਅੱਗੇ ਵਧੀ ਅਰ ਅਪਨੇ ਪਾਪਾਂ ਦੇ ਵੈਰੀ ਦੇ ਰਸਤੇ ਪਰ ਸਾਹਮਣੇ ਆ ਗਈ। ਅਖਾਂ ਚੁਕਦੀ ਹੈ, ਪਰ ਦਿਲ ਉਛਲਦਾ ਹੈ, ਕਲੇਜਾ ਧੜਕਦਾ ਹੈ, ਖਿੱਚ ਤੇ ਸਰਧਾ ਉਮਗ ਉਮਗ ਸਿਰ ਨੂੰ ਚੜਦੀ ਹੈ ਅਰ ਅੱਖਾਂ ਅਗੋਂ ਚਾਨਣੇ ਦੇ ਕਈ ਸੂਰਜ ਲੰਘਦੇ ਮਾਨੋਂ ਦੇਖਣ ਸ਼ਕਤੀ ਅਗੇ ਹਨੇਰਾ ਪਾ ਜਾਂਦੇ ਹਨ। ਤਕਦੀ ਹੈ, ਜਕਦੀ ਹੈ, ਸਿਰ ਨੀਵਾਂ

ਕਰ ਲੈਂਦੀ ਹੈ, 'ਕੀ ਮੈਂ ਅਭਾਗਣ ਪਵਿਤ੍ਰਤਾ ਪੁੰਜ ਦਾ ਦਰਸ਼ਨ ਕਰਨ ਲੱਗੀ ਹਾਂ?' ਪਰ ਫੇਰ ਖਿੱਚਕੇ ਸਿਰ ਉੱਚਾਕਰਦੀ ਹੈ, ਅਰ ਤੱਕਦੀ ਹੈ । ਇਸਤਰਾਂ ਕਰ-ਦਿਆਂ ਰਾਣੀ ਦੇ ਪਾਪਾਂ ਦੇ ਵੈਰੀਆਂ ਦਾ ਸਰਦਾਰ ਅਤਿ ਨੇੜੇ ਆ ਗਿਆ। ਉਸਦੇ ਸਾਵੇ ਘੋੜੇ ਦੀ ਟਾਪ ਸਿੱਕਦੇ ਦਿਲਾਂ ਦੀ ਧਾਪ ਨੇ ਮੱਧਮ ਕਰ ਦਿੱਤੀ, ਉਹ ਬਾਂਕਾ ਚਉਕੜੀਆਂ ਭਰਕੇ ਤੁਰਨ ਵਾਲਾ ਘੋੜਾ ਸਹਜ ਸਹਜ ਚਲ ਰਿਹਾ ਹੈ, ਰਾਣੀ ਨੂੰ ਹੁਣ ਸੁਧ ਨਹੀਂ ਰਹੀ, ਖਿੱਚ ਦੀ ਮਾਰੀ ਖਿੱਚੀ ਜਾ ਰਹੀ ਹੈ, ਪਰ ਪਤਾ ਨਹੀਂ ਕਿਧਰ ? ਕਿਉਂ ਤੇ ਕਾਸ ਲਈ ? ਔਹ ਘੋੜੇ ਦੇ ਪਾਸ ਅੱਪੜੀ, ਹੰਸ ਵਰਗੀ ਸਡੌਲ ਗਿੱਚੀ ਜਿਸ ਅੱਗੇ ਦੇਸ ਨੀਉਂਦਾ ਸੀ ਨਿਉਂ ਗਈ। ਓਹ ਅਮੋਲ ਸਿਰ ਜਿਸ ਵਿਚ ਵਸਦੀ ਅਕਲਦੀ ਮੁਥਾਜੀ ਵਡੇ ਵਡੇ ਰਾਜੇ ਕਰਦੇ ਸਨ, ਜੋ ਨੀਤੀ ਦੇ ਗੁੰਝਲ ਖੋਲ੍ਹਿਆ ਕਰਦਾ ਸੀ ਦੇਖੋ ਕਿਸਤਰਾਂ ਹਿਠਾਹਾਂ ਹਿਠਾਹਾਂ ਜਾ ਰਿਹਾ ਹੈ। ਔਹਦੇਖੋ ਅਕਲਾਂ ਵਾਲਾ, ਮਾਨ ਵਾਲਾ ਤੇ ਤਾਜ ਵਾਲਾ ਸੀਸ, ਜਗਤ ਸਿੰਧ ਦੇ ਸੇਤੂ ਚਰਨਾਂ ਪਰ ਜਾ ਟਿਕਿਆਹੈ।ਰਕਾਬਾਂ ਵਿਚ ਪਜਾਰੇ ਚਰਨ ਕਮਲ ਹਨ, ਅਰ ਚਰਨਾਂ ਕਮਲਾਂ ਤੇ ਪ੍ਰੇਮ ਭਰਿਆ ਸਿਰ ਪਿਆ ਹੈ:-

'ਧੌਂਸੇ ਧੁੰਕਾਰ ਪੈਂਦੀ,
'ਦੇਂਦੀ ਹੈ ਔਹ ਸੁਣਾਈ,
'ਪ੍ਰੀਤਮ ਗੁਰੂ ਜੀ ਆਏ
'ਰਾਣੀ ਧਜਾਨ ਲਾਈਂ'
ਸੁਣਕੇ ਸੁਨੇਹੜਾ ਏਹ,
ਕਲ ਲਾਜ ਸੀ ਨਸਾਈ
ਪਰਦੇ ਦੀ ਰੀਤ ਭੁੱਲੀ,
ਉਮਡੀ ਘਟਾ ਦੀ ਨਜਾਈ।
ਭੁੱਲੀ ਮੈਂ ਕੌਣ ਹਾਂਗੀ,
ਰਾਣੀ ਕਿ ਕੀਰ ਕੋਈ,
ਕਿੱਥੋਂ ਟੁਰੀ ਤੇ ਕਿੱਦਰ,
ਚੱਲੀ ਹਾਂ ਕਰਕੇ ਧਾਈ।
ਨੈਣਾਂ ਨੇ ਨੀਰ ਭਰਜਾ,
ਮੋਤੀ ਡਲ੍ਹਕ ਕੇ ਢਲਦੇ,
ਸੂਰਤ ਪਜਾਰੜੇ ਦੀ,
ਦਿੱਸਦੀ ਹੈ, ਖਿੱਚ ਪਾਈ।
ਨਾਜ਼ਕ ਮਲੂਕ ਪੈਰਾਂ
ਵਾਲੀ, ਵਿਰਾਗ ਮੱਤੀ,
ਜਾਂਦੀ ਟੁਰੀ ਹੈ ਪਜਾਰੀ,
ਪਰਵਾਹ ਹੈ ਨਾ ਕਾਈ।
ਦੇਖੋ ਔਹ ਪਹੁੰਚ ਜਾਂਦੀ,
ਸਤਗੁਰ ਦੇ ਪਾਸ
ਘੜਾ ਖੜੌਂਦਾ ਹੈ
ਸਰਧਾ ਦੀ ਰੋਕ ਖਾਈ।
ਝੁਕਜਾ ਓ ਸੀਸ ਵੱਡਾ,
—ਆਕੜ ਕਦੀ ਸੀ ਅੰਦਰ—
ਚਰਨਨ ਕਮਲ ਤੇ ਪੈਂਦਾ,
ਝਰਨਾਟ ਝਰਨ ਆਈ।
ਕੋਈ ਨ ਹੋਸ਼ ਬਾਕੀ,
ਚਰਨਾਂ ਦੀ ਮੌਜ ਆਈ,
ਕੈਸੀ ਹੈ ਮੌਜ ਉੱਚੀ,
ਜਿਨ ਹੋਸ਼ ਸਭ ਭੁਲਾਈ।
ਨੀਵਾਂ ਜਗਤ ਹੈ ਹੋਇਆ,
ਨੀਵੀਂ ਅਕਲ ਹੈ ਪਿੱਛੇ,
ਉੱਚੀ ਸੁਰਤ ਚੜ੍ਹੀ ਹੈ,
ਸੁਰਤੇ ਵਿਖੇ ਸਮਾਈ*।

ਦੂਸਰੇ ਪਾਸੇ ਹੋਣਹਾਰ ਟਿੱਕਾ ਜੀ ਉਸੇ ਤਰਾਂ ਚਰਨ ਕਮਲ ਤੇ ਸੀਸ ਟਿਕਾ ਰਹੇ ਹਨ ਅਰ ਅਪਨੇ ਸੁਚੇ ਨਿਰਛਲ ਹਿਰਦੇ

---

*ਇਹ ਕਵਿਤਾ ਪੰਨੇ ੨੦੬ ਪਰ ਛਪੀ ਕਵਿਤਾ ਦਾ ਅੰਤਲਾ ਹਿਸਾ ਹੋਸੀ, ਜਦੋਂ ਇਹ ਸੰ: ੪੪੩ ਨਾ: ਵਿਚ ਪ੍ਰਕਾਸ਼ੀ ਸੀ।

ਦੇ ਪਜਾਰ ਨਾਲ ਉਛਲ ਰਹੇ ਨੇਤ੍ਰਾਂ ਨਾਲ ਚਰਨਾਂ ਨੂੰ ਤਰ ਬਤਰ ਕਰ ਰਹੇ ਹਨ ਸਭਰਾਂਵ ਕੌਰ ਸਿਰ ਨਿਵਾਈ ਭਗਤੀ ਦੀ ਮੂਰਤ ਬਣੀ ਖੜੀ ਹੈ। ਨੇਤ੍ਰ ਬੰਦ ਹਨ, ਪਰ ਬੰਦਾਂ ਵਿਚੋਂ ਹੰਝੂ ਛੁਟ ਰਹੇ ਹਨ। ਇਨ੍ਹਾਂ ਦੇ ਪਾਸ ਕੰਵਰ ਜੀ ਸਿਰ ਨਿਵਾਈ ਆਸਾ ਵਿਚ ਖੜੇ ਹਨ। ਇਸ ਰੰਗ ਵਿਚ ਸਤਗੁਰ ਜੀ ਆਪ ਕਰੁਣਾ ਨਾਲ ਐਸੇ ਪਸੀਜੇ ਹਨ ਕਿ ਨੈਣਾਂ ਵਿਚ ਦਇਆ ਤੇ ਪ੍ਰੇਮ ਦੇ ਮੋਤੀ ਭਰ ਆਏ ਹਨ।

ਔਹ ਦੇਖੋ ਚਰਨਾਂ ਕਮਲਾਂ ਪਰ ਟਿਕੇ ਸੀਸ ਦੇ ਸਰਧਾ ਭਰੇ ਮੁਖੜੇ ਤੋਂ ਬੇਨਤੀ ਨਿਕਲਦੀ ਹੈ:-

ਮੈਂ ਸੇਵਕਨੀ ਹੌਂ ਪ੍ਰਭੋ ਨਿਜ
ਕਰੁਨਾ ਕੀਜੈ। ਉਤਰ ਲਗਾਵੋ
ਸਿਵਰ ਨਿਜ ਮਮ ਭਾਉ ਪੁਰੀਜੈ।

ਸਤਗੁਰ ਜੀ ਹੁਣ ਘੋੜੇਤੋਂ ਉਤਰੇ ਦਾਸ ਨੇ ਘੋੜਾ ਅਗੇ ਕੀਤਾ, ਸਾਰੇ ਪ੍ਰੇਮੀ ਧੂੜੀ ਦੇ ਵਿਚ ਚਰਨਾਂ ਤੇ ਢੈ ਪਏ। ਰਾਜਰਾਣੀ ਦਾ ਢੈਣਾ ਸੀ ਕਿ ਸਾਰਾ ਸਮਾਜ ਚੁਫਾਲ ਧਰਾ ਤੇ ਪੈ ਗਿਆ। ਸ੍ਰੀ ਗੁਰੂ ਜੀ ਇਸ ਹਾਲ ਨੂੰ ਸਹ ਨ ਸਕੇ,ਛੇਤੀ ਨਾਲ ਤ੍ਰੈਆਂ ਦੇ ਸੀਸ ਚਕ ਕੇ ਪਜਾਰ ਦਿਤਾ ਅਰ ਸਭ ਨੂੰ ਅਸੀਸ ਦੇਕੇ ਉਠਾਯਾ।

ਸੂਰਜ ਹੁਣ ਪੱਛੋਂ ਵਲ ਮੂੰਹ ਲੁਕਾਈ ਕਰ ਰਿਹਾ ਸੀ। ਇਕ ਸੁੰਦਰ ਅਸਥਾਨ ਪਰ ਮਹਾਰਾਜ ਜੀ ਦੀ ਸੈਨਾਂ ਦਾ ਡੇਰਾ ਕਰਵਾਯਾ ਗਿਆ, ਸਭ ਦਾ ਯਥਾ ਯੋਗ ਲੋੜ ਦਾ ਸਮਾਨ ਪਹੁੰਚਾਇਆ ਗਿਆ। ਇਧਰ ਸਤਗੁਰੂ ਜੀ ਦਾ ਦੀਵਾਨ ਸਜ ਗਿਆ,ਅਰ ਸੋਦਰ ਦੀ ਚੌਂਕੀ ਲਗਪਈ। ਸ੍ਰੀ ਜਗਤ ਸੁਆਮੀ ਜੀ ਆਪ ਤਯਾਰ ਹੋਕੇ ਜਾ ਬਿਰਾਜੇ, ਰਾਜਰਾਣੀ ਤੇ ਸਾਰਾ ਸਮਾਜ ਬੀ ਦੀਵਾਨਵਿਚ ਆ ਹਾਜ਼ਰਹੋਏ।ਕੀਰਤਨ ਅਰ ਸਬਦ ਦਾ ਉਚਾਰ ਇਸ ਭਿੰਨੇ ਰੰਗ ਨਾਲ ਹੋਇਆ ਕਿ ਮਾਨੋਂ ਪੰਛੀ ਉੱਡਦੇ ਬੀ ਸੁਣਨ ਲਈ ਖੜੋਂਦੇ ਹਨ। ਜਦ ਭੋਗ ਪੈ ਗਿਆ ਆਰਤੀ ਦਾ ਉਚਾਰ ਹੋ ਚੁਕਾ ਤਦ ਰਾਣੀ ਦੇ ਪਕਵੰਈਆਂ ਨੇ ਅਤੀ ਸੁਵਾਦੀਕ ਪਕਵਾਨ ਤਿਆਰ ਕਰ ਲਿਆ ਸੀ ਜੋ ਸ੍ਰੀ ਗੁਰੂ ਜੀ ਨੇ ਸੰਗਤ ਸਮੇਤ ਛਕਿਆ। ਪਰੰਤੂ ਪ੍ਰੇਮ ਦੀ ਮੂਰਤ ਰਾਣੀ ਜੀ ਨੇ ਬੇਨਤੀ ਕੀਤੀ ਕਿ ਹੇ ਸੰਸਾਰ ਦੇ ਰਖਯਾ ਕਰਨ ਵਾਲੇ ਮੁਕਤੀ ਦਾਤਾ ਜੀ! ਮੇਹਰ ਕਰੋ, ਇਨ੍ਹਾਂ ਮੇਰੇ ਸੁਏ ਹੱਥਾਂ ਨੂੰ ਪਵਿਤ੍ਰ ਕਰੋ। ਇਨਾਂ ਹਥਾਂ ਨੇ ਸੋਨਾ ਧਾਰਿਆ ਹੈ, ਪਰ ਸੇਵਾ ਨਹੀਂ ਕੀਤੀ,ਏਹ ਅਫੱਲ ਰਹੇਤੇ ਅਫੱਲਚੱਲੇਹਨ,ਸੇਵਾਨਾਲ ਸਫਲੇ ਕਰ ਦਿਓ। ਆਗਯਾ ਬਖਸੋ ਜੋ ਸਵੇਰੇ ਆਪ ਦਾ ਦਰਸ਼ਨ ਕਿਲੇ ਦੀ ਕੁਟੀ ਵਿਚ ਹੋਵੇ ਅਰ ਨਿਰਗੁਣਯਾਰੇ ਹਥ ਪ੍ਰਸਾਦ ਤਿਆਰ ਕਰਨ ਅਰ ਸ੍ਰੀ ਜੀ ਛਕਣ ਅਤੇ ਸੰਗਤ ਸਾਰੀ ਕ੍ਰਿਪਾ ਕਰੇ। ਸ੍ਰੀ ਗੁਰੂ ਜੀ ਨੇ ਇਹ ਬਚਨ ਮੰਨ ਲਿਆ।

ਰਾਤ ਹੁਣ ਸਤਗੁਰ ਜੀ ਅਪਨੇ ਡੇਰੇ ਵਿਚ ਹਰੀ ਰੰਗ ਵਿਚ ਮਗਨ ਹੋਗਏ,ਅਰ ਨਿਕਟਵਰਤੀ ਸਿੰਘ, ਸਿਖ ਤੇ ਪਜਾਰੇ ਸੇਵਾ ਕਰਕੇ ਅਪਨੇ ਅਸਥਾਨਾਂ ਪਰ ਸੁਖਾਸਨ ਹੋ ਗਏ। ਪਰ ਰਾਇ ਕੋਟ ਕਿਲੇ ਵਿਚ ਰਾਣੀ ਤੇ ਮਾਈ ਤੇ ਨਿੱਕੇ ਲਾਲ ਜੀ ਆਪਨੇ ਰਾਜਸੀ ਦਿਵਾਨਖਾਨੇ ਨੂੰ ਸਤਗੁਰ ਦੇ ਦਰਬਾਰ ਲਈ ਤਿਆਰ ਕਰਰਹੇਹਨ, ਬਾਕੀ ਅਹਲਕਾਰ ਕੱਲਦੇ ਦਰਬਾਰਲਈ ਕਿਲੇ ਵਿਚ ਹੋਰ ਤਿਆਰੀਆਂ ਵਿਚ ਰੁਝ ਰਹੇ ਹਨ। ਦਰਬਾਰ ਦੇ ਕਮਰੇ ਨੂੰ ਰਾਣੀ ਨੇ ਆਪ ਸਾਫ ਕੀਤਾ ਤੇ ਆਪਣਾ ਧੰਨ ਜਨਮ ਬਣਾਯਾ। ਵਿਚਕਾਰ ਸ੍ਰੀ ਗੁਰੂ ਜੀ

ਦੇ ਬਿਰਾਜਣ ਲਈ ਰੇਸ਼ਮੀ ਕਲੀਚਾ ਵਿਛਾਯਾ, ਬਾਕੀ ਸਾਰਾ ਕਮਰਾ ਸੁੰਦਰ ਵਿਛਾਈਆਂ ਨਾਲ ਫਬਾ ਦਿਤਾ।

ਅਗਲੇ ਦਿਨ ਸਵੇਰੇ ਸਤਗੁਰ ਜੀ ਦੇ ਤੰਬੂ ਵਿੱਚ ਆਸਾ ਦੀ ਵਾਰ ਲੱਗਣ ਤੋਂ ਪਹਲੇ ਮਾਈ ਸਭਰਾਂਵ ਕੌਰ ਨੇ ਸਤਗੁਰ ਜੀ ਦੇ ਡੇਰੇ ਜਾ ਬਿਨੈ ਕੀਤੀ ਕਿ ਹੇ ਦਾਸਪਾਲ ਪੁਰਸ਼ੋਤਮ ਜੀ ! ਅਜ ਦੀਵਾਨ ਕਿਲੇ ਵਿਚ ਦੀਵਾਨਖਾਨੇ ਵਿਚ ਲੱਗੇ। ਸਤਗੁਰੂ ਜੀ ਕੁਛ ਸੋਚ ਵਿਚ ਹੀ ਸਨ ਕਿ ਮਾਈ ਨੇ ਟਿੱਕਾ ਜੀ ਰਾਜਰਾਣੀ ਤੇ ਸਾਰੇ ਦਾਸਾਂ ਦੀ ਸੇਵਾ ਦਾ ਹਾਲ ਕਿਹਾ । ਏਹ ਪ੍ਰੇਮ ਤੇ ਸਰਧਾ ਵੇਖਕੇ ਸਤਗੁਰ ਜੀ ਨੇ ਰਾਗੀਸਿੰਘਾਂ ਨੂੰ ਆਗਿਆ ਕੀਤੀ ਜੋ ਚੱਲ ਕੇ ਦੀਵਾਨ ਦਾ ਅਰੰਭ ਕਰਨ,ਅਰ ਬਾਕੀ ਸਾਰੇ ਡੇਰੇ ਵਿਚ ਹੁਕਮ ਪਹੁੰਚ ਗਿਆ।

ਸੰਸਾਰਕ ਰਚਨਾਂ ਦੇ ਕੋਟ ਵਿੱਚ ਅਜ ਦੈਵੀ ਸਮਾਜ ਬਨ ਗਿਆ । ਸੰਗਤ ਆ ਜੁੜੀ, ਅਹਲਕਾਰ ਆ ਗਏ, ਨਗਰ ਨਿਵਾਸੀ ਆ ਜੁੜੇ, ਅਰ ਦੈਵੀ ਰਾਗ ਸ਼ੁਰੂ ਹੋਕੇ ਵਾਰ ਲਗ ਪਈ, ਕਿ ਏਨੇ ਨੂੰ ਆਤਮ ਮੰਡਲ ਦੇ ਸੂਰਜ ਸ੍ਰੀ ਗੁਰੂ ਜੀ ਆ ਗਏ । ਤ੍ਰੈ ਘੰਟੇ ਉਹ ਵਾਹਿਗੁਰੂ ਜੱਸ ਹੋਇਆ ਕਿ ਸਭ ਸ੍ਰੋਤੇ ਅੰਮ੍ਰਿਤ ਦੇ ਕੁੰਡ ਵਿਚ ਗਰਕ ਰਹੇ ।

ਜਦ ਭੋਗ ਪਿਆ, ਮਾਈ ਸਭਰਾਂਵ ਕੌਰ ਨੇ ਇਕ ਪੋਸ਼ਾਕਾ ਧੋਤਰ ਦਾ ਪੇਸ਼ ਕੀਤਾ ਤੇ ਚਰਨੀ ਢੈ ਕੇ ਬਿਨੈ ਕੀਤੀ:ਹੇ ਦੀਨਾਂ ਬੰਧੂ! ਇਹ ਨਿਕਾਰੀ ਭੇਟ ਇਸ ਦਾਸੀ ਦੀ ਕਬੂਲੋ ? ਬਿਰਧ ਮਾਈ ਨੇ ਵਰਹਾ ਦਿਨ ਪਰਉਪਕਾਰ ਤੇ ਸਿਮ੍ਰਨ ਕਰਦਿਆਂ ਏਹ ਨਿਮਾਣੀ ਭੇਟ ਅਪਨੇ ਹਥੀਂ ਤਿਆਰ ਕੀਤੀ ਸੀ, ਕਲ ਮਿਸ੍ਰਾਣੀ ਤੋਂ ਤੀਜ ਦੀ ਤਿੱਥ ਸੁਣਕੇ ਉਸਦੇ ਨੇਤ੍ਰ ਇਸ ਕਰਕੇ ਭਰ ਆਏ ਸਨ ਕਿ ਸਤਗੁਰ ਦੇ ਚਰਨੀਂ ਭੇਟਾ ਦਾ ਦਿਨਹੀ ਯਾਦ ਨਾ ਰਿਹਾ,ਪਰ ਕੌਤਕ-ਹਾਰ ਸਤਗੁਰੂ ਜੀ ਦੇ ਚੋਜਾਂ ਦਾ ਕਿਸ ਨੂੰ ਪਤਾ ਸੀ ਕਿ:—

ਪ੍ਰਭੁ ਮੇਰਾ ਅੰਤਰਜਾਮੀ ਜਾਣੁ। ਕਰਿ ਕਿਰਪਾ ਪੂਰਨ ਪਰਮੇਸਰ ਨਿਹਚਲੁ ਸਚੁ ਸਬਦੁ ਨੀਸਾਣੁ ॥ ੧ ॥ਰਹਾਉ ॥ ਹਰਿ ਬਿਨੁ ਆਨ ਨ ਕੋਈ ਸਮਰਥੁ ਤੇਰੀ ਆਸ ਤੇਰਾ ਮਨਿ ਤਾਣੁ । ਸਰਬ ਘਟਾਕੇ ਦਾਤੇ ਸੁਆਮੀ ਦੇਹਿ ਸੁ ਪਹਰਿਣ ਖਾਣੁ ॥ ੧ ॥ ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ । ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ ॥ ੨ ॥

[ਕਾ: ਮ: ੫

ਸਤਗੁਰ ਨੇ ਅਪਨੇ ਲਿਬਾਸ ਦੇ ਉੱਪਰ ਦੀ ਮਾਈ ਦਾ ਨਿਮਾਣਾ ਪਰ ਸਰਧਾ ਨਾਲ ਸੀਤਾ ਚੋਲਾ ਪਹਨਿਆ, ਅਰ ਰਾਜ ਘਰ ਵਿਚ ਬੈਠਿਆਂ ਗਰੀਬੀ ਵੇਸ ਨਾਲ ਗ੍ਰੀਬੀ ਨੂੰ ਅਮੀਰ ਕਰ ਦਿੱਤਾ।

ਹੁਣ ਦਿਨ ਹੋ ਆਇਆ, ਸਤਗੁਰ ਜੀ ਨੇ ਕਿਲਾ ਵੇਖਿਆ, ਟਿੱਕਾ ਜੀ ਨਾਲ ਕੁਛ ਪਜਾਰ ਕੁਝ ਸਿਖਜਾ ਦੇ ਬਚਨ ਕਹੇ। ਅਨੇਕਾਂ ਸ੍ਰੋਤੇ ਸਿਖੀ ਲਈ ਤਿਆਰ ਹੋਏ। ਦੋ ਡੰਗਾਂ ਦੇ ਕੀਰਤਨ ਨੇ ਅਨੇਕ ਪਾਪੀ ਤਾਰ ਲਏ। ਦਿਨ ਸਵਾ ਪਹਰ ਆ ਗਿਆ ਰਾਣੀ ਦਾ ਪਤਾ ਨਹੀਂ ਕਿੱਥੇ ਹੈ?ਸਤਗੁਰ ਜੀ ਨੇ ਪੁਛਿਆ ਹੀ ਸੀ ਕਿ ਹੱਥ ਰਸੋਈ ਦੀਆਂ ਸ਼ੈਆਂ ਨਾਲ ਭਰੇ, ਅਖਾਂ ਲਾਲ ਹੋਈਆਂ, ਲੰਗਰ ਵਿਚੋਂ ਰਾਣੀ ਬਾਹਰ ਆਈ ਤੇ ਪ੍ਰਸ਼ਾਦ ਦੀ ਆਗਿਆ ਮੰਗੀ। ਸਤਗੁਰ ਜੀ ਉਸ ਦੀ ਨਿੰਮ੍ਰਤਾ ਪਰ ਅਤੀ ਦਜਾਲ ਸਨ, ਆਗਜਾ ਕੀਤੀ 'ਨਿਵੈ

ਸੁਗਉਰਾ ਹੋਇ। ਨਿਵੈ ਸੁ ਗਉਰਾ ਹੋਇ।'

ਗੱਲ ਕੀ ਜਿਸ ਪ੍ਰੀਤ ਨਾਲ ਪ੍ਰਸਾਦ ਤਿਆਰ ਹੋਇਆ ਸੀ, ਉਸੇ ਰਸ ਨਾਲ ਸਤਿਗੁਰ ਜੀ ਨੇ ਛਕਿਆ, ਅਰ ਸਾਰੀ ਸੰਗਤ ਗਦ ਗਦ ਹੋਈ।

ਸਤਗੁਰ ਜੀ ਹੁਣ ਟੁਰਨੇ ਲਈ ਤਿਆਰ ਹੋਏ। ਰਾਣੀ ਦਾ ਚਿੱਤ ਸੀ ਕਿ ਸਤਗੁਰੂ ਜੀ ਕੁਛ ਦਿਨ ਉਥੇ ਠਹਰਕੇ ਉਸ ਨੂੰ ਤੇ ਉਸ ਦੀ ਪਰਜਾ ਨੂੰ ਵਾਹਿਗੁਰੂ ਦੀ ਸ਼ਰਣੀ ਲਾਉਂਦੇ, ਪਰ ਉਸਨੂੰ ਪਤਾ ਸੀ ਕਿ ਆਪ ਨੇ ਕਿੰਨੇ ਥੋੜੇ ਸਮੇਂ ਵਿੱਚ ਕਿੰਨੇ ਬਹੁਤੇ ਕੰਮ ਕਰਨੇ ਸਨ, ਇਸ ਕਰਕੇ ਆਗਜ਼ਾ ਮੰਨੀ, ਅਰ ਇਕ ਥੈਲੀ ਮੋਹਰਾਂ ਦੀ ਸਤਗੁਰ ਜੀ ਦੇ ਚਰਨਾਂ ਅੱਗੇ ਰੱਖਕੇ ਪੁਤ੍ਰ ਨੂੰ ਪਦ ਪਦਮ ਤੇ ਲਿਟਾ ਦਿੱਤਾ ਤੇ ਬਿਨੈ ਕੀਤੀ ਹੇ ਅਭੈ ਪਦ ਦੇ ਦਾਤਾ ਜੀ ! ਦਾਸ ਜਾਨ ਕਰ ਨਿਵਾਜ ਲਓ । ਤਦ ਸਤਗੁਰੂ ਜੀ ਨੇ ਆਗਜ਼ਾ ਕੀਤੀ, ਤੇਰਾ ਪੁਤ੍ਰ ਰਾਜ ਰਿਖੀ ਹੈ। ਰਾਜਾ ਅਰ ਸਿੱਖ ਦੋਏ ਗੱਲਾਂ ਨਾਲ ਪੂਰਤ ਹੋਸੀ । ਤੂੰ ਮਾਤਾ ਹੈਂ, ਇਸਦੀ ਪਾਲਕ ਰੱਖਜਕ ਤੇ ਸਿੱਖਜਕ ਹੈਂ।

> ਹੋਇ ਪ੍ਰਸੰਨ ਸ੍ਰੀ ਗੁਰ ਕਹੀ ਸਿਰ
> ਕੇਸ ਰਖੀਜੈ। ਆਯੁਧ ਬਿਦਯਾ ਕੇ
> ਬਿਖੈ ਸੁਤ ਨਿਪੁਨ ਕਰੀਜੈ।

ਫੇਰ ਕੰਵਰ ਜੀ ਨੂੰ ਵਰਦਾਨ ਦਿੱਤਾ।ਤਦ ਰਾਣੀ ਕੇਸਾਂ ਵਲੋਂ ਕੁਛ ਝਿਜਕਦੀ ਦਿੱਸੀ, ਪਹਾੜੀ ਰਾਜਿਆਂ ਤੇ ਤੁਰਕਾਂ ਦਾ ਕੁਛ ਭੈ ਫੇਰ ਅਖਾਂ ਅਗੇ ਆ ਗਿਆ,ਤਦ ਸ੍ਰੀ ਗੁਰੂ ਜੀਨੇ ਪਜਾਰ ਤੇ ਦਇਆ ਭਰੇ ਰੰਗਵਿਚ:-

> ਪੁਨ ਫੁਰਮਾਯੋਸ੍ਰੀ ਗੁਰੂ ਨਹਿਮਾਨਹੁ
> ਤ੍ਰਾਸਾ। ਕੇਤਕ ਦਿਨ ਇਨ ਰਾਜ ਹੈ
> ਫਿਰ ਹੋਇ ਬਿਨਾਸਾ।

ਰਾਣੀ ਨੇ ਆਗਜ਼ਾ ਸਿਰ ਧਰ ਮੰਨੀ। ਸਤਗੁਰੂ ਜੀ ਨੇ ਪ੍ਰਸੰਨ ਹੋਕੇ ਇਕਤਲਵਾਰ ਤੇ ਢਾਲ ਬਖਸ਼ੀ, ਅਰ ਇਕ ਪੋਥੀ ਦਿਤੀ ਜੋ ਰਾਣੀ ਨੇ ਦੋਵੇਂ ਹਥ ਜੋੜ ਸਿਰ ਨਿਵਾ ਅਰ ਝੁਕ ਕੇ ਸ੍ਵੀਕਾਰ ਕੀਤੀ। ਪਲੋ ਪਲੀ ਵਿਚ ਸਤਿਗੁਰੂ ਜੀ ਵਿਦਾ ਹੋ ਪਏ, ਰਾਣੀ ਸ੍ਰੀ ਜੀ ਨੂੰ ਵਿਦਾ ਕਰਨ ਕਿਲੇ ਤੋਂ ਬਾਹਰ ਤਕ ਨਾਲ ਆਈ । ਜਦ ਸ੍ਰੀ ਗੁਰੂ ਜੀ ਹੁਣ ਅੱਗੇ ਵਧਨ ਲੱਗੇ, ਤਦ ਇਹ ਅਸੀਸ ਦੇਕੇ ਨਿਹਾਲ ਕੀਤਾ:-

> ਫਿਰਹੁ, ਗੁਰੂ ਸਿਮਰਹੁ ਸਦਾ,
> ਪਰਲੋਕ ਸੁਧਾਰਹੁ । ਚਲਹਿ
> ਬੰਸ ਹੁਇ ਰਾਜ ਥਿਰ ਨਿਤ
> ਹਰਿ ਉਰਧਾਰਹਿ ॥ [ਸੂਰਜ ਪ੍ਰਕਾਸ਼

ਇਹ ਵਰ ਦੇਕੇ ਸ੍ਰੀ ਗੁਰੂ ਜੀ ਉਪਕਾਰੀ ਘਟਾ ਦੀ ਤਰਾਂ ਇਹ ਥਲ ਵਸਾਕੇ ਹੋਰ ਥਾਂ ਵੱਸਣ ਨੂੰ ਅੱਗੇ ਚਲੇ ਗਏ।

ਰਾਣੀ ਅਤਿ ਆਨੰਦ ਹੋ ਗਈ, ਵਾਹਿਗੁਰੂ ਦੇ ਸਿਮਰਨ ਵਿਚ ਚੰਗੇ ਚੰਗੇ ਫਕੀਰਾਂ ਨਾਲੋਂ ਉੱਚੀ ਅਵਸਥਾ ਪਾਈ, ਟਿੱਕਾ ਜੀ ਦੇ ਵੱਡੇ ਹੁੰਦੇ ਤਕ ਰਾਜ ਬਹੁਤ ਅਚਰਜ ਨਿਭਾਇਆ, ਸਤਗੁਰ ਦੀ ਦਾਤ ਵਿਚ ਸਤਗੁਰ ਦੀ ਯਾਦ ਤੇ ਧਿਆਨ ਸਮਝਕੇ ਹਰ ਰੋਜ਼ ਦਰਸ਼ਨ ਤੇ ਆਦਰ ਕਰਦੀ ਰਹੀ। ਆਖਦੇ ਹਨ ਕਿ ਆਪਣੇ ਅੰਤਮ ਸੁਆਸਾਂ ਤਕ ਰਾਣੀ ਅਪਨੇ ਸਿਮ੍ਰਨ ਤੇ ਪ੍ਰਭੁ ਪ੍ਰੇਮ ਵਿਚ ਪਰਪੱਕ ਹੋਕੇ ਨਿਭੀ। ਖਾਨਦਾਨ ਵਿਚ ਸੁਣਦੇ ਹਾਂ ਕਿ ਏਹ ਸ਼ਸਤ੍ਰ ਤੇ ਪੋਥੀ ਸਾਂਭੇ ਹੋਏ ਹਨ ਤੇ ਸਤਕਾਰੇ ਜਾਂਦੇ ਹਨ, ਅਰ ਸਰਦਾਰੀ ਤੇ ਪ੍ਰਤਾਪ ਹੈ। ॥ ਇਤਿ ॥

—੦—

ਸੂਚਨਾ—ਇਥੋਂ ਵਿਦਾ ਹੋਕੇ ਸਤਗੁਰੂ ਜੀ ਟੋਡੇ ਆਏ ਟੋਡੇ ਤੋਂ ਨਾਭੇ, ਏਥੋਂ ਭਕੌਲੀ ਆਏ। ਏਥੇ ਬਾਵਲੀ ਲਾਣ ਦਾ ਹੁਕਮ ਦਿੱਤਾ। ਏਥੋਂ ਰਸਤੇ ਰਸਤੇ ਟੁਰਦੇ ਠਹਰਦੇ ਅੰਤ ਰੋਪੜ ਲਾਗ ਕੋਟਲੇ ਆਏ। ਏਥੇ ਪਠਾਣਾਂ ਨੇ ਬਹੁਤ ਖਾਤਰ ਕੀਤੀ। ਫੇਰ ਕੀਰਤਪੁਰ ਆਏ ਏਥੇ ਬਹੁਤ ਸਿੱਖ ਤੇ ਪ੍ਰਵਾਰ ਦੇ ਲੋਕ ਆ ਮਿਲੇ, ਪਾਉਂਟੇ ਦੇ ਰੱਬੀ ਰੰਗ, ਤੇ ਭੰਗਾਣੀ ਜੰਗ ਦੀ ਫਤਹ ਸੁਣਕੇ ਖੁਸ਼ੀ ਹੋਏ, ਗੱਲ ਕੀ ਸਾਰੇ ਰਾਹ ਸੰਗਤਾਂ ਦੇ ਹਜੂਮ, ਕੜਾਹ ਪ੍ਰਸ਼ਾਦ ਦੁਧ ਫਲ ਭੋਜਨਾਂ ਦੀਆਂ ਭੇਟਾ ਤੇ ਨਾਨਾ ਤਰਾਂ ਦੇ ਆਗਤ ਭਾਗਤ ਦੇ ਸਾਮਾਨ ਹੁੰਦੇ ਰਹੇ। ਸਤਗੁਰਾਂ ਵਲੋਂ ਅਸੀਸਾਂ ਉਪਦੇਸ਼ ਨਾਮ ਦਾਨ, ਮਨੋ ਕਾਮਨਾ ਪੂਰਨ, ਬੀਮਾਰਾਂ ਨੂੰ ਵਲ ਕਰਨ ਆਦਿ ਦਾਨ ਖੁਲੇ ਵੰਡੀਂਦੇ ਰਹੇ; ਛੇਕੜ ਅਨੰਦ ਪੁਰ ਆਇਆ। ਆਪ ਪ੍ਰਸਾਦੀ ਹਾਥੀ ਤੇ ਸ੍ਵਾਰ ਸਨ, ਸੰਗਤਾਂ ਤੇ ਜੋਧੇ ਨਾਲ ਸਨ, ਧੌਂਸੇ ਧੁੰਕਾਰ ਪੈਂਦੀ ਸੀ, ਤੇ ਅੱਗੋਂ ਸੰਗਤਾਂ ਲੈਣ ਉਮਡੀਆਂ ਆ ਰਹੀਆਂ ਸਨ, ਅਨੰਦ ਪੁਰ ਲੋਕਾਂ ਨੇ ਗਲੀ ਕੂਚੇ ਤਕ ਘਰ ਘਰ ਸਜਾ ਰੱਖਿਆ ਸੀ। ਸਾਰੇ ਪਜਾਰ ਸਤਕਾਰ ਨਾਲ ਆਏ ਤੇ ਅੱਗੋਂ ਵਰਦਾਨ ਲੈਕੇ ਦੀਵਾਨ ਵਿੱਚ ਆਏ। ਫੇਰ ਨਾਵੇਂ ਸਤਿਗੁਰਾਂ ਦੇ ਗੁਰਦੁਆਰੇ ਜਾਕੇ ਪ੍ਰਸਾਦ ਚੜ੍ਹਾਯਾ ਆਨੰਦਪੁਰ ਵਿੱਚ ਮੁੜ ਉਹੀ ਆਨੰਦ ਤੇ ਕੁਲਾਹਲ ਅਰੰਭ ਹੋ ਗਿਆ।

ਤ੍ਰੈ ਬਰਸ ਦੇ ਲਗ ਪਗ ਪਾਉਂਟੇ ਰਹਕੇ ਆਏ ਸੇ*ਫੇਰ ਉਹੋ ਭਜਨ ਕੀਰਤਨ ਦੀਵਾਨ ਰੰਗ ਲਗ ਗਏ, ਪਰ ਐਤਕੀ ਜੰਗ ਦੀ ਤਯਾਰੀ ਵਧੀਕ ਹੋਈ। ਕਾਰਖਾਨੇ ਤੋਪ ਰਹਕਲੇ ਢਾਲਣ ਦੇ ਤੇ ਬੰਦੂਕ ਤਲਵਾਰ ਤੀਰ ਕਮਾਨ ਸਾਜਨ ਦੇ ਜਾਰੀ ਕੀਤੇ ਗਏ। ਗੁਰੂ ਜੀ ਦੇ ਚੋਜ ਹੋਰ ਵਧੇ। ਇਕ ਪਾਸੇ ਆਤਮ ਉਪਦੇਸ਼ ਨਾਮ ਦਾਨ ਦੀ ਲਹਰ, ਦੂਏ ਪਾਸੇ ਸਰੀਰਕ ਤਕੜਾਈ ਤੇ ਸੁਰਤਦੀ ਨਿਰਭੈਤਾ ਦੀ ਨੈਂ ਚਲਾਈ। ਢਾਢੀਆਂ ਦੀ ਰੀਤ ਜੋਰ ਨਾਲ ਚਲਾਈ। ਬਹਾਦਰੀ ਤੇ ਜੰਗ ਦੀ ਉਮੰਗ ਦੇ ਗੀਤ ਸ਼ੁਰੂ ਹੋਏ। ਫਰਕ ਇਹ ਰੱਖਿਆ ਕਿ ਢਾਢੀ ਖੜੇ ਹੋਕੇ ਵਾਰਾਂ ਗਾਉਂਣ, ਰਾਗੀ ਬੈਠਕੇ ਕੀਰਤਨ ਕਰਨ। ਇਸੀ ਤਰਾਂ ਬੀਰ ਰਸ ਦੇ ਗ੍ਰੰਥਾਂ ਦੇ ਤਰਜਮੇ ਸ਼ੁਰੂ ਕਰਵਾਏ।

ਰਾਜਸੀ ਠਾਠ ਤੇ ਬਲ ਅਧਕ ਵੇਖਕੇ ਤੇ ਕੋਈ ਨੀਤੀ ਵਿਚਾਰ ਕੇ ਭੀਮ ਚੰਦ ਰਾਜੇ ਨੇ ਅਪਣਾ ਸਫੀਰ ਬਿਸ਼ਨ ਚੰਦ ਘੱਲਕੇ ਸੁਲਹ ਦੀ ਠਹਰਾਈ ਤੇ ਫੇਰ ਫੈਸਲਾ ਹੋਣ ਤੇ ਆਪ ਆਇਆ। ਦੁਵਲੀ ਮਿਲਾਪ ਹੋ ਗਿਆ। ੧੭੪੫-੪੬ ਵਿੱਚ ਗੁਰੂ ਜੀ ਨੇ ਅਨੰਦਗੜ੍ਹ, ਲੋਹਗੜ੍ਹ, ਕੇਸਗੜ੍ਹ, ਫਤੇਗੜ੍ਹ ਚਾਰ ਟਿਕਾਣਿਆਂ ਤੇ ਚਾਰ ਇਮਾਰਤਾਂ ਕਿਲੇ ਦੇ ਢੰਗ ਤੇ ਬਣਵਾਈਆਂ। ਅਨੰਦ ਗੜ੍ਹ ਬਹੁੰ ਪੱਕਾ ਬਣਿਆਂ। ਅਨੇਕ ਸਿੱਖਾਂ ਦੇ ਪ੍ਰਸੰਗ, ਕਵੀਆਂ ਦੇ ਦਰਬਾਰ, ਜੰਗੀ ਤਯਾਰੀਆਂ ਕੌਤਕ ਵਰਤਦੇ ਰਹੇ।

ਸਮਾਂ ਲੰਘਦਾ ਗਿਆ। ਪਹਾੜੀ ਰਾਜਿਆਂ ਜਦ ਔਰੰਗਜ਼ੇਬ ਦੇ ਟਗੇ ਨਾਂ ਭਰੇ ਤਦ ਅਲਫਖਾਂ ਉਨ੍ਹਾਂ ਨਾਲ ਲੜਨ ਚੜ੍ਹ ਆਯਾ। ਜੰਗ ਵਿੱਚ ਹਾਰ ਹੁੰਦੀ ਵੇਖ ਰਾਜਿਆਂ ਗੁਰੂ ਜੀ ਤੋਂ ਮਦਦ ਮੰਗੀ, ਆਪ ਨਚਿੰਤ ਆ ਪਹੁੰਚੇ ਤੇ ਅਲਫ ਖਾਂ ਦੀ

*ਕਈ ਲੇਖਕਾਂ ਦਾ ਖਯਾਲ ਹੈ ਕਿ ਦੀਪਮਾਲਾ ਤੋਂ ਪਹਲਾਂ ਅਨੰਦ ਪੁਰ ਅੱਪੜੇ, ਪਰ ਇਹ ਬੀ ਖਯਾਲ ਹੈ ਕਿ ਪੋਹ ਵਿਚ ਗੁਰਪੁਰਬ ਲਾਗ ਅੱਪੜੇ ਸੇ॥

ਖਬਰ ਲਈ । ਅਲਫ ਖਾਂ ਹਾਰ ਖਾਕੇ ਤੁਰ ਗਿਆ । ਪਰ ਭੀਮ ਚੰਦ ਨੇ ਆਨ ਸ਼ਾਨ ਨਾ ਰੱਖੀ ਤੇ ਅਨਖ ਨੂੰ ਭੁਲਾ, ਸਮੇਂ ਦੀ ਵਿਚਾਰ ਕੇ ਅੰਦਰ ਖਾਨੇ ਟਗੇ ਭਰਨੇ ਕਿਸੇ ਤਰਾਂ ਨਾਲ ਮੰਨ ਲਏ । ਇਹ ਕਾਇਰਤਾ ਤਕ ਕੇ ਗੁਰੂ ਜੀ ਅਨੰਦ ਪੁਰ ਆ ਗਏ । ਕੁਛ ਚਿਰ ਬਾਦ ਸਾਹਿਬਜ਼ਾਦੇ ਜੁਝਾਰ ਸਿੰਘ ਜੀ ਪ੍ਰਗਟੇ । ਅਲਫ ਖਾਂ ਦੀ ਹਾਰ ਸੁਣਕੇ ਸੂਬਾ ਲਹੌਰ ਨੇ ੧੦੦੦ ਸਪਾਹੀ ਦੇਕੇ ਰੁਸਤਮ ਖਾਂ ਨੂੰ ਅਨੰਦਪੁਰ ਫਤਹ ਕਰਨ ਲਈ ਘੱਲਿਆ । ਅਜੇ ਏਹ ਡੇਰੇ ਹੀ ਕਰਦੇ ਸਨ ਕਿ ਸਿੱਖਾਂ ਨੇ ਇਨ੍ਹਾਂ ਨੂੰ ਆ ਦਬਿਆ । ਹਾਰ ਖਾਕੇ ਨਠੇ ਤੇ ਇਕ ਨਾਲੇ ਕਿਨਾਰੇ ਜਾ ਡੇਰੇ ਲਾਏ, ਰਾਤੀ ਹੜ ਆਯਾ ਤੇ ਏਸ ਨਾਲੇ ਨੇ ਬੜਾ ਦੁਖ ਦਿੱਤਾ, ਸਵੇਰੇ ਰੁਸਤਮ ਖਾਂ ਭਾਰੀ ਨੁਕਸਾਨ ਉਠਾ ਲਾਹੌਰ ਨੱਸ ਗਿਆ । ਗੁਰੂ ਜੀ ਨੇ ਏਸ ਨਾਲੇ ਦਾ ਨਾਮ ਹਿਮਾਯਤੀ ਨਾਲਾ ਧਰ ਦਿਤਾ । ਇਹ ਹਾਰ ਹੋਣ ਤੇ ਲਹੌਰ ਤੋਂ ਹੁਸੈਨ ਖਾਂ ਚੜ੍ਹ ਆਯਾ । ਇਸਨੇ ਗੁਰੂ ਜੀ ਤੇ ਹਮਲਾ ਨਾ ਕੀਤਾ, ਪਰ ਪਹਲਾਂ ਨਿੱਕੇ ਨਿੱਕੇ ਪਹਾੜੀ ਰਾਜੇ ਫਤਹ ਕੀਤੇ, ਓਹ ਸਰਣ ਲੈਕੇ ਨਾਲ ਰਲ ਗਏ ਤੇ ਫੇਰ ਹੋਰ ਰਾਜੇ ਡਰਦੇ ਮਾਰੇ ਸੁਲਹ ਕਰਕੇ ਨਾਲ ਰਲੇ, ਤੇ ਸਾਰੇ ਕੱਠੇ ਹੋ ਅਨੰਦਪੁਰ ਤੇ ਚੜ੍ਹਨ ਦੀ ਤਿਆਰੀ ਕਰਨ ਲੱਗੇ । ਪਹਾੜੀਆਂ ਨੇ ਗੁਰੂ ਜੀ ਤੇ ਫਤਹ ਪਾਣ ਦਾ ਸਮਾਂ ਲੱਭਾ । ਹੁਸੈਨੀ ਨੇ ਇਨ੍ਹਾਂ ਦੀ ਮਦਦ ਨਾਲ ਸੁਰਤਾਂ ਨੂੰ ਜੀਉਂਦਾ ਕਰਨ ਵਾਲਾ ਦੇਸ਼ ਰਖਜਕ ਜੋਧੇ ਦਾ ਮਾਰ ਲੈਣਾ ਨਿਸਚੈ ਕੰਮ ਜਾਤਾ, ਪਰ ਗੁਰੂ ਜੀ ਨੇ ਸੰਗਤਾਂ ਨੂੰ ਦਸ ਦਿਤਾ ਕਿ ਅਨੰਦਪੁਰ ਤਕ ਏ ਨਹੀਂ ਅਪੜਨਗੇ । ਗੱਲ ਕੀ ਜਦੋਂ ਤੁਰਕ ਤੇ ਰਜਪੂਤ ਦਲ ਅਨੰਦਪੁਰ ਨੂੰ ਟੁਰ ਪਿਆ ਤਾਂ ਪਹਲੀ ਮੰਜ਼ਲੇ ਹੀ ਹੁਸੈਨੀ ਨੇ ਗੁਲੇਰੀ ਰਾਜੇ ਤੋਂ ੧੦ ਹਜ਼ਾਰ ਖਿਰਾਜ ਮੰਗਿਆ । ਉਸਨੇ ਚਾਰ ਹਜ਼ਾਰ ਦਿਤਾ । ਹੁਸੈਨੀ ਗੁੱਸੇ ਵਿਚ ਆ ਗਿਆ। ਗੁਲੇਰ ਸਾਰਾ ਹੀ ਦੇਣ ਦਾ ਦੰਮ ਦੇਕੇ ਚਾਰ ਹਜ਼ਾਰ ਬੀ ਚੁਕਕੇ ਲੈ ਆਯਾ ਤੇ ਆਪਣੇ ਕਿਲੇ ਵਿਚ ਆਕੀ ਹੋ ਬੈਠਾ । ਗੁਰੂ ਜੀ ਵੱਲੋਂ ਮਦਦ ਮੰਗ ਘੱਲੀ। ਸਤਗੁਰਾਂ ਨੇ ਅਪਨੀ ਕੁਛ ਫੌਜ ਤੇ ਸਾਮਾਨ ਤੁਰਤ ਗੁਲੇਰ ਦੀ ਮਦਦ ਤੇ ਘਲ ਦਿੱਤਾ, ਹੋਰ ਬੀ ਉਸਦੇ ਸਾਕ ਸਨਬੰਧ ਗੁਰੂ ਜੀ ਦੀ ਕੁਮਕ ਸੁਣਕੇ ਆਗਏ । ਗੱਲ ਕੀ ਗੁਲੇਰ ਤੇ ਹੀ ਜੰਗ ਛਿੜ ਪਿਆ, ਘੋਰ ਘਮਸਾਨ ਪੈਕੇ ਗੁਲੇਰ ਦੀ ਫਤਹ ਹੋਈ, ਸਿੱਖਾਂ ਦੀ ਬਹਾਦਰੀ ਦੀ ਧਾਕ ਮਚੀ । ਗੁਰੂ ਜੀ ਦੇ ਦੋ ਤ੍ਰੈ ਸਰਦਾਰ ਤੇ ਕੁਛ ਜੋਧੇ ਸ਼ਹੀਦ ਹੋਏ । ਹੁਣ ਜਦ ਹੁਸੈਨੀ ਹੁਰੀ ਬੀ ਹਾਰ ਖਾਕੇ ਲਹੌਰ ਪੁਜੇ ਤਾਂ ਫੇਰ ਹੋਰ ਸੈਨਾ ਰਾਜਪੂਤ ਜੋਧੇ ਲੈਕੇ ਲਹੌਰੋਂ ਆਈ, ਜਸਵਾਲੀਆਂ ਦੇ ਰਾਜ ਵਿੱਚ ਇਨ੍ਹਾਂ ਦਾ ਪਹਾੜੀਆਂ ਨਾਲ ਜੰਗ ਛਿੜਿਆ ਤੇ ਹਾਰ ਹੋਈ । ਇਕ ਵਬਾ ਵੀ ਫੈਲ ਗਈ, ਸੋ ਸਾਰੀ ਸੈਨਾ ਵਬਾ ਦੇ ਬਹਾਨੇ ਮੁੜ ਗਈ । ੧੭੪੭ ਵਿੱਚ ਪੰਜਾਬ ਦੇ ਪਹਾੜਾਂ ਦਾ ਇਹ ਹਾਲ ਸੁਣ ਔਰੰਗਜ਼ੇਬ ਨੇ ਆਪਨੇ ਪੁਤ ਮੁਅੱਜ਼ਮ ਨੂੰ ਫਤਹ ਕਰਨ ਲਈ ਘੱਲਿਆ। ਸ਼ਾਹਜ਼ਾਦਾ ਆਪ ਤਾਂ ਲਹੌਰ ਵਲ ਗਿਆ ਤੇ ਇਕ ਮਨਸਬਦਾਰ ਤੇ ਸੈਨਾਂ ਨੂੰ ਇਧਰ ਘੱਲ ਗਿਆ । ਇਸ ਆਦਮੀ ਨੇ ਲੜਨ ਤੋਂ ਪਹਲਾਂ ਗੁਰੂ ਜੀ ਨਾਲ ਮਿਲਕੇ ਗਲ ਬਾਤ ਕਰਨੀ ਚੰਗੀ ਜਾਤੀ । ਮੁਲਾਕਾਤ ਵਿੱਚ ਉਨ੍ਹਾਂ ਨੂੰ ਪੂਰੇ ਰੱਬੀ ਜਲਾਲ ਵਾਲੇ ਸਾਈਂ ਲੋਕ, ਕਸ਼ਫ ਵਾਲੇ ਤੇ ਸੱਚ ਤੇ ਖੜੇ ਸਮਝਕੇ ਉਨ੍ਹਾਂ ਦਾ ਪੱਖੀ ਹੋ ਗਿਆ ।

ਫੇਰ ਉਸਨੇ ਪਹਾੜੀਏ ਸੋਧ ਲੀਤੇ, ਕੁਛ ਨੀਤੀ ਕੁਛ ਡਰ ਕੁਛ ਲੜਕੇ ਮਾਮਲਾ ਲੈਕੇ ਏ ਚਲੇ ਗਏ ਤੇ ਗੁਰੂ ਜੀ ਦਾ ਪੂਰਾ ਪੱਖ ਕਰ ਗਏ।

ਪਹਾੜੀ ਰਾਜਿਆਂ ਨੇ ਫੇਰ ਲਹੌਰ ਆਦਮੀ ਭੇਜ ਚੁਕ ਚੁਕਾ ਕਰ, ਕੋਲੋਂ ਰੁਪਯਾ ਦੇਕੇ ਇਕ ਹਮਲਾ ਅਨੰਦਪੁਰ ਤੇ ਦਲੇਲ ਖਾਂ ਦੀ ਸਰਕਰਦਗੀ ਵਿੱਚ ਕਰਵਾ ਦਿੱਤਾ। ਇਸਨੇ ਅਚਾਨਕ ਪੈਕੇ ਅਧਾ ਅਨੰਦ ਪੁਰ ਲੁੱਟ ਲਿਆ। ਸਿੱਖ ਬੜੀਆਂ ਜਾਨਾਂ ਤੋੜਕੇ ਲੜੇ, ਪਰ ਅਧਾ ਸ਼ਹਰ ਲੁੱਟੇ ਜਾਣ ਬਾਦ ਸਿੱਖ ਬਾਕੀ ਅੱਧੇ ਨੂੰ ਬਚਾ ਸਕੇ ਤੇ ਐਸੇ ਡਟੇ ਕਿ ਫੇਰ ਓਹ ਅੱਗੇ ਨਾ ਵਧੇ, ਪਰ ਇਸ ਕਾਮਯਾਬੀ ਨੂੰ ਫਤਹ ਸਮਝ ਓਹ ਪੰਜ ਕੋਹ ਤੇ ਜਾ ਉਤਰੇ, ਰੰਗ ਰਲੀਆਂ ਵਿੱਚ ਮਗਨ ਹੋ ਗਏ।ਪਰ ਸਿੱਖ ਅਚੇਤ ਨਹੀਂ ਸਨ, ਜਾਂ ਚੁੱਪ ਚਾਂ ਹੋਈ ਤਾਂ ਧਾਵਾ ਕਰਕੇ ਜਾ ਪਏ ਤੇ ਐਸਾ ਹਿਰਾਸ ਕੀਤਾ ਕਿ ਓਹ ਉਠ ਨੱਠੇ ਤੇ ਲੁੱਟ ਦਾ ਮਾਲ ਸਾਰਾ ਛੋੜ ਗਏ।ਲਹੌਰ ਵਿੱਚ ਹੁਣ ਸ਼ਾਹਜ਼ਾਦਾ ਮੁਅੱਜ਼ਮ ਪਸ਼ੌਰੋਂ ਹੋਕੇ ਆ ਗਿਆ ਸੀ, ਸੂਬੇ ਨੇ ਸ਼ਕੈਤ ਕੀਤੀ, ਪਰ ਉਸਦੇ ਮੀਰ ਮੁਨਸ਼ੀ ਨੰਦਲਾਲ ਨੇ ਸ਼ਾਹਜਾਦੇ ਨੂੰ ਗੁਰੂ ਜੀ ਦੀ ਰੱਬੀਅਤ ਦਾ ਹਾਲ ਦਸਿਆ ਜਿਸਤੋਂ ਸ਼ਾਹਜ਼ਾਦੇ ਨੇ ਹੋਰ ਧਾਵਾ ਬੰਦ ਕੀਤਾ, ਤੇ ਨੰਦਲਾਲ ਨੂੰ ਗੁਰੂ ਜੀ ਪਾਸ ਘਲਿਆ ਕਿ ਉਸ ਲਈ ਅਰਦਾਸ ਕਰਨ ਕਿ ਗਦੀ ਉਸਨੂੰ ਮਿਲੇ। ਇਸ ਤੋਂ ਮਗਰੋਂ ਕੁਛ ਸਮਾਂ ਅਮਨ ਦਾ ਲੰਘਿਆ, ਜੀਅਦਾਨ ਦੇ ਅਨੇਕ ਕੌਤਕ ਵਰਤੇ। ਵਨਕੀ ਮਾਤ੍ਰ ਅਗਲਾ ਪ੍ਰਸੰਗ ਮੋਹਿਨਾ ਸੋਹਿਨਾ ਹੈ:—

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

—o—

# ੧੫. ਮੋਹਿਨਾ–ਸੋਹਿਨਾ*

੧. [ਮੋਹਿਨਾ ਤੇ ਅੰਮੀ ਜੀ]

ਅਸਮਾਨ ਤੇ ਬੱਦਲਾਂ ਦੀ ਭੂਰੀ ਭੂਰੀ ਚਾਂਦਨੀ ਘੋਪੇ ਵਾਂਙ ਤਣ ਗਈ ਹੈ,ਨਿਕੀਆਂ ਨਿਕੀਆਂ ਬੂੰਦਾਂ ਪੈ ਰਹੀਆਂ ਹਨ,ਮਧਮ ਮਧਮ ਵੇਗ ਦੀ ਹਵਾ ਬੀ ਰੁਮਕ ਰਹੀ ਹੈ, ਰੁਤ ਉਂਞ ਹੀ ਮਹਾਂ ਸਿਆਲੇ ਦੀ ਹੈ,ਪਰ ਇਸ ਬਰਖਾ ਤੇ ਹਵਾ ਦੇ ਰੰਗ ਨੇ ਸੀਤ ਨੂੰ ਬਹੁਤ ਚੁਭਵਾਂ ਕਰ ਦਿੱਤਾ ਹੈ, ਪਾਲੇ ਦੇ ਮਾਰੇ ਲੋਕੀਂ ਘਰਾਂ ਦੇ ਅੰਦਰ ਨਿੱਘੇ ਹੋਈ ਬੈਠੇ ਹਨ ॥

ਇਕ ਸੁੰਦਰ ਟਿਕਾਣੇ ਇਕ ਸੁਹਾਉਣਾ ਬਾਗ ਹੈ, ਜਿਸ ਨੂੰ ਕਾਰੀਗਰੀ ਤੇ ਸੁੰਦਰਤਾ ਦਾ ਇਕ ਨਮੂਨਾ ਆਖ ਸਕਦੇ ਹਾਂ, ਪਰ ਇਸ ਵੇਲੇ ਲਹਲਹਾਉਂਦਾ ਨਹੀਂ ਆਖ ਸਕਦੇ, ਕਿਉਂਕਿ ਸੁੱਤੀ ਹੋਈ ਕੁਦਰਤ ਦੇ ਪ੍ਰੇਮੀ ਇਸ ਦੇ ਬ੍ਰਿਛ ਬੂਟੇ ਇਸ ਵੇਲੇ ਉਦਾਸ ਵਿਰਾਗੇ ਹੋਏ ਤੇ ਅਪੱਤ ਖੜੇ ਹਨ, ਕਿਸੇ ਵਧੀਕ ਚਤੁਰਾਈ ਨੇ ਕੋਈ ਨੁੱਕਰ ਖੂੰਜਾ ਸਾਵਾ ਕਰ ਰਖਿਆ ਹੋਵੇਗਾ ਤਾਂ ਪਤਾ ਨਹੀਂ, ਉਂਞ ਸਾਰੇ ਬਾਗ ਦਾ ਉਹੋ ਹਾਲ ਹੈ ਜੋ ਇਸ ਵੇਲੇ ਸਾਰੇ ਉੱਤ੍ਰਾ ਦੇਸਾਂ ਦੇ ਬਨਾਂ ਤੇ ਬਾਗਾਂ ਦਾ ਹੋ ਰਿਹਾ ਹੈ। ਬਾਗ ਦੇ ਵਿੱਚਕਾਰ ਕਈ ਜਗਾ ਹੌਜ਼ ਹਨ, ਕਈ ਥਾਂ ਫੁਹਾਰੇ ਹਨ, ਕਈ ਜਗਾ ਸੰਖਮਰਮਰੀ ਚਾਦ੍ਰਾਂ ਤੇ ਝਰਨੇ ਹਨ, ਪਰ ਗਰਮੀ ਦੀ ਤਪਤ ਨਾ ਹੋਣ ਕਰਕੇ ਇਨ੍ਹਾਂ ਦਾ ਬਜ਼ਾਰ ਗਰਮ ਨਹੀਂ ਰਿਹਾ। ਇਸ ਬਾਰਾਂਦਰੀਆਂ ਤੇ ਫੁਹਾਰਿਆਂ, ਸੁਨੈਹਰੀ ਕਲਸਾਂ, ਲਾਜ-ਵਰਦੀ ਮਹਰਾਬਾਂ ਤੇ ਸੰਖ ਮਰਮਰੀ ਸਜਾਵਟਾਂ ਨਾਲ ਸਜੇ ਬਾਗ ਦੇ ਇੱਕ ਖੂੰਜੇ ਇਕ ਛੋਟਾ ਜਿਹਾ ਘਰ ਹੈ,ਜੋ ਬਾਹਰੋਂ ਕੱਚੀ ਲਿਪਾਈ ਦਾ ਲਿੱਪਆ ਹੋਇਆ ਹੈ, ਆਸ ਪਾਸ ਸਰੂ ਤੇ ਕੁਛ ਗੇਂਗਲੂ ਖੜੇਖਿੜ ਰਹੇ ਹਨ, ਇਕ ਪਾਸੇ ਕੁਛ ਛੱਲੀਏ ਦੇ ਬੂਟੇ ਨਿਕੇ ਨਿਕੇ ਹਨ, ਪਰ ਲਾਏ ਐਸੇ ਪੜਚੋਲਵੇਂ ਦਿਲ ਵਾਲੇ ਦੇ ਜਾਪਦੇ ਹਨ ਕਿ ਕੱਚੇ ਕੋਠੇ ਦੇ ਉਦਾਲੇ ਇਸ ਕੱਕਰੀ ਰੁਤ ਵਿੱਚ ਸਬਜੀ ਦੇ ਵਿਚਕਾਰ ਬਸੰਤ ਖਿੜਿਆ ਹੈ, ਤੇ ਲਾਣ ਵਾਲੇ ਦੀ ਕਾਰੀ-ਗਰੀ ਦੀ ਸਾਖ ਭਰ ਰਿਹਾ ਹੈ ॥

ਵੇਲਾ ਕੋਈ ਕੱਚੀਆਂ ਦੁਪਹਰਾਂ ਦਾ ਹੈ, ਪਰ ਘੜੀਆਂ ਤੇ ਪਹਰੇ ਦੱਸਣ ਵਾਲੇ ਸੂਰਜ ਹੁਰੀਂ ਤਾਂ ਭੂਰੇ ਭੂਰੇ ਲੇਫਾਂ ਵਿੱਚ ਮੂੰਹ ਲੁਕਾਈ ਫਿਰਦੇ ਹਨ, ਇਹੋ ਜਾਪਦਾ ਹੈ ਕਿ ਪਹੁ ਫੁਟਾਲਾ ਹੁਣੇ ਹੀ ਹਟਿਆ

*ਇਹ ਪ੍ਰਸੰਗ ਗੁਰਪੁਰਬ ਸੰ:੪੪੪ ਨਾ:ਨੂੰ "ਮਾਲਣ" ਦੇ ਨਾਮ ਹੇਠ ਸੰਗਤਾਂ ਵਿੱਚ ਪ੍ਰਕਾਸ਼ਿਆ ਸੀ।

ਹੈ। ਇਸ ਕੱਚੇ ਕੋਠੇ ਦੇ ਬੂਹੇ ਬੰਦ ਹਨ, ਅੰਦਰ ਪਤਾ ਨਹੀਂ ਕੀ ਹੈ, ਪਰ ਬਾਹਰ ਇੱਕ ਬੜੇ ਗੰਭੀਰ ਤੇਜਵਾਨ ਤੇ ਆਤਮ ਸੁੰਦਰਤਾ ਨਾਲ ਭਰੇ ਚਿਹਰੇ ਵਾਲੀ ਲੰਮੀ ਪਤਲੀ ਡੌਲ ਦੀ ਕ੍ਰਿਪਾਲਤਾ ਦੀ ਦੇਵੀ ਖੜੀ ਹੈ, ਜੋ ਦਰਵਾਜ਼ੇ ਨੂੰ 'ਹੱਥ ਵਿੱਚ ਫੜੀ ਕ੍ਰਿਪਾਨ ਦੀ ਪਿੱਠ ਨਾਲ' ਠਕੋਰਦੀ ਹੈ। ਅਸਚਰਜ ਹੈ; ਇਹ ਕੱਚਾ ਕੋਠਾ, ਗ਼ਰੀਬਾਂ ਦਾ 'ਚਿੜੀਆਂ ਰੈਣ ਬਸੇਰਾ'! ਇਸ ਦੇ ਬੂਹੇ ਤੇ ਇੱਕ ਰਾਣੀਆਂ ਤੋਂ ਵਧੀਕ ਜਥ੍ਹੇ ਤੇ ਪੁਸ਼ਾਕਾਂ ਵਾਲੀ, ਤੇਜ ਵਾਲੀ ਮਹਾਰਾਣੀ ਆ ਕੇ ਖਟਕਾ ਰਹੀ ਹੈ! ਕੁਛ ਪਲਾਂ ਦੇ ਮਗਰੋਂ ਦਰਵਾਜ਼ਾ ਖੁਲ੍ਹ ਗਿਆ ਅਰ ਇਹ ਰਾਣੀ ਅੰਦਰ ਲੰਘ ਗਈ, ਲੰਘਦੇ ਹੀ ਫੇਰ ਬੂਹਾ ਢੋ ਹੋ ਗਿਆ ਤੇ ਬਾਹਰ ਦੀ ਕੱਕਰ ਮਾਰੀ ਹੱਡ ਕੁੜਕਾਵੀਂ ਪਾਲੇ ਭਰੀ ਪੌਣ ਨੂੰ ਅੰਦਰ ਵੜਨਾ ਨਾ ਹੀ ਮਿਲਿਆ।

ਅੰਦਰ ਤਾਂ ਬਿਜੜੇ ਦੇ ਆਹਲਣੇ ਵਾਂਙ ਰੰਗ ਲੱਗ ਰਿਹਾ ਹੈ, ਘਰ ਇਸਤਰਾਂ ਦਾ ਸਾਫ ਹੈ ਕਿ ਕੱਖ ਕੁਥਾਵੇਂ ਪਿਆ ਨਹੀਂ ਦਿਸਦਾ, ਕੰਧਾਂ ਪਰ ਪਾਂਡੋ ਵਰਗੀ ਚਿੱਟੀ ਮਿਟੀ ਦਾ ਪੋਚਾ ਹੈ, ਹੇਠਾਂ ਸੁਥਰਾ ਲੇਪਣ ਹੈ, ਜਿਸ ਪਰ ਸਫਾਂ ਦੀ ਵਛਾਈ ਤੇ ਇਕ ਪਾਸੇ ਦਰੀ ਵਿਛੀ ਹੈ। ਇਕ ਖੂੰਜੇ ਲਟਲਟ ਕਰਦੀ ਅੱਗ ਮਗ ਰਹੀਹੈ।

ਅੱਗ ਦੇ ਨੇੜੇ ਪੀੜ੍ਹੀ ਡਾਹਕੇ ਇਕ ਪ੍ਰਬੀਨ ਪਰ ਸਾਫ ਤੇ ਨਿਰਛਲ ਨੁਹਾਰ ਦੀ ਜੁਆਨ ਇਸਤ੍ਰੀ ਬੈਠੀ ਸੀ, ਜਿਸਨੇ ਉੱਠਕੇ ਬੂਹਾ ਖੁਹਲਿਆ ਸੀ ਹੁਣ ਪੀੜੀ ਉੱਤੇ ਆਸਣ ਵਿਛਾਕੇ ਅਪਨੀ ਉੱਚੀ ਪ੍ਰਾਹੁਣੀ ਦੇ ਅੱਗੇ ਕੀਤੀ ਤੇ ਆਪ ਸਫ ਤੇ ਬੈਠਕੇ ਮੱਥਾ ਟੇਕਿਆ ਤੇ ਉਛਲ ਦੇ ਪ੍ਰੇਮ ਦੇ ਵੇਗ ਵਿਚ ਆਖਿਆ:-

"ਅੰਮੀ ਜੀ-ਮੇਰੀ ਮਾਤਾ ਜੀ! ਤੁਸੀਂ ਕੇਡੇ ਚੰਗੇ ਹੋ। ਅੰਮੀ ਜੀ! ਐਡੀ ਠੰਡ ਤੇ ਮੀਂਹ ਵਿੱਚ ਖੇਚਲ ਕੀਤੀ, ਦਾਸੀ ਨੂੰ ਹੁਕਮ ਕਰ ਘਲਦੇ, ਦਾਸੀ ਹਾਜ਼ਰ ਹੋ ਜਾਂਦੀ।"

ਅੰਮੀ ਜੀ-ਮੋਹਿਨਾਂ! ਮੈਂ ਆਖ ਜੁ ਗਈ ਸਾਂ ਕਿ ਆਵਾਂਗੀ।

ਮੋਹਿਨਾਂ-ਫੇਰ ਕੇਹੜੀ ਗੱਲ ਸੀ? ਮੈਂ ਜੋ ਟਹਲਣ ਹਾਜ਼ਰ ਸਾਂ।

ਅੰਮੀ ਜੀ-ਮੇਰੀਆਂ ਤਾਂ ਸਾਰੀਆਂ ਵਾੜੀਆਂ ਹਨ, ਟਹਲਣ ਮੇਰੀ ਕੋਈ ਕਿਉਂ? ਸਗੋਂ ਹਰਿਸੇਵਾ ਦੀ ਮੰਗ ਤਾਂ ਵਾਹਿਗੁਰੂ ਦੇ ਦਰ ਤੋਂ ਮੈਂ ਆਪ ਮੰਗਦੀ ਹਾਂ। ਹਰਿ ਸੇਵਾ-ਨਾਮ;-ਵਾਹਿਗੁਰੂ ਵਾਹਿਗੁਰੂ।

ਮੋਹਿਨਾਂ-ਮੇਰੀ ਚੰਗ ਚੰਗੇਰੀ ਅੰਮੀਏ! ਰੁੱਖਾ ਮਿੱਸਾ ਪ੍ਰਸਾਦਾ, ਬੱਕਰੀ ਦਾ ਦੁੱਧ, ਅਪਨੇ ਛੱਤਿਆਂ ਦੀ ਮਾਖਯੋਂ ਹਾਜ਼ਰ ਹੈ, ਆਗਯਾ ਕਰੋ ਸੋ ਹਾਜ਼ਰ ਕਰਾਂ?

ਅੰਮੀ-ਬੇਟਾ ਜੀਉ! ਮੈਂ ਪ੍ਰਸਾਦ ਛਕਾਕੇ ਤੇ ਆਪ ਛਕਕੇ ਆਈ ਹਾਂ। ਛਕਾਣਾ ਹ ਤਾਂ ਉਹੋ ਛਕਾਓ ਜਿਸਦੀ ਭੁੱਖ ਮੈਨੂੰ ਤੁਸਾਂ ਪਾਸ ਲਜਾਈ ਹੈ। ਮੋਹਿਨਾਂ ਸਤ ਬਚਨ ਕਹਕੇ ਉੱਠੀ!

ਇਕ ਖੂੰਜੇ ਕਿੱਲੀ ਨਾਲ ਸਰੋਦਾ ਲਟਕ ਰਿਹਾ ਸੀ ਲਾਹ ਲਿਆਈ, ਸੁਰ ਕੀਤਾ ਤੇ ਲੱਗੀਆਂ ਉਸਦੀਆਂ ਤ੍ਰਿੱਖੀਆਂ ਉਂਗਲਾਂ ਮਿਠੀਆਂ ਤੇ ਕਲੇਜਾ ਹਿਲਾਣੀਆਂ ਠੋਕਰਾਂ ਦੇਣ, ਪਹਿਲੇ ਮਲਾਰ ਦਾ ਅਲਾਪ ਛਿੜਿਆ, ਪਰ ਫੇਰ ਸਾਰੰਗ ਦੀ ਗਤ ਬੱਝ ਗਈ। ਕਮਰੇ ਦੇ ਅੰਦਰ ਇਕ ਬੈਕੁੰਠ ਦਾ ਨਕਸ਼ਾ ਬਨ ਗਿਆ। ਇਸ ਵੇਲੇ ਅੰਮੀਂ ਜੀ ਪੀੜ੍ਹੀ ਤੋਂ ਉਤਰਕੇ ਹੇਠਾਂ ਹੋ ਬੈਠੇ, ਅੱਖਾਂ ਬੰਦ ਹੋ ਗਈਆਂ ਤੇ ਸਰੀਰ ਐਸਾ ਅਡੋਲ ਹੋਇਆ, ਮਾਨੋਂ ਸ਼ਬਦ

ਦੀ ਝੁਨਕਾਰ ਦੇ ਵਿੱਚ ਹੀ ਲੀਨ ਹੋਗਿਆ। ਮੋਹਿਨਾ ਜੀ ਦਾ ਹੁਣ ਸਰੋਦੇ ਨਾਲੋਂ ਵੀ ਸੁਰੀਲਾ ਤੇ ਮਿਠਾ ਗਲਾ ਖੁਲ੍ਹਿਆ ਅਰ ਇਹ ਸ਼ਬਦ ਗਾਂਵਿਆਂ ਗਿਆ।

> ਹਰਿਬਿਨੁ ਕਿਉ ਰਹੀਐ ਦੁਖੁ ਬਿਆਪੈ॥ ਜਿਹਵਾ ਸਾਦੁਨ ਫੀਕੀ ਰਸਬਿਨੁ ਬਿਨੁ ਪ੍ਰਭ ਕਾਲੁ ਸੰਤਾਪੈ ॥ ੧ ॥ ਰਹਾਉ ॥ ਜਬਲਗੁ ਦਰਸੁ ਨ ਪਰਸੈ ਪ੍ਰੀਤਮ ਤਬ ਲਗੁ ਭੂਖ ਪਿਆਸੀ॥ ਦਰਸਨੁ ਦੇਖਤ ਹੀ ਮਨੁ ਮਾਨਿਆ ਜਲ ਰਸਿ ਕਮਲ ਬਿਗਾਸੀ ॥ ੧ ॥ ਊਨਵਿ ਘਨਹਰੁ ਗਰਜੈ ਬਰਸੈ ਕੋਕਿਲ ਮੋਰ ਬੈਰਾਗੈ॥ ਤਰਵਰ ਬਿਰਖ ਬਿਹੰਗ ਭੁਇਅੰ-ਗਮ ਘਰਿ ਪਿਰੁਧਨੁ ਸੁਹਾਗੈ ॥੨॥ ਕੁਚਿਲ ਕੁਰੂਪਿ ਕੁਨਾਰਿ ਕੁਲਖਨੀ ਪਿਰ ਕਾ ਸਹਜੁ ਨ ਜਾਨਿਆ ॥ ਹਰਿ ਰਸ ਰੰਗਿ ਰਸਨ ਨਹੀ ਤ੍ਰਿਪਤੀ ਦੁਰਮਤਿ ਦੂਖ ਸਮਾਨਿਆ ॥ ੩ ॥ ਆਇ ਨ ਜਾਵੈ ਨਾ ਦੁਖੁ ਪਾਵੈ ਨਾ ਦੁਖ ਦਰਦੁ ਸਰੀਰੇ ॥ ਨਾਨਕ ਪ੍ਰਭ ਤੇ ਸਹਜ ਸੁਹੇਲੀ ਪ੍ਰਭ ਦੇਖਤ ਹੀ ਮਨ ਧੀਰੇ ॥ ੪ ॥ ੨ ॥
>
> [ਸਾ: ਮ: ੧

ਸ਼ਬਦ ਦੀ ਇਹ ਗਾਯਨਰੀਤ ਕੁਛ ਐਸੀ ਅਚਰਜ ਬੈਠਵੀਂ, ਦਿਲ ਖਿੱਚਵੀਂ ਤੇ ਰਸ ਭਰੀ ਸੀ ਕਿ ਕਿਤਨਾ ਚਿਰ ਲੰਘ ਗਿਆ। ਫਿਰ ਹੋਰ ਸ਼ਬਦ ਛਿੜਿਆ, ਇਸਤਰਾਂ ਲੌਢਾ ਪਹਰਿ ਹੋ ਗਿਆ। ਮੋਹਿਨਾਂ ਦੀ ਜਲਘੜੀ ਨੇ ਦੱਸਿਆ ਕਿ ਤ੍ਰਿਪਹਿਰਾ ਵੱਜ ਚੁਕਾ ਹੈ। ਇੰਨੇ ਨੂੰ ਕਿਲੇ ਤੋਂ ਤ੍ਰਿਪਹਿਰਾ ਵੱਜਕੇ ਤ੍ਰੈ ਘੜੀਆਂ ਦੀ ਟੰਕਾਰ ਸੁਣਾਈ ਦਿਤੀ।ਕੀਰਤਨ ਸਮਾਪਤ ਹੋ ਚੁਕਾ ਸੀ, ਅੰਮੀ ਜੀ ਜਾਣਾ ਚਾਹੁੰਦੇ ਸਨ, ਪਰ ਮੋਹਿਨਾਂ-ਤੇ ਪਯਾਰ ਭਰੀ ਮੋਹਿਨਾਂ-ਨੇ ਐਵੇਂ ਜਾਣ ਨਾ ਦਿੱਤਾ। ਠੰਢ ਦੇ ਕਾਰਨ ਅਖਰੋਟ, ਬਦਾਮ ਤੇ ਅਬਜੋਸ਼ ਅੱਗੇ ਲਿਆ ਧਰੇ ਤੇ ਲੂਣ ਵਾਲੀ ਚਾਹ ਦੀ ਇੱਕ ਕਟੋਰੀ ਤਯਾਰ ਕਰਕੇ ਧਰੀ, ਅੰਮੀ ਜੀ ਨੇ ਪ੍ਰੇਮ ਦੇ ਰੰਗ ਅਗੇ ਨਾਂਹ ਨਾ ਕੀਤੀ। ਵਾਹਿਗੁਰੂ!ਤੂੰ ਧੰਨ ਤੂੰ ਧੰਨ, ਕਿਹਾ ਤੇ ਮੂੰਹ ਢੋਲਿਆ।

ਜਦੋਂ ਮਾਤਾ ਜੀ ਟੁਰੇ ਤਾਂ ਮੋਹਿਨਾਂ ਦੀਆਂ ਅੱਖਾਂ ਵਿੱਚ ਪਾਣੀ ਭਰ ਆਯਾ, ਚਿਹਰਾ ਹਵਾਈ ਵਾਂਙ ਉੱਡ ਗਿਆ, ਤੇ ਚਕਰ ਖਾਂਦੀ ਖਾਂਦੀ ਤੇ ਬੈਂਹਦੀ ਬੈਂਹਦੀ ਹੇਠਾਂ ਢਹ ਪਈ ਤੇ ਨਿਢਾਲ ਲੇਟ ਗਈ। ਅੰਮੀ ਜੀ ਨੇ ਸਿਰ ਤੇ ਹੱਥ ਫੇਰਿਆ, ਪਯਾਰ ਦਿੱਤਾ, ਗੋਦੀ ਵਿੱਚ ਸਿਰ ਲੈਕੇ ਥਾਪੜੇ ਦਿਤੇ ਤਦ ਹੋਸ਼ ਆਈ, ਪਰ ਅੱਥਰੂ ਨਹੀਂ ਖੜੋਂਦੇ ਸਨ, ਤੇ ਕਲੇਜਾ ਥਾਵੇਂ ਨਹੀਂ ਆਉਂਦਾ ਸੀ, "ਮੋਹਿਨਾਂ! ਜਦ ਮੈਂ ਪਯਾਰ ਕਰਦੀ ਹਾਂ ਤੈਨੂੰ ਕੀਹ ਫਿਕਰ ਹੈ? ਸਾਰੇ ਕਾਜ ਸੁਹੇਲੜੇ ਹੋ ਜਾਸਣ, ਤੂੰ ਜਿਸ ਰਾਹੇ ਟੁਰੀਹੈਂ ਟੁਰੀ ਰਹੁ।"ਇਉਂ ਧੀਰਜਾਂ ਤੇ ਅਸੀਸਾਂ ਦੇਂਦੀ ਦੇਵੀ ਅੰਮੀ ਟੁਰ ਗਈ।

—o—

## ੨. [ਮੋਹਿਨਾਂ ਤੇ ਸੋਹਿਨਾਂ]

ਅੰਮੀਂ ਜੀ ਨੂੰ ਗਿਆਂ ਕੁਝ ਚਿਰ ਬੀਤ ਗਿਆ ਸੀ ਕਿ ਬਰਖਾ ਦੀ ਕਿਣ ਮਿਣ ਖੜੋ ਗਈ, ਦਿਨ ਅੰਦਰ ਬਾਹਰ ਹੋਣ ਲੱਗ ਪਿਆ, ਸੂਰਜ ਤਾਂ ਚੜ੍ਹਿਆ ਹੀ ਨਹੀਂ ਸੀ, ਪਰ ਬੱਦਲਾਂ ਵਿੱਚੋਂ ਛੰਣ ਕੇ ਜੋ ਚਾਨਣਾ ਆਉਂਦਾ ਸੀ ਉਹ ਬੀ ਘਟਣ ਲੱਗ ਪਿਆ। ਇਸ ਵੇਲੇ ਮੋਹਿਨਾਂ ਨੇ ਬਾਹਰ ਆਕੇ ਕੂਲੀਆਂ ਕੂਲੀਆਂ ਸਰਹੋਂ

ਦੀਆਂ ਗੰਦਲਾਂ ਤੋੜੀਆਂ ਤੇ ਅੰਦਰ ਜਾਕੇ ਸਾਗ ਧਰ ਦਿੱਤਾ, ਥੋੜੇ ਹੀ ਚਿਰ ਮਗਰੋਂ ਬੂਹਾ ਫੇਰ ਖੜਕਿਆ, ਰਹਿਰਾਸ ਦਾ ਭੋਗ ਪਾਕੇ ਅਰਦਾਸ ਕਰ ਰਹੀ ਮੋਹਿਨਾਂ ਨੇ ਅਰਦਾਸਾ ਹੋ ਚੁਕਣ ਪਰ ਬੂਹਾ ਖੋਲ੍ਹਿਆ, ਤਾਂ ਉਸਦੇ ਪ੍ਰਾਣਪਤੀ ਜੀ ਨਜ਼ਰ ਪਏ ਜੋ ਕਈ ਦਿਨਾਂ ਦੇ ਵਾਂਢੇ ਗਏ ਹੋਏ ਸੇ। ਇਸ ਨੇ ਸੀਸ ਨਿਵਾਇਆ, ਉਨ੍ਹਾਂ ਨੇ ਅਸੀਸ ਦਿੱਤੀ, ਸੁਖ ਸਾਂਦ ਪੁਛੀ ਤੇ ਮੂੰਹ ਹਥ ਧੋਕੇ ਫੇਰ ਅੱਗ ਉਦਾਲੇ ਆ ਬੈਠੇ॥

ਪਤੀ—ਮੋਹਿਨਾਂ, ਮੇਰੇ ਪਿੱਛੋਂ ਫੇਰ ਅੰਮੀ ਜੀ ਦੇ ਦਰਸ਼ਨ ਤਾਂ ਨਹੀਂ ਹੋਏ ?

ਮੋਹਿਨਾ—ਜੀ ਦੋ ਵੇਰ ਹੋਏ ਹਨ, ਇਕ ਅਗੇ ਅਠ ਦਿਨ ਹੋਏ ਤਾਂ, ਇੱਕ ਅਜ, ਹੁਣੇ ਗਏ ਹਨ।

ਪਤੀ—ਧੰਨ ਭਾਗ ! ਅੰਮੀ ਜੀ ਕੇਡੇ ਦਿਆਲ ਹਨ? ਕੰਗਲਿਆਂ ਨੂੰ ਨਿਹਾਲ ਕਰਦੇ ਹਨ ?

ਮੋਹਿਨਾਂ—ਚਰਨ ਪਾਣੇ ਹੀ ਬਸ ਨਹੀਂ ਉਹ ਤਾਂ ਕੀਟਾਂ ਨੂੰ ਥਾਪਦੇ ਹਨ, ਮੈਂ ਕਿਸੇ ਵੇਲੇ ਆਪਣੇ ਆਪਨੂੰ ਦਾਸ ਜਾਂ ਟਹਲਣ ਆਖਾਂ ਤਾਂ ਝਿੜਕ ਕੇ ਆਖਦੇ ਹਨ ਮੈਂ ਤੈਨੂੰ ਗੋਦੀ ਲਿਆ ਹੈ, ਅਪਨਾ ਬੱਚਾ ਬਨਾਇਆ ਹੈ, ਤੂੰ ਕਿਉਂ ਦਾਸੀ ? ਅੰਮੀਂ ਆਖਾਂ ਤਾਂ ਖੁਸ਼ ਹੁੰਦੇ ਹਨ। ਕੋਈ ਹੋਰ ਵਡਿਆਈ ਦਾ ਨਾਂ ਲੈਕੇ ਸੱਦਾਂ ਤਾਂ ਸਦਾਖਿੜੇ ਮੱਥੇ ਤੇ ਵੱਟ ਪਾ ਲੈਂਦੇ ਹਨ।

ਪਤੀ—ਸੱਚ ਹੈ, ਸ਼ੁਕਰ ਹੈ ਮਾਲਕ ਦਾ ਜੋ ਸਾਡੇ ਜਹਿਆਂ ਪਰ ਦਿਆਲ ਹੈ! ਪ੍ਰੇਮ ਵਿਚ ਖਿਚਦਾ ਹੈ। ਪਰ ਮੋਹਿਨਾਂ ਜੀਓ! ਕੋਈ ਸਾਡੀ ਮੁਸ਼ਕਲ ਖੁੱਲ ਪੈਣ ਦਾ ਨਿਸ਼ਾਨ ਬੀ ਨੇੜੇ ਨੇੜੇ ਆਇਆ ਹੈ?

ਮੋਹਿਨਾਂ—ਸੁਆਮੀਂ ਜੀ ! ਨਹੀਂ, ਅੰਮੀਂ ਜੀ ਅਜੇ ਇਹੋ ਆਖਦੇ ਹਨ 'ਹੁਕਮ ਨਹੀਂ'।

ਸੋਹਿਨਾਂ—ਹਛਾ ! ਜਿਵੇਂ ਰਜ਼ਾ, ਪ੍ਰਿਯ ਜੀਓ! ਤੁਸੀ ਘਬਰਾਂਦੇ ਤਾਂ ਨਹੀਂ ?

ਮੋਹਿਨਾਂ—ਟੋਟ ਵਾਲਾ ਘਬਰਾ ਤਾਂ ਹੁਣ ਨਹੀਂ, ਪਰ ਵੈਰਾਗ ਤੇ ਪ੍ਰੇਮ ਦੀ ਖਿੱਚ ਤਾਂ ਹਰ ਘੜੀ ਹੈ।

ਸੋਹਿਨਾ—ਇਹੋ ਮੇਰਾ ਹਾਲ ਹੈ, ਪਤਾ ਨਹੀਂ ਮੈਂ ਇਹ ਸਫ਼ਰ ਕੀਕੂੰ ਬਿਤਾਇਆ ਹੈ, ਪ੍ਰੇਮ ਦੀ ਖਿੱਚ ਤੇ ਬਿਰਹੇ ਦੀ ਧੂਹ ਨੇ ਇਕ ਪਲ ਨਹੀਂ ਛੱਡਯਾ। ਜੇ ਕਦੀ ਇਹ ਕੰਮ ਅੰਮੀਂ ਜੀ ਦਾ ਨਾ ਹੁੰਦਾ ਤਾਂ ਮੈਂ ਅਧਵਾਟਿਓਂ ਮੁੜ ਆਉਂਦਾ।

ਮੋਹਿਨਾ—ਪਤੀ ਜੀ! ਅਸੀ ਦਾਸ ਜੋ ਠਹਰੇ, ਜੋ ਮਾਲਕ ਦੀ ਰਜ਼ਾ ਉਹ ਸਾਡੀ ਕਰਨੀ ਕਰਤੂਤ ਤੇ ਓਸ ਵਿਚ ਸਾਡਾ ਭਲਾ। ਸਾਈਂ ਮੇਹਰ ਕਰੇ, ਓਹ ਕਰੀਏ ਜੋ ਉਸਨੂੰ ਭਾਵੇ, ਪਰ ਇਹ ਕਰਦਿਆਂ ਸਾਡੀ ਧੂਹ ਤੇ ਖਿਚ ਦੂਣ ਸਵਾਈ ਹੁੰਦੀ ਜਾਵੇ। ਜਿੰਨਾਂ ਚਿਰ ਇਸ ਧੂਹ ਨੂੰ ਮਨ ਝੱਲੇ ਤੇ ਜਰੀ ਜਾਵੇ ਵਾਹ ਵਾਹ, ਜਦ ਜਰ ਨਾਂ ਸਕੇ ਤੇ ਇਸ ਦੇ ਭਾਰ ਹੇਠ ਟੁਟ ਜਾਵੇ, ਤਦ ਇਸਤੋਂ ਉੱਤਮ ਵਸੀਲਾ ਹੋਰ ਕੀ ਹੋਸੀ ਜਿਸ ਨਾਲ ਕਲਯਾਨ ਮਿਲੇ ?

ਸੋਹਿਨਾ—ਹੇ ਮੇਰੀ ਸੱਚ ਦੀ ਸਾਥਣ! ਤੂੰ ਧੰਨ ਹੈਂ, ਜੋ ਮਾਲਕ ਕੰਮ ਸੌਂਪੇ ਓਹ ਕਰੀਏ, ਜੋ ਹੁਕਮ ਦੇਵੇ ਮੰਨੀਏਂ, ਪਰ ਮਾਲਕ ਚਾਹੇ ਝਿੜਕੇ ਚਾਹੇ ਦੁਰਕਾਰੇ ਪਰ ਚੰਗਾ ਲਗਦਾ ਰੁਵੇ, ਪਯਾਰ ਵਧਦਾ ਰੁਵੇ ਤੇ ਪ੍ਰੇਮ ਹੁਲਾਰੇ ਲੈਂਦਾ ਰੁਵੇ। ਫੇਰ ਕਦੇ ਆਪੇ....

ਮੋਹਿਨਾਂ—ਹਾਂ ਪ੍ਰਿਯਵਰ ਜੀ ! ਦਰਸ਼ਨ ਦਾਤ ਹੈ, ਮਿਹਰ ਹੈ, ਨਦਰ ਹੈ। ਅੰਮੀਂ ਜੀ ਆਖਦੇ ਸੇ ਸਾਡੇ ਸਾਧਨ ਮੁਰਦਾ ਸਾਧਨ ਹਨ, ਅਸੀ ਜੋ

ਮੁਰਦੇ ਹਾਂ, ਸਾਡੇ ਸਾਧਨਾਂ ਵਿਚ ਜਿੰਦ ਨਹੀਂ ਹੈ। ਸਾਧਨ ਕਰਨੇ ਚਾਹੀਏ, ਪਰ ਇਹ ਹਉਂ ਤਯਾਗ ਕੇ, ਕਿ ਇਨ੍ਹਾਂ ਵਿਚ ਕੋਈ ਸੱਤਯਾ ਹੈ।ਇਹ ਤਾਂ ਲੂਲ੍ਹੇ ਦੇ ਦੂੰਡ ਮਾਰਨ ਵਾਲੀ ਗੱਲ ਹੈ। ਲੂਲ੍ਹਾ ਪਰਬਤ ਤੇ ਕਦ ਪਹੁੰਚ ਸਕਦਾ ਹੈ? ਸਾਈਂ ਦੀ ਨਦਰ, ਸਾਈਂ ਦੀ ਮੇਹਰ ਉਸਨੂੰ ਖਿਨ ਵਿਚ ਲੈ ਜਾ ਸਕਦੀ ਹੈ। ਇਸੇ ਤਰਾਂ 'ਦਰਸ਼ਨ' ਤਾਂ ਮੇਹਰ ਹੈ, ਮੇਹਰ ਦਾਤੇ ਦੇ ਵੱਸ ਹੈ, ਸਾਡੇ ਵੱਸ ਨਹੀਂ। ਅਸੀ ਤਾਂ ਮੰਗਤੇ ਹਾਂ, ਮੰਗਤਾ ਝੋਲੀ ਅੱਡੀ ਰੱਖੇ, ਆਸਾਵੰਦ ਰਹੇ,ਮਨ ਹਰ ਵੇਲੇ ਯਾਚਨਾਂ ਵਿਚ ਰਹੇ, ਬੱਸ। ਬਾਕੀ 'ਦੇਣਾ' ਮੇਹਰਾਂ ਵਾਲੇ ਦੇ ਵੱਸ ਹੈ।ਉਸਦੇ ਦੁਆਰੇ ਆਸਾ-ਵੰਦ ਰਹਣਾ ਇਹ ਮੰਗਤੇ ਦਾ ਕਰਤੱਵ ਹੈ ਮੰਗਤਾ ਕਾਹਲਾ ਨਾ ਪਵੇ,ਮੰਗਤਾ ਨਿਰਾਸ ਨਾ ਹੋਵੇ, ਮੰਗਤਾ ਮਾਨ ਨਾ ਕਰੇ, ਮੰਗਤਾ ਦਾਵਾ ਨਾ ਬੰਨ੍ਹੇਂ,ਮੰਗਤਾ ਹੰਕਾਰ ਨਾ ਧਾਰੇ ਕਿ ਜ਼ਰੂਰ ਮਿਲਸੀ, ਪਰ ਮੰਗਤਾ ਕਦੇ ਸਿਦਕ ਨਾ ਹਾਰੇ, ਨਿਹਚਾ ਰੱਖੇ ਕਿ ਦਾਤਾ ਬੜਾ ਦਿਆਲ ਹੈ.ਕਦੇ ਨਾ ਕਦੇ ਜ਼ਰੂਰ ਤੁਠਸੀ। ਮੰਗਤਾ ਮੰਗ ਕਦੇ ਨਾ ਛੱਡੇ, 'ਮੰਗਤ ਧਰਮ ਧਾਰੋ' ਇਹ ਅੰਮੀਂ ਜੀ ਦਾ ਵਾਕ ਸੀ। ਸੋ ਪਤੀ ਜੀ! ਅੱਗੇ ਅਪਨੇ ਹਠ ਤੇ ਹਉਂ ਭਰੇ ਸਾਧਨਾ ਦਾ ਫਲ ਵੇਖ ਹੀ ਚੁਕੇ ਹਾਂ, ਕੀ ਪਾਯਾ ਹੈ, ਹੁਣ ਤਾਂ ਅੰਮੀਂ ਜੀ ਦੀ ਸੁਮੱਤ ਸਾਨੂੰ ਲੱਗੇ, ਅਸੀ ਨੌਕਰ ਰਹੀਏ ਤੇ ਨਖਰਾ ਚੁਕਾਈਏ, ਅਸੀ ਸ਼ੁਕਰ ਕਰੀਏ ਕਿ ਸਾਨੂੰ ਅੰਮੀਂ ਦੀ ਮੇਹਰ ਮਿਲ ਗਈ ਹੈ। ਦੇਖੋ ਅੱਜ ਕਿੱਡੀ ਠੰਢ ਤੇ ਮੀਂਹ ਦਾ ਕਣੀ ਕਣੌਟ ਸੀ,ਪਰ ਸੁਖ਼ਨਾਂ ਦੀ ਪੱਕੀ ਅੰਮੀਂ ਜਿਸਦੇ ਅਸੀ ਮੁਲ ਖਰੀਦੇ ਗੋਲਿਆਂ ਤੋਂ ਭੀ ਹੀਣੇ ਦਾਸ ਹਾਂ, ਆਪ ਟੁਰਕੇ ਇਸ ਕੱਖਾਂ ਦੀ ਕੁੱਲੀ ਵਿੱਚ ਆਈ ਅਰ ਕ੍ਰਿਤਾਰਥ ਕਰਕੇ ਗਈ ਹੈ।

ਮੋਹਿਨਾ ਇਹ ਕਹ ਰਹੀ ਸੀ ਤੇ ਸੋਹਨਾਂ ਜੀ ਦੇ ਨੇਤ੍ਰ ਮਿਟਦੇ ਜਾਂਦੇ ਸੇ, ਅਰ ਅੱਖਾਂ ਵਿਚੋਂ ਕੋਈ ਕੋਈ ਟੇਪਾ ਤ੍ਰਪ ਤ੍ਰਪ ਕਿਰ ਰਿਹਾ ਸੀ, ਮੋਹਿਨਾਂ ਕੰਹਦੀ ਕੰਹਦੀ ਆਪ ਬੀ ਹੁਣ ਗੁੰਮ ਹੋ ਗਈ।

ਕੈਸਾ ਅਦਭੁਤ ਦਰਸ਼ਨ ਹੈ, ਕੈਸੇ ਇਸਤ੍ਰੀ ਭਰਤਾ ਇਕ ਰੰਗ ਦੇ ਹਨ, ਕੈਸਾ ਘਰ ਦਾ ਸਤਸੰਗ ਹੈ।ਗੁਰ ਨਾਨਕ ਸੋਹਿਲੇ ਦੀ ਕਿਆ ਤਾਸੀਰ ਹੈ'ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ'ਕੈਸਾ ਮਿੱਠਾ ਫਲ ਲਗਾ ਹੈ; ਜਿਸਦਾ ਬੀਜ ਗੁਰ ਨਾਨਕ ਕੇਰਦਾ ਹੈ,ਜਿਸਦਾ ਪਤਾ ਸਤਗੁਰ ਐਉਂ ਦੇਂਦਾ ਹੈ 'ਕਹੁ ਨਾਨਕ ਗੁਰਿ ਮੰਤ੍ਰ ਦ੍ਰਿੜਾਇਆ'। ਸੱਚ ਹੈ,ਗੁਰ ਨਾਨਕ ਦਾ ਮੰਤ੍ਰ ਕਾਯਾਂ ਪਲਟਦਾ ਹੈ,ਮਨ ਪਲਟਦਾ ਹੈ ਤੇ ਆਤਮ ਜੀਵਨ ਦਾਨ ਕਰਦਾ ਹੈ, ਅਸਲ ਰਸਾਇਨ ਗੁਰ ਨਾਨਕ ਦੇ ਗਾਰੁੜੀ ਮੰਤ੍ਰ ਵਿੱਚ ਹੈ, ਵਿਸ ਝਾੜਦਾ ਹੈ, ਪ੍ਰੇਮ ਅੰਸ ਪਾਉਂਦਾ ਹੈ ਤੇ 'ਸਦਾ ਰਹੈ ਕੰਚਨ ਸੀ ਕਾਯਾਂ ਕਾਲ ਨ ਕਬਹੂੰ ਬਯਾਪੈ' ਦਾ ਸੋਨਾਂ ਤਯਾਰ ਕਰਦਾ ਹੈ।

ਦੋਵੇਂ ਦੰਪਤੀ ਯਾ ਸੱਚੇ ਸਤਸੰਗੀ ਕਿਤਨਾ ਕਾਲ ਇਸੇ ਅਡੋਲਤਾ, ਬ੍ਰਿਤੀ ਦੀ ਰਸ ਭਰੀ ਏਕਾਗ੍ਰਤਾ ਵਿੱਚ ਬੈਠੇ ਰਹੇ। ਅੱਗ ਬਲ ਬਲ ਕੇ ਬੁਝ ਰਹੀ ਤੇ ਸਾਗ ਉੱਬਲ ਉੱਬਲ ਕੇ ਰਿਝ ਰਿਹਾ, ਦੀਵਾ ਜਗ ਜਗ ਕੇ ਬੁਝ ਰਿਹਾ, ਪਰ ਇਨ੍ਹਾਂ ਨੂੰ ਅਪਨੀ ਮੰਗਤ ਦਸ਼ਾ ਦੇ ਸ਼ੁਕਰਾਨੇ ਵਿੱਚ ਜੋ ਠੰਢਾ ਠੰਢਾ ਰਸ ਆਯਾ ਸੀ ਓਹ ਅਪਨੇ ਵਿਚ ਇੰਨਾਂ ਗਰਕ ਕਰ ਗਿਆ ਕਿ ਪਤਾ ਹੀ ਨਹੀਂ ਕਿ ਅਸਥੂਲ ਸੰਸਾਰ ਕੀਹ ਕੀਹ ਰੰਗ ਵਟਾ ਚੁਕਾ ਹੈ। ਤੜਕੇ

ਅੱਖ ਖੁਲ੍ਹੀ ਜਦੋਂ ਬੂਹੇ ਨੇ ਫੇਰ ਖਟ ਖਟ ਕੀਤੀ, ਹਿਤ ਅਲਸਾਈਆਂ ਪ੍ਰੇਮ ਨਾਲ ਜੁੜੀਆਂ ਅੱਖਾਂ ਖੁਲ੍ਹੀਆਂ ਮੋਹਿਨਾਂ ਨੇ ਦਰਵਾਜ਼ਾ ਖੋਹਲਿਆ, ਤਾਂ ਇਕ ਦਾਸ ਸੀ, ਜਿਸਨੇ ਬੜੇ ਪਯਾਰ ਤੇ ਅਦਬ ਨਾਲ ਕਿਹਾ, "ਬੀਬੀ ਜੀ ! ਮੈਂ ਸੱਚੇ ਦੁਆਰੋਂ ਆਯਾ ਹਾਂ, ਅੰਮ੍ਰਿਤ ਵੇਲੇ ਤੁਸਾਨੂੰ ਧਯਾਨ ਵਿਚੋਂ ਉਠਾਯਾ ਹੈ, ਪਰ ਅੰਮੀਂ ਜੀ ਨੇ ਘੱਲਿਆ ਹੈ ਤੇ ਆਖਯਾ ਹੈ, ਰਾਤ ਅਸਾਨੂੰ ਯਾਦ ਨਹੀਂ ਰਿਹਾ, ਮਹਾਰਾਜ ਜੀ ਦੇ ਸਮਰਪਨ ਲਈ ਫੁਲ ਨਹੀਂ ਆਏ ਨਾ ਮੰਗਾਏ, ਤੇ ਸਾਡੇ ਦਰਸ਼ਨ ਦਾ ਵਕਤ ਨੇੜੇ ਹੈ, ਹੋ ਸਕੇ ਤਾਂ ਇਕ ਸੇਹਰੇ ਜੋਗੇ ਫੁੱਲ ਦਿਓ, ਅਰ ਛੇਤੀ ਦਿਓ ਜੋ ਸਾਡੇ ਨੇਮ ਵਿਚ ਭੰਗ ਨ ਪਵੇ।"

ਅਕਲਾਂ ਵਾਲੀਆਂ, ਲੇਖਿਆਂ ਵਾਲੀਆਂ, ਪੜਚੋਲਾਂ ਵਾਲੀਆਂ ਸਮਝਾਂ ਉਸ ਖੁਸ਼ੀ ਨੂੰ ਕੀਹ ਸਮਝਣ ਜੋ ਇਸ ਸੁਖ ਸੁਨੇਹੜੇ ਨੇ ਦਿੱਤੀ ? ਪ੍ਰੇਮ ਦੇ ਬੇਗਮਰਾਹ, ਇਲਾਹੀ ਤੇ ਅਲੇਲ ਰਸਤੇ ਦੇ ਟੁਰਾਊ ਮੋਹਿਨਾਂ ਤੇ ਸੋਹਿਨਾਂ ਉੱਠੇ, ਅਪਨੀ ਸਾਂਭ ਸਾਂਭ ਤੇ ਖੋਰੀਆਂ ਪਰਾਲੀਆਂ ਨਾਲ ਕੱਜ ਕੱਜ ਰੱਖੀ ਫੁਲਵਾੜੀ ਵਿਚ ਜਾ ਵੜੇ। ਅਕਾਸ਼ ਵਿਚ ਬੱਦਲਾਂ ਦਾ ਚਿੱਠਾ ਤੇ ਕਾਲਾ ਰੂਪ ਛਾ ਰਿਹਾ ਹੈ,ਇਨ੍ਹਾਂ ਦੇ ਪਿੱਛੇ ਚੰਦ੍ਰਮਾਂ ਹੈ, ਬੱਦਲਾਂ ਵਿਚੋਂ ਦਾਮਨੀ ਖਿਉਂਦੀ ਤੇ ਲਿਸ਼ਕਾਰਾ ਮਾਰਦੀ ਹੈ। ਇਸ ਲਿਸ਼ਕਾਰੇ ਵਿਚ ਪਯਾਰੇ ਲਈ ਪ੍ਰੇਮੀ ਫੁਲ ਤੋੜ ਰਹੇ ਹਨ। ਸੱਚ ਹੈ:—

> ਊਪਰਿ ਬਨੈ ਅਕਾਸੁ ਤਲੈ ਧਰ ਸੋਹਤੀ। ਦਹਦਿਸ ਚਮਕੈ ਬੀਜੁਲਿ ਮੁਖ ਕਉ ਜੋਹਤੀ । ਖੋਜਤ ਫਿਰਉ ਬਿਦੇਸਿ ਪੀਉ ਕਤ ਪਾਈਐ। ਹਰਿਹਾਂ ਜੇ ਮਸਤਕਿ ਹੋਵੈ ਭਾਗੁ ਤ ਦਰਸਿ ਸਮਾਈਐ ॥
>
> [ਫੁਨਹੇ ਮ: ੫

ਫੁਲ ਤੋੜਦੇ ਹਨ, ਜੀ ਖੁਸ਼ੀ ਨਾਲ ਉਛਲਦਾ ਹੈ, ਅੰਮੀਂ ਜੀ ਕੇਡੇ ਚੰਗੇ ਹਨ ਜੋ ਐਸੇ ਸੋਹਣੇ ਕੰਮ ਲਈ ਸਾਨੂੰ ਯਾਦ ਕਰਦੇ ਹਨ, ਜਿਨ੍ਹਾਂ ਦੇ ਦੁਆਰੇ ਬਨਰਾਇ ਹੱਥ ਬਧੀ ਖੜੀ ਹੈ, ਉਹ ਸਾਨੂੰ ਸੇਵਾ ਦੇਕੇ ਵਡਯਾਉਂਦੇ ਹਨ । ਐਸ ਸ਼ੁਭ ਵੇਲੇ ਯਾਦ ਕਰਕੇ ਦਸਦੇ ਹਨ ਕਿ ਸਾਡੇ ਵਿਚ ਉਨ੍ਹਾਂ ਦਾ ਪਯਾਰ ਤੇ ਇਤਬਾਰ ਕੇਡਾ ਹੈ। ਅੰਮੀ, ਅੰਮੀ, ਅੰਮੀ ਤੂੰ ਧੰਨ ਹੈਂ ! ਫੇਰ ਫੁੱਲਾਂ ਨੂੰ ਆਖਦੇ ਹਨ:—

> "ਨੇਕ ਨਸੀਬ ਤੁਸਾਡੇ ਮਿੱਤ੍ਰੋ ! ਜਿਨ੍ਹਾਂ ਜਾਇ ਪੀਆ ਗਲ ਪੈਣਾ। ਵਾਹ ਉੱਗਣਾ, ਤੇ ਸੁਫਲਾ ਲਗਣਾ, ਖਿੜ ਖਿੜ ਹਸ ਹਸ ਰਹਣਾ । ਵਾਹ ਤ੍ਰੁਟਣਾ, ਵਾਹ ਸੂਲੀ ਚੜ੍ਹਨਾ, ਵਾਹ ਗੁੰਦੇ ਰਲ ਬਹਣਾ। ਵਾਹ ਹਸਣੇ ਵਾਹ ਰੋਣ ਤੁਹਾਡੇ ਜਿਨ੍ਹਾਂ ਜਾਇ ਪੀਆ ਗਲ ਪੈਣਾ" ॥

ਐਉਂ ਪ੍ਰੇਮ ਭਰੇ ਪ੍ਰੇਮੀਆਂ ਨੇ ਸੁਹਣੇ ਸੁਹਣੇ ਗੇਂਦੇ ਦੇ ਫੁਲ ਅੰਮੀ ਜੀ ਲਈ ਇਕ ਸੁਹਣੀ ਪਟਾਰੀ ਵਿਚ ਪਾ ਕੇ ਘੱਲ ਦਿਤੇ।

ਤ੍ਰਿਪਹਰਾ ਬੀਤ ਚੁਕਾ ਸੀ, ਹੁਣ ਸੌਣ ਦਾ ਵੇਲਾ ਹੀ ਨਹੀਂ ਸੀ, ਦੰਪਤੀ ਨੇ ਇਸ਼ਨਾਨ ਕੀਤਾ ਤੇ ਅਪਨੇ ਪਾਠ ਸਿਮਰਨ ਵਿਚ ਲੱਗ ਪਏ।

## ੩. [ਮੋਹਿਨਾ ਤੇ ਠਾਕੁਰ ਜੀ]

ਮੋਹਿਨਾ ਸੋਹਿਨਾ ਜੀ ਕੌਣ ਹਨ ? ਇਸ ਗਰੀਬੀ ਵਿਚ ਕਿਉਂ ਹਨ ? ਇੰਨੇ

ਪ੍ਰੇਮੀ ਕਿਸ ਲਈ ਹਨ ? ਅੰਮੀ ਜੀ ਐਡੇ ਪਜਾਰਾਂ ਵਾਲੇ ਕੌਣ ਹਨ ? ਇਹ ਪ੍ਰਸ਼ਨ ਹਨ ਜੋ ਪਾਠਕਾਂ ਨੂੰ ਅਜੇ ਤਕ ਹੈਰਾਨ ਕਰ ਰਹੇ ਹਨ।

ਰਾਇ ਪੁਰ ਦੇ ਰਹਣ ਵਾਲੇ ਇਕ ਰਸੀਏ ਅਮੀਰ ਇਹ ਸੋਹਿਨਾ ਜੀ ਹਨ, ਇਸਤ੍ਰੀ ਮੋਹਿਨਾ ਰਾਗ ਵਿੱਦਿਆ ਤੇ ਕਵਿਤਾ ਵਿਚ ਪਤੀ ਤੁੱਲ ਪ੍ਰਬੀਨ ਹੈ। ਦੋਵੇਂ ਹੀ ਇਨ੍ਹਾਂ ਸੂਖਮ ਗੁਣਾਂ ਦੇ ਰਸੀਏ ਸਨ,ਸਮਾਂ ਪਾਕੇ ਕੁਛ ਭਗਤੀ ਵਿਚ ਲਗ ਪਏ ਸੇ,ਇਕ ਫਕੀਰ ਨੇ ਇਨ੍ਹਾਂ ਨੂੰ ਠਾਕੁਰ ਪੂਜਾ ਸਿਖਾਈ ਤੇ ਨਵਧਾ ਭਗਤੀ ਦੀ ਜਾਚ ਦੱਸੀ ਸੀ, ਭਾਵੇਂ ਇਹ ਚੰਗੇ ਘਰੋਂ ਬਾਹਰੋਂ ਖੁੱਲੇ ਸੇ, ਪੈਸੇ ਦੀ ਤ੍ਰੋਟ ਨਹੀਂ ਸੀ, ਪਰ ਜਦ ਭਗਤੀ ਨੇ ਰੰਗ ਜਮਾਯਾ ਤਾਂ ਸਵੇਰੇ ਖੂਹ ਤੋਂ ਜਾ ਕੇ ਆਪ ਇਸ਼ਨਾਨ ਕਰਕੇ ਸੁੱਚਾ ਜਲ ਠਾਕੁਰਾਂ ਲਈ ਲਿਆਉਣਾਂ, ਇਸ਼ਨਾਨ ਕਰਾਕੇ ਅਪਨੇ ਲਾਇ ਫੁਲਾਂ ਦੀ ਮਾਲਾ ਪ੍ਰੋਣੀ, ਪੂਜਾ ਅਰਚਾ, ਡੰਡਉਤ, ਖਟ ਕਰਮਾਂ ਦੀ ਰੀਤ ਨਿਬਾਹੁਣੀ,ਕੀਰਤਨੀਏਂ ਵੀ ਤਕੜੇ ਸਨ, ਸੋਹਿਨਾ ਨੂੰ ਵੀਣਾ ਵਿਚ ਤੇ ਮੋਹਿਨਾ ਨੂੰ ਸ੍ਰੋਦੇ ਵਿਚ ਪ੍ਰਬੀਨਤਾ ਪ੍ਰਾਪਤ ਸੀ,ਠਾਕਰਾਂ ਦੇ ਅਗੇ ਓਹ ਸੰਗੀਤ ਤੇ ਨ੍ਰਿਤਕਾਰੀ ਕਰਨੀ ਕਿ ਅਵਧੀ ਕਰ ਦੇਣੀ। ਇਕ ਦਿਨ ਦੋਇ ਜਣੇ ਖੂਹ ਤੋਂ ਸੁਚਾ ਪਾਣੀ ਲਿਆ ਰਹੇ ਸਨ ਕਿ ਇਕ ਸਿੱਧੇ ਦਸਤਾਰੇ ਵਾਲਾ ਗੁਰਮੁਖ ਰੂਪ ਆਦਮੀ ਭੱਜਾ ਆਇਆ; ਇਸਦੇ ਇਕ ਕਰਾਰਾ ਫੱਟ ਲੱਗਾ ਸੀ ਅਰ ਤ੍ਰੇਹ ਨਾਲ ਬੇਹਾਲ ਹੋ ਰਿਹਾ ਸੀ। ਇਨ੍ਹਾਂ ਦੇ ਪੈਰਾਂ ਪਾਸ ਹਫਕੇ ਡਿੱਗਾ ਤੇ 'ਪਾਣੀ ਪਾਣੀ' ਕੂਕ ਪਿਆ। ਉਸਦੀ ਲੋੜ ਨੇ ਇਨ੍ਹਾਂ ਨੂੰ ਤ੍ਰਬਕਾ ਤਾਂ ਦਿੱਤਾ, ਪਰ ਨੇਮ ਧਰਮ ਨੇ ਇਹੋ ਮੱਤ ਦਿੱਤੀ ਕਿ ਠਾਕੁਰਾਂ ਲਈ ਸੁਚਾ ਜਲ ਲਿਜਾ ਰਹੇ ਹਾਂ ਇਹ ਉਨ੍ਹਾਂ ਦੇ ਨਾਉਂਗੇ ਦਾ ਹੈ, ਜੂਠਾ ਕਿਸਤਰਾਂ ਕਰੀਏ ? ਉਹ ਮੱਛੀ ਤਰਾਂ ਤੜਫਦਾ ਤੇ 'ਪਾਣੀ ਪਾਣੀ' ਕੂਕਦਾ ਰਿਹਾ, ਤੇ ਇਹ ਅਪਨੇ ਕਠੋਰ ਧਰਮ ਵਿੱਚ ਪੱਕੇ ਘੇਸ ਮਾਰਕੇ ਕੋਲ ਦੀ ਟੁਰੀ ਗਏ,ਇਸ ਸਿਸਕ ਦੀ ਅਖ਼ੀਰ ਅਵਾਜ਼ ਜੋ ਇਨ੍ਹਾਂ ਦੇ ਕੰਨੀ ਪਈ ਉਹ ਇਹ ਸੀਃ—

"ਨਾਲੇ ਪਿਆਰ ਨਾਲੇ ਦੋ ਘੁਟ ਪਾਣੀ ਤੋਂ ਤਰਸਾਣਾ ! ਦਰਸਨ ਨਹੀਂ ਜੇ ਦੇਣ ਲੱਗਾ"

ਇਹ ਸੁਣਦੇ ਬੀ ਇਹ ਦੋਵੇਂ ਟੁਰੀ ਗਏ, ਘਰ ਜਾਕੇ ਠਾਕੁਰਾਂ ਨੂੰ ਨੁਹਾਲਿਆ,ਪੂਜਾ ਕੀਤੀ, ਪਰ ਅਜ ਕਲੇਜੇ ਵਿੱਚ ਚੋਭ ਪੈਂਦੀ ਹੈ,ਪੂਜਾ ਵਿੱਚ ਮਨ ਲੱਗਦਾ ਨਹੀਂ। ਘਬਰਾ ਕੇ ਉਠੇ ਤੇ ਸੋਚ ਕੇ ਟੁਰੇ, ਚਲੋ ਬਈ ਉਸ ਨੂੰ ਪਾਣੀ ਪਿਲਾ ਆਈਏ, ਕਿਤੇ ਕੋਈ ਮਾੜੀ ਅਸੀਸ ਨਾ ਲੱਗਜਾਵੇ। ਜਦ ਪਾਣੀ ਦਾ ਭਬਕਾ ਲੈਕੇ ਆਏ, ਤਾਂ ਸੱਚੇ ਠਾਕੁਰ ਦਾ ਪੁਤ, ਉਸ ਰੇਤ ਥਲੇ ਵਿੱਚ ਉਸ ਥੱਕੇ ਟੁਟੇ ਘਾਇਲ ਤੇ ਹਫੇ ਹੁਟੇ ਮਿੱਟੀ ਦੇ ਸਰੀਰ ਨੂੰ ਛਡਕੇ ਅਕਾਸ਼ਾਂ ਨੂੰ ਜਾ ਚੁਕਾ ਸੀ, ਉਸਦੀ ਮੜੋਲੀ ਪਈ ਸੀ ਤੇ ਐਉਂ ਜਾਪਦਾ ਸੀ ਕਿ ਸਦਾ ਲਈ ਮਿਟ ਗਏ ਬੁਲ੍ਹਾਂ ਤੋਂ ਕਹ ਰਿਹਾ ਹੈ"ਦਰ-ਸ਼ਨ ਨਹੀਂ ਜੇ ਦੇਣ ਲੱਗਾ"। ਦੋਹਾਂ ਦੇ ਕਲੇਜੇ ਧ੍ਰੱਕ ਕੇ ਮੁੱਠ ਵਿੱਚ ਆ ਗਏ, ਦਿਲ ਦੀ ਜਿਸ ਚੋਭ ਨੂੰ ਮੇਟਣ ਆਏ, ਸਨ, ਓਹ ਚੋਭ ਦੂਣ ਸਵਾਈ ਹੋ ਗਈ। ਏਨੇਂ ਨੂੰ ਇਕ ਰੁਖੋਂ ਪੰਜ ਸਤ ਆਦਮੀ ਆ ਗਏ ਤੇ ਬੋਲੇ"ਏਹੋ ਹੈ"। ਪੁੱਛਣ ਤੋਂ ਪਤਾ ਲਗਾ ਕਿ ਇਹ ਮਹਾਂ ਭਜਨੀਕ ਸਾਧੂ ਹੈ,ਜੋ ਅਨੰਦਪੁਰ ਵਾਲੇ ਗੁਰੂ ਜੀ ਦਾ

ਚੇਲਾ ਹੈ। ਬਨ ਵਿੱਚ ਸਦਾ ਵਸਦਾ ਹੈ, ਪਰ ਮਾਲਾ ਦੇ ਨਾਲ ਤਲਵਾਰ ਭੀਰਖਦਾ ਹੈ, ਅੱਜ ਇਕ ਗਰੀਬ ਟੋਲੇ ਤੇ ਡਾਕੇ ਪਏ ਦੀ ਅਵਾਜ਼ ਸੁਣਕੇ ਕੁੰਮਕ ਨੂੰ ਪਹੁੰਚਾ, ਇਸ ਤਰਾਂ ਲੜਿਆ ਕਿ ਡਾਕੂ ਭਜਾ ਦਿੱਤੇ ਅਰ ਦਸ ਤ੍ਰੀਮਤਾਂ ਦੋ ਮਨੁਖਾਂ ਤੇ ਪੰਜ ਬੱਚਿਆਂਦਾ ਟੋਲਾ ਵਾਲ ਵਾਲਬਚਾ ਦਿੱਤਾ। ਆਪਣੇ ਜ਼ਖਮ ਤੇ ਤਪਤ ਨਾਲ ਬਜਾਕੁਲ ਪਾਣੀ ਪਾਣੀ ਕਰਦਾ ਭੱਜਾ ਹੈ ਤੇ ਫੇਰ ਨਹੀਂ ਲੱਭਾ। ਨੇੜੇ ਤੇੜੇ ਦੇ ਕਦਰਾਂ ਵਾਲੇ ਤੇ ਪ੍ਰੇਮੀ ਸੁਣਕੇ ਚਾਰ ਚੁਫੇਰੇ ਭੱਜੇ ਹਨ, ਪਰ ਐਥੇ ਆਣ ਮਿਲਿਆ ਹੈ ਤੇ ਐਸ ਹਾਲ ਲੱਭਾ ਹੈ।

"ਦਰਸ਼ਨ ਨਹੀਂ ਜੇ ਦੇਣ ਲਗਾ" ਇਹ ਸਬਦ ਦੋਹਾਂਦੇ ਕੰਨਾਂ ਵਿੱਚ ਹੁਣਹੋਰ ਤਕੜੇ ਹੋਕੇ ਗੂੰਜੇ, ਅੱਖਾਂ ਵਿੱਚ ਨੀਰ ਭਰ ਆਇਆ ਆਪਣੇਆਪ ਨੂੰ ਧ੍ਰਿਕਾਰ ਦਿੱਤੀ, ਪਰ ਹੁਣ ਧ੍ਰਿਕਾਰ ਕੀਹ ਕਰਦੀ ਹੈ? ਓਹ ਸਮਾਂ ਲੰਘ ਗਿਆ ਜਦੋਂ ਠਾਕੁਰ ਦਾ ਪੁਤ 'ਪਾਣੀ ਪਾਣੀ' ਕੂਕਦਾ ਸੀ, ਉਸ ਵੇਲੇ ਦਾ ਘੁਟ ਠਾਕਰ ਨੂੰ ਉਹ ਪ੍ਰਸੰਨ ਕਰਦਾ ਕਿ ਹੁਣ ਖੂਹਾਂ ਨੇ ਨਹੀਂ ਕਰਨਾ, ਪਰ:-

"ਨਾਨਕ ਸਮਿਓ ਰਮਿ ਗਇਓ
ਅਬ ਕਿਉ ਰੋਵਤ ਅੰਧ।"

ਰਾਇ ਪੁਰ ਦੀ ਰਾਣੀਨੂੰ ਖਬਰ ਲੱਗੀ ਕਿ ਜਿਸਦੇ ਦਰਸ਼ਨਾਂ ਨੂੰ ਮੈਂ ਤਰਸ ਰਹੀ ਹਾਂ, ਉਸਦਾ ਇਕ ਲਾਡਲਾ ਜੀਉਂਦਾ ਬਾਲਕਾ ਪਰ ਉਪਕਾਰ ਵਿੱਚ ਜਾਨਤੇਖੇਡ ਗਿਆ ਹੈ, ਤਾਂ ਬੜਾ ਅਕੁਲਾਈ, ਜਦੋਂ ਪਤਾ ਲਗਾ ਕਿ ਜਿਸ ਟੋਲੇ ਦੀ ਰਖਜਾ ਵਿੱਚ ਜਾਨ ਦਿੱਤੀ ਸੂ, ਓਹ ਨਾਮ ਦੇ ਰਸੀਏ ਤੇ ਗੁਰੂ ਦਰਸ਼ਨਾਂ ਨੂੰ ਜਾ ਰਹੇ ਸਨ ਤਦ ਹੋਰ ਬੀ ਰੋਈ। ਹਾਇ ਅਭਾਗ, ਮੇਰੀਆਂ ਸਿੱਕਾਂ ਤੇ ਉਮੈਦਾਂ ਦੇ ਮਾਲਕਾ, ਹੇ ਜਗਤ ਤਾਰਕ ਸਤਗੁਰਾ ! ਮੇਰੇ ਰਾਜ ਵਿੱਚ ਤੇਰੇ ਪਜਾਰੇ ਲਈ ਸੀਸ ਦੇਣਾ ਹਿੱਸੇ ਆਯਾ। ਉਸਦੀ ਸੇਵਾ ਸਾਥੋਂ ਕੁਛ ਨ ਸਰੀ, ਇਕ ਬੂੰਦ ਤੇਲ ਜ਼ਖਮਾਂ ਤੇ ਨਾ ਡਿੱਗਾ, ਇਕ ਗਿੱਠ ਲੀਰ ਉਸਦੇ ਪਵਿਤ੍ਰ ਜ਼ਖਮਾਂ ਨੂੰ ਨਸੀਬ ਨ ਹੋਈ। ਇਹ ਹਾਵੇ ਕਰ ਰਹੀ ਸੀ ਕਿ ਉਸਦੀ ਸਤਿਸੰਗਣ ਮਾਈ ਆ ਗਈ। ਗੁਰ ਸਿੱਖੀ ਦੀ ਸਚੀ ਜਾਣੂੰ ਮਾਈ ਆਖਣ ਲੱਗੀ; ਰਾਣੀਏਂ ! ਇਹ ਸਾਈ 'ਜੀਉਂਦੀ ਰੂਹ' ਜਿਸ ਨੂੰ ਸਾਡੇ ਬੋਲੇ ਵਿੱਚ 'ਜੀਅ ਦਾਨ ਪ੍ਰਾਪਤ' ਆਖਦੇ ਹਨ। ਜਦੋਂ ਕਿਸੇ ਜੀਉਂਦੇ ਬੰਦੇ ਨੂੰ ਜਿਸਨੂੰ ਅਸੀਂ "ਹਰਜਨ' ਭੀ ਆਖਦੇ ਹਾਂ, ਦੁਖ ਮਿਲੇ ਤਾਂ ਸਾਈਂ ਤਕ ਪੀੜ ਜਾਂਦੀ ਹੈ, ਪਰ ਤੂੰ ਹੁਣ ਦੁਖ ਨਾ ਕਰ, ਤੇਰਾ ਦੋਸ਼ ਨਹੀਂ, ਤੈਨੂੰ ਕੇਵਲ ਮੜੋਲੀ ਦੀ ਸੇਵਾ ਮਿਲੀ ਹੈ, ਸੋ ਤੂੰ ਧੰਨ ਭਾਗ ਜਾਣਕੇ ਕਰ। ਇਸਦੇ ਸਰੀਰ ਨੂੰ ਸਤਕਾਰ ਯੋਗ ਦਾਹ ਦੇਹ ਜੋ ਇਹ ਮੰਦਰ ਜਿਸ ਵਿਚ ਨਾਮੀ ਵਸ ਗਿਆ ਹੇ ਰੁਲੇ ਨਾ। ਇਹ ਸੁਣਕੇ ਰਾਣੀ ਨੇ ਬੜੇ ਸਤਕਾਰ ਨਾਲ ਉਨ੍ਹਾਂ ਦਾ ਦਾਹ ਕੀਤਾ, ਅਰ ਇਕ ਛੋਟਾ ਜਿਹਾ ਮਠ ਉਸ ਟਿਕਾਣੇ ਬਨਵਾਯਾ, ਨਾਉਂ ਲਿਖਦੀ ਤਾਂ ਅੱਜ ਸਿਆਣ ਰੇਹਦੀ, ਪਰ ਨਿਸ਼ਾਨ ਖੜਾ ਹੈ।

ਸੋਹਿਨਾਂ ਮੋਹਿਨਾਂਦੀ ਹੁਣ ਅਚਰਜ ਦਸ਼ਾ ਪਲਟੀ, ਠਾਕਰ ਪੂਜਾ ਕਰਦੇ ਹਨ, ਪਰ ਕਲੇਜੇ ਵਿੱਚ ਅਸ਼ਾਂਤੀ ਤੇ ਅਸੁਖ ਚੁਭਦਾ ਰੇਂਹਦਾ ਹੈ, ਜਦ ਹੱਥ ਜੋੜਕੇ ਬੈਠਦੇ ਹਨ, ਉਹੋ ਸ਼ਬਦ ਕੰਨਾਂ ਵਿਚ ਗੂੰਜਦੇ ਹਨ, "ਦਰਸ਼ਨ ਨਹੀਂ ਜੇ ਦੇਣ ਲੱਗਾ" ਅਕੁਲਾਕੇ ਅੱਖਾਂ ਖੁਹਲ ਦੇਂਦੇ ਹਨ। ਜਦ ਕਿਸੇ ਸੰਗੀਤ ਦੇ ਉੱਚੇ ਰਸ

ਵਿਚ ਆਉਂਦੇ ਹਨ ਤਾਂ ਚੇਤਾ ਇਨ੍ਹਾਂ ਸ਼ਬਦਾਂ ਨੂੰ ਕੰਨਾਂ ਵਿਚ ਲੈ ਆਉਂਦਾ ਹੈ। ਗੱਲ ਕਾਹਦੀ ਉਨ੍ਹਾਂ ਦੇ ਹਰ ਰੰਗ ਤੇ ਹਰ ਗੇੜ ਵਿਚ ਇਸ ਇਕ ਵਾਕ ਦੀ ਗੁੰਜਾਰ ਖਹੜਾ ਨਹੀਂ ਛਡਦੀ, ਵਿਦਜਾ ਅਰ ਸਮਝ ਦੇ ਸਾਧਨ ਅਰ ਤਪ ਹਠ ਤੇ ਦਾਨ ਦੇ ਤਰੱਦਦ ਦੇ ਜਿਤਨੇ ਸਾਧਨ ਹੋ ਸਕਦੇ ਸੇ ਕੀਤੇ, ਪਰ ਇਸ ਮਹੀਨ ਅਵਾਜ ਦੇ ਚੇਤੇ ਨੇ ਚਿੱਤ ਵਿਚੋਂ ਆਪਣਾ ਨਕਸ਼ ਨਾ ਮਿਟਣ ਦਿੱਤਾ, ਪਰ ਨਾ ਮਿਟਣ ਦਿੱਤਾ।

ਸਮਾਂ ਲੰਘ ਗਿਆ, ਉਹ ਭਾਗੇ ਭਰਿਆ ਦਿਨ ਆਯਾ ਕਿ ਦਿਆਲ ਸਤਿਗੁਰੂ ਜੀ ਨੇ ਰਾਇਪੁਰ ਚਰਨ ਪਾਏ*। ਰਾਣੀ ਤੇ ਰਾਣੀ ਦੇ ਅਹਲਕਾਰ ਪਰਵਾਰ ਪਰਜਾ ਵਿੱਚੋਂ ਅਨੇਕਾਂ ਤਰੇ, ਸੋਹਿਨਾ ਤੇ ਮੋਹਿਨਾ ਨੇ ਬੀ ਸੁਣਿਆਂ ਕਿ ਉਸ ਮਹਾਂ ਪੁਰਖ ਦੇ ਦਾਤਾ ਗੁਰੂ ਜੀ ਆਏ ਹਨ; ਜਿਨ੍ਹਾਂ ਨੇ ਆਪਨਾ ਆਪ ਕਿਸੇ ਪਰਉਪਕਾਰ ਵਿਚ ਹੋਮ ਦਿੱਤਾ ਸੀ ਅਰ ਜਿਨ੍ਹਾਂ ਨੂੰ ਅਸਾਂ ਇਕ ਘੁਟ ਪਾਣੀ ਦਾ ਨਹੀਂ ਸੀ ਦਿਤਾ। ਇਹ ਸੋਆਂ ਕੰਨੀਂ ਪੈ ਚੁਕੀਆਂ ਸਨ ਕਿ ਉਹ ਸੂਰਾ ਤੇ ਪੂਰਾ ਗੁਰੂ ਹੈ। ਇਸ ਸਿੱਖ ਦੀ ਕਰਨੀ ਤੇ ਜੀਵਨ ਸਮਾਚਾਰ ਨੇ ਅੱਖੀਂ ਡਿੱਠੇ ਵਰਤੇ ਹਾਲ ਤੇ ਹੱਡੀਂ ਵਾਪਰੇ ਵਾਕ ਨੇ ਹੋਰ ਨਿਸਚਾ ਕਰਾ ਦਿਤਾ ਸੀ, ਅਰ ਦਰਸ਼ਨਾਂ ਦੀ ਤਾਂਘ ਪੈਦਾ ਕਰ ਦਿੱਤੀ ਸੀ। ਜਦ ਗੁਰੂ ਜੀ ਰਾਇ ਪੁਰ ਆਏ ਤੇ ਰਾਣੀ ਦੇ ਬਾਗ਼ ਤੇ ਕਿਲੇ ਵਿੱਚ ਉਤਰੇ ਅਰ ਰਾਣੀ ਸਮੇਤ ਅਣਗਿਣਤਾਂ ਨੂੰ ਜੀਅ ਦਾਨ ਮਿਲਿਆ ਤਦ ਇਨ੍ਹਾਂ ਦੀ ਦਰਸ਼ਨ ਦੀ ਲੋੜ ਬੀ ਕਰਾਰੀ ਭੁੱਖ ਵਿੱਚ ਬਦਲ ਗਈ, ਪਰ ਜਿੰਨੀ ਵੇਰ ਇਹ ਦਰਸ਼ਨਾਂ ਲਈ ਗਏ, ਉਂਨੀ ਵੇਰ ਹੀ ਦਰਸ਼ਨ ਨਹੀਂ ਹੋਏ, ਛੇਕੜ ਜਦ ਸਤਿਗੁਰ ਟੁਰੇ ਤਾਂ ਸੜਕ ਉੱਤੇ ਅੱਧ ਕੁ ਮੀਲ ਅਗੇਰੇ ਜਾ ਖਲੋਤੇ, ਸੰਗਤਾਂ ਤਾਂ ਉਧਰ ਦੀ ਲੰਘੀਆਂ, ਪਰ ਕਲਗੀਆਂ ਵਾਲੇ ਚੋਜੀ ਰਸਤਾ ਹੀ ਛਡ ਗਏ ਅਰ ਖੇਤਾਂ ਬਾਣੀ ਘੋੜਾ ਪਾਕੇ ਉਪਰ ਉਪਰ ਦੀ ਲੰਘਗਏ, ਤਦੋਂ ਨਿਰਾਸਤਾ ਨੇ ਇਨ੍ਹਾਂ ਨੂੰ ਨਿਸਚਾ ਕਰਾ ਦਿੱਤਾ ਕਿ 'ਦਰਸ਼ਨ ਨਹੀਂ ਜੇ ਦੇਣ ਲਗਾ' ਇਹ ਅਟੱਲ ਵਾਕ ਹਨ, ਅਰ ਲੋਕ ਪ੍ਰਲੋਕ ਸੱਚ ਰਹਣਗੇ। ਉਦਾਸੀ ਤੇ ਨਿਰਾਸਾ ਹੁਣ ਜੋਰ ਦੇਕੇ ਵਧੀ, ਅਰ ਸਤਗੁਰ ਜੀ ਦੇ ਚੰਦਮੁਖ ਦਰਸ਼ਨਾਂ ਦੀ ਸਿੱਕ ਅਤ ਵਧਣ ਲੱਗੀ। ਜੀ ਆਖੇ ਕਿ ਸਿੱਖ ਦਾ ਪਾਣੀ ਮੰਗਣਾ ਤੇ ਸਾਡਾ ਨਾ ਦੇਣਾ ਇਕ ਉਸਨੂੰ ਮਲੂਮ ਸੀ ਤੇ ਇਕ ਸਾਨੂੰ,ਚੌਥੇ ਕੰਨ ਕਨਸੋ ਨਹੀਂ ਪਈ, ਸਤਿਗੁਰ ਨੇ ਸਾਨੂੰ ਦਰਸ਼ਨ ਦੇਣੋਂ ਕਿਉਂ ਵਿਰਵਿਆਂ ਰੱਖਿਆ ? ਸਾਡੇ ਇਲਾਕੇ ਦੇ ਹਰ ਇਕ ਬੰਦੇ ਨੂੰ ਖੁੱਲੇ ਦਰਸ਼ਨ ਮਿਲੇ ਤੇ ਸਾਨੂੰ ਜੋ ਭਗਤ ਹਾਂ, ਰਾਗ ਤੇ ਕਾਵਜ ਦੇ ਰਸੀਏ ਹਾਂ, ਕਦਰਦਾਨ ਸਤਿਗੁਰੂ ਨੇ ਕਿਉਂ ਦਰਸ਼ਨ ਨਾਂ ਦਿੱਤੇ ? ਕੇਵਲ ਇਕੋ ਕਾਰਣ ਹੈ ਕਿ ਉਸ ਮਰਨਹਾਰ ਦੇ ਵਾਕ ਅਟੱਲ ਵਾਕ ਸਨ, ਅਰ ਅਪਨੇ ਅਸਰ ਵਿੱਚ ਅਹਿੱਲ ਵਾਕ ਸਨ, ਜਿਸਦੀ ਆਨ ਠਾਕੁਰ ਨੇ ਨਹੀਂ ਮੋੜੀ, ਅਤੇ ਉਹ ਠਾਕਰ ਜੋ ਅੰਤਰਜਾਮੀ ਤੇ ਦਾਤਾ ਹੈ, ਜਾਂ ਤਾਂ ਇਸੇ ਕਲਗੀਆਂ ਵਾਲੇ ਦੇ ਰੂਪ ਵਿਚ ਆਯਾ ਹੋਯਾ ਹੈ ਤੇ ਜਾਂ ਇਹ ਕਲਗੀਆਂ ਵਾਲਾ ਰੂਪ ਉਸਦਾ ਨਿਜ ਪ੍ਰੀਤਮ ਹੈ।

*ਵੇਖੋ ਇਸ ਪੋਥੀ ਦਾ ਸਫ਼ਾ੨੧੮

ਇਨ੍ਹਾਂ ਸੋਚਾਂ ਨੇ ਨਿਸਚੇ ਨੂੰ ਪੱਕਾ ਕੀਤਾ, ਪ੍ਰੇਮ ਦੀ ਖਿੱਚ ਵਧੀ,ਘਰ ਘਰ ਸਤਿਗੁਰਾਂ ਦਾ ਚਰਚਾ,ਉਨ੍ਹਾਂ ਦੇ ਕੌਤਕ, ਆਤਮ ਸਤਜਾ,ਦਿਆਲਤਾ ਤੇ ਕੀਰਤੀ ਨੇ ਹੋਰ ਖਿੱਚਿਆ ਤੇ ਨਿਸਚੇ ਹੋ ਗਿਆ ਕਿ ਇਹ ਧੁਰੋਂ ਅਵਤਾਰ ਆਯਾਹੈ।ਇਕ ਧਿਰ ਪ੍ਰੇਮ ਵਧਦਾ ਹੈ,ਇਕ ਧਿਰ ਕੀਤੇ ਪਾਪ ਯਾ ਅਨਕੀਤੇ ਪੁੰਨ ਦੀ ਉਕਾਈ ਸ਼ਰਮਾਂ ਵਿਚ ਦਗਧ ਕਰਦੀ ਹੈ। ਗੱਲ ਕੀ ਸਮਾਂ ਪਾਕੇ ਜਦ ਇਹ ਖਿੱਚ ਹਦ ਬੰਨੇ ਤ੍ਰੋੜ ਕੇ ਵਧੀ,ਤਦ ਦੋਹਾਂ ਦੀ ਇਹ ਸਲਾਹ ਠੈਹਰੀ ਕਿ ਅਪਨੇ ਕਿਸੇ ਕਰਮ ਧਰਮ, ਗੁਣ, ਵਿੱਦਯਾ ਵਿਚ ਰਸ ਨਹੀਂ ਰਿਹਾ, ਮਨ ਚਰਣਾਰਬਿੰਦ ਨੂੰ ਸੁਦਾਈ ਹੋ ਹੋਕੇ ਤਰਸਦਾ ਹੈ, ਤਦ ਕਿਉਂ ਨਾ ਜੀਵਨ ਲਾਹਾ ਲਈਏ ਤੇ ਸਤਗੁਰ ਦੇ ਦੁਆਰੇ ਜਾ ਕੇ ਸੇਵਾ ਕਰੀਏ, ਦਰਸ਼ਨ ਪਾਈਏ ਤੇ ਕ੍ਰਿਤ ਕ੍ਰਿਤ ਹੋਈਏ । ਮਨੁਖਾ ਜਨਮ ਕੋਈ ਛੇਤੀ ਛੇਤੀ ਲੱਭਦਾ ਹੈ ? ਫੇਰ ਸੋਚ ਪਈ, 'ਦਰਸ਼ਨ ਨਹੀਂ ਜੇ ਦੇਣ ਲੱਗਾ' ਤੇ ਅੱਗੇ ਘਰ ਆਯਾ ਸਾਰਿਆਂਨੂੰ ਖੁੱਲ੍ਹੇ ਦਿਦਾਰ ਦੇਂਦਾ ਸਾਨੂੰ ਦਰਸ਼ਨਾਂ ਤੋਂ ਵਾਂਜਕੇ ਗਿਆ ਹੈ, ਦੁਆਰੇ ਗਿਆਂ ਬਿਰਦ ਦੀ ਬਾਣ ਕਦ ਛੱਡਣ ਲੱਗਾ ਹੈ? ਫੇਰ ਸਲਾਹ ਠਹਰੀ ਕਿ ਨੌਕਰ ਬਣਕੇ ਚਲੀਏ, ਅਪਨੀ ਅਮੀਰੀ ਗੁਣ ਦਾ ਪਤਾ ਬਹੁ ਨਾ ਦੇਵੀਏ, ਤੇ ਚੁਪ ਚਾਪ ਸੇਵਾ ਕਰਦੇ ਰਹੀਏ,ਪਰ ਫੇਰ ਜੀ ਨੇ ਕਿਹਾ ਕਿ ਹੋਣਾ ਅਮੀਰ ਤੇ ਦੱਸਣਾ ਗ੍ਰੀਬ ? ਜਦੋਂ ਸਰੀਰ ਸੇਵਾ ਕਰੇਗਾ, ਮਨ ਅਮੀਰੀ ਦੇ ਖਿਆਲ ਵਿਚ ਵਰੇਗਾ ਨਹੀਂ, ਕਿਉਂਕਿ ਅੰਦਰ ਤਾਂ ਅਮੀਰੀ ਦਾ ਪੱਕ ਵਿਸ਼ਵਾਸ ਰਹਣਾ ਹੈ। ਜੇ ਸੁਰਤ ਗ੍ਰੀਬ ਨਾ ਬਣੀ ਤੇ ਸੱਚ ਮੁਚ ਕੰਗਾਲ ਹੋਕੇ ਦਰ ਤੇ ਨਾ ਢੱਠੀ ਤਾਂ ਜਿੱਕੂੰ ਨਿਮਾਣੇ ਸੇਵਕ ਸੇਵਾ ਕਰਦੇ ਹਨ, ਉੱਕਰ ਅੰਦਰੋਂ ਬਾਹਰੋਂ ਢਹ ਕੇ ਸੇਵਾ ਕਿੱਕੂੰ ਹੋਵੇਗੀ ? ਇਸਤਰਾਂ ਸੋਚ ਸਾਚ ਕੇ ਸੱਚੀਆਂ ਲੋਚਾਂ ਵਾਲਿਆਂ ਨੇ ਮਾਲ ਮਿਲਖ ਵੇਚ ਘੱਤਿਆ ਅਤੇ ਲੋੜੀਦੀਆਂ ਥਾਵਾਂ ਤੇ ਪੁੰਨ ਅਰਥੀ ਕਈ ਖੂਹ ਲੁਆ ਦਿੱਤੇ ਜੋ ਇਕ ਘੁਟ ਪਾਣੀ ਨਾ ਦੇਣ ਦੇ ਬਦਲੇ ਹਜ਼ਾਰਾਂ ਨੂੰ ਸਦਾ ਤੀਕ ਪਾਣੀ ਮਿਲੇ। ਬਹੁਤ ਸਾਰਾ ਧਨ ਧਰਮਸਾਲਾਂ ਲਈ ਦਿੱਤਾ ਅਰ ਹੋਰ ਗ੍ਰੀਬਾਂ ਨੂੰ ਦਾਨ ਕਰਕੇ ਅਖੀਰ ਤਨ ਦੇ ਗ੍ਰੀਬੀ ਦਾਵੇ ਦੇ ਕੱਪੜਿਆਂ ਨਾਲ ਠਾਕਰ ਦੇ ਦਰਸ਼ਨਾਂ ਨੂੰ ਟੁਰ ਪਏ।

## ੪. [ਮੋਹਿਨਾਂ ਤੇ ਦਰਸ਼ਨ]

ਮੋਹਿਨਾਂ ਤੇ ਸੋਹਿਨਾਂ ਵਿਦਵਾਨ ਤੇ ਗੁਣੀ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਗੁਣੀਆਂ ਦੀ ਬੜੀ ਕਦਰ ਸੀ, ਗੁਣੀ ਬਣ ਕੇ ਗੁਣ ਦੇ ਗਾਹਕ ਕੋਲ ਜਾਈਏ ਤਾਂ ਕਦਰਾਂ ਨਾਲ ਮਿਲ ਪੈਣ, ਪਰ ਕਦਰ ਕਰਾਣ ਲਈ ਤਾਂ ਅਮੀਰੀ ਨੂੰ ਸੱਟ ਕੇ ਗ੍ਰੀਬੀ ਨਹੀਂ ਮੱਲੀ ? ਅੰਦਰ ਤਾਂ ਪ੍ਰੇਮ ਦੀ ਚਿਣੰਗ ਚਉ ਨਹੀਂ ਕਰਨ ਦੇਂਦੀ,ਪ੍ਰੇਮ ਆਖਦਾ ਹੈ,ਪਜਾਰ ਕਰਨਾ ਹੈ, ਪਜਾਰ ਕਰਾਉਣ ਦੀ ਹਉਮੈਂ ਵਿਚਨਹੀਂ ਫਸਣਾ, ਸੱਚ ਮੁਚ ਨਿਮਾਣੇ ਤੇ ਨਿਤਾਣੇ ਹੋਕੇ ਸੇਵਨਾ ਹੈ,ਫੇਰ?ਫੇਰ ਸੇਵਾ ਹੀ ਹੋਵੇ ਤਾਂ ਠੀਕ ਹੈ। ਸੋ ਜੀ ਵਿਚ ਇਹ ਠਾਣੀ ਕਿ ਜੇ ਸਤਿਗੁਰ ਦੇ ਬਾਗ ਵਿਚਬੇਲਦਾਰ ਜਾਂ ਛੋਟੇ ਮਾਲੀ ਜਾਂ ਕਾਮੇਂ, ਮਜੂਰ ਦੀ ਜਗਾ ਮਿਲ ਜਾਵੇ ਤਾਂ ਕਰ ਲਈਏ। ਇਹ ਇਕ ਹੁਨਰ ਸੀ ਜਿਸ ਵਿਚ ਦੋਹਾਂਨੂੰ ਚੰਗੀ ਸਿਆਣ, ਸਮਝ ਤੇ ਪਹੁੰਚ ਸੀ ਤੇ

ਪ੍ਰਸਾਦੇ ਕਿੱਥੋਂ ਛਕਣ ? ਤਲਬ ਮੰਗਣੀ ਨਹੀਂ ਤੇ ਪ੍ਰੀਤਮ ਉੱਤੇ ਅਪਨੀ ਲੋੜ ਦਾ ਕੋਈ ਬੋਝ ਪਾਣਾ ਨਹੀਂ ! ਸੋ ਇਹ ਸੋਚੀ ਕਿ ਵਿਹਲੇ ਸਮੇਂ ਪਟਾਰੀਆਂ ਤੇ ਟੋਕਰੀਆਂ ਬਨਾਯਾ ਕਰਾਂਗੇ, ਅਰ ਇਨ੍ਹਾਂ ਦੀ ਵਿਕਰੀ ਉੱਪਰ ਉਪਜੀਵਕਾ ਟੋਰਿਆ ਕਰਾਂਗੇ ਤੇ ਬਾਕੀ ਵਕਤ ਸੇਵਾ ਕਰਾਂਗੇ । ਇਸੇ ਆਸ ਤੇ ਪਹੁੰਚੇ ਤੇ ਅਨੰਦਪੁਰ ਦੇ ਗੁਰੂ ਕੇ ਬਾਗ ਦੇ ਵੱਡੇ ਮਾਲੀ ਪਾਸ ਜਾ ਅਰਜੋਈ ਕੀਤੀ। ਪੰਜ ਸੱਤ ਦਿਨ ਕੰਮ ਕਰਾਕੇ ਮਾਲੀ ਨੇ ਡਿੱਠਾ ਕਿ ਸਿਆਣੇ ਹਨ, ਨੌਕਰ ਰੱਖ ਲਿਆ। ਬਾਗ ਦੀ ਪਿਛਲੀ ਨੁੱਕਰੇ ਇਕ ਕੋਠਾ ਵਸੇਬੇ ਲਈ ਦੇ ਦਿੱਤਾ ਅਰ ਕੰਮ ਵੰਡਵਾਂ ਸਪੁਰਦ ਕਰ ਦਿੱਤਾ । ਪ੍ਰੇਮੀਆਂ ਦੀ ਸੇਵਾ ਨੇ ਬਾਗ ਵਿਚ ਕੁਛ ਸੁੰਦ੍ਰਤਾ ਤੇ ਸੁਆਦ ਪੈਦਾ ਕਰਨਾ ਹੀ ਸੀ,ਇਕ ਦਿਨ ਸ੍ਰੀ ਦਸਮੇਸ ਜੀ ਬਾਗ ਵਿਚ ਫਿਰਦੇ ਫਿਰਦੇ ਇਕ ਸੁੰਦਰ ਕਿਆਰੇ ਨੂੰ ਦੇਖਕੇ ਖੁਸ਼ ਹੋਏ । ਕੇਸਰਾ ਸਿੰਘ* ਨੂੰ ਸ਼ਾਬਾਸ਼ ਦਿੱਤੀ । ਤਦ ਉਸਨੇ ਹੱਥ ਬੰਨ੍ਹਕੇ ਆਖਿਆ, 'ਸ੍ਵਾਮੀ ਜੀ ! ਆਪ ਦੀ ਕ੍ਰਿਪਾ ਦੀ ਭੁਖ ਤਾਂ ਸਦਾ ਹੈ, ਪਰ ਇਹ ਕਾਰਜ ਜਿਸ ਪਰ ਸ੍ਵਾਮੀ ਜੀ ਰੀਝੇ ਹਨ,ਦਾਸ ਦਾ ਨਹੀਂ, ਇਹ ਛੋਟੇ ਮਾਲੀ ਦਾ ਕੰਮ ਹੈ, ਜੋ ਥੋੜੇ ਦਿਨਾਂ ਤੋਂ ਸੇਵਾ ਕਰਦਾ ਹੈ, ਰੋਟੀ ਕਿਰਤ ਕਰਕੇ ਖਾਂਦਾ ਹੈ ਤੇ ਪ੍ਰੇਮ ਦੇ ਚਾਉ ਭਰਿਆ ਬਾਕੀ ਸਮਾਂ ਸ੍ਰੇਸ਼ਟ ਸੇਵਾ ਵਿਚ ਲਾਉਂਦਾ ਹੈ । ਬੜਾ ਗ੍ਰੀਬ ਤੇ ਆਪ ਦੇ ਚਰਨਾਂ ਦਾ ਗੁਝਾ ਪ੍ਰੇਮੀ ਹੈ।'

ਸਤਗੁਰ ਸੁਣਕੇ ਚੁਪ ਹੋ ਗਏ ਤੇ ਅੱਖਾਂ ਉੱਪਰ ਨੂੰ ਖਿਚ ਗਈਆਂ, ਫੇਰ ਰੋਹ ਜਿਹਾ ਪਲੱਟਿਆ ਤੇ ਬੋਲੇ: "ਦਰਸ਼ਨ ਨਹੀਂ ਜੇ ਦੇਣ ਲੱਗਾ"।

ਇਹ ਗੱਲ ਜਦ ਮਾਲੀ ਨੇ ਸੋਹਿਨਾਂ ਨਾਲ ਕੀਤੀ ਤੇ ਸੋਹਿਨਾਂ ਨੇ ਘਰ ਜਾਕੇ ਦੱਸੀ ਤਾਂ ਦੋਹਾਂ ਨੇ ਕਿਹਾ: "ਅੰਤ੍ਰਜਾਮੀ ਠਾਕਰ ਇਹੋ ਹੈ, ਪਰ ਹੱਛਾ ਜੇ ਦਰਸ਼ਨ ਨਹੀਂ ਤਾਂ ਸ਼ੁਕਰ ਹੈ ਸੇਵਾ ਹੀ ਸਹੀ!"ਇਹ ਦੋਵੇਂ ਇਨ੍ਹਾਂ ਵਿਚਾਰਾਂ ਵਿਚ ਹੀ ਸਨ ਕਿ ਕੇਸਰਾ ਸਿੰਘ ਇਨ੍ਹਾਂ ਦੇ ਘਰ ਆ ਗਿਆ ਤੇ ਆਖਣਲੱਗਾ:"ਸੋਹਣਿਆਂ! ਬਈ ਸਤਗੁਰ ਦੀ ਆਗਯਾ ਮੱਥੇ ਲਗਣਦੀ ਨਹੀਂ, ਕੰਮ ਕਰੋ, ਸੇਵਾ ਕਰੋ, ਆਓ ਜਾਓ, ਫਿਰੋ ਸਭ ਖੁੱਲ੍ਹ ਹੈ, ਪਰ ਸਤਗੁਰ ਜੀ ਦੇ ਸਾਹਮਣੇ ਨਹੀਂ ਹੋਣਾ,ਜਦ ਕਿਤੇ ਪਤਾ ਲੱਗੇ, ਤੁਸਾਂ ਦਰਸ਼ਨ ਨਹੀਂ ਕਰਨਾ ਤੇ 'ਦਰਸ਼ਨ ਨਹੀਂ ਦੇਣਾ,' ਇਹ ਹੁਕਮ ਹੈ । ਜੇ ਪਰਵਾਨ ਨਹੀਂ ਤਾਂ ਜਿਵੇਂ ਚਿੱਤ ਕਰੇ ਕਰ ਲੈਣਾ।" ਦੋਹਾਂ ਨੇ ਹੱਥ ਜੋੜਕੇ ਕਿਹਾ: "ਪ੍ਰਭੋ! ਨੌਕਰੀ ਕੀਹ ਤੇ ਨਖ਼ਰਾ ਕੀਹ ? ਜਿਸ ਰੰਗ ਵਿਚ ਸਾਹਬ ਰਾਜ਼ੀ ਹਨ, ਉਹੋ ਰਜ਼ਾ ਹੈ, ਜੋ ਸਾਹਬ ਦੀ ਰਜ਼ਾ ਹੈ, ਉਸ ਵਿਚ ਦਾਸ ਰਾਜ਼ੀ, ਤੇ ਰਾਜ਼ੀ ਨਾ ਹੋਵੇ ਤਾਂ ਉਹ ਦਾਸ ਕਾਹਦਾ ? ਫੇਰ ਉਹ ਤਾਂ ਸਾਹਬ ਆਪ ਹੈ । ਪਰ ਹੇ ਉਪਕਾਰੀ ਇਕ ਗੱਲ ਸਾਡੇ ਵੱਸ ਦੀ ਨਹੀਂ, ਹੁਕਮ ਤੇਰੀ ਮੇਹਰ ਨਾਲ ਮੰਨਾਂਗੇ, ਪਰ ਦਰਸ਼ਨ ਦੀ ਸਿੱਕ ਅੰਦਰੋਂ ਟੁਟ ਜਾਵੇ ਇਹ ਸਾਡੇ ਵੱਸ ਦੀ ਗੱਲ ਨਹੀਂ।" ਇਹ ਸੁਣਕੇ ਕੇਸਰਾ ਸਿੰਘ ਦੇ ਨੈਣ ਭਰ ਆਏ, ਕਈ ਵੇਰ ਡੁੱਲ੍ਹੇ ਤੇ ਕਈ ਵੇਰ ਭਰੇ। ਹੁਕਮ ਦੀ ਝਾਲ, ਤੇ ਪ੍ਰੇਮ ਦੀ ਅਣਿਆਲੀ ਕਣੀ, ਤੇ ਕਣੀ ਵਿਚ ਜਿੰਦ ਦੇਖਕੇ ਵੈਰਾਗ ਨਾ

---

*ਇਹ ਜਨਮ ਦਾ ਰਾਜਪੂਤ ਸੀ, ਪਰ ਨਾਵੇਂ ਸਤਗੁਰਾਂ ਦੇ ਸਮੇਂ ਸਿੱਖੀ ਧਾਰਨ ਕਰਕੇ ਦਰਨ ਸਰਨ ਹੀ ਰਹ ਪਿਆ ਸੀ, ਤਦ ਤੋਂ ਹੀ ਬਾਗ ਦਾ ਮਾਲੀ ਹੋਕੇ ਸੇਵਾ ਕਰਦਾ ਸੀ।

ਠਲੀਵੇ, ਛੇਕੜ ਬਿਨਾਂ ਕੁਝ ਬੋਲੇ ਟੁਰ ਗਿਆ, ਤੇ ਮੋਹਿਨਾਂ ਸੋਹਿਨਾਂ ਜੀ ਨੇ ਆਪਣਾ ਨਵਾਂ ਜੀਵਨ, ਨਵੀਂ ਠਾਕੁਰ ਜਾ ਸ਼ੁਰੂ ਕੀਤੀ। ਜੋ ਠਾਕੁਰ ਜੀਉਂਦਾ , ਜੋ ਠਾਕੁਰ 'ਸਦ ਸਦਾ ਹਜੂਰੇ' ਠਾਕਰ ਵਿਚ ਅਪੜਾਂਦਾ ਹੈ, ਹੁਣ ਉਸਦੀ ਪੂਜਾ ਹੈ। ਪਰ ਕੇਹੀ ਅਨੋਖੀ ਪੂਜਾ ਹੈ ? ਦਰਸ਼ਨ ਨਹੀਂ ਪਰ ਪੂਜਾ ਕਰੋ। ਸਰਬੰਸ ਵਾਰ ਆਏ, ਸੁਖ ਘੋਲ ਘੱਤੇ ਕਰ ਦਿੱਤੇ, ਗੁਣ ਵਿਦਜਾ ਸਭ ਵਾਰੇ, ਫੇਰ ਅਜੇ ਸੇਵਾ ਮਿਲੀ ਹੈ, ਪਰ ਦਰਸ਼ਨਾ ਤੋਂ ਖਾਲੀ ਸੇਵਾ ਸ਼ੁਕਰ ਹੈ!

ਇਹ ਹੈ ਮੋਹਿਨਾ ਸੋਹਿਨਾ ਦੀ ਵਿਥਜਾ।

ਸਾਡੀ ਮਾਤਾ ਜੀਤੋ ਜੀ ਇਤਨੇਂ ਸਿਮਰਨ ਦੇ ਪ੍ਰੇਮੀ ਹੋਏ ਹਨ ਅਰ ਐਸੇ ਲਿਵ-ਲੀਨ ਰਹਿੰਦੇ ਸਨ ਕਿ ਅਕਸਰ ਲੋਕ ਉਨ੍ਹਾਂ ਨੂੰ ਜੋਗੀ ਜੀ ਆਖਜਾ ਕਰਦੇ ਸੇ, ਅੰਮ੍ਰਿਤ ਵੇਲੇ ਤੋਂ ਪਹਲੇ ਹੀ ਓਹ ਉੱਠਕੇ ਲੱਗ ਪਿਆ ਕਰਦੇ ਸੇ, ਅਰ ਮਹਾਰਾਜ ਜੀ ਜਦ ਸਵੇਰ ਸਾਰ ਦੀਵਾਨ ਨੂੰ ਟੁਰਦੇ ਸੇ ਤਾਂ ਮਾਤਾ ਜੀ ਚਰਨਾਂ ਤੇ ਮੱਥਾ ਟੇਕਕੇ ਸੇਹਰਾ ਗਲੇ ਪਾ ਕੇ, ਏਸੇ ਰੂਪ ਨੂੰ ਨੈਣਾਂ ਵਿਚ ਵਸਾਕੇ ਸੂਰਜ ਚੜ੍ਹੇ ਤੱਕ ਧਜਾਨ ਮਗਨ ਬੈਠੇ ਰਹਿੰਦੇ ਸੇ। ਕੇਸਰਾ ਸਿੰਘ ਇਸ ਸੇਹਰੇ ਲਈ ਫੁਲ ਮਾਤਾ ਜੀ ਨੂੰ ਆਪ ਪੁਚਾਯਾ ਕਰਦਾ ਸੀ, ਇਕ ਦਿਨ ਬੇਲੇ ਦੇ ਫੁਲ ਜੋ ਲੈਕੇ ਗਿਆ, ਤਾਂ ਮਾਤਾ ਜੀ ਨੇ ਆਖਿਆ, "ਕੇਸਰਾ ਸਿੰਘ! ਤੇਰੇ ਕੱਲ੍ਹ ਦੇ ਇਨ੍ਹਾਂ ਫੁਲਾਂ ਪਰ ਸ੍ਰੀ ਕਲਗੀਧਰ ਜੀ ਬੜੇ ਪ੍ਰਸੰਨ ਹੋਏ ਹਨ।' ਤਦ ਕੇਸਰਾ ਸਿੰਘ ਨੇ ਕਿਹਾ, "ਅੰਮੀਂ ਜੀ! ਇਹ ਮੇਰੀ ਕਾਰੀ-ਗਰੀ ਨਹੀਂ ਹੈ, ਇਕ ਗ੍ਰੀਬ ਸੇਵਕ ਦੀ ਮੇਹਨਤ ਹੈ, ਜੋ ਸੁੱਚੀ ਨਿਰੋਲ ਸੇਵਾ ਕਰ ਰਿਹਾ ਹੈ, ਪਰ ਉਸਨੂੰ ਦਰਸ਼ਨ ਨਸੀਬ ਨਹੀਂ"

ਅੰਮੀ ਜੀ—ਕਿਉਂ ?

ਕੇਸਰਾ ਸਿੰਘ—ਸਤਗੁਰ ਜੀ ਦਾ ਹੁਕਮ ਇਹੋ ਹੈ।

ਅੰਮੀ—ਫੇਰ ਕੇਸਰਾ ਸਿੰਘ! ਉਸਦੇ ਹੱਥਾਂ ਦੇ ਫੁਲ ਸਾਨੂੰ ਕਿਉਂ ਦੇਂਦਾ ਹੈਂ ?

ਕੇਸਰਾ ਸਿੰਘ—ਅੰਮੀ ਜੀ! ਸੇਵਾ ਦੀ ਸਤਗੁਰ ਜੀ ਵਲੋਂ ਅਗਜਾ ਹੈ, ਪਰ ਦਰਸ਼ਨ ਮਨ੍ਹੇ ਹਨ।

ਸੁਣਕੇ ਅੰਮੀ ਜੀ ਬੋਲੇ: ਤਦ ਮਹਾਰਾਜ ਜੀ ਦਾ ਉਨ੍ਹਾਂ ਨਾਲ ਡੂੰਘਾ ਪਜਾਰ ਹੈ, ਕਿਸੇ ਅਵਗੁਣ ਦੀ ਯਾ ਭੁਲ ਦੀ ਸੋਧ ਹੋ ਰਹੀ ਹੈ।

ਕੇਸਰਾ ਸਿੰਘ ਨੂੰ ਤਾਂ ਟੋਰਿਆ, ਤੇ ਰਾਤ ਜਦ ਮਹਾਰਾਜ ਜੀ ਮਹਲਾਂ ਵਿੱਚ ਆਏ ਤਾਂ ਅੰਮੀ ਜੀਨੇ ਅਪਨੇ ਭਗਤੀ ਤੇ ਟਿਕਾਉ ਨਾਲ ਭਰੇ ਬਚਨਾਂ ਦੁਆਰਾ ਮੋਹਿਨਾ ਸੋਹਿਨਾ ਬਾਬਤ ਪੁਛਿਆ, ਤਦ ਸ੍ਰੀ ਮੁਖ ਤੋਂ ਉਚਾਰ ਹੋਯਾ:—

"ਇਕ ਸਾਈਂ ਦਾ ਜੀਉਂਦਾ ਬੰਦਾ ਇਹ ਵਾਕ ਇਨ੍ਹਾਂ ਲਈ ਕਰ ਗਿਆ ਹੈ ਕਿ—ਤੁਸਾਨੂੰ ਠਾਕਰ ਦਰਸ਼ਨ ਨਹੀਂ ਜੇ ਦੇਣ ਲਗਾ—ਗੁਰ ਮਾਰੇ ਤਾਂ ਸਿੱਖ ਬਖਸ਼ਾ ਲੈਂਦੇ ਹਨ, ਸਿੱਖ ਮਾਰੇ ਨੂੰ ਗੁਰੂ ਨਹੀਂ ਬਖਸ਼ਦੇ, ਏਹ ਬਿਰਦ ਧੁਰਦਾ ਹੈ। ਮੋਹਿਨਾ ਸੋਹਿਨਾ ਮੈਨੂੰ ਪਜਾਰੇ ਹਨ, ਪਰ ਸਿੱਖ ਦਾ ਬਚਨ ਅਟੱਲ ਹੈ, ਇਹ ਤਦੋਂ ਟਲ ਸਕਦਾ ਹੈ, ਜਦੋਂ ਇਨ੍ਹਾਂ ਦੀ ਸੁਰਤ ਜੀਉ ਪਵੇਗੀ, ਜਦੋਂ ਮੌਤ ਨਦੀ ਦੇ ਉਰਾਰ ਪਾਰ ਇਨ੍ਹਾਂ ਨੂੰ ਇੱਕ ਸਾਰ ਗਤੀ ਹੋ ਜਾਏਗੀ, ਜਾਂ ਸਿੱਖ ਦੇਹ ਵਿੱਚ ਹੁੰਦਾ ਤੇ ਅਪਨੇ ਵਾਕ ਨੂੰ ਪਲਟ ਦੇਂਦਾ"।

ਅੰਮੀ ਜੀ—ਹੇ ਸਤਿ ਗੁਰ ਜੀ! ਜੇ ਮੈਂ ਸੋਹਿਨਾ ਜੀਨੂੰ ਮਿਲਾਂ ਤੇ ਉਨ੍ਹਾਂਦੀ ਸੁਰਤ ਨੂੰ ਆਤਮ ਜੀਵਨ ਦੀ ਰੌ ਨਾਲ ਭਰਨ

ਵਿੱਚ ਸੇਵਾ ਕਰਾਂ ਤਾਂ ਸ੍ਰੀ ਜੀ ਦੀ ਕੀਹ ਆਗਜਾ ਹੈ ?

ਸਤਿਗੁਰ ਜੀ–ਇਸਤੋਂ ਵਧ ਭਲਜਾਈ ਕੀਹ ਹੋ ਸਕਦੀ ਹੈ ? ਮੈਂ ਖੁਸ਼ ਹਾਂ ਅਰ ਮੈਨੂੰ ਭੇਜਣ ਵਾਲਾ ਇਸ ਵਿੱਚ ਖੁਸ਼ ਹੈ । ਸਾਡਾ ਬਾਬਾ ਆਖਦਾ ਹੈ:–

ਜਨੁ ਨਾਨਕੁ ਧੂੜਿ ਮੰਗੈ ਤਿਸੁ
ਗੁਰ ਸਿੱਖ ਕੀ ਜੋ ਆਪਿ ਜਪੈ
ਅਵਰਹ ਨਾਮੁ ਜਪਾਵੈ ।

ਇਹ ਕਿਸੇ ਨੂੰ ਜੀਅ ਦਾਨ ਦੇਣਾਂ,ਕਿਸੇ ਦੇ ਮੁਰਦੇਪਨ ਵਿੱਚ ਜੀਵਨ ਦੀ ਨਵੀਂ ਰੂਹ ਫੂਕਣਾਂ ਵਾਹਿਗੁਰੂ ਨੂੰ ਸਭ ਤੋਂ ਪਜਾਰਾ ਕੰਮ ਹੈ। ਆਤਮਾਂ ਵਿਚ ਜੀਵਨ ਲਹਰ ਆਕੇ ਜੋ ਜਾਨ ਪੈਂਦੀ ਹੈ, ਉਸੇ ਨੂੰ ਤਾਂ ਜੀਉਂਦਾ ਕੰਹਦੇ ਹਨ, "ਸੋ ਜੀਵਤ ਜਿਹ ਜੀਵਤ ਜਪਿਆ" । "ਸੋ ਜੀਵਿਆ ਜਿਸ ਮਨਿ ਵਸਿਆ ਸੋਇ । ਨਾਨਕ ਅਵਰੁ ਨ ਜੀਵੈ ਕੋਇ" ਜੋ ਇਸ ਜੀਵਨ ਜੀਉਂਦੇ ਹਨ, ਓਹੀ ਜੀਉਂਦੇ ਹਨ। ਬਾਕੀ ਤਾਂ "ਹੋਰ ਮਿਰਤਕ ਹੈ ਸੰਸਾਰ"। ਜੀਉਂਦੀਆਂ ਰੂਹਾਂ ਇਸ ਜੀਵਨ ਵਾਲੇ ਅਕਾਲ ਪੁਰਖ ਰੂਪੀ ਬ੍ਰਿਛ ਦੀਆਂ ਡਾਲੀਆਂ ਹਨ, ਇਨ੍ਹਾਂ ਦੀ ਕਹਣੀ ਕਰਨੀ ਦੀ ਤਾਰ ਸਾਈਂ ਨਾਲ ਸਾਂਝੀ ਗਮਕ ਪੈਦਾ ਕਰਦੀ ਤੇ ਅਸਰ ਰਖਦੀ ਹੈ। ਇਹੋ ਕਾਰਨ ਹੈ ਕਿ ਉਸ ਜੀਉਂਦੇ ਸਿੱਖ ਦੇ ਵਾਕ ਅਟੱਲ ਅਸਰ ਰਖਦੇ ਹਨ।

ਮਾਤਾ ਜੀ–ਆਪ ਕਰਨ ਕਾਰਣ ਹੋ, ਆਪਦਾ ਬਿਰਧ ਪਤਿਤਪਾਵਨ ਹੈ, ਹੇ ਦਾਤੇ! ਅਸੀਂ ਸਭ ਮ੍ਰਿਤਕ ਸਾਂ, ਤੁਸਾਂ ਮੇਹਰ ਕਰ ਆਨ ਜੁਆਲਿਆ ਹੈ, ਅਸਾਡੀਆਂ ਭੁਲਾਂ ਤੇ ਕੀ ਅਚਰਜ! ਭੁਲ ਤਾਂ ਸਾਡਾ ਰੂਪ ਹੈ ਸਾਡਾ ਰੂਪ ਕਰੂਪ ਹੈ, ਇਹ ਨਾਂ ਤੱਕੋ ਤੇ ਅਪਨੇ ਸਰੂਪ ਦੇ ਬਦਲੇ ਸਦਾ ਮੇਹਰ ਕਰੋ। ਮੇਰੀ ਇਹ ਖਿਨੈ ਨਹੀ ਕਿ ਅਪਨੀ ਪ੍ਰਤਗਜਾ ਭੰਗ ਕਰੋ, ਪਰ ਮੈਨੂੰ ਪ੍ਰਸੰਨਤਾ ਤੇ ਬਲ ਬਖਸ਼ੋ ਜੋ ਮੈਂ ਇਸ ਵੀਰ ਤੇ ਭੈਣ ਨੂੰ ਆਪਦੇ ਦਰ ਜੋਗਾਂ ਕਰ ਸਕਾਂ।

ਕਲਗੀਆਂ ਵਾਲੇ–ਜੀਤ ਜੀ! ਤੁਸੀ ਸੁਭ ਭਾਵਾਂ ਵਿੱਚ ਹੋ,ਵਾਹਿਗੁਰੂ ਤੁਸਾਂ ਵਿੱਚ ਬਲਪਾਵੇ ਕਿ ਤੁਸੀ ਇਸ ਜੋੜੀ ਦਾ ਸੰਕਟ ਹਰੋ।

ਅਸਲ ਗੱਲ ਇਹ ਹੈ ਕਿ ਪਰਮਾਰਥ ਦਾ ਰਸਤਾ ਇਕ ਖੰਡੇ ਦੀ ਧਾਰ ਹੈ।ਚੁਭਣ ਵਾਲਾ ਨਹੀਂ, ਪਰ ਬ੍ਰੀਕ ਹੈ,ਜਿਸਦੀ ਸੇਧ ਪਰ ਸਿਧੇ ਤੁਰਨਾ ਕਠਨਾਈ ਹੈ, ਤੁਰਾਊ ਇਕ ਨਾ ਇਕ ਪਾਸੇ ਤਿਲਕ ਜਾਂਦਾ ਹੈ।

ਪ੍ਰਮੇਸੁਰ(ਠਾਕੁਰ)ਪਿਤਾ ਹੈ, ਤੇ ਸ੍ਰਿਸ਼ਟੀ ਉਸਦੀ ਔਲਾਦ ਹੈ, ਜੋ ਪਰਮੇਸ਼ਰ ਨੂੰ ਮਿਲਣਾਂ ਚਾਹੁਣ ਉਸਦੀ ਅਨਿੰਨ ਭਗਤੀ ਕਰਨ, ਪਰ ਭਗਤੀ ਵੱਲ ਝੁਕਕੇ ਲੋਕੀ ਹੰਕਾਰੀ ਤੇ ਗੁਸੈਲ ਜਹੇ ਜਾਂ ਨਿਮਾਣੇ ਨਿਕੰਮੇ ਤੇ ਹੀਣੇ ਜਹੇ ਹੋਕੇ ਸ੍ਰਿਸ਼ਟੀ ਨਾਲੋਂ ਟੁਟ ਜਾਂਦੇ ਹਨ। ਜੇ ਪਰਮੇਸ਼ਰ ਪਿਤਾ ਸੀ ਤਾਂ ਲੋਕੀ ਸਜਾਏ ਵੀਰ ਹਨ। ਸੁਰਤ ਸਾਈਂ ਵਿੱਚ ਲੱਗੇ, ਤੇ ਅਪਨੇ ਰੰਗ ਵਿੱਚ ਰਹੇ, ਸਰੀਰ ਸਹ ਸੁਭਾ ਸ੍ਰਿਸ਼ਟੀ ਦੇ ਸੰਕਟ ਹਰ ਸਕੇ ਤਾਂ ਹਰੇ । ਪਰ ਹੁੰਦਾ ਕੀ ਹੈ ? ਸਾਈਂ ਪੂਜਾ ਕਰਣ ਵਾਲੇ, ਐਂਨੇ ਤਜਾਗੀ ਤੇ ਸੰਨਜਾਸੀ ਬਣਦੇ ਹਨ ਕਿ ਉਨ੍ਹਾਂ ਦੇ ਸਰੀਰ ਬਨ ਦੇ ਬ੍ਰਿਛ ਤੇ ਪਰਬਤਾਂ ਦੀਆਂ ਸਿਲਾਂ ਸਮਾਨ ਬੇਅਰਥ ਹੋ ਜਾਂਦੇ ਹਨ, ਤੇ ਸ੍ਰਿਸ਼ਟੀ ਨੂੰ ਪਜਾਰ ਕਰਨ ਦੀ ਗੱਲ ਸਮਝਣ ਵਾਲੇ ਐਨੇ ਸ੍ਰਿਸ਼ਟੀਸੇਵਾ ਵਿੱਚ ਲੱਪਟਦੇ ਹਨ ਕਿ ਸਾਈਂ ਪਿਆਰ ਤੋਂ ਮੂੰਹ ਮੋੜਕੇ ਅਪਨੀ ਸੁਰਤ ਨੂੰ ਖਿੰਡਾਉ ਵਿੱਚ ਪਾਕੇ ਉੱਜੜ ਬੈਠਦੇ ਹਨ। ਗੁਰੂ

ਬਾਬੇ ਨੇ ਦੋਹਾਂ ਪਾਸਿਆਂ ਤੋਂ ਬਚਾਕੇ ਸੱਚ ਕਿਹਾ ਸੀ:—

"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥"

ਵਾਹਿਗੁਰੂ ਪਿਤਾ ਹੈ, ਜਿਸ ਤੁਲ ਸਾਨੂੰ ਕੋਈ ਪਜਾਰਾ ਨਹੀਂ । ਉਸ ਦੇ ਪ੍ਰੇਮ ਸਿਮ੍ਰਨ, ਖਿਚ ਵਿਚ ਸਾਵਧਾਨ, ਧਜਾਨ ਵਿਚ ਸੁਰਤ ਦਾ ਹੁਲਾਰੇ ਲੈਂਦੇ ਰਹਣਾ ਇਹ ਆਤਮ ਜੀਵਨ ਹੈ, ਇਹ ਪਾਕੇ, ਇਸ ਵਿਚ ਰਹਣਾ ਤੇ ਸ੍ਰਿਸ਼ਟੀ ਜਿਸ ਵਿਚ ਵਸਦੇ ਹਾਂ, ਇਸਨੂੰ ਯਥਾ ਵਿਤ* ਸੁਖ ਦੇਣਾਂ ਇਹ ਸਹਜ ਸੁਭਾ ਦਾ ਉਪਕਾਰ ਹੈ। ਜੋ ਜੀਅ ਦਾਨ ਪਾਕੇ ਜੀਵੇ ਹਨ, ਉਹੀ ਅਸਲ ਦੇ ਉਪਕਾਰੀ ਹੁੰਦੇ ਹਨ । 'ਬ੍ਰਹਮ ਗਿਆਨੀ ਪਰ ਉਪਕਾਰ ਉਮਾਹਾ' । ਜੋ ਜੀਵੇ ਨਹੀਂ ਅਰਥਾਤ ਜਿਨ੍ਹਾਂ ਦੇ ਮਨ ਵਿਚ ਅਠ ਪਹਰ ਪਿਤਾ ਨਹੀਂ ਵੱਸਿਆ ਉਨ੍ਹਾਂ ਦਾ ਉਪਕਾਰ ਪਿਤਾ ਨੂੰ ਪਰਵਾਨ ਨਹੀਂ, ਕਿਉਂਕਿ ਜੋ ਪਿਤਾ ਦਾ ਇਕਰਾਰ ਨਹੀਂ ਕਰਦਾ ਜਿਸ ਨੂੰ ਪਿਤਾ ਤੇ ਪ੍ਰਤੀਤ ਨਹੀਂ, ਪਿਤਾ ਦਾ ਪੁਤ੍ਰ ਹੋਣ ਦਾ ਸਨਬੰਧ ਪਿਤਾ ਨਾਲ ਨਹੀਂ ਰਖਦਾ ਉਹ ਪੁਤ੍ਰਾਂ ਵਿਚ ਵੀਰ ਭਾਵਨਾ ਨਾਲ ਕੰਮ ਨਹੀਂ ਕਰਦਾ, ਪਰ ਅੰਦਰ ਲੁਕੀ ਬੈਠੀ ਹਉਂ ਨੂੰ ਪੱਠੇ ਪਾਉਂਦਾ ਹੈ, ਇਸ ਕਰਕੇ ਉਸਦਾ ਉਪਕਾਰ ਪਿਤਾ ਨੂੰ ਪਰਵਾਨ ਨਹੀਂ, ਤੇ ਜੋ ਪਿਤਾ ਨੂੰ ਪਜਾਰ ਕਰਦਾ ਦੱਸਦਾ ਹੈ, ਪਰ ਸ੍ਰਿਸ਼ਟੀ ਨਾਲ ਨਫਰਤ ਯਾ ਧ੍ਰੋਹ ਕਰਦਾ ਹੈ ਉਸਨੇ ਪਿਤਾ ਨੂੰ ਪਜਾਰ ਨਹੀਂ ਕੀਤਾ, ਪਰ ਅਪਨੀ ਸੂਖਮ ਹਉਂ ਨੂੰ, ਉਸਦਾ ਪ੍ਰੇਮ ਪਿਤਾ ਨੂੰ ਪਰਵਾਨ ਨਹੀਂ ।

*ਜੇ ਕੋਊ ਅਪੁਨੀ ਓਟ ਸਮਾਰੇ ਜੈਸਾ ਬਿਤੁ ਤੈਸਾ ਹੋਇ ਵਰਤੇ ਅਪੁਨਾ ਬਲੁ ਨਹੀਂ ਹਾਰੈ।[ਬਨਾ:ਮ:੫

ਜੀਵੇ ਹੋਣਾਂ, ਜੀਅ ਦਾਨ ਪਾਣਾ, ਅਠ ਪਹਰ ਜੀਉਂਣਾ ਹੈ, ਕਿਉਂਕਿ ਜੀਉਂਣਾ ਇਕ ਲਗਾਤਾਰ ਸੱਤਜਾ ਹੈ,ਜੇ ਲਗਾਤਾਰ ਨਾ ਰਹੇ ਓਹ ਜੀਵਨ ਨਹੀਂ ਹੋ ਸਕਦਾ। ਸੋ ਪਿਤਾ ਪ੍ਰੇਮ ਵਿਚ ਸਾਵਧਾਨ, ਸਿਮ੍ਰਨ ਵਿਚ ਸਾਵਧਾਨ,ਧਜਾਨ ਵਿਚ ਸਾਵਧਾਨ, ਜੀਉ ਉਠਣਾ ਹੈ, ਇਹ ਹੈ 'ਪਿਤਾ ਪ੍ਰੇਮ' ਤੇ ਇਸੇ ਵਿਚੋਂ ਸਹਸੁਭਾ ਸ੍ਰਿਸ਼ਟੀ ਪ੍ਰੇਮ ਨਿਕਲਦਾ ਹੈ, ਪਿਤਾ ਦਾ ਪ੍ਰੇਮੀ ਸ੍ਰਿਸ਼ਟੀ ਨੂੰ ਸਹਜ ਸੁਭਾ ਹੀ ਸੁਖਦਾਈ ਹੋ ਜਾਂਦਾ ਹੈ, ਅਰਥਾਤ ਅਪਨੇ ਪਿਤਾ ਦੇ ਸਚੇ ਪ੍ਰੇਮੀ, ਸਤੇ ਹੀ ਭੈਣਾਂ ਭਰਾਵਾਂ ਨੂੰ ਸੁਖਦਾਈ ਦੇ ਹਨ ॥

ਇਸ ਜੋੜੀ ਨੇ ਠਾਕੁਰ ਪੂਜਾ ਦੀ ਹਉਂ ਤੇ ਏਕਾਂਕੀ ਲਗਨ ਵਿਚ ਇਕ ਸਚੇ ਠਾਕੁਰ ਦੇ ਪੁਤ੍ਰ ਨੂੰ ਵੀਰ ਜਾਣਕੇ ਉਸਦੇ ਕਸ਼ਟ ਵਿਚ ਦੋ ਘੁਟ ਪਾਣੀ ਨਹੀਂ ਦਿਤਾ, ਠਾਕੁਰ ਇਨ੍ਹਾਂ ਪਰ ਪ੍ਰਸੰਨ ਨਹੀਂ । ਇਨ੍ਹਾਂ ਨੇ ਪੂਜਾ ਨਾਲ ਮਨ ਕਠੋਰ ਕੀਤਾ, ਉਸ ਵਿਚ ਜੀਵਨ ਰੌ ਨਹੀਂ ਸੀ ਰੁਮਕੀ ਜਿਸ ਕਰਕੇ ਇਨ੍ਹਾਂ ਤੋਂ ਪਿਜਾਰ ਦਾ ਕੰਮ ਨਾ ਸਰ ਸੱਕਿਆ ।ਤੂੰ ਧੰਨ ਹੈਂ,ਜਿਸਨੂੰ ਇਨ੍ਹਾਂ ਪਰ ਤਰਸ ਆਯਾ ਹੈ ! ਵਾਹਗੁਰੂ ਬਰਕਤ ਦੇਵੇ ਤੇਰੀ ਆਤਮਾ ਇਨ੍ਹਾਂ ਨੂੰ ਸਾਈਂ ਦੇ ਸਚੇ ਸਪੁਤ੍ਰ ਬਣਾਵੇ ।

—

### ੫.[ਮੋਹਿਨਾ ਤੇ ਰੋਡਾ ਜਲਾਲੀ]

'ਐਉਂਸੀ ਮੋਹਿਨਾਤੇ ਅੰਮੀਜੀਦਾਪਿਆਰ'

ਅੰਮੀ ਜੀ ਦਾ ਪਜਾਰ ਹੈ ਕਿ ਇਕ ਜੀਉਂਦਾ ਨਮੂਨਾ ਸਿਖੀ ਪ੍ਰਚਾਰ ਦਾ ਹੈ। ਇਹ 'ਅੰਮੀਂ ਜੀ' ਲੋਕੀ ਉਨ੍ਹਾਂ ਨੂੰ ਲਾਡ ਨਾਲ ਸੱਦਿਆ ਕਰਦੇ ਸੇ। ਸ੍ਰੀ ਜੀਤੋ ਜੀ ਦਾ ਆਤਮਾਂ ਵਿਚ ਅਡੋਲ ਰਹਿਣਾ, ਦਿਨ ਰਾਤ ਸਾਵਧਾਨ ਸਾਈਂ ਧਜਾਨ

ਵਿਚ ਰਹਣਾ, ਜੀਵਨ ਦੇ ਹੁਲਾਰੇ ਟਿਕਵੇਂ ਵੇਗ ਵਿਚ ਜਾਰੀ ਰਹਣੇ ਤੇ ਸਹਸੁਭਾ ਉਨ੍ਹਾਂ ਤੋਂ ਪਯਾਰ ਤੇ ਭਲਯਾਈ ਹੁੰਦੇ ਰਹਣੀ, ਉਨ੍ਹਾਂ ਦਾ ਜੀਵਨ ਸੀ। ਕਦੇ ਇਹ ਮਾਨ ਕਿ ਮੈਂ ਸ਼ਹਨਸ਼ਾਹ, ਨਹੀਂ ਨਹੀਂ, ਸੱਚੇ ਸ਼ਹਨਸ਼ਾਹ ਦੀ ਮਹਾਰਾਣੀ ਹਾਂ, ਨੇੜੇ ਨਹੀਂ ਆਯਾ। ਪ੍ਰੇਮ ਦੇ ਆਪ ਇਕ ਲਹਲਾਹਾਂਉਂਦੇ ਨੈਂ ਨਿਹਾਲ ਸਨ, ਤੇ ਪ੍ਰੇਮ ਦੀ ਖੁਸ਼ਬੋ ਨਾਲ ਸਭ ਦਾ ਉਪ-ਕਾਰ ਕਰਦੇ ਸਨ। ਮਾਤਾ ਜੀ ਦਾ ਮੋਹਿਨਾਂ ਨਾਲ ਪਯਾਰ ਉਨ੍ਹਾਂ ਦੇ ਸੱਚੇ ਪ੍ਰੇਮ ਦਾ ਇਕ ਨਮੂਨਾ ਸੀ। ਜਦ ਤੋਂ ਸ੍ਰੀ ਮਤੀ ਜੀ ਨੂੰ ਇਹ ਪਤਾ ਲੱਗ ਗਿਆ, ਤਦ ਤੋਂ ਉਨ੍ਹਾਂ ਦੀ ਕੁੱਲੀ ਵਿਚ ਆਪ ਜਾਣਾ, ਸਮਝਾਣਾ, ਸਤਸੰਗ ਦੀ ਵਾਰਤਾਲਾਪ ਕਰਨੀ ਤੇ ਸਭ ਤੋਂ ਵਧੀਕ ਆਪਣੀ ਚਿਤ ਦੀ ਸੱਚੀ ਅਸੀਸ ਤੇ ਸੁਰਤ ਨਾਲ ਉਨ੍ਹਾਂ ਦੀ ਸੁਰਤ ਨੂੰ ਉਚਿਆਂ ਕਰਨਾ, ਜਦ ਬੈਠਣਾ ਅਪਨੇ ਜੀਉਂਦੇ ਹਿਰਦੇ ਨਾਲ ਸੱਚਾ ਪਯਾਰ ਕਰਨਾ, ਇਸ ਪਯਾਰ ਨੇ ਉਨ੍ਹਾਂ ਦੀ ਸੁਰਤਾਂ ਨੂੰ ਉੱਚਿਆਂ ਕਰਨਾ। "ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ"

ਮਾਤਾ ਜੀ ਦੇ ਪ੍ਰੇਮ ਨੇ ਉਨ੍ਹਾਂ ਵਿਚ ਵਾਹਿਗੁਰੂ ਜੀ ਦੇ ਸਿਮਰਣ ਦਾ ਐਸਾ ਨਿਵਾਸ ਕਰਾਯਾ ਕਿ ਠੰਢ, ਸ਼ਾਂਤੀ, ਰਸ, ਮਿਠਾਸ ਤੇ ਸੁਆਦ ਦਾ ਇਕ ਮੱਧਮ ਲਹਰਾਉ ਉਨ੍ਹਾਂ ਦੇ ਅੰਦ੍ਰੀਂ ਪੈ ਗਿਆ, ਤਾਰ ਅਤੁਟਵੀਂ ਬੱਝ ਗਈ।

"ਦਮਿ ਦਮਿ ਸਦਾ ਸੰਮ੍ਹਾਲਦਾ
ਦੰਮੁ ਨਾ ਬਿਰਥਾ ਜਾਇ।
ਜਨਮ ਮਰਨ ਕਾ ਭਉ ਗਇਆ
ਜੀਵਨ ਪਦਵੀ ਪਾਇ ॥"

ਓਹ ਜੋ ਨਿਜ ਨੂੰ ਸ੍ਰਪਤ ਸਮਝਦੇ ਸੇ, ਓਹ ਜੋ ਸਰਵੰਸ ਦਾਨ ਕਰਕੇ ਸੁਖ ਨੂੰ ਨਾ ਪਹੁੰਚੇ ਸੇ, ਓਹ ਜਿਨ੍ਹਾਂ ਨੂੰ ਵਿਦਯਾ ਤੇ ਸੂਖਮ ਗੁਣਾਂ ਨੇ ਠੰਢ ਨਹੀਂ ਸੀ ਪਾਈ, ਓਹ ਜੋ ਸਾਧਨਾਂ ਤੇ ਨਹਤਕਾਰੀਆਂ ਨਾਲ ਅਤ੍ਰਿਪਤ ਰਹੇ ਸੇ, ਜੋ ਕੰਗਾਲ ਹੋਕੇ ਦਰ ਢੱਠੇ ਸੇ, ਜਿਨ੍ਹਾਂ ਮਰਨਾ ਮੰਡਕੇ:—

ਕਬੀਰ—ਮੁਹਿ ਮਰਨੇ ਕਾ ਚਾਉ ਹੈ
ਮਰਉ ਤ ਹਰਿਕੈ ਦੁਆਰ।
ਮਤ ਹਰਿ ਪੂਛੈ ਕਉਨੁ ਹੈ
ਪਰਾ ਹਮਾਰੈ ਬਾਰ ॥

ਸਤਸੰਗ ਦਾ ਦੁਆਰਾ ਆਨ ਫੜਿਆ ਸੀ, ਜਿਨ੍ਹਾਂ ਨੇ ਰਜ਼ਾ ਤੇ ਟੇਕ ਧਾਰੀ ਤੇ ਸੇਵਾ ਦਾ ਲੜ ਫੜਿਆ ਸੀ, ਅੱਜ ਜੀਉ ਉਠੇ ਹਨ। ਉਨ੍ਹਾਂ ਦਾ ਸਤਗੁਰ ਦੇ ਦੁਆਰੇ ਮਰਨ ਹੋਕੇ ਸਤਗੁਰ ਦੇ ਗ੍ਰਹ ਜਨਮ ਹੋ ਗਿਆ ਹੈ।

"ਸਤਿਗੁਰ ਕੈ ਜਨਮੇ ਗਵਨੁ ਮਿਟਾ-ਇਆ"

ਹੁਣ ਦੁਹਾਂ ਦੀ ਚਿੱਤ ਬ੍ਰਿਤੀ ਖਿੰਡਾਉ ਵਿਚ ਨਹੀਂ ਜਾਂਦੀ, ਹਾਹੁਕੇ ਵਿੱਚ ਨਹੀਂ ਪੈਂਦੀ। ਇਕ ਮੱਧਮ ਵੇਗ ਦਾ ਲਗਾਤਾਰ ਰਸ ਅੰਦਰ ਰੰਹਦਾ ਹੈ, ਚਿਤ ਵਿੱਚ ਠੰਡਾ ਸਿਮਰਣ ਭਰਿਆ ਰੰਹਦਾ ਹੈ, ਸਿਮਰਣ ਵਿੱਚ ਜਰਵੀਂ ਪਰ ਤ੍ਰਿੱਖੀ ਖਿਚ ਲਗੀ ਰੰਹਦੀ ਹੈ, ਧਿਆਨ ਉਸ ਇਕ ਪਾਸੇ ਅਡੋਲ ਲਗਾ ਰੰਹਦਾ ਹੈ। ਦਰਸ਼ਨ ਦੀ ਸਿੱਕ ਅਗੇ ਨਾਲੋਂ ਬਹੁਤੀ ਹੈ, ਪਰ ਉਸ ਵਿੱਚ ਨਿਰਾਸਾ ਤੇ ਟੋਟ ਨਹੀਂ ਹੈ, ਸ਼ੁਕਰ ਤੇ ਆਸ ਹੈ ਅਰ ਆਸ ਦੇ ਹੁਲਾਰਿਆਂ ਵਿੱਚ ਵਿਸ਼ਵਾਸ਼ ਹੈ, ਨੈਣ ਛਹਬਰਾਂ ਲਾਂਦੇ ਹਨ ਪਰ ਸ਼ੁਕਰ ਵਿਚ:—

ਜੇਤੇ ਸਾਸ ਸਾਸ ਹਮ ਲੇਤੇ ਤੇਤੇ ਹੀ ਗੁਣ ਗਾਇਆ। ਨਿਮਖ ਨ ਬਿਛੁਰੈ ਘਰੀ ਨ ਬਿਸਰੈ ਸਦ ਸੰਗੇ ਜਤ ਜਾਇਆ।

ਜਦ ਇਨਾਂ ਦੇ ਅੰਦਰ ਰਾਮ ਰਾਜ ਦਾ ਪ੍ਰਕਾਸ਼ ਪੈ ਗਿਆ, ਜਦ ਇਨ੍ਹਾਂ ਦੇ ਅੰਦਰ ਨਵਾਂ ਜਨਮ ਹੋ ਗਿਆ, ਜਦ ਇਨ੍ਹਾਂ ਨੇ ਆਤਮ ਜੀਵਨ ਵਿੱਚ ਪ੍ਰਵੇਸ਼ ਪਾ ਲਿਆ, ਤਦ ਮਾਤ ਜੀ ਦਾ ਪਯਾਰ ਹੋਰ ਵਧ ਗਿਆ। ਹੁਣ ਤਾਂ ਇਸ ਕੁੱਲੀ ਵਿਚ ਉਹ ਕੀਰਤਨ ਤੇ ਹਰਜਸ ਦਾ ਰੰਗ ਲੱਗਿਆ ਕਰੇ ਕਿ ਬੈਕੁੰਠ ਬਣ ਜਾਵੇ। ਇਸ ਤਰਾਂ ਕਰਦਿਆਂ ਸਮਾਂ ਲੰਘਦਾ ਗਿਆ, ਇਨ੍ਹਾਂ ਦੇ ਅੰਦਰ ਦੀ ਬਿਧਿ ਪਕਜਾਈ ਪਾਂਦੀ ਗਈ, ਮੌਤ ਨਦੀ ਦੇ ਪਾਰ ਉਰਾਰ ਚਿਤ ਗੇੜੇ ਲਾਉਣ ਲਗ ਪਿਆ। ਐਉਂ ਜਾਪੇ ਕਿ ਇਸ ਸਾਰੇ ਭਵਨ ਦਾ ਇਕ ਠਾਕੁਰ ਹੈ, ਜਿਸਦੀ ਠਕੁਰਾਈ ਮੌਤ ਨਦੀ ਦੇ ਪਾਰ ਉਰਾਰ ਹੈ, ਉਹ ਠਾਕੁਰ ਜਿਸਨੂੰ ਚਾਹੇ ਪਾਰ ਸੱਦੇ ਜਿਸਨੂੰ ਚਾਹੇ ਉਰਾਰ ਸੱਦੇ; ਮੌਤ ਕੋਈ ਦੁਖਦਾਈ ਸ਼ੈ ਨਹੀਂ, ਨਾ ਇਹ ਵਿਨਾਸ ਹੈ, ਨਾ ਇਹ ਪੱਕਾ ਵਿਛੋੜਾ ਹੈ। ਇਹ ਬੀ ਭਾਸੇ ਕਿ ਜੋ ਸਿਮਰਣ ਵਿਚ ਜੀਵੇ ਹਨ, ਉਨ੍ਹਾਂ ਲਈ ਵਿਛੋੜਾ ਹਰਾਮ ਹੋ ਗਿਆ ਹੈ, ਸਾਈਂ ਨਾਲ ਕਿ ਸਾਈਂ ਦੇ ਪਿਆਰਿਆਂ ਨਾਲ, ਸਤਗੁਰ ਨਾਲ ਕਿ ਸਤਸੰਗ ਨਾਲ, ਸਿਮਰਣ ਵਾਲੇ ਕਦੇ ਵਿਛੁੜਦੇ ਹੀ ਨਹੀਂ:-

"ਕਬਹੂ ਸਾਧ ਸੰਗਤਿ ਇਹੁ ਪਾਵੈ।
ਉਸੁ ਅਸਥਾਨ ਤੇ ਬਹੁਰਿਨਆਵੈ।'

ਮੌਤ ਤਾਂ ਐਉਂ ਇਕ ਨਦੀ ਦੇ ਪਾਰ ਉਰਾਰ ਵਾਹਗੁਰੂ ਦੀ ਨਗਰੀਆਂ ਵਿੱਚ ਆਉਣਾ ਜਾਣਾ ਦਿੱਸਕੇ, ਮਨ'ਭੈ ਮਰਬੇ' ਤੋਂ ਨਿਕਲ ਗਿਆ, ਤੇ ਜੀਵਨ ਐਉਂ ਲੱਗੇ ਜੋ ਅਤਿ ਸੁਆਦਲੀ ਤੇ ਰੰਗਲੀ ਦਾਤ ਹੈ। ਬਿਨ ਸਿਮਰਣ ਜੀਵਨ ਇਕ ਬਲਨਾ ਹੈ, ਜਿਸਤਰਾਂ ਚੁੱਲੇ ਵਿੱਚ ਲਕੜਾਂ ਦਾ ਬਲਨਾ, ਇਸਤਰਾਂ ਸ੍ਰੀਰ ਵਿੱਚ ਦਾਣਿਆਂ ਫੁਲਾਂ ਆਦਿ ਭੋਜਨਾਂ ਦਾ ਬਲਨਾਂ। ਪਰ ਹਾਂ ਜੇ ਜੀਵਨ ਵਿੱਚੋਂ ਭੁਲ ਨਿਕਲ ਗਈ ਤੇ ਪ੍ਰਭੁ ਸਿਮਰਨ ਦਾ ਨਿਵਾਸ ਹੋ ਗਿਆ ਤਦ ਜੀਵਨ ਇਕ ਅਤ ਰਸਦਾਇਕ ਸੁਆਦਲਾ ਆਤਮ ਲਹਰਾ ਹੈ। ਜਿਸ ਦਾਤੇ ਨੇ ਮਨੁਖ ਜੀਵਨ ਰਚਿਆ ਉਸਨੇ ਇਸਨੂੰ "ਪੀੜਾ" ਨਹੀਂ ਸੀ ਰਚਿਆ, ਉਸਨੇ ਇਹ "ਦੁਖ ਰੂਪ" ਨਹੀਂ ਸੀ ਬਨਾਯਾ, ਸਗੋਂ ਅਸਾਂ ਜੋ ਰਚਨਹਾਰ ਨੂੰ ਵਿਸਾਰ ਕੇ ਮਰਨ ਹਾਰਾਂ ਤੇ ਵਿਛੜਨ ਹਾਰਾਂ ਨਾਲ ਪਯਾਰ ਪਾ ਲਿਆ, ਦੁਖ ਓਥੋਂ ਅਸਾਂ ਜਮਾ ਲਿਆ। ਮੋਹਿਨਾ ਸੋਹਿਨਾ ਜੀ ਨੂੰ ਹੁਣ ਜੀਵਨ ਰਸਰੂਪ ਨਜ਼ਰ ਆਵੇ। ਸਿਮਰਨ ਨੇ ਸੁਰਤ ਜੀਉਂਦੀ ਕਰ ਦਿਤੀ। ਜੀਉਂਦੀ ਸੁਰਤ ਜਿਧਰ ਤਕਦੀ ਹੈ ਸੁੰਦਰਤਾ, ਰਸ ਤੇ ਸੁਆਦ ਫ਼ਰਾਟੇ ਮਾਰ ਰਿਹਾ ਹੈ। ਜਿਸ ਰਚਨਹਾਰ ਨੂੰ ਕਰੜਾ ਹਾਕਮ ਕਹਕੇ ਜਾਨ ਸੰਹਮਾਂ ਵਿਚ ਰੰਹਦੀ ਸੀ, ਉਹ ਸਦਾ ਪਯਾਰ ਕਰਨ ਵਾਲਾ ਦਿੱਸ ਪਿਆ।

"ਮਿਠ ਬੋਲੜਾ ਜੀ ਹਰਿ ਸਜਣੁ
ਸੁਆਮੀ ਮੋਰਾ। ਹਉ ਸੰਮਲਿ ਥਕੀ
ਜੀ ਓਹੁ ਕਦੇ ਨ ਬੋਲੈ ਕਉਰਾ"॥

'ਜੀਉ ਪਈ ਸੁਰਤ' ਰਚਨਹਾਰ ਨੂੰ ਹਾਕਮ, ਸਜ਼ਾ ਦਾਤਾ, ਕਾਜ਼ੀ, ਦੰਡ ਦਾਤਾ ਰਾਜਾ ਨਹੀਂ ਤੱਕਦੀ, ਜੀਉ ਪਈ ਸੁਰਤ ਨੂੰ ਉਹ ਪਿਤਾ, ਉਹ ਮਾਤਾ ਉਹ ਸਖਾ, ਉਹ ਬੰਧਪ, ਉਹ ਭਰਾਤਾ, ਓਹ ਪਯਾਰਾਂ ਦਾ ਪੁੰਜ, ਮੇਹਰਾਂ ਦਾ ਸਾਈਂ, ਬਖਸ਼ਸ਼ ਦਾ ਘਰ, ਤੁੱਠਣ ਤੇ ਨਿਵਾਜਣ ਦਾ ਮੇਰੂ, ਕੱਜ [illegible] ਦਾ ਪਰਬਤ ਤੇ ਰੱਖ ਲੈਣ ਵਾਲਾ ਓਲਾ ਦਿੱਸ ਪੈਂਦਾ ਹੈ

ਹੁਣ ਖੀਵੇ ਰੰਹਦੇ ਹਨ, ਗੁਟਕਦੇ ਹਨ, ਸੁਖ ਮਾਣਦੇ ਹਨ, ਠਾਕੁਰ ਹਿ

ਠਾਕੁਰ ਦੇ ਰੋਜ਼ਾਂ ਪਰ ਮੋਹਤ ਹੋਕੇ ਦੰਮ ਦੰਮ ਕੀਰਤਨ ਕਰਦੇ ਹਨ।

"ਹਰਿ ਕੀਰਤਿ ਸਾਧ ਸੰਗਤਿ ਹੈ
ਸਿਰਿ ਕਰਮਨ ਕੈ ਕਰਮਾ" ॥

ਵਿਦਯਾ ਜਿਥੇ ਨਹੀ ਲੈ ਜਾਂਦੀ, ਗੁਣ ਜਿਥੇ ਨਹੀਂ ਲੈ ਜਾਂਦੇ, ਓਥੇ ਏਹ 'ਜੀਅ ਦਾਨ' ਦਾ ਇਕ ਕਿਣਕਾ ਲੈ ਜਾਂਦਾ ਹੈ ਇਸਦੇ ਰੰਗਾਂ ਨੂੰ ਤੱਕ ਤੱਕ ਕੇ ਦਾਤੇ ਦਾ ਪਜਾਰ ਹੁਲਾਰੇ ਮਾਰਦਾ ਹੈ, ਪਰ "ਹੁਕਮ ਨਹੀਂ" ਇਸ ਕਰਕੇ ਰਜ਼ਾ ਦੇ ਬੱਧੇ ਰਜ਼ਾ ਵਿਚ ਖੜੇ ਹਨ। ਹੁਣ ਟਿਕਾਉ ਤੇ ਰਸ ਭਿੰਨੇ ਲਗਾਉ ਦਾ ਸੁਖ ਤੇ ਫੇਰ ਦਰਸ਼ਨਾਂ ਦੀ ਸਿੱਕ ਤੇ ਸੱਧਰ ਦਾ ਵਰਣਨ ਕਠਨ ਹੈ, ਇਕ ਤੁਕ ਕੁਛ ਨਕਸ਼ਾ ਖੇਂਹਦੀ ਹੈ:-

ਸੋਜੈ ਰਮਤੁ ਨੈਨ ਨਹੀ ਪੇਖਉ ਇਹੁ
ਦੁਖੁ ਕਾ ਸਉ ਕਹਉ ਰੇ।

ਇਨ੍ਹਾਂ ਹੀ ਦਿਨਾਂ ਵਿੱਚ ਇਕ ਦਿਨ ਇੱਕ ਰਮਤਾ ਫਕੀਰ ਬਾਗ ਵਿੱਚ ਆ ਗਿਆ, ਸਾਰੇ ਸੈਰ ਕਰਦਾ, ਮੋਹਿਨਾ ਦੇ ਦਰਵਾਜ਼ੇ ਆ ਖੜੋਤਾ, ਕਹਣ ਲੱਗਾ:-

ਮਾਲਨ! ਆਲੱਖ, ਮਾਲਨ ਆਲੱਖ।
ਫਕੀਰ ਸਾਈਂ ਆਏ ਹਨ ਖੈਰ ਪਾ ਦੇਹ।

ਮੋਹਿਨਾ ਅੰਦਰੋਂ ਲੱਪ ਜੁਆਰ ਦੇ ਆਟੇ ਦੀ ਲਿਆਈ। ਫਕੀਰ ਨੇ ਕਿਹਾ ਦੇਖਦੀ ਨਹੀਂ

'ਏ ਹੈ ਰੱਬ ਦਾ ਫਕੀਰ ਏਹੈ ਰੋਡਾ ਜਲਾਲੀ।
ਅੱਖ ਜੇ ਏ ਫੇਰੇ ਦੇਵੇ ਪੁੱਠੜੀ ਭੁਆਲੀ।
ਮਾਲਨ ! ਰੋਡਾ ਜਲਾਲੀ,
ਏ ਹੈ ਰੋਡਾ ਜਲਾਲੀ।
ਰੱਬ ਨੂੰ ਜੇ ਮੰਗੇਂ ਮੇਲੂ ਰੋਡਾ ਜਲਾਲੀ
ਰੋਡਾ ਪਰ ਲੈਂਦਾ ਮੂੰਹ ਮੰਗੀ ਦਲਾਲੀ।
ਮਾਲਨ ! ਆਯਾ ਫਕੀਰ,
ਤੇਰੇ ਰੋਡਾ ਜਲਾਲੀ।
ਮੰਗੋਂ ਮੁਰਾਦ ਦੇਵੇ ਰੋਡਾ ਜਲਾਲੀ।
ਦੁਆਰ ਤੇ ਆਯਾ ਜਾਵੇ ਰੋਡਾ ਨਾ ਖਾਲੀ।
ਮਾਲਨ ! ਨਾਗਨ ਫਕੀਰ,
ਰੋਡਾ ਨਾਗਨ ਈ ਕਾਲੀ।
ਦੇ ਦੇ ਜੁ ਮੰਗੇ, ਮੂੰਹੋਂ ਕੱਬੀਂ ਨਾ ਗਾਲੀ।
ਨਖਰੇ ਬਹਾਨੇ ਕਰ ਏਹਨੂੰ ਨਾਂ ਟਾਲੀਂ।
ਮਾਲਨ ! ਰੋਡਾ ਰਿਝਾ ਦੇ,
ਤੇਰਾ ਜੀਵੇਗਾ ਮਾਲੀ।
ਰੋਡਾ ਮੰਗੇ ਨਾ ਦੰਮ, ਰੋਡਾ ਨਹੀਓਂ ਪਲਾਲੀ।
ਨਾਲ ਚਮਜਾਰਾਂ ਇਹ ਦੀ ਨਹੀਓਂ ਭਜਾਲੀ
ਮਾਲਨ ! ਸਬਰਾਂ ਦੇ
ਹਜਰੇ ਦਾ ਰੋਡਾ ਜਲਾਲੀ।
ਮਾਲਨ ਬੀ ਤਰੇ ਨਾਲੇ ਤਰੇਗਾ ਮਾਲੀ
ਖਾਲੀ ਜੇ ਨਾ ਟੋਰਿਆ ਏ ਰੋਡਾ ਜਲਾਲੀ
ਮਾਲਨ ! ਆਯਾ ਜਲਾਲੀ,
ਤੇਰੇ ਰੋਡਾ ਜਲਾਲੀ।

ਰੋਡਾ ਗੁਰਜ ਭੁਆਵੇ ਤੇ ਨੱਚੇ ਤੇ ਏਹ ਟੱਪੇ ਗਾਵੇ। ਮੋਹਿਨਾ ਜਿਉਂ ਜਿਉਂ ਤੱਕੇ, ਹਰਿਆਨ ਹੋਵੇ, ਸੈਹਮ ਖਾਵੇ ਤੇ ਕੁਛ ਦੈਨ ਹੋਵੇ। ਜਦੋਂ ਫਕੀਰ ਨੇ ਚੁਪ ਕੀਤੀ ਤੇ ਨੀਲੀਆਂ ਪੀਲਆਂ ਅੱਖਾਂ ਕਰਕੇ ਫੇਰੀਆਂ ਤਾਂ ਮੋਹਿਨਾਂ ਨੇ ਕਿਹਾ, ਸਾਈਂ ਜੀ! ਮੰਗੋ ਜੋ ਕੰਗਾਲਾਂ ਤੋਂ ਸਰੇਗਾ ਹਾਜ਼ਰ ਹੋ ਜਾਸੀ। ਪਰ ਮੇਹਰ ਕਰਕੇ ਮੰਗਣਾਂ, ਅਸੀਂ ਬਹੁਤ ਨਿਮਾਣੇ ਹਾਂ, ਅਸੀ ਮੰਗਤੇ ਆਪ ਹਾਂ, ਦਾਤੇ ਨਹੀਂ, ਜੋ ਹੈ ਆਪਦਾ ਹੈ।

ਰੋਡਾ—ਮਾਲਨ ! ਇਹ ਮੋਤੀਆ, ਬੇ ਬਹਾਰਾ ਮੋਤੀਆ, ਏਹ ਰੁਹਣੀ (ਗੁਲੇ-ਦਾਊਦੀ) ਏਹ ਕੁਰੁੱਤੀ ਰੁਹਣੀ ਏਹ ਗੇਂਦਾ ਇਹ ਖਟਾ ਗੇਂਦਾ ਜੋ ਲੁਕਾ ਲੁਕਾ ਧਰਿਆ ਈ, ਰੋਡਾ ਤੱਕ ਤੱਕ ਕੇ ਰੀਝ ਰਿਹਾ ਹੈ, ਇਹ ਦੇ ਦੇ।

ਮਾਲਨ ਨੂੰ ਸੁਣਦਿਆਂ ਹੀ ਸੁਨਸੁਨੀ

ਛਾਈ, ਕਲੇਜਾ ਕੰਬਿਆ, ਰਸ ਦੀ ਤਾਰ ਟੁਟੀ,ਅਕਾਸ਼ ਤੇ ਜ਼ਮੀਨ ਹਿਠਾਂਹ ਉਤਾਂਹ ਹੋਏ,ਅਰ ਨਿਰਬਲ ਤੇ ਸੁੰਨ ਹੋਕੇ ਮਾਲਨ ਜਿਥੇ ਖੜੀ ਸੀ, ਢੈ ਪਈ। ਰੋਡਾ ਇਹ ਕੌਤਕ ਦੇਖਦਾ ਰਿਹਾ,ਫੇਰ ਰੋਡਾ ਜਲਾਲੀ ਗਾਉਂਦਾ ਤੇ ਤੁੱਪਦਾ ਟੁਰ ਗਿਆ। ਕੁਛ ਚਿਰ ਮਗਰੋਂ ਸੋਹਿਨਾ ਜੀ ਆਏ। ਇਸਤ੍ਰੀ ਨੂੰ ਛਟੇ ਮਾਰਕੇ ਹੋਸ਼ ਆਂਦੀ ਤੇ ਉਠਾ ਲਿਆ ਤੇ ਪੁਛਿਆ: ਮੋਹਿਨਾ! ਇਹ ਕੀ ਗਤੀ ਹੈ? ਮੋਹਿਨਾ ਜੀ ਨੇ ਸਹਜ ਨਾਲ ਸਾਰਾ ਹਾਲ ਸੁਨਾਯਾ ਤੇ ਆਖਿਆ,"ਇਹ ਫੁਲ ਸ੍ਰੀ ਕਲਗੀਧਰ ਜੀ ਲਈ ਪਾਲੇ, ਅੰਮੀ ਜੀ ਦੀ ਖਾਸ ਆਗਯਾ ਸੀ ਕਿ ਪ੍ਰੀਤਮ ਜੀ ਦੀ ਵਰਹੇ ਗੰਢ ਵਾਲੇ ਦਿਨ ਅਸੀ ਮੋਤੀਏ ਦਾ ਸਿਹਰਾ ਪਹਨਾਈਏ, ਉਨ੍ਹਾਂ ਦੀ ਖਾਤਰ ਤੁਸਾਂ ਨੇ ਇਹ ਤਰੱਦਦ ਜਾਲਕੇ ਏਹ ਕਰੁਤੇ ਬੂਟੇ ਤਯਾਰ ਕੀਤੇ ਸਨ। ਅੱਜ ਇੱਕ ਫਕੀਰ ਇਨ੍ਹਾਂ ਦਾ ਸੁਆਲੀ ਆਯਾ, ਜੇ ਮੈਂ ਨਹੀਂ ਦੇਂਦੀ ਤਾਂ ਅੱਗੇ ਠਾਕੁਰਾਂ ਦੇ ਨਾਉਂਗੇ ਦਾ ਪਾਣੀ ਠਾਕੁਰਾਂ ਦੇ ਬਾਲਕੇ ਨੂੰ ਨਾ ਦੇਣ ਕਰਕੇ ਦਰਸ਼ਨਾਂ ਤੋਂ ਵਾਂਜੇ ਗਏ, ਹੁਣ ਠਾਕੁਰ ਦਾ ਬਾਲਕ ਠਾਕੁਰ ਜੀ ਦੇ ਨਾਉਂਗੇ ਦੇ ਫੁਲ ਮੰਗਦਾ ਹੈ,ਨਾਂ ਦਿਆਂ ਤਾਂ ਕਿਸ ਹਾਲ ਨੂੰ ਪਹੁੰਚਾਂ,ਤੇ ਜੇ ਦਿਆਂ ਤਾਂ ਅੰਮੀ ਜੀਨੂੰ ਕੀਹ ਮੂੰਹ ਦਿਆਂ? ਜਿਨ੍ਹਾਂ ਨੇ ਸਾਨੂੰ ਮੁਰਦਿਆ ਨੂੰ ਜਿਵਾਲਿਆ ਹੈ, ਉਨ੍ਹਾਂ ਲਈ ਇਹ ਤੁੱਛ ਸੇਵਾ ਸਿਰੇ ਨ ਚਾੜ੍ਹਾਂ? ਇਸ ਦੁਚਿ-ਤਾਈ ਵਿੱਚ ਐਸੀ ਨਿਰਾਸਾ ਪਈ ਕਿ ਮੈਂ ਤਾਂ ਅਪਣੇ ਭਾਣੇ ਮਰ ਗਈ ਸਾਂ, ਪਰ ਦੇਖਦੀ ਹਾਂ ਕਿ ਇਹ ਕਰੜੀ ਮੁਸ਼ਕਲ ਅਜੇ ਮੇਰੇ ਸਾਮ੍ਹਣੇ ਹੈ, ਤੇ ਤੁਸੀਂ ਮੇਰੇ ਨਾਲ ਇਸਦੇ ਭਯਾਲ ਹੋ।"

ਇਹ ਹਾਲ ਸੁਣਕੇ ਸੋਹਿਨਾ ਜੀ ਨੂੰ ਬੀ ਬੜੀ ਘਾਟ ਪਈ। ਬਨਸਪਤੀ ਵਿੱਦਯਾ ਵਿੱਚ ਪ੍ਰਬੀਨ ਸੋਹਿਨਾ ਜੀ ਨੇ ਚਾਰ ਮੋਤੀਏ ਦੇ ਬੂਟਿਆਂ ਨੂੰ ਅੰਮੀ ਜੀ ਦੀ ਪ੍ਰਸੰਨਤਾ ਲਈ ਵਡੀਆਂ ਵਡੀਆਂ ਚੁਕਾਠਾਂ ਵਿੱਚ ਸ਼ੀਸ਼ੇ ਵਿੱਚ ਜੜਾ ਕੇ ਇਨ੍ਹਾਂ ਬੂਟਿਆਂ ਦੇ ਉੱਤੇ ਸਰਪੋਸ਼ ਵਾਂਙੂ ਧਰ ਕੇ ਕੁਰੁਤੇ ਫੁਲਣ ਲਈ ਤਯਾਰ ਕੀਤਾ ਸੀ, ਦਿਨ ਨੂੰ ਸੂਰਜ ਦੀ ਤਪਸ਼ ਸ਼ੀਸ਼ਿਆਂ ਥਾਣੀ ਕਰੜੀ ਹੋਕੇ ਅੰਦਰ ਲਗਦੀਅ ਸੀ, ਤੇ ਰਾਤ ਨੂੰ ਸ਼ੀਸ਼ਿਆਂ ਦੇ ਉਦਾਲੇ ਵਿਥ ਤੇ ਧੂਣੀ ਲਾਈ ਜਾਂਦੀ ਸੀ। ਸੋ ਬੂਟਿਆਂ ਦੇ ਉਦਾਲੇ ਸ਼ੀਸ਼ਿਆਂ ਦੇ ਅੰਦਰ ਵਿਸਾਖ ਦੀ ਗਰਮੀ ਜਿੰਨੀ ਨਿੱਘੀ ਪੌਣ ਬਣੀ ਰੰਹਦੀ ਸੀ। ਖਾਦ ਖਾਸ ਇੱਕ ਤਵੇਲੇ ਦੀ ਅਰੂੜੀ ਤੋਂ ਤਯਾਰ ਕਰਕੇ ਦਿੱਤੀ ਸੀ,ਸਿੱਟਾ ਇਹ ਸੀ ਕਿ ਚਾਰੇ ਬੂਟੇ ਹੁਣ ਕਲੀਆਂ ਨਾਲ ਭਰੇ ਪਏ ਸਨ। ਇਸੇ ਤਰਾਂ ਹੁਣ ਰੁਹਣੀ (ਗੁਲਦਾਉਦੀ) ਦੇ ਬੂਟਿਆਂ ਨੂੰ ਪਰਾਲੀ ਦੀ ਛੱਤ ਪਾਕੇ ਕੱਜਿਆ ਸੀ ਦਿਨੇ 'ਰੋਜ਼ ਪਰਾਲੀ ਲਾਹ ਕੇ ਪੂਰੀ ਧੁਪ ਲੁਆਣੀ'ਤੇ ਸੂਰਜ ਆਥਣ ਤੋਂ ਪਹਲੇ ਫੇਰ ਕੱਜ ਦੇਣੀ, ਅਤੇ ਰਾਤ ਗਿਰਦ ਗਿਰਦ ਵਿੱਥ ਤੇ ਧੂਣੀ ਰਹਣੀ, ਜਿਸ ਨਾਲ ਹਵਾ ਦੀ ਨਿੱਘ ਘਟਣੀ ਨਾ, ਇਸੇ ਤਰਾਂ ਕੱਚੇ ਖਟੇ ਰੰਗ ਦੇ ਗੈਂਦੇ ਨੂੰ ਕਕਰਾਂ ਤੋਂ ਕੱਜਕੇ ਅੰਮੀ ਜੀ ਦੇ ਚਾਉ ਲਈ ਹੁਣ ਤਕ ਸੰਭਾਲਯਾ ਸੀ। ਅੱਜ ਉਹ ਵਿਘਨ ਆ ਕੇ ਪਿਆ ਕਿ ਜਿਸ ਦਾ ਸੁਲਝਾ ਨਹੀਂ ਸੁਝਦਾ। ਇਹ ਤਾਂ ਮੋਹਨਾ ਜੀ ਤਾੜ ਗਏ ਸਨ ਕਿ ਇਹ ਫਕੀਰ ਉਸ ਸਿਖ ਵਰਗਾ ਜਲਾਲੀ ਨਜ਼ਰ ਨਹੀ ਪੈਂਦਾ, ਪਰ ਵਾਹਿਗੁਰੂ ਦਾ ਪੁਤ ਹੈ, ਇਸ ਦੀ ਸੇਵਾ ਨਾਂ ਕਰਨੀ ਅਪ੍ਰਾਧ ਹੈ। ਇਸ ਤਰਾਂ ਦੀਆਂ ਗਿਣਤੀਆਂ ਇਸਤ੍ਰੀ ਭਰਤ੍ਹਾ

ਸਾਰੀ ਰਾਤ ਕਰਦੇ ਰਹੇ, ਸਵੇਰੇ ਹੀ ਰੋਡੇ ਹੁਰੀ ਫਿਰ ਆ ਗਏ, ਓਹ ਸਾਰਾ ਗੀਤ ਉਸੇ ਤਰਾਂ ਗਾਂਦੇ ਤੇ ਨੱਚਦੇ ਟਪਦੇ ਸੇ। ਹੁਣ ਮੋਹਿਨਾਂ ਜੀ ਨੂੰ ਜੋ ਅਪਣੀ ਅਕਲ ਨਾਲ ਕੁਛ ਨਹੀਂ ਸੀ ਫੁਰਿਆ, ਸਗੋਂ ਚਿੰਤਾ ਨੇ ਸਿਮਰਣ ਵਿੱਚੋਂ ਕਢਕੇ ਦੁਖੀ ਕਰ ਦਿੱਤਾ ਸੀ,ਸਾਈਂ ਤੇ ਟੇਕ ਧਰਦਿਆਂ ਸਾਰ ਸੱਚ ਦਾ ਝਲਕਾ ਵੱਜਾ। ਫਕੀਰ ਨੂੰ ਆਖਣ ਲੱਗੇ, ਦੇਖੋ ਸਾਈਂ ਲੋਕ ਜੀ! ਇਹ ਬਾਗ ਗੁਰੂ ਕਾ ਹੈ, ਜੋ ਇਸ ਵਿੱਚ ਹੈ ਗੁਰੂ ਕਾ ਹੈ, ਅਸੀਂ ਅਮੁੱਲੇ ਨੌਕਰ ਹਾਂ, ਕਿਸੇ ਸ਼ੈ ਦੇ ਅਸੀ ਮਾਲਕ ਨਹੀਂ, ਨੌਕਰਾਂ ਦਾ ਕੰਮ ਨਹੀਂ ਕਿ ਮਾਲਕਾਂ ਦੀ ਸ਼ੈ ਆਪੇ ਦੇ ਦੇਣ। ਫੁਲਾਂ ਵਾਸਤੇ ਤੁਸੀਂ ਕੇਸਰਾ ਸਿੰਘ ਵੱਡੇ ਮਾਲੀ ਜੀਨੂੰ ਆਖੋ,ਓਹ ਮਾਲਕ ਦੇ ਹੁਕਮ ਵਿਚ ਦੇ ਸਕਦੇ ਹਨ। ਅਸੀਂ, ਅਸੀਂ ਫੁਲ ਬੀਜਣ ਵਾਲੇ, ਪਾਲਣ ਵਾਲੇ ਰਾਖੀ ਕਰਨ ਵਾਲੇ ਹਾਂ ਅਰ ਇਥੇ ਸਾਡਾ ਧਰਮ ਬੱਸ ਹੈ, ਤੋੜਨਾਂ ਧਰਮ ਮਾਲਕ ਦਾ ਹੈ, ਅਸੀਂ ਮਾਲਕ ਨਹੀਂ ਹਾਂ। ਇਹ ਵਿਚਾਰ ਕੇ ਅਸਾਂ ਪਰ ਖਿਮਾਂ– ਰੋਡਾ ਇਹ ਸੁਣਕੇ ਦਪਿਆ ਤੇ ਬੋਲਿਆਂ:

ਰੋਡਾ ਜਲਾਲੀ ਜਾਵੇ ਰੋਡਾ ਜਲਾਲੀ।
ਤੇਰੇਦੁਆਰੇਤੋਂ ਏ ਚਲਿਆ ਏ ਖਾਲੀ।
ਮਾਲੀ!ਖਾਲੀ ਨ ਟੋਰ ਪੁਠੀ ਪਏਗੀ ਭ੍ਵਾਲੀ।
ਫੁਲ ਛੱਡਣੇ ਨ ਰੋਡੇ ਨੇ ਭਰਨੀ ਏ ਥਾਲੀ।
ਗੁਰੂ ਕੇ ਫੁਲ ਦੇਣੀ ਗੁਰੂ ਨੂੰ ਹੈ ਡਾਲੀ।
ਮਾਲੀ!ਖਾਲੀ ਨ ਟੋਰ ਰੋਡਾ ਜਾਏ ਨ ਖਾਲੀ।

ਸੋਹਿਨਾਂ–ਫਕੀਰ ਸਾਈਂ ! ਮੈਂ ਸੱਚ ਅਰਜ਼ ਕੀਤੀ ਹੈ, ਮੇਰੇ ਘਰ ਜੋ ਕੁਛ ਹੈ ਸਰਬਸ ਲੈ ਜਾਓ, ਹਾਜ਼ਰ ਹੈ। ਮਾਲਕ ਦੀ ਸ਼ੈ ਤੇ ਮਾਲਕਾਂ ਦੇ ਹੁਕਮ ਵਿੱਚ ਤਯਾਰ ਹੋਈ ਸ਼ੈ ਮਾਲਕ ਹੀ ਦੇਣ।

ਰੋਡਾ ਹੁਣ ਸਰਾਪ ਦੇਂਦੇ 'ਤੇਰੀ ਜੜ੍ਹ ਨਾ ਮੇਖ' ਟੁਰ ਗਿਆ,ਮੋਹਨਾ ਤੇ ਸੋਹਨਾਂ ਨੇ ਸ਼ੁਕਰ ਕੀਤਾ ਆਖਣਲਗੇ ਐਤਕੀ ਠਾਕੁਰ ਦੇ ਬਾਲਕੇ ਨੇ ਗਾਲ ਨਹੀਂ ਦਿਤੀ,ਅਸੀਸ ਦਿਤੀ ਹੈ। ਅਸੀ ਜਗਤ ਵਿਚ ਜੜ੍ਹ ਮੇਖ ਕਦ ਚਾਹੁੰਦੇ ਹਾਂ, ਇਥੋਂ ਪੁਟੀ ਜਾਵੇ ਤਦ ਚੰਗੀ ਹੈ, ਜੋ ਸੱਚ ਵਿੱਚ ਲੱਗੇ। ਦਿਲ ਪਰ ਜੋ ਡਰ ਸੀ ਸੋ ਲੱਥਾ,ਪਰਮੇਸ਼ਰ ਵਿਚ ਜੀਉਂਦੇ ਹੋਕੇ ਜੋ ਭੈ ਤੇ ਸੰਹਮ ਖਾਧਾ ਉਹ ਮਨ ਨੂੰ ਹੇਠਾਂ ਡੇਗ ਗਿਆ ਸੀ। ਸੋ ਉੱਚਾ ਹੋ ਆਇਆ। ਹੁਣ ਸਾਰਾ ਦਿਨ ਇਸਤ੍ਰੀ ਭਰਤਾ ਅੰਦਰ ਬੈਠਕੇ ਕੀਰਤਨ ਕਰਦੇ ਰਹੇ। ਸੁਰਤਿਆਂ ਪਾਸ ਮੈਲੀ ਹੋ ਗਈ ਤੇ ਵੈ ਪਈ ਚਿਤ ਗਤੀ ਦਾ ਦਾਰੂ ਸਤਸੰਗ ਹੈ ਜਾਂ ਕੀਰਤਨ:–

ਗੁਨ ਗਾਵਤ ਤੇਰੀ ਉਤਰਸਿ ਮੈਲੁ।
ਬਿਨਸਿ ਜਾਇ ਹਉਮੈ ਬਿਖੁਫੈਲੁ।

ਸੰਝ ਵੇਲੇ ਅੰਦਰਲੇ ਬੱਦਲਾਂ ਨੇ ਉਡਾਰੀ ਖਾਦੀ, ਕੁਹੀੜ ਉੱਠੀ ਤੇ ਧੁੰਧ ਬਿਲਾ ਗਈ। ਮਨ ਨਿਰਮਲ ਹੋਕੇ ਚਮਕਿਆ, ਬ੍ਰਿਤੀ ਦਾ ਪ੍ਰਵਾਹ ਤੇਲ ਦੀ ਧਾਰ ਵਾਂਙ ਇਕ ਰੰਗ ਵਗਿਆ ਤੇ ਸੁਰਤ ਚੜ੍ਹ ਗਈ। ਰਾਤ ਬੜੇ ਅਨੰਦ ਨਾਲ ਸੁੱਤੇ, ਸਵੇਰੇ ਮਗਨ ਉਠੇ, ਨਿਤਨੇਮ ਦੇ ਧਯਾਨ ਵਿੱਚ ਲੱਗੇ। ਜਦੋਂ ਸੂਰਜ ਚੜ੍ਹੇ ਬਾਹਰ ਆਏ ਤਾਂ–

ਬੁਲਬੁਲ ਹੈ ਬਾਗ ਦੇਖੇ,
ਸਾਰਾ ਵਰਾਨ ਹੋਯਾ;
ਜ਼ਾਲਮ ਕਠੋਰ ਹੱਥਾਂ,
ਖਿੱਚ ਖਿੱਚ ਤਰੋੜ ਖੋਹਯਾ।

ਸ਼ੀਸ਼ੇ ਭੱਜੇ ਪਏ ਹਨ ਤੇ ਮੋਤੀਏ ਦੇ ਫੁਲ ਡਾਲਾਂ ਨਾਲ ਨਹੀਂ ਹਨ। ਪਰਾਲੀ ਦਾ ਕੱਜਣ ਵਲੂੰਧਰਿਆ ਪਿਆ ਹੈ ਤੇ

ਹਰਿਨੀ*ਦੀਆਂ ਟਾਹਣੀਆਂ ਟੁਟ ਟੁਟਕੇ ਲਟਕ ਰਹੀਆਂ ਹਨ ਤੇ ਖਟੇ ਗੇਂਦੇ ਦੇ ਫੁਲਾਂ ਦੀ ਕਿਤੇ ਮੁਸ਼ਕ ਨਹੀਂ ।

ਮੋਹਿਨਾਂ ਤੇ ਸਹਿਨਾਂ ! ਸ਼ਰਮ ਆ ਗਈ, 'ਉਸ ਅੰਮੀ ਜੀ ਨੂੰ ਕੀਹ ਆਖਾਂਗੇ ਜਿਨ੍ਹਾਂ ਨੇ ਜੀਵਨ ਪਦ ਬਖਸ਼ਿਆ, ਅਸੀਂ ਉਨ੍ਹਾਂ ਦੇ ਇਕ ਚਾਉ ਲਈ ਇਨ੍ਹਾਂ ਫੁਲਾਂ ਦੀ ਰਾਖੀ ਨਾਂ ਕਰ ਸਕੇ ? ਹਾ ਨੀਂਦ ਹਤਯਾਰੀ !'

ਫੇਰ ਸ਼ਰਮ ਆਈ, ਦੋਹਾਂ ਦੇ ਕਲੇਜੇ ਵਿਚ ਇਕ ਤੀਰ ਵੱਜਾ । ਜੀਅਦਾਨ ਦਾਤਾ ਅੰਮੀ ਜੀ ਸਾਹਮਣੇ ਦਿੱਸੇ ਤੇ ਮੁੜ੍ਹਕਾ ਮੁੜ੍ਹਕਾ ਸਰੀਰ ਹੋ ਗਿਆ । ਫੇਰ ਸੰਹਸਾ ਜਿਹਾ ਪਿਆ ਤੇ ਕਲੇਜਾ ਤੜੱਕ ਦੇਕੇ ਹੋਇਆ । ਫੁਲ ਟੁਟੀ ਰੁਹਣੀ ਦੀ ਕਿਆਰੀ ਵਿਚ ਧੜ ਕਰਕੇ ਢੱਠੇ ਅਰ ਉਥੇ ਹੀ ਢੇਰੀ ਹੋ ਗਏ । ਅਫੁਲ ਬੂਟਿਆਂ ਵਿਚ ਅਣਹੋਸ਼ੀਆਂ ਲੋਥਾਂ ਸਥਾਰ ਹੋ ਪਈਆਂ ।

—o—

੬.[ਮੋਹਿਨਾ ਸੋਹਿਨਾ ਤੇ ਸੂਰਾ ਗੁਰੂ]

ਕਲਗੀਆਂ ਵਾਲੇ ਸਤਗੁਰੂ ਦਾ ਦੀਵਾਨ ਲੱਗ ਰਿਹਾ ਹੈ, ਚਾਰ ਚੁਫੇਰ ਦੀ ਸੰਗਤ ਭਰੀ ਪਈ ਹੈ, ਦੂਰ ਦੂਰ ਦੇ ਗੁਣੀ ਗਿਆਨੀ, ਮਤ ਮਤਾਂਤਰਾਂ ਦੇ ਸਾਧੂ ਬੈਠੇ ਹਨ, ਕੀਰਤਨ ਹੋ ਰਿਹਾ ਹੈ, ਜਦੋਂ ਭੋਗ ਪਿਆ ਤਾਂ ਭੇਟਾ ਪੇਸ਼ ਹੋਈਆਂ । ਇਹਨਾਂ ਵਿਚੋਂ ਇਕ ਅਨੋਖੀ ਨੁਹਾਰ ਦੇ ਫਕੀਰਨੇ ਇਕ ਸੋਹਣੇ ਸੋਹਣੇ ਲਹ ਲਹਾਂਦੇ ਫੁਲਾ ਨਾਲ ਭਰੀ ਸੁੰਦਰ ਪਟਾਰੀ ਸਤਗੁਰੂ ਦੇ ਅੱਗੇ ਤਖਤ ਪਰ ਲਿਜਾ ਧਰੀ, ਅੱਗੇ ਤਾਂ ਸਿਰੋਂ ਨੰਗਾ ਰਹਿੰਦਾ ਸੀ, ਪਰ ਅੱਜ ਸਿਰ ਤੇ ਲੰਮੀ ਟੋਪੀ ਧਰੀ ਸੀ । ਸਤਗੁਰ ਨੇ ਪੁਛਿਆ:-

ਫਕੀਰ ਸਾਈਂ ! ਤੂੰ ਕੌਣ ?

ਫਕੀਰ-ਜੀ ਮੈਂ ਰੋਡਾ ਜਲਾਲੀ ।

ਗੁਰੂ ਜੀ-ਰੋਡਾ ਪਲਾਲੀ ।

ਫਕੀਰ-ਨਾਂ ਸੱਚੇ ਪਾਤਸ਼ਾਹ ! ਰੋਡਾ ਜਲਾਲੀ ।

ਗੁਰੂ ਜੀ-ਜਲਾਲੀ ? ਜੇ ਜਲਾਲੀ ਤਾਂ ਸਾਡੇ ਲਈ ਕੋਈ ਨਿੱਗਰ ਸ਼ੈ ਕਿਉਂ ਨਹੀਂ ਲਿਆਇਆ ?

ਫਕੀਰ-ਭਜੇ ਘੜੇ ਨੀਰ ਨਹੀਂ ਟਿਕਦਾ,
ਨੰਗਾਂ ਪਾਸ ਨਾ ਟਿਕਦਾ ਮਾਲ ।
ਮਾਲ ਬਿਨਾਂ ਕੀ ਨੰਗ ਲਜਾਵਨ,
ਖਾਲੀ ਹੱਥ ਸਦਾ ਕੰਗਾਲ ।

ਗੁਰੂ ਜੀ-ਫੇਰ ਖਾਲੀ ਹੱਥ ਹੀ ਆ ਜਾਣਾ ਸੀ, ਫਕੀਰਾਂ ਦੇ ਸੱਖਣੇ ਹੱਥ ਸੁਹਣੇ ਲੱਗਦੇ ਹਨ ।

ਫਕੀਰ-ਮਹਾਂ ਪੁਰਖਾਂ ਕੋਲ ਖਾਲੀ ਹੱਥ ਜਾਣਾ ਮ੍ਰਿਯਾਦਾ ਵਿਰੁਧ ਹੈ ।

ਗੁਰੂ ਜੀ-ਨੰਗ ਕੀਹ ਤੇ ਮ੍ਰਿਯਾਦਾ ਕੀਹ ?

ਫਕੀਰ-ਫਕੀਰਾਂ ਦੇ ਰੰਗ ।

ਗੁਰੂ ਜੀ-ਰੰਗ ਨਹੀਂ, ਢੰਗ ।

ਇਹ ਕੰਹਦੇ ਹੀ ਕੌਤਕੀ ਸਤਗੁਰੂ ਨੇ ਭਾਈ ਮਨੀ ਸਿੰਘ ਜੀ ਨੂੰ ਸੈਨਤ ਕੀਤੀ, ਓਹ ਰੋਡੇ ਦੇ ਲਾਗ ਬੈਠੇ ਸੇ, ਮਾਲਕ ਦੀ ਸੈਨਤ ਤੱਕ ਕੇ ਉਨ੍ਹਾਂ ਨੇ ਰੋਡੇ ਦੀ ਟੋਪੀਨੂੰ ਹੱਥ ਮਾਰਿਆ, ਟੋਪੀ ਹੇਠਾਂ ਆ ਪਈ ਤੇ ਨਾਲ ਹੀ ਛਣਨ ਛਣਨ ਕਰਦੀਆਂ ਪੰਜ ਸੱਤ* ਮੋਹਰਾਂ ਢੈਹ ਪਈਆਂ । ਹੁਣ ਸਾਰੀ ਸੰਗਤ ਪਰ ਸਤਗੁਰ ਦੀ ਅੰਤ੍ਰਜਾਮਤਾ ਦਾ ਇਕ ਭੈ ਛਾਯਾ; ਅਰ ਰੋਡੇ ਜਲਾਲੀ ਦਾ

*ਗੁਲਦਾਊਦੀ ਦੇ ਹਿੰਦੀ ਨਾਮ ਏਹ ਹਨ:-
ਹਰਿਨੀ, ਗਨਕਾ, ਜੂਥਕਾ, ਹੇਮ ਪੁਸ਼ਪਕਾ ।

*ਭਾਈ ਗਿਆਨ ਸਿੰਘ ਜੀ ਲਿਖਦੇ ਹਨ ਕਿ ਪੰਜ ਮੋਹਰਾਂ ਤੇ ਦੋ ਰੁਪਏ ਢੱਠੇ ।

ਚੇਹਰਾ ਪਿੱਲਾ ਝੁਕ ਸ਼ਰਮ ਨਾਲ ਹੋ ਗਿਆ।

ਗੁਰੂ ਜੀ—ਰੋਡਾ ਪਲਾਲੀ, ਨਾ ਨਾ ਰੋਡਾ ਜਲਾਲੀ, ਸੋਨੇ ਦੇ ਜਲਾਲ ਵਾਲਾ ਰੋਡਾ!

ਬਈ ਇਹ ਲਹ ਲਹਾਉਂਦੇ ਫੁਲ ਆਪਣੀਆਂ ਡਾਲਾਂ ਤੋਂ ਕਿਉਂ ਤ੍ਰੋੜੇ? ਰੋਡਾ ਚੁਪ।

ਗੁਰੂ ਜੀ—ਇਹ ਖੁਸ਼ਬੋ ਦੇਣ ਹਾਰੇ ਸੁਗੰਧੀ ਦੇ ਚਸ਼ਮੇ ਅਪਨੇ ਸੋਮਿਆਂ ਨਾਲੋਂ ਕਿਉਂ ਵਿਛੋੜੇ?

ਰੋਡਾ—ਸਿਰ ਨੀਵਾਂ ਤੇ ਚੁਪ।

ਗੁਰੂ ਜੀ—ਉੱਫ! ਫੁਲਾਂ ਵਿਚ ਖੁਸ਼ਬੋ ਨਹੀਂ, ਸਹਮ ਦੀ ਧੁੰਕਾਰ ਹੈ। ਫੁਲਾਂ ਵਿਚ ਸੁੰਦਰਤਾ ਨਹੀਂ ਗ਼ਮ ਦੀ ਅਵਾਜ਼ ਹੈ। ਬੇਜਾਨ ਫਰਯਾਦ ਕਰਦੇ ਹਨ। ਕੀਹ ਫਰਯਾਦ ਕਰਦੇ ਹੋ?

ਇਹ ਕੈਂਹਦਿਆਂ ਨੈਣ ਮੁੰਦ ਗਏ, ਅੱਧੀ ਘੜੀ ਮਗਰੋਂ ਖੁੱਲ੍ਹੇ, ਰੋਹ ਪਲਟ ਰਿਹਾ ਸੀ, ਸਦਾ ਖਿੜੇ ਮੱਥੇ ਤੇ ਨਿੱਕੀ ਨਿੱਕੀ ਤੀਉੜੀ ਸੀ, ਰੋਹ ਪਲਟੇ ਨੈਣਾਂ ਤੋਂ ਦੋ ਮੋਤੀ ਕਿਰੇ ਤੇ ਅਵਾਜ਼ ਆਈ:—

ਰੋਡਿਆ! ਫੁਲ ਨਹੀਂ ਤ੍ਰੁਟੇ, ਦੋ ਦਿਲ ਤ੍ਰੁਟ ਗਏ। ਦਿਲ ਨਹੀਂ ਤ੍ਰੁਟੇ ਦੋ ਜੀਉਂਦੀਆਂ ਰੂਆਂ ਤ੍ਰੁਟ ਗਈਆਂ, ਰੂਹਾਂ ਅਪਨੇ ਵਿਚੋਂ ਨਹੀਂ ਤ੍ਰੁਟੀਆਂ, ਵਾਹਗੁਰੂ ਦੀ ਗੋਦ ਵਿਚੋਂ ਦੋ ਲਾਲ ਤ੍ਰੁਟ ਪਏ, ਲਾਡਾਂ ਵਾਲਾ ਪਿਤਾ ਢੱਠੇ ਲਾਲਾਂ ਵਲ ਵੈਰਾਗ ਨਾਲ ਤੱਕ ਰਿਹਾ ਹੈ, ਪਲਾਲੀ ਰੋੜੇ! ਤੂੰ ਜਗਤਾਧਾਰ ਦੇ ਭਗਤੀ ਰਸ ਵਿਚ ਹੱਥ ਪਾਯਾ ਹੈ ਆਹ! ਜੀਉਂਦੇ ਦਿਲਾਂ ਦੀ ਧੁਖ, ਜੀਉਂਦਿਆਂ ਦਾ ਦੁਖਣਾ ਖਾਲਕ ਦੇ ਦਿਲ ਤੱਕ ਵਜਦਾ ਹੈ, ਜਿੱਕੁਰ ਟੁਟੀ ਹੋਈ ਡਾਲੀ ਤ੍ਰੁੜਿਆਂ ਅਪਨੇ ਆਪ ਵਿਚ ਹੋਰ ਟੁਟਦੀ ਹੈ, ਪਰ ਪੇਉਂਦ ਕੀਤੀ ਡਾਲੀ ਨੂੰ ਵਲੂੰਧਰਿਆਂ ਸਾਰੇ ਬ੍ਰਿਛ ਨੂੰ ਧ੍ਰੀਕ ਪਹੁੰਚਦੀ ਹੈ।

ਐਉਂ ਕੈਂਹਦੇ ਗਏ ਤੇ ਨੈਣਾਂ ਤੋਂ ਮੋਤੀ ਵਧੇਰੇ ਕਿਰਦੇ ਗਏ, ਦਾਸਾਂ ਦੇ ਪ੍ਰੇਮੀ, ਦਾਸਾਂ ਨੂੰ 'ਅਪਨਾ ਜੀਵਨ' ਆਖਨ ਵਾਲੇ, ਦਾਸਾਂ ਦੇ ਪਜਾਰੇ ਤੇ ਦਾਸਾਂ ਨੂੰ ਪਜਾਰਨ ਵਾਲੇ ਬਿਹਬਲ ਹੁੰਦੇ ਗਏ, ਇਸ ਬਿਹਬਲਤਾ ਵਿਚ ਕਾਹਲੇ ਹੋਕੇ ਉਠੇ, ਪ੍ਰੇਮ ਦਾ ਵੇਗ ਕਾਂਗਾਂ ਬੰਨ੍ਹੀਂ ਉਮੰਡ ਆਯਾ। ਪ੍ਰੇਮ ਪੁੰਜ ਜੀ ਭੱਜੇ ਜਾ ਰਹੇ ਹਨ, 'ਮੇਰੇ ਲਾਲ, ਮੇਰੇ ਲਾਲ' ਆਖਦੇ ਹਨ, ਅਰ ਸਭ ਮ੍ਰਿਯਾਦਾ ਦੇ ਹੱਦ ਤੇ ਬੰਨੇ ਤੇ ਵਡਜਾਈਆਂ ਨੂੰ ਟਪਦੇ ਭੱਜੀ ਜਾਂਦੇ ਹਨ, ਸੰਗਤ ਅਤ ਵੈਰਾਗੀ ਮਗਰੇ ਮਗਰ ਜਾ ਰਹੀ ਹੈ, ਨਿਜ ਹਿਰਦੇ ਦੇ ਮਹਰਮ ਭਾਈ ਮਨੀ ਸਿੰਘ ਜੀ ਫੁਲਾਂ ਦੀ ਪਟਾਰੀ ਨੂੰ ਕਿਸੇ ਭੇਤ ਤੇ ਹਿਤ ਨਾਲ ਬੱਧਾ ਜਾਣਕੇ ਹੱਥਾਂ ਵਿਚ ਲਈ ਮਗਰੇ ਜਾ ਰਹੇ ਹਨ। ਔਹ ਦੇਖੋ ਦਾਸਾਂ ਦੇ ਅੰਗ ਪਾਲ ਜੋ ਸਚਖੰਡ ਤੋਂ ਤਾਰਨ ਹਿਤ ਮਾਤਲੋਕ ਵਿਚ ਆਏ, ਆਨੰਦ ਪੁਰ ਦੇ ਆਨੰਦ ਦਰਬਾਰ ਵਿਚੋਂ ਪੀੜਤਾਂ ਦੀ ਪੀੜਾ ਹਰਨ ਨੱਠੇ ਜਾ ਰਹੇ ਹਨ, ਔਹ ਦੇਖੋ ਪ੍ਰੇਮ ਦੇ ਅਵਤਾਰ ਤੇ ਮੇਹਰਾਂ ਦੇ ਰੂਪ ਬਾਗ ਵਿਚ ਜਾ ਵੜੇ। ਕੋਈ ਅਗੰਮ ਦੀ ਸੇਧ ਕੋਈ ਨਾਂ ਦਿੱਸਣ ਵਾਲੀ ਖਿਚ, ਕੋਈ ਅਰੂਪ ਧੂਹ ਕਿਸੇ ਇਕ ਟਿਕਾਣੇ ਵਲ ਲੈ ਜਾ ਰਹੀ ਹੈ। ਬਾਗ ਦੇ ਅਖੀਰਲੇ ਖੂੰਜੇ ਅਪੜੇ, ਹਾਂ ਠੀਕ ਹੈ ਜਗਤ ਰਖਯਕ ਸਤਗੁਰੂ, ਹੇ ਤ੍ਰਾਣ ਕਰਤਾ ਪ੍ਰੀਤਮ ਜੀ! ਠੀਕ ਹੈ, ਇਥੇ ਦੋ ਲੋਥਾਂ ਵਲੂੰਧਰੇ ਚਿਮਨ ਵਿਚ ਸਿਸਕਦੀਆਂ ਪਈਆਂ ਹਨ। ਮਾਤਾ ਜੀਤੋ ਜੀ ਹੁਣੇ ਹੀ ਅਚਾਨਕ ਪਹੁੰਚੇ ਤੇ ਬਿਹਬਲ ਹੋਕੇ ਉਸ

ਵਿਗਾਨੀ ਵਿਚ, ਤੇ ਵਿਰਾਨੀ ਵਿੱਚ ਵਾਹਿਗੁਰੂ ਦੇ ਬਾਗ ਲਈ ਤਯਾਰ ਕੀਤੀ ਅਪਨੀ ਵਾੜੀ ਨੂੰ ਵਿਰਾਨਿਆਂ ਪਿਆਂ ਤੱਕ ਰਹੇ ਸਨ ਕਿ ਮਾਵਾਂ ਤੋਂ ਵਧੀਕ ਉਤਾਵਲੇ ਮੋਹ ਵਾਲੇ ਦਾਤਾ ਗੁਰੂ ਜੀ ਬੀ ਅੱਪੜੇ । ਮੇਰੇ ਲਾਲ, ਮੇਰੇ ਲਾਲ ! ਕੰਹਦਿਆਂ ਨੇ ਦੋਵੇਂ ਸੀਸ ਗੋਦ ਵਿੱਚ ਲੈ ਲਏ, ਸਿਰ ਤੇ ਹੱਥ ਫੇਰਦੇ ਹਨ,ਅੱਖਾਂ ਪੂੰਝਦੇ ਹਨ, ਮੱਥਾ ਠਕੋਰਦੇ ਹਨ, ਤੇ ਆਖਦੇ ਹਨ, ਨਿਹਾਲ ! ਮੇਰੇ ਲਾਲੋ ਨਿਹਾਲ !

ਕੈਸਾ ਅਦਭੁਤ ਦਰਸ਼ਨ ਹੈ, ਜਿਸ ਦੇ ਦਰਸ਼ਨਾਂ ਦੀ ਸਿਕ ਨੇ ਜਨਮਾਂ ਦੀਆਂ ਤ੍ਰੀਕਾਂ ਪਾ ਰੱਖੀਆਂ ਸਨ ਸ਼ੁਕਰ ਤੇ ਆਗਜ਼ਾ ਸਿਰ ਧਰ ਲੈਣ ਨੇ ਕੀ ਰੰਗ ਜਮਾਯਾ ਹੈ ? ਹਾਂ, ਉਸਦੇ ਪ੍ਰੇਮ ਵਿੱਚ ਆਸਧ ਸਿਰ ਮੱਥੇ ਤੇ ਰੱਖ ਕੇ ਸ਼ੁਕਰ ਕਰਨ ਵਾਲਿਆਂ ਲਈ ਕੀਹ ਚੋਜ ਵਰ-ਤਾਯਾ ਹੈ । ਜਿਸਦੇ ਦਰਸ਼ਨਾਂ ਦੀ ਪ੍ਰਾਪਤੀ ਸਾਧੂ ਜਨ ਦੇ ਸ੍ਰਾਪ ਨੇ ਬੰਦ ਕਰ ਦਿਤੀ ਹੈ, ਓਹ ਦੀਨ ਦਿਆਲ ਆਪ ਤੁਠਕੇ ਪਿਆ ਦਰਸ਼ਨ ਦੇਂਦਾ ਹੈ । ਮੋਹਿਨਾ ਤੇ ਸੋਹਨਾ | ਜਾਗੋ ਪਿਆਰਿਓ, ਹੋਸ਼ ਕਰੋ, ਜਰਾ ਨੈਨ ਉਘੇੜੋ, ਜਿਨ੍ਹਾਂ ਦਰਸ਼ਨਾਂ ਨੂੰ ਤੁਸੀ ਤਰਸਦੇ ਸਾਓ,ਅੱਜ ਆਪ ਖਰੀਦਾਰ ਹੋਕੇ ਤੁਹਾਡੇ ਦੁਆਰੇ ਆਏ ਹਨ। ਗੁਰੂ ਕੇ ਲਾਲੋ ! ਦੇਖੋ ਤਾਂ ਸਹੀ ਦਰਸ਼ਨ ਆ ਗਏ ਜੇ। ਲਾਲੋ ! "ਦਰਸ਼ਨ ਨਹੀਂ ਜੇ ਦੇਣ ਲਗਾ" ਵਿੱਚੋਂ 'ਨਹੀਂ' ਉਡ ਗਈ ਜੇ। ਪਰ ਕੌਣ ਉਠੇ ? ਵਾਹ ਸਾਈਂ ਦੇ ਰੰਗ |ਜੇ ਦਰਸ਼ਨ ਆਏ ਹਨ ਤਾਂ ਦਰਸ਼ਨਾਂ ਵਾਲੇ ਹਾਜ਼ਰ ਨਹੀਂ ਹਨ।

ਪ੍ਰੇਮਾ ਭਗਤੀ ਦੇ ਚੋਜ ਅਨੂਠੇ ਹਨ। ਮਾਤਾ ਜੀ ਨੇ ਮੋਹਿਨਾਂ ਸੋਹਿਨਾਂ ਦੇ ਹਥ ਫੜ ਰੱਖੇ ਹਨ, ਘੁਟਦੇ ਹਨ ਤੇ ਆਖਦੇ ਹਨ, ਮੇਰੇ ਬੱਚਿਓ ! ਅੱਖਾਂ ਖੋਲੋ, ਦਰਸ਼ਨ ਦੇਖੋ।

ਵਿਚਕਾਰ ਇਹ ਇਲਾਹੀ ਦਰਸ਼ਨ ਹੈ, ਦੁਆਲੇ ਸਾਰੀ ਸਾਧ ਸੰਗਤ ਦੀ ਭੀੜ ਹੈ। ਅਪਣੇ ਤੇਜਾਂ ਵਾਲੇ ਮਾਲਕ ਦੇ ਪ੍ਰੇਮ ਰੰਗ ਨੂੰ ਸਾਰੇ ਤੱਕ ਰਹੇ ਹਨ ! ਮਾਲੀ ਕੇਸਰਾ ਸਿੰਘ ਪਾਣੀ ਲੈਕੇ ਪਹੁੰਚ ਪਿਆ ਹੈ। ਸਤਗੁਰ ਦੇ ਪਵਿਤ੍ਰ ਹਥਾਂ ਨੇ ਆਪ ਉਨ੍ਹਾਂ ਦੇ ਮੂੰਹ ਵਿਚ ਜਲ ਚੋਇਆ, ਛੱਟੇ ਮਾਰੇ ਤੇ ਪਯਾਰ ਦੇ ਦੇ ਕੇ ਆਖਿਆ: ਮੇਰੇ ਨੋ ਨਿਹਾਲੋ ! ਅੱਖਾਂ ਖੋਲੋ।

ਹੁਣ ਮਲਕੜੇ ਜਿਹੇ ਨੈਣ ਖੁੱਲੇ, ਦਰਸ਼ਨ ਇਲਾਹੀ ਦਰਸ਼ਨ ਅੱਖਾਂ ਵਿਚ ਪਿਆ, ਪਰ ਕਿਸ ਵੇਲੇ ? ਜਦ ਨੈਣ ਨਿਤਾਣੇ ਹੋਚੁਕੇ ਹਨ,ਸਰੀਰ ਵਿਚ ਆਸੰਙ ਬਾਕੀ ਨਹੀਂ। ਦਰਸ਼ਨਾਂ ਦੀ ਝਾਲ ਨੈਣ ਨਾਂ ਝਲ ਸਕੇ ਫੇਰ ਮੁੰਦ ਗਏ,ਪਰ ਅਪਨੇ ਨਾਲ ਇਕ ਖੁਸ਼ੀ ਦੀ ਝਰਨਾਟ ਅੰਦਰ ਲੈ ਗਏ। ਪਲ ਮਗਰੋਂ ਫੇਰ ਖੁਲੇ ਫੇਰ ਮਿਟੇ। ਇਸੇਤਰਾਂ ਕਿੰਨਾਂ ਚਿਰ ਖੁਲਦੇ ਤੇ ਮਿਟਦੇ ਰਹੇ। ਹੋਸ਼ ਪਰਤਦੀ ਆਈ, ਤਾਕਤ ਫਿਰਦੀ ਆਈ ਸੁਰਤ ਮੁਹਾੜਾਂ ਮੋੜਦੀ ਆਈ, ਤਦ ਮਾਤਾ ਜੀ ਨੇ ਕਿਹਾ: ਬਚਿਓ ! ਠਾਕੁਰ ਜੀ ਦੇ ਦਰਸ਼ਨ ਆ ਗਏ। ਇਹ ਖੁਸ਼ੀ ਹੁਣ ਸਮਝ ਵਿੱਚ ਪਈ, ਪਰ ਮਨ ਨਿਰਬਲ ਐਡੀ ਖੁਸ਼ੀ ਦੇ ਭਾਰ ਲਈ ਤਯਾਰ ਨਹੀਂ ਸੀ। ਇਕ ਦਮ ਖੁਸ਼ੀ ਦਾ ਧੱਕਾ ਵੱਜਾ ਅਰ ਫੇਰ ਬੇ ਸੁੱਧੀ ਹੋ ਗਈ। ਹੁਣ ਕਲਗੀਆਂ ਵਾਲੇ ਸਤਗੁਰੂ ਜੀ ਨੇ ਉਨ੍ਹਾਂ ਦੇ ਅੰਦਰ ਚਿਤ ਨੂੰ ਅਪਣੇ ਆਤਮ ਬਲ ਨਾਲ ਸਹਾਰਾ ਦੇਕੇ ਢੁੱਕਿਆ ਤਾਂ ਹੋਸ਼ ਪਰਤੀ, ਮਲਕੜੇ ਜਹੇ ਉਠੇ, ਤੇ

ਮੂਧੇ ਟੇਕੇ ਸੀਸ ਬੰਦਨਾਂ ਵਿੱਚ ਢੱਠੇ, ਪਰ ਸਤਿਗੁਰੂ ਜੀ ਨੇ ਦੋਵੇਂ ਸੀਸ ਗੋਦ ਵਿੱਚ ਲੈਕੇ ਸਚੇ ਪਯਾਰ ਦੇ ਥਾਪੜੇ ਦਿਤੇ । ਜਿਉਂ ਜਿਉਂ ਪਿਤਾ ਨੇ ਅਪਨੇ ਬੱਚਿਆਂ ਦੀ ਕੰਡ ਤੇ ਹਥ ਫੇਰਿਆ ਸੁਰਤ ਵਿਚ ਤੇ ਫੇਰ ਉਠਕੇ ਬੈਠੇ । ਅੰਮੀ ਜੀ ਨੂੰ ਪਯਾਰ ਦੇਕੇ ਕਿਹਾ:—ਬਚਿਓ ! ਸਫਲ ਸਫਲ ਯਾਤ੍ਰਾ ਸਫਲ ।

ਪ੍ਰੇਮ ਦੇ ਸਿਕਦੇ ਨੇਤ੍ਰ ਰਜਦੇ ਨਹੀਂ ਪਰਾਲੀ ਤੇ ਬੈਠੇ ਪ੍ਰੀਤਮ ਨੂੰ ਤਕਦੇ ਅੰਮ੍ਰਤ ਛਕਦੇ, ਫੇਰ ਛਕ ਛਕ ਕੇ ਝੁਕਦੇ ਮਿਟਦੇ ਤੇ ਫੇਰ ਸੀਸ ਨਾਲ ਨੀਉਂਦੇ ਹਨ ਇਸਤਰਾਂ ਭਗਤੀ ਰਸ ਦਾ ਇਹ ਗੁਰੂ ਸਮੁੰਦਰ ਤੇ ਨਦੀ ਸਿੱਖੀ ਦਾ ਸੰਗਮ-ਦਰਸ਼ਨ ਤ੍ਰੈ ਘੜੀਆਂ ਵੇਗ ਵਿਚ ਰਿਹਾ ਜਿਸ ਜਿਸ ਦਰਸ਼ਨ ਪਾਏ, ਪ੍ਰੇਮ ਨਾਲ ਜੀ ਉਠਿਆ ।

ਤ੍ਰੈ ਘੜੀਆਂ ਮਗਰੋਂ ਮੋਹਿਨਾ ਸੋਹਿਨਾ ਨੂੰ ਸਮਝ ਪਈ ਕਿ ਸਤਿਗੁਰ ਭੁੰਏ ਬੈਠੇ ਹਨ ਤੇ ਬੇਅਦਬੀ ਹੋ ਰਹੀ ਹੈ। ਸਜਲ ਨੇਤ੍ਰ ਹੋਕੇ ਕਿਹਾ:ਸਚੇ ਠਾਕੁਰ ਜੀ ! ਬੜੀ ਬੇ ਅਦਬੀ ਹੋ ਰਹੀ ਹੈ, ਮੇਹਰ ਕਰੋ ਹੁਣ ਸਤਿਗੁਰੂ ਜੀ ਦੋਹਾਂ ਨੂੰ ਨਾਲ ਲੈਕੇ ਕੱਚੀ ਕੁਲੀ ਦੇ ਅੰਦਰ ਜਾ ਬਿਰਾਜੇ ਜੀਤੋ ਜੀ ਤੇ ਮਨੀ ਸਿੰਘ ਜੀ ਨਾਲ ਗਏ ਬਾਕੀ ਸੰਗਤ ਬਾਹਰ ਦੀਵਾਨ ਲਾ ਕੇ ਬੈਠ ਗਈ, ਘਰ ਆਏ ਠਾਕੁਰ ਦਾ ਕੀਹ ਆਦਰ ਕਰਨ, ਓਹ ਕੀਰਤਨ ਜਿਸਦੀ ਠਾਕੁਰ ਨੂੰ ਸਦਾ ਲੋੜ ਹੈ, ਸਰੋਦਾ ਲੈਕੇ ਦੋਵੇਂ ਬੈਠ ਗਏ ਤੇ ਗਾਂਵਿਆਂ:—

> ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ । ਤੁਧੁ ਜੇਵਡੁ ਮੈ ਅਵਰੁ ਨ ਸੂਝੈ ਨਾ ਕੋ ਹੋਆ ਨ ਹੋਗੁ ॥੧॥ ਹਰਿ ਜੀਉ ਸਦਾ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ ॥ ੧ ॥ ਰਹਾਉ ॥ ਜੋ ਤੇਰੀ ਸਰਣਾਈ ਹਰਿ ਜੀਉ ਤਿਨ ਕੀ ਕਰਹਿ ਪ੍ਰਤਿਪਾਲ ॥ ਆਪਿ ਕ੍ਰਿਪਾ ਕਰਿ ਰਾਖਹੁ ਹਰਿ ਜੀਉ ਪੋਹਿ ਨ ਸਕੈ ਜਮਕਾਲੁ॥੨॥ ਤੇਰੀ ਸਰਣਾਈ ਸਚੀ ਹਰਿ ਜੀਉ ਨਾ ਓਹ ਘਟੈ ਨ ਜਾਇ ॥ ਜੋ ਹਰਿ ਛੋਡਿ ਦੂਜੈ ਭਾਇ ਲਾਗੈ ਓਹੁ ਜੰਮੈ ਤੈ ਮਰਿ ਜਾਇ ॥ ੩ ॥ ਜੋ ਤੇਰੀ ਸਰਣਾਈ ਹਰਿ ਜੀਉ ਤਿਨਾ ਦੂਖ ਭੂਖ ਕਿਛੁ ਨਾਹਿ ॥ ਨਾਨਕ ਨਾਮੁ ਸਲਾਹਿ ਸਦਾ ਤੂ ਸਚੈ ਸਬਦਿ ਸਮਾਹਿ ॥ ੪ ॥ ੪ ॥
>
> [ਪ੍ਰਭਾਤੀ ਮ. ੩

—o—

## ੭. [ਮੋਹਿਨਾ ਤੇ ਗੁਰਪੁਰਬ]

ਇਹ ਹਾਲ ਸੰਮਤ ੧੭੫੧ ਬਿ: ਦੇ ਹਨ । ਅਜੇ ਅੰਮ੍ਰਤ ਸ਼ੁਰੂ ਨਹੀਂ ਸੀ ਹੋਇਆ, ਪਰ ਹੋਰ ਠਾਠ ਤੇ ਸਮਾਜ ਸਾਰੀ ਸ੍ਰਿਸ਼ਟੀ ਉਧਾਰ ਦਾ ਪੂਰੇ ਜੋਬਨਾਂ ਵਿਚ ਲਹਰਾ ਰਿਹਾ ਸੀ ਤੇ ਦੇਸ਼ ਰਖਯਾ ਦਾ ਸਾਮਾਨ ਸਾਰਾ ਬਝਦਾ ਜਾਂਦਾ ਸੀ ।

ਅਗਲੇ ਦਿਨ ਸਤਗੁਰ ਜੀ ਦੀ ਵਰਹੇ ਗੰਢ ਯਾ ਗੁਰਪੁਰਬ ਸੀ । ਓਹ ਫੁਲਾਂ ਦੀ ਪਟਾਰੀ ਮਾਤਾ ਜੀ ਨੇ ਉਨ੍ਹਾਂ ਪ੍ਰੇਮੀਆਂ ਦੇ ਹਵਾਲੇ ਕੀਤੀ ਕਿ ਜਿਸ ਨੀਯਤ ਤੇ ਤਿਆਰ ਹੋਏ ਹਨ, ਕਲ ਉਸੇ ਵਰਤਣ ਵਿਚ ਆਉਣ, ਸੋ ਦੋਹਾਂ ਨੇ ਠੀਕ ਵਕਤ ਉਤੇ, ਫੁਲਾਂ ਨੂੰ ਸਵਾਰ ਬਣਾ, ਕਈ ਭਾਂਤ ਦੇ ਸੇਹਰੇ ਮਾਲਾ ਬਣਾ ਮਾਤਾ ਜੀਨੂੰ ਦਿਤੇ ਤੇ ਉਨ੍ਹਾਂ ਨੇ ਕੁਛ ਆਪ ਤੇ ਕੁਛ ਉਨ੍ਹਾਂ ਦੀ ਹਥੀਂ ਸਤਿਗੁਰ ਜੀ ਦੀ ਭੇਟ ਕੀਤੇ ਤੇ

ਕਰਵਾਏ, ਸੋ ਅਗਲੇ ਦਿਨ ਪੁਰਬ ਦਾ ਸਮਾਗਮ ਰਚਿਆ ਗਿਆ। ਓਹ ਸਤਗੁਰ ਲਈ ਤਯਾਰ ਕੀਤੇ ਗਏ ਫੁਲ ਸਤਗੁਰ ਜੀ ਦੇ ਪ੍ਰੇਮੀ ਹਥਾਂ ਨਾਲ ਹੀ ਸਤਗੁਰ ਜੀ ਨੂੰ ਅਰਪਨ ਹੋਏ। ਇਸ ਵੇਲੇ ਸਤਿਗੁਰ ਜੀਨੇ ਭਰੇ ਦੀਵਾਨ ਵਿੱਚ ਮੋਹਿਨਾ ਸੋਹਿਨਾ ਨੂੰ ਵਡਿਆਇਆ, ਸੋਹਿਨਾ ਜੀ ਮਹਾਰਾਜ ਦੇ ੫੨ ਕਵੀਆਂ ਵਿਚ ਸ਼ਾਮਲ ਹੋਏ। ਹੁਣ ਸੋਹਿਨਾ ਜੀ ਸਨ ਤੇ ਫੇਰ ਅੰਮ੍ਰਤ ਜਾਰੀ ਹੋਣ ਵੇਲੇ ਮਗਰੋਂ ਸੋਹਣ ਸਿੰਘ ਜੀ ਕਰਕੇ ਪੰਥ ਵਿਚ ਪ੍ਰਸਿੱਧ ਤੇ ਨਾਮ ਉਪਦੇਸ਼ ਕਰਨ ਵਿਚ ਸੇਵਾ ਕਰਦੇ ਰਹੇ। ਮੋਹਨਾਂ ਜੀ ਤੋਂ ਇਸਤ੍ਰੀ ਜਾਤੀ ਵਿਚ ਜਿਕੂੰ ਮਾਤਾ ਜੀ ਤੋਂ ਸੁਗੰਧੀ ਮਿਲੀ ਸੀ, ਪਰਮੇਸੁਰ ਦੇ ਪਯਾਰ ਤੇ ਨਾਮ ਦੀ ਸੁਗੰਧੀ ਫੈਲਦੀ ਰਹੀ।

ਸੰਗਤ ਵਿਚ ਜਦ ਇਨ੍ਹਾਂ ਦਾ ਅਸਲੀ ਪਤਾ ਲਗਾ ਕਿ ਕਿਸ ਗੁਣ ਵਿਦਯਾ ਤੇ ਹੈਸੀਅਤ ਦੇ ਆਦਮੀ ਸਨ, ਕਿਸਤਰਾਂ ਘਾਲ ਤੇ ਸੇਵਾ ਕੀਤੀ ਹੈ, ਕੀਕੂੰ ਕੇਸਰਾ ਸਿੰਘ ਦੇ ਅਗੇ ਕਾਮੇ ਹੋਕੇ ਵਰਤੇ ਹਨ, ਤਦ ਹੋਰ ਬੀ ਪਯਾਰ ਵਧਿਆ, ਪਰ ਇਨ੍ਹਾਂ ਦੇ ਸੁਧ ਆਤਮਾਂ ਨੇ ਸਚੀ ਗ੍ਰੀਬੀ ਵਿਚ ਪ੍ਰੇਮ ਜੀਵਨ ਬਿਤਾਇਆ।

ਅੱਜ ਗੁਰਪੁਰਬ ਦਾ ਦਿਹਾੜਾ ਸੀ, ਦੀਵਾਨ ਵਿਚ ਇਨ੍ਹਾਂ ਵਲ ਸਭ ਦੀ ਪਯਾਰ ਭਰੀ ਅੱਖ ਸੀ, ਪਰ ਇਨ੍ਹਾਂ ਦਾ ਪ੍ਰੇਮ ਕਿਸ ਪਾਸੇ ਸੀ? ਸਤਿਗੁਰ ਨੇ ਜਦ ਕ੍ਰਿਪਾਲ ਹੋਕੇ ਕਿਹਾ ਕਿ ਹੇ ਲਾਲ! ਮੈਂ ਇਤਨਾ ਪ੍ਰਸੰਨ ਹਾਂ ਜੋ ਮੰਗੋ ਸੋ ਦਿਆਂ ਤਾਂ ਸੋਹਿਨਾਂ ਜੀ ਨੇ ਬਿਨੈ ਕੀਤੀ ਕਿ ਰੋਡੇ ਨੂੰ ਸਿੱਖਾਂ ਨੇ ਕੱਲ ਦਾ ਡਕ ਛੋਡਿਆ ਹੈ, ਬਖਸ਼ਸ਼ ਹੋ ਜਾਵੇ। ਹੇ ਦਾਤਾ ਜੀ! ਅਸੀ ਜੀਵ ਭੁਲ ਦੇ ਸਰੀਰ ਹਾਂ, ਸਾਡੇ ਔਗਣਾਂ ਲਈ ਇਕ ਤੇਰੀ ਬਖਸ਼ਸ਼ ਤੇ ਇਕ ਤੇਰਾ ਬਖਸ਼ਿਆ ਸਿਮ੍ਰਨ! ਦੋ ਹੀ ਦਾਰੂ ਹਨ।

ਇਹ ਕੋਮਲਤਾ ਤੇ ਖਿਮਾਂ ਦੇਖਕੇ ਸਤਿਗੁਰ ਜੀਨੇ ਰੋਡੇਨੂੰ ਬੁਲਾਕੇ ਬਖਸ਼ਿਆ ਤੇ ਸੋਹਿਨਾ ਜੀ ਤੋਂ ਨਾਮ ਦੀ ਬਖਸ਼ਸ਼ ਕਰਾਈ। ਤਦ ਤੋਂ ਮਗਰੋਂ ਰੋਡਾ ਸਚੀ ਮੁਚੀਂ ਜਲਾਲੀ ਹੋ ਗਿਆ ਅਰ ਸਚੇ ਸਾਈਂ ਦੇ ਸਿਮਰਨ ਵਿਚ ਜੀਉ ਪਿਆ ਅਰ ਨਾਮ ਵਾਲੇ ਰਸੀਏ ਫਕੀਰਾਂ ਵਿਚ ਗਿਣਿਆਂ ਗਿਆ।

॥ ਇਤਿ ॥

ਸੂਚਨਾ—ਇਸ ਸਮੇਂ ਦੇ ਆਤਮ—ਅਰੂੜ੍ਹ ਧਿਆਨ—ਸਿਧ ਗੁਰ ਸਿੱਖਾਂ ਦੇ ਦਰਸ਼ਨਾਂ ਲਈ ਅਗਲਾ ਪ੍ਰਸੰਗ ਕੁਛ ਵਨਕੀ ਮਾਤ੍ਰ ਹੈ:—

# ੧੯. ਬੀਬੀ ਰੰਗਕੰਵਰ

ਸਤਸਗਣਾ—
"ਅਸੀ ਚੱਲੀਆਂ ਹਾਂ ਗੁਰੂ ਦਰਸ਼ਨਾਂ ਨੂੰ,
"ਤੂੰ ਬੀ ਰੰਗ ਕੌਰੇ! ਨਾਲ ਚੱਲ ਪਜਾਰੀ!,
"ਅੜੀਏ!ਉਂਞ ਤਾਂ ਬਹੁਤਤੂੰ ਬਹੁਤਚੰਗੀ,
"ਤੇਰੇ ਸਿਦਕ ਦੀ ਖਿੜੀ ਹੈਖੂਬ ਕਜਾਰੀ।'
"ਤੇਰੇ ਸੰਗ ਨੇ ਕਈ ਸਤਸੰਗ ਲਾਏ,
"ਵਿਗੜੀਅਸਾਂਦੀਉਮਰਤੂੰਆਪਸੁਆਰੀ'
"ਐਪਰ ਘੱਟ ਹੀ ਗਈ ਗੁਰਧਾਮ ਨੂੰ ਤੂੰ,
"ਨਾਲਸੰਗਤਾਂ ਕਦੀ ਨਾ ਕਰੀਤਜਾਰੀ।੧।
"ਅੜੀਏ ਐਤਕੀ ਚੱਲ ਤੂੰ ਨਾਲ ਸਾਡੇ,
"ਸਾਡਾ ਆਖਣਾ ਮੋੜ ਨਾਂ ਗੁਰੂ ਪਜਾਰੀ।
"ਤੈਨੂੰ ਵਾਸਤਾ ਘੱਤ ਕੇ ਆਖਿਆ ਏ,
"ਸਾਡੇ ਸੰਗ ਦਾ ਭੰਗ ਨ ਕਰੀਂ ਵਾਰੀ।
"ਸੰਗ ਬੜਾ ਹੈ ਐਤਕੀ ਜਾਣ ਵਾਲਾ,
"ਸਾਨੂੰ ਸਿੱਕ ਚੱਲੇਂ ਤੂੰ ਬੀ ਇੱਕ ਵਾਰੀ।
"ਰਸਤਾ ਬਹੁਤ ਅਨੰਦ ਏਕਾਂਤ ਵਾਲਾ,
"ਹੋਊ ਕੀਰਤਨ ਕਥਾ ਅਖੰਡ ਜਾਰੀ'।੨।
ਸੁਣਕੇ ਸਿੱਕ ਦੇ ਬੋਲ ਓ ਰੰਗ ਕੌਰਾਂ,
ਕੇਹਦੀ ਪਜਾਰੀਓ ਗੁਰੂ ਦੁਲਾਰੀਓ ਨੀ!
"ਤੁਸੀ ਜਾਓ, ਨਾ ਅਸਾਂ ਦੇ ਪਵੋ ਖਹਿੜੇ,
"ਸਾਨੂੰ ਬਖਸ ਦੇਵੋ ਗੁਰੂ ਸੁਆਰੀਓ ਨੀ!
"ਕਰਮੋਂ ਬੜੇ ਹੀਣੇ, ਤੱਪ ਨਹੀਂ ਕੀਤੇ,
"ਏਥੇ ਬੁਰੇ ਕੀਤੇ, ਸੁਣੋਂ ਪਜਾਰੀਓ ਨੀ!
"ਸਾਡੇ ਭਾਗ ਨਾ ਦਰਸ਼ਨਾਂ ਜੋਗ ਸਹੀਓ,
"ਸਾਨੂੰਬਖਸ਼ਦੇਵੋ,ਸਿਦਕਾਂਵਾਲੀਓਨੀ'।੩
ਸਹੀਆਂ ਪਾਇ ਪੱਲੇ ਅੰਞੂ ਨੈਣ ਕੇਰਣ,
ਹੱਥ ਜੋੜਕੇ ਕੇਹਦੀਆਂ: "ਰੰਗ ਕੌਰੇ।
"ਜਿਵੇਂ ਗੁਰੂ ਦਾ ਪਜਾਰ ਤੂੰ ਅਸਾਂ ਲਾਯਾ,
"ਬਿਨਾਂ ਡਿੱਠਿਆਂ ਕੀਤਾ ਈ ਚਰਨ ਭੌਰੇ।
"ਦਰਸ਼ਨ ਗੁਰਾਂ ਦਾ ਤਿਵੇਂ ਕਰਾਇ ਤੈਨੂੰ,
"ਅਸੀ ਜਾਣੀਏਂ ਅਸਾਂ ਦਾ ਜਨਮ ਸੌਰੇ।
"ਅਸਾਂ ਵਾਸਤਾ ਘਤਿਆ ਗੁਰਾਂ ਸੰਦਾ,
"ਮੋੜ,ਅਸਾਂ ਦੇ ਕਰੀਂ ਨਾ ਹਿਰਦੇ ਹੌਰੇ"।੪।
ਠੰਢਾ ਸਾਹ ਲੀਤਾ ਸੁਣਕੇ ਰੰਗ ਕੌਰਾਂ,
ਕੇਹਦੀ "ਆਗਜਾ ਮੋੜ ਨਾ ਹੰਗਨੀ ਹਾਂ।
"ਰਾਤੀ ਕੰਤ ਨੂੰ ਅਰਜ਼ ਏ ਕਰਾਂਗੀ ਮੈਂ,
"ਆਪੇ 'ਹਾਂ' ਕਰਨੋਂ ਬੜਾ ਸੰਗਣੀ ਹਾਂ।
"ਗੁਰੂ ਬਖਸ਼ ਲੇਵੇ, ਮੈਨੂੰ ਦਰਸ ਦੇਵੇ,
"ਪਾਪ ਨਾਸ ਹੋਵਨ, ਏਹੋ ਮੰਗਣੀ ਹਾਂ।
"ਮੇਰੇ ਚੇਤਿਓਂ ਰੱਬ ਨਾ ਕਦੀ ਭੁਲੇ,
"ਪ੍ਰੇਮ ਦਿਓ ਤਾਂ ਰੰਗ ਏ ਰੰਗਣੀ ਹਾਂ"।੫।
ਜਦੋਂ ਪਤੀ ਨੇ ਸੁਣੀ ਏ ਗੱਲ ਸਾਰੀ,
ਨਾਲ ਇਸਤ੍ਰੀ ਦੇ ਆਪ ਤਿਆਰ ਹੋਇਆ।
ਤੁਰਿਆ ਸੰਗ ਏ ਦੰਪਤੀ ਤੁਰੇ ਨਾਲੇ,
ਜਿਨ੍ਹਾਂ ਆਦ ਦਾ ਇੱਕ ਸੀ ਝੇੜ ਝੇੜਿਆ।
ਲੋਕੀ ਇੱਕ ਝਾਕੀ ਲੈਣ ਤੁਰੇ ਜਾਂਦੇ,
ਦਿਨ ਰੈਨ ਹਿਰਦੇ ਇਨ੍ਹਾਂ ਗੁਰੂ ਭੇਇਆ।
ਧਜਾਨ ਸਿੱਧ ਤੇ ਨਿੱਤ ਦੀਦਾਰ ਕਰਦੇ,
ਗਾਫ਼ਲ ਕਦੀ ਨਾ ਹੋਇ ਕੇ ਰਿਦਾ ਸੋਇਆ।੬।
ਦਸਮੇਂ ਗੁਰਾਂ ਦੇ ਜਦੋਂ ਜਾ ਦੁਆਰ ਪਹੁੰਚੇ,
ਡੇਰੇ ਲਾਇਕੇ ਹੋਇ ਤਯਾਰ ਚੱਲੇ।
ਜਦੋਂ ਵਿਚ ਦੀਵਾਨ ਦੇ ਜਾਇ ਪਹੁੰਚੇ,
ਡਾਢੀ ਭੀੜ ਸੀ ਸੰਗਤਾਂ ਰਾਹ ਮੱਲੇ।
ਚੜ੍ਹੇ ਗੁੱਥ ਤੇ ਗੁੱਥ ਸਨ ਸਿਦਕੀਆਂ ਦੇ,
ਮਰਦੋ ਮਰਦ ਕਤਾਰਾਂ ਵਿਚ ਖੜੇ ਠੱਲੇ।
ਸੀਗੀ ਚੁੱਪ,ਸੀ ਸ਼ਬਦ ਦੀ ਲਹਿਰ ਬੱਝੀ,
ਸਾਰੇ ਸ਼ਾਂਤ ਬੱਧੇ ਕੋਈ ਨਾਹਿੰ ਹੱਲੇ।੭।
ਪਿੱਛੇ ਸਭਸ ਦੇ ਖੜੀ ਸੀ ਰੰਗ ਕੌਰਾਂ।
ਅਜੇ ਬਾਹਰ ਦਹਲੀਜ ਦੇ ਰੁਕੀ ਪਜਾਰੀ,
ਦਰਸ਼ਨ ਤਾਂਘ ਨੇ ਓਥੇ ਹੀ ਘੁੱਟ ਲੀਤੀ,।

ਲਾਂਭੇ ਥੜ੍ਹੇ ਤੇ ਥਾਉਂ ਇਕੰਤ ਤਾੜੀ।
ਹੋ ਬੇਵਸੀ ਜਾ ਟਿਕੀ ਉਸ ਥੜ੍ਹੇ ਉੱਤੇ,
ਗਈ ਬੈਠ, ਤੇ ਨੈਨਾਂ ਨੇ ਜੋਤ ਧਾਰੀ।
ਭੀੜ ਰੋਕ ਨਾ ਅੱਖੀਆਂ ਰਹੀ ਅੱਗੇ,
ਬਿਮਲ ਵਿਚ ਪ੍ਰਗਟੀ ਜੋਤ ਗੁਰੂ ਵਾਰੀ।੯।
ਦਰਸ਼ਨ ਸਾਫ ਦਿੱਸੇ ਤੇਜ ਸ਼ਾਂਤ ਵਾਲਾ,
ਲੂੰ ਲੂੰ ਯਾਦ ਨੇ ਜੀਭ ਸਵਾਰਿਆ ਏ।
ਫੇਰ ਦੇਖਦੀ ਯਾਦ ਚੌਫੇਰ ਫੈਲੀ,
ਬ੍ਰਹਮੰਡ ਨੂੰ ਨਾਮ ਨੇ ਧਾਰਿਆ ਏ।
ਅਹੋ ਨਾਮ ਹੁਣ ਆਤਮੇ ਜਾਹਿ ਧਸਿਆ,
ਅਨਹਦ ਰੂਪ, ਅਰੂਪ ਪਸਾਰਿਆ ਏ।
ਖੀਵੀ ਟਪ ਅਵਸਥੜਾ ਪਾਰ ਲੰਘੀ,
ਸਹਿਜ ਸਾਫ ਪਿਆ ਲਿਸ਼ਕਾਰਿਆ ਏ।੯।
ਓਧਰ ਭੋਗ ਪਿਆ ਸੰਗਤ ਦਰਸ ਪਰਸੇ;
ਵਾਰੋ ਵਾਰ ਹਾਜਰ, ਫੇਰ ਵਿਦਾ ਸਾਰੇ।
ਕਿੰਨੀ ਚਿਰਕ ਲੱਗੀ, ਆਖਰ ਅੰਤ ਆਯਾ,
ਲੋਕੀ ਆਪਣੇ ਡੇਰਿਆਂ ਜਾਨ ਪਿਆਰੇ।
ਵਾਰੀ ਇਸ ਸਤਸੰਗ ਦੀ ਅੰਤ ਆਈ,
ਭੇਟਾ ਪੇਸ਼ ਕੀਤੀ, ਜਾਗੇ ਭਾਗ ਭਾਰੇ।
ਗੁਰਾਂ ਸਭਸ ਦੀ ਆਸ ਮੁਰਾਦ ਪੂਰੀ,
ਫੇਰ ਆਖਦੇ ਪਿਆਰਿਓ ਪ੍ਰੇਮ ਵਾਰੇ।੧੦।
"ਕਿੱਥੇ? ਬੰਨ੍ਹਕੇ ਜਿਨ੍ਹੂੰ ਸੇ ਨਾਲ ਲਿਆਏ,
"ਕੇੜ੍ਹੇ ਹੀ ਦੁਆਰੇ! ਨਾਲ ਨਹੀਂ ਆਈ?"
ਸੁਣਕੇ ਸਭ ਨੇ ਪਰਤ ਪਿਛਾਂਹ ਡਿੱਠਾ,
ਰੰਗ ਕੌਰ ਦੀ ਨਜ਼ਰ ਨਾ ਪਈ ਛਾਈ।
ਸਭ ਹੈਰਾਨ ਹੋਏ ਕੌਤਕ ਕੀ ਹੋਇਆ?
ਦੁਆਰੇ ਤੱਕ ਸੀ ਸੰਗ ਦੇ ਵਿੱਚ ਮਾਈ।
ਪਿੱਠ ਦੇਣ ਵਾਲੀ ਨਹੀਂ ਗੁਰੂ ਤਾਈਂ,
ਫੇਰ ਲੋਪ ਹੋਈ ਕਿੱਧਰ ਕਰੀ ਧਾਈ?।੧੧।
ਗੁਰੂ ਹੱਸ ਕੰਹਦੇ "ਜ਼ੋਰ ਦੇਣ ਵਾਲੇ,
"ਨਹੀਂ ਸਮਝਦੇ ਪ੍ਰੇਮੀਆਂ ਤਾਰ ਤਾਈਂ।
"ਜਿਨ੍ਹਾਂ ਰੱਬ ਨੂੰ ਲਿਆ ਵਸਾ ਹਿਰਦੇ,
"ਧਯਾਨ ਵਿੱਚ ਜਿਨ ਧੇਅ ਵਸਾਇਆਈ।
"ਅੱਠੇ ਪਹਰ ਜੋ ਦਰਸ ਵਿੱਚ ਮਸਤ ਰੰਹਦੇ,
"ਤਾਰ ਜਿਨ੍ਹਾਂ ਦੀ ਲਿਵੇਂ ਨਾ ਪਾਰ ਆਈ।
"ਉਨ੍ਹਾਂ ਮਿਲਣਾਂ ਦਾ ਹੋਰ ਹੈ ਮਿਲਣਾ ਕੀ,
"ਅੰਤਰ ਆਤਮੇ ਮੇਲ ਉਨ ਪਾਇਆਈ।੧੨।
"ਪਤੀ ਸੇਂਵਦੀ ਪਯਾਰਦੀ ਰੰਗ ਕੌਰਾਂ,
"ਪਤੀਬ੍ਰਤ ਹੈ ਧਰਮ ਨੂੰ ਪਾਲਦੀ ਓ।
"ਸੱਚੇ ਨਾਮ ਵਿੱਚ ਰੱਤੜੇ ਪਤੀ ਸੰਦੀ,
"ਸੇਵਾ ਸੱਚ ਦੀ ਘਾਲਣਾ ਘਾਲਦੀ ਓ।
"ਭਲਾ ਕਰੇ ਤੇ ਕਦੀ ਨਾਂ ਰੱਖ ਭੁੱਲੇ,
"ਸਫਲ ਸੇਵ 'ਹਰਿਸੇਵ' ਸੰਭਾਲਦੀ ਓ।
"ਉਹ ਤੇ ਮਿਲੀ, ਨਾ ਵਿੱਛੜੇ ਕਿਸੇ ਵੇਲੇ,
"ਵਿਛੜੇ ਹੋਯਾਂ ਦੇ ਮੇਲ ਨੂੰ ਭਾਲਦੀ ਓ।੧੩।
"ਆਓ ਚਲੀਏ ਓਸ ਦਾ ਦਰਸ ਪਾਈਏ,
"ਸਾਈਂ ਨਾਲ ਜੋ ਮਿਲੀ ਅਭੇਦ ਹੋਈ।
"ਭੌਰੇ ਵਾਂਙ ਹੈ ਕਮਲ ਦੇ ਵਿੱਚ ਬੱਝੀ,
"ਬੱਝੀ ਲਪਟ ਦੇ ਵਿੱਚ ਹੈ ਆਪ ਭੋਈ।
"ਵਿੱਥ ਰਹੀ ਨ ਜਿਹ ਦੇ ਵਿਚਕਾਰ ਸਾਈਂ,
"ਜੀਉਂਦੀ ਜਗਤ ਦੇ ਵਿੱਚ ਪਰਤੱਖ ਮੋਈ।
"ਮੋਈ ਡੁੱਬਕੇ, ਤਰੀ ਹੈ ਮਰਨ ਮਗਰੋਂ,
"ਨਵੀਂ ਜਿੰਦ ਜੀਵੀ ਅਮਰ ਜਿੰਦ ਸੋਈ"।੧੪।
ਇਹ ਆਖਕੇ ਗੁਰੂ ਜੀ ਬਿਰਦ ਪਾਲਕ
ਤਖਤੋਂ ਉੱਠਕੇ ਆਤ ਹੀ ਤੁਰੇ ਬਾਹਰ।
ਸਿੱਖੀ ਨਦੀ ਨੂੰ ਲੈਣ ਸਮੁੰਦ ਸਤਗੁਰ,
ਜਾਂਦਾ ਜਗਤ ਬਾਬਾ ਗੁਰੂ ਪੀਰ ਜ਼ਾਹਰ।
ਦੁਆਰਯੋਂ ਬਾਹਰ ਹੋਕੇ ਥੜੇ ਪਾਸ ਆਏ,
ਮਹਰਮ ਦਿਲਾਂ ਦੇ ਭੇਦ ਦੇ ਆਪ ਮਾਹਰ।
ਠਹਿਰੇ ਠੌਰ ਉਸ ਜਾਇਕੇ ਪ੍ਰੇਮ ਬੱਧੇ,
ਜਿਹੜੇ ਜਗਤ ਦੀ ਠੌਰ ਤੇ ਆਪ ਠਾਹਿਰ।੧੫।
ਨੈਣੀਂ ਪਯਾਰ ਆਯਾ ਦੇਖ ਪ੍ਰੇਮ ਭਾਰਾ,
ਸੁਰਤ ਪ੍ਰੇਮ ਦੇ ਸਿੰਧ ਗਰਕਾਬ ਪਾਈ।
ਨੈਣ ਮੁੰਦ ਕੇ ਸੁਰਤ ਬੀ ਗੁਰਾਂ ਸੰਦੀ,
ਪਹੁੰਚੀ ਸਿੱਖ ਦੇ ਧਯੇਯ ਦੇ ਰੂਪ ਮਾਹੀਂ।
ਓਥੇ ਆਖਦੇ "ਖੋਲ੍ਹ ਦੇ ਨੈਣ ਵਾਰੀ,
"ਸੰਗਤ ਖੜੀ ਹੈ ਪ੍ਰੇਮ ਦੀ ਤਾਂਘ ਲਾਈ।
"ਤੇਰੀ ਅੱਜ ਕਲਯਾਨ ਹੈ ਰੱਬ ਕੀਤੀ,

"ਵਾਸਾਵਿੱਚਅਕਾਲਦੇਪਾਇਆਈ"।੧੬
ਨੈਣ ਖੁੱਲ੍ਹਦੇ ਦੇਖਦੇ ਗੁਰੂ ਆਏ
ਪੈਰੀਂ ਢੱਠਦੇ ਰੋਂਵਦੇ ਪ੍ਰੇਮ ਕੁੱਠੇ
ਤਾਬ ਕਹਿਣ ਦੀ ਕੱਖ ਨਾ ਵਿੱਚ ਜੁੱਸੇ,
ਨੈਣ ਆਖਦੇ ਪ੍ਰੇਮ ਦੇ ਰੋਣ ਮੁੱਠੇ
ਗੁਰੂ ਸਮਝਦੇ ਚੁੱਪ ਜੋ ਬਿਨੈ ਕਰਦੀ,
ਤ੍ਰੇਲ ਵਾਂਙ ਗੁਰ ਦਇਆ ਸੀ ਚੁੱਪ ਵੁੱਠੇ†।
ਐਸੀ ਮਿਲੀ ਸੀ ਅੰਦਰੋਂ ਪ੍ਰਭੂ ਤਾਈਂ,
ਪ੍ਰਭੂ ਪਜਾਰ ਬੱਧਾ ਆਪ ਆਣ ਤੁੱਠੇ।੧੭।
ਤਦੋਂ ਸਮਝੀਆਂ ਸੰਗਤਾਂ ਕਦਰ ਓਹਦਾ,
ਜਿਹੜੀ ਵੱਸਦੀ ਸੀ ਸਿੱਧੀ ਸਾਫ ਨਾਰੀ।
ਜਿਹੜੀ ਪ੍ਰੇਮ ਦੀ ਡੋਰ ਪਾ ਵਿੰਨ੍ਹਦੀ ਸੀ,
ਕਰਦੀ ਤਜਾਰ ਸੀ ਗੁਰਾਂ ਦੀ ਆਪ ਵਾੜੀ।
ਭੇਤ ਜਾਣਿਆਂ ਅਸੀ ਹਾਂ ਕਦੀ ਮਿਲਦੇ,
ਦਿਨੇ ਰਾਤ ਰੰਹਦੀ ਮਿਲੀ ਗੁਰੂ ਪਜਾਰੀ।
ਪਤੀ ਪਜਾਰਿਆ, ਰੱਬ ਨੂੰ ਯਾਦ ਕੀਤਾ,
ਗੁਰੂ ਧਜਾਨਿਆ,ਓਸਨੇ ਸ੍ਰਿਸ਼ਟ ਤਾਰੀ।੧੮।

ਆਓ ਖਾਲਸਾ ਗੱਪ ਦੇ ਧਨੀ ਵੀਰੋ,
ਦੱਸੋ ਅੱਜ ਹਾਂ ਅਸੀ ਕਿਸ ਹਾਲ ਪਜਾਰੇ?
ਮਿਲੇ ਗੁਰੂ ਦੇ ਨਾਲ ਕੇ ਵਿੱਛੜੇ ਹਾਂ?
ਧਜਾਨ ਵਿੱਚ ਹੈ ਗੁਰੂ ਕੇ ਧਜਾਨ ਬਾਹਰੇ?
ਯਾਦ ਅਸਾਂ ਦੀ ਵਿਚ ਹੈ ਗੁਰੂ ਵੱਸੇ?
ਯਾ ਕੁਝ ਹੋਰ ਹੈ ਓਸ ਥਾਂ ਪੈਰ ਮਾਰੇ?
ਜੇਕਰ ਵਿਛੜੇ ਹਾਂ ਅਸੀ ਸਿੱਖ ਨਾਹੀਂ,
ਜਿਹੜਾ ਕਰੇ ਦਾਵਹਾ ਐਵੇਂ ਗੱਪਮਾਰੇ।੧੯।
ਜੇਕਰ ਆਪਣੀ ਕੁਝ ਕਲਜਾਨ ਚਾਹੋ,
ਹੋ ਪੰਥ ਨੂੰ ਜਗਤ ਟਿਕਾਵਣਾ ਜੇ।
ਕਰੋ ਗੁਰੂ ਨੂੰ ਪਜਾਰ ਤੇ ਸੰਗ ਜਾਣੋਂ,
ਕਰੋ ਕਾਰ ਤਾਂ ਗੁਰੂ ਰਿਝਾਵਣਾ ਜੇ।
ਜਿਹੜੀ ਗੱਲ ਜਾਣੋਂ ਨਹੀਂ ਗੁਰੂ ਭਾਵੇ,
ਸੋਚਣ ਕਹਿਣ ਕਰਨੋਂ ਹਟ ਜਾਵਣਾ ਜੇ।
ਐਉਂ ਕਰੋ ਤਾਂ ਸਫਲ ਹੈ ਜਗਤ ਆਯਾ,
ਨਹੀਂ ਤਾਂ ਅਫਲ ਐਥੋਂ ਆਕੇ ਜਾਵਣਾਜੇ।

॥ ਇਤਿ ॥

—o—

ਸੂਚਨਾ—ਬਿ: ੧੭੫੨ ਦੀ ਵਾਰਤਾ ਦਸਦੇ ਹਨ ਕਿ ਬਜਰੂੜ੍ਹ ਦੇ ਰੰਘੜਾਂ ਨੇ ਦੜਪ ਦੀ ਸੰਗਤ ਲੁਟ ਲਈ, ਤਦ ਗੁਰੂ ਜੀ ਨੇ ਉਨ੍ਹਾਂ ਨੂੰ ਜਾ ਘੇਰਿਆ, ਥੋੜੇ ਜੰਗ ਬਾਦ ਓਹ ਨੱਠ ਗਏ। ਸੰਗਤਾਂ ਅਪਨਾ ਮਾਲ ਮੋੜ ਲਿਆਈਆਂ। ਸੰਗਤਾਂ ਦੀ ਅਵਾਜਾਈ ਨਿੱਤ ਸੀ, ਵਿਸਾਖੀ ਦੁਆਲੀ ਨੂੰ ਤਾਂ ਅਤ ਭੀੜਾਂ ਪੈਂਦੀਆਂ ਸਨ, ਸੋ ਆਗਿਆ ਹੋਗਈ ਕਿ ਸਿੱਖ ਸ਼ੱਸਤ੍ਰ ਧਾਰਨ ਕਰਨ ਤੇ ਸੰਗਤਾਂ ਸ਼ੱਸਤ੍ਰ ਧਾਰਕੇ ਆਯਾ ਕਰਨ।ਸ਼ਾਂਤਰਸੀਏ,ਬੀਰਰਸ ਨਾਲ ਅਪਨੀ ਰਾਖੀ ਆਪ ਕਰਿਆ ਕਰਨ। ਇਸਤਰਾਂ ਸ਼ਸਤਰ ਧਾਰਨ ਦਾ ਤਰੀਕਾ ਸਿੱਖਾਂ ਵਿੱਚ ਜਾਰੀ ਹੋ ਗਿਆ। ਫੇਰ ਕਈ ਕੌਤਕ ਹੁੰਦੇ ਰਹੇ। ਅੰਤ ਅੰਮ੍ਰਿਤ ਦਾ ਕੌਤਕ ਵਰਤਿਆ, ਜਿਸਦਾ ਦਰਸਨ ਮਾਤ੍ਰ ਅਗਲੇ ਪ੍ਰਸੰਗ ਤੋਂ ਹੋ ਜਾਂਦਾ ਹੈ:—

†ਗੁਰਾਂ ਦੀ ਦਇਆ ਤ੍ਰੇਲ ਵਾਂਗੂ ਚੁਪ ਚਾਪ ਪੈ ਰਹੀ ਸੀ।

# ੧੭. ਦਿਲਗੀਰ, ਦਿਲ-ਜ਼ੋਰ, ਦਿਲ-ਸ਼ਾਦ।*

੧. [ਦਿਲਗੀਰ]

ਜਗਤ ਦੁਖੀ ਵੇਖਕੇ ਸ਼ਾਹਜ਼ਾਦੇ ਸਿਧਾਰਥ† ਨੂੰ ਦਿਲਗੀਰੀ ਆਈ, ਰਾਜ ਭਾਗ ਤਯਾਗ ਕੇ ਫਕੀਰੀ ਲਈ, ਤਪ ਕੀਤੇ ਤੇ ਉਮਰਾ 'ਸ਼ੁਭ ਕਰਨੀ' ਦੇ ਉਪਦੇਸ਼ ਵਿਚ ਲਗਾਈ।

ਜਗਤ ਜਲੰਦਾ ਵੇਖ ਕੇ ਗੁਰਨਾਨਕ ਨੂੰ ਅਰਸ਼ਾਂ ਤੇ ਦਿਲਗੀਰੀ ਆਈ,

"ਬਾਬਾ ਦੇਖੈ ਧਿਆਨ ਧਰ, ਜਲਤੀ ਸਭ ਪ੍ਰਿਥਮੀ ਦਿਸ ਆਈ।"

ਸੋ ਉਥੋਂ ਉਤਰ ਮਾਤ ਲੋਕ ਵਿਚ ਆ ਗਏ, ਏਥੇ ਜਗਤ ਦਾ ਉਹ ਦੁਖ ਜੋ ਭੈੜੀ ਕਰਨੀ ਕਰਕੇ ਸੀ, ਜੋ ਸਿਧਾਰਥ ਨੇ ਦੇਖਕੇ ਉਦਾਸੀ ਲਈ ਸੀ, ਉਸਦੇ ਨਾਲ ਧਰਮ ਗਰਦੀ ਤੇ ਰਾਜ ਗਰਦੀ ਦਾ ਹੋਰ ਦੁਖ ਵਧ ਗਿਆ ਹੋਇਆ ਸੀ। ਪਰਜਾ ਧਰਮ ਤੋਂ ਗਿਰ ਚੁਕੀ ਸੀ, ਵਿੱਦਯਾ ਹੀਨ ਸੀ, ਸਤਸੰਗ ਕੁਸੰਗ ਬਨ ਗਏ ਸਨ, ਜ਼ਾਲਮ ਪਠਾਨਾਂ ਦਾ ਰਾਜ ਮਿਟ ਰਿਹਾ ਸੀ ਤੇ ਜਰਵਾਣੇ ਮੁਗ਼ਲ ਮਾਰ ਕੁੱਟ, ਵੱਢ ਟੁੱਕ ਕਰਕੇ ਪੈਰ ਜਮਾ ਰਹੇ ਸਨ, ਬਾਬੇ ਹੋਰ ਦਿਲਗੀਰੀ ਖਾਧੀ ਤੇ ਪੁਤ੍ਰ ਇਸਤ੍ਰੀ ਪਰਵਾਰ ਤਯਾਗ:-

"ਚੜ੍ਹਿਆ ਸੋਧਨ ਧਰਤ ਲੁਕਾਈ" ਤੇ ਸੋਧ ਕਰਦਾ ਸਾਰੇ ਫਿਰਿਆ।

"ਬਾਬੇ ਡਿਠੀ ਪ੍ਰਿਥਵੀ ਨਵੈਖੰਡ ਜਿਥੈ ਤਕ ਆਹੀ" ਸਾਰੇ ਫਿਰਕੇ ਸ਼ਬਦ ਸ਼ਾਂਤ ਵਰਤਾਈ। ਅਰ ਮਾਰਗ ਗ੍ਰਹਸਥ ਉਦਾਸ ਦਾ ਟੋਰਿਆ।

ਆਹ! ਅੱਜ ਫੇਰ ਮਹਾ ਜਯੋਤੀ ਨੂੰ ਜਗਤ ਮਜ਼ਲੂਮ ਤੇ ਦਿਲਗੀਰੀ ਆਈ, ਉਸੇ ਗੁਰੂ ਨਾਨਕ ਦੀ ਦਸਮੀਂ ਜੋਤ ਨੇ ਡਿੱਠਾ ਕਿ ਅਗਯਾਨ ਤੇ ਰਾਜ ਕਸ਼ਟ ਤੋਂ ਵਧ ਹੁਣ ਪਰਜਾ ਪਰ 'ਧਰਮ ਦਾ ਧੱਕਾ' ਇਕ ਹੋਰ ਕਲੇਸ਼ ਪੈ ਰਿਹਾ ਹੈ, ਰਾਜ ਗਰਦੀ ਨਹੀਂ ਪਰ ਰਾਜ ਵੱਲੋਂ ਤ੍ਰੀਕੇ ਵਾਰ ਪਰਜਾ ਪਰ ਜੋਰ ਤੇ ਜੋਰ ਨਾਲ ਧਰਮ ਪ੍ਰਾਜੇ ਕਰਨ ਦਾ ਧੱਕਾ ਸ਼ੁਰੂ ਹੈ।

ਇਸ ਜੋਤਿ ਨੇ ਦਿਲਗੀਰੀ ਖਾਧੀ ਕਿ ਪਰਜਾ ਦਾ ਕਲਯਾਨ ਕਿਵੇਂ ਹੋਵੇ? ਨਾਲੇ ਤਾਂ ਧਰਮੀ ਰਹਣ, ਨਾਲੇ ਸੁਤੰਤ੍ਰ ਹੋਣ; ਕੈਦ, ਬੰਦਸ਼, ਜ਼ੋਰ, ਜ਼ੁਲਮ ਹੇਠ ਨਾ ਹੋਣ। ਦਿਲਗੀਰੀ ਖਾਧੀ ਅੱਜ ਦਸਮੀ ਜੋਤ ਨੇ, ਅਨੰਦ ਨਾਲ ਭਰੇ ਅਨੰਦ ਪੁਰ ਵਿਚ, ਕਿਲੇ, ਇਸਤ੍ਰੀ, ਪੁੱਤ੍ਰ, ਪਦਾਰਥ, ਐਸ੍ਵਰਜ, ਸੇਵਕ, ਪਿਆਰੇ ਤੇ ਮਿਤ੍ਰ ਛਡਕੇ ਬਨ ਵਿਚ, ਪਹਾੜ ਦੀ ਕੁੱਖ ਵਿਚ ਜਾ ਬੈਠਾ, ਬੈਠਾ ਰਿਹਾ ਦਿਨ ਤੇ ਰਾਤ। ਹਾਥੀ, ਘੋੜੇ, ਪੀਨਸਾਂ ਵੇਹਲੇ ਖੜੇ ਹਨ, ਮਹੱਲ ਮਾੜੀਆਂ ਕਿਲੇ ਆਪ ਬਿਨਾਂ ਬੇ ਰੌਣਕ ਹਨ, ਦਰਸ਼ਨ ਪਯਾਸੇ ਆਉਂਦੇ ਤੇ ਮੁੜ ਮੁੜ ਜਾਂਦੇ ਹਨ, ਦਿੱਸਣ ਵਾਲੇ ਜਗਤ ਦਾ ਕੋਈ ਪਦਾਰਥ, ਕੋਈ ਹਰਖ, ਸੁਖ ਦਾ ਸਾਮਾਨ, ਕੋਈ ਮੋਹ ਪਿਆਰ ਦਾ ਮੁਹਾਰਾ ਖਿਚ ਨਹੀਂ ਰਿਹਾ, ਸਾਰਾ ਸਾਜ ਬਾਜ ਪਿਆ ਹੈ, ਪਰ ਆਪ ਇਕਾਂਤ ਬੈਠੇ ਦਿਨ ਰਾਤ ਇਸ ਦਿਲਗੀਰੀ ਵਿਚ ਹਨ ਕਿ "ਧਰਾ ਦਾ ਭਾਰ ਕਿਵੇਂ ਹਰਾਂ?"

†ਬੁੱਧ ਦੇਵ ਜੀ

*ਇਹ ਪ੍ਰਸੰਗ ਸੰਮਤ ਨਾ: ੪੫੦ ਦੇ ਗੁਰਪੁਰਬ ਸਪਤਮੀ ਪੁਰ ਖਾ: ਸਮਾਚਾਰ ਵਿਚ ਪ੍ਰਕਾਸ਼ਿਆ ਸੀ।

੧੧ ਘੜੀਆਂ, ੧੧ ਦਿਨ, ਯਾਰਾਂ ਮਹੀਨੇ ਬੀਤ ਗਏ, ਸਾਰੇ ਮੰਡਲ ਵਿਚ ਧੁੰਮ ਗਈ ਕਿ ਆਪ ਮਸਤ ਤੇ ਕਮਲੇ ਹੋ ਗਏ ਹਨ, ਪਰ ਆਹ! ਦਾਨਿਆਂ ਦਾ ਸਿਰਤਾਜ, ਜਗਤ ਜਲੰਦੇ ਦੀ ਕਸ਼ਟਣੀ ਹਰਨ ਵਾਲਾ ਦਿਲਗੀਰ ਹੈ!

ਅਵਤਾਰ ਹੈ ਬ੍ਰਹਮ ਵੇਤਾ ਹੈ, ਉਸਨੂੰ ਦਿਲਗੀਰੀਕਾਹਦੀ?ਕਾਹਦੀਦਿਲਗੀਰੀ ਜੀਓ ਜੀ! ਜਿਹੜਾ ਦਿਲਗੀਰ ਸ੍ਰਿਸ਼ਟੀ ਦੀ ਦਿਲਗੀਰੀ ਦਾ ਦਾਰੂ ਟੋਲ ਰਿਹਾ ਹੈ, ਓਹ ਦਿਲਗੀਰ ਜਗਤ ਦੇ ਦਿਲਗੀਰ-ਧਜਾਨ ਵਿਚ ਵੱਸ ਰਿਹਾ ਹੈ, ਇਉਂ ਦਿਲਗੀਰ ਹੈ। ਯਾਰੁਵੇਂ ਮਹੀਨੇ ਬੈਠੇ ਬੈਠੇ ਅੱਖ ਲੱਗ ਗਈ, ਅਵਾਜ਼ ਆਈ:—

ਮੈਂ ਅਪਨਾ ਸੁਤ ਤੋਹਿ ਨਿਵਾਜਾ।
ਪੰਥ ਪ੍ਰਚੁਰ ਕਰਬੇ ਕਉ ਸਾਜਾ।
ਜਹਾਂ ਤਹਾਂ ਤੈ ਧਰਮ ਚਲਾਇ।
ਕਬੁਧਿ ਕਰਨ ਤੇ ਲੋਕ ਹਟਾਇ॥

ਠੀਕ ਇਹ ਵਰ ਸਚਖੰਡੋਂ ਹੀ ਟੁਰਨ ਲਗੇ ਮਿਲਿਆ ਸੀ, ਹੁਕਮ ਹੋਇਆ ਸੀ, ਪਰ ਕੀਕੂੰ ਕਰਾਂ? ਕੀਤਾ ਹੈ, ਪਰ ਨਵੇਂ ਉਪੱਦ੍ਰਵ ਜ਼ਬਰ-ਦਸਤ ਹਨ, ਹੇ ਪਿਤਾ! ਹੇ ਪਯਾਰੇ ਪਿਤਾ!! ਸਹਾਇਕ ਹੋ ਜੋ ਆਪ ਦਾ ਹੁਕਮ ਟੁਰੇ, ਜਗਤ ਜਲੰਦੇ ਵਿਚ ਠੰਢੀ ਰੌ ਵਗੇ।

ਦਿਲਗੀਰ ਸਤਿਗੁਰੂ ਕਲਗੀਆਂ ਵਾਲੇ ਤੇ ਹੋਰ ਭਾਰੀ ਨੀਂਦ ਛਾਈ, ਹੋਰ ਅਗੰਮ ਵਿਚ ਗੰਮਤਾ ਆਈ, ਅੰਦਰਲੀ ਜੋਤ'ਜਾਗਤ'ਹੈ,ਪਰ ਸਰੀਰ ਤੇ ਮਿਜ਼ਾਜ ਵਲੋਂ ਹੁਣ ਮਾਨੋਂ ਨੀਂਦ ਹੈ,ਇਸ ਮਗਨਤਾ ਵਿਚ ਇਕ ਗੂੰਜ ਉਠੀ, ਇਕ ਧੁਨ ਹੋਈ—

"ਖਾਲਿਸਾ"

ਤ੍ਰੈ ਵੇਰ ਧੁਨ ਹੋਈ। ਹੁਣ ਇਸ ਧੁਨ ਦੇ ਸੂਖਮ ਅਵੈਵ, ਨਾ ਦਿੱਸਣ ਵਾਲੀ ਲਹਰਾਉ, ਕੁਛ ਕੱਠੀ ਹੋਣ ਲੱਗ ਪਈ, ਕੁਛ ਰੂਪ ਬਣਨ ਲੱਗ ਪਿਆ, ਕੁਛ ਮੂਰਤ ਬਣੀ, ਹਾਂ ਜੀ ਇਕ ਸੱਚ ਮੁਚ ਨਮੂਨਾ ਬਣ ਗਈ,ਸਾਖਯਾਤ ਰੂਪ ਧਾਰਕੇ ਜੀਉਂਦੀ ਜਾਗਦੀ ਖੜੀ ਹੋ ਗਈ,ਜਿਸਦਾ ਰੂਪ-ਵਰਣਨ ਇਹ ਹੈ:—

"ਸਾਬਤ ਸੂਰਤਿ ਦਸਤਾਰ ਸਿਰਾ।"

ਨੂਰੀ ਚੇਹਰਾ, ਸੁਹਣੀ ਨੁਹਾਰ, ਅੰਗ ਨਕਸ਼ ਇਕੋ ਜੇਹੇ, ਸਰੀਰ ਸਡੌਲ,ਸਿਰ ਤੇ ਕੇਸ ਤੇ ਤੇਜ ਵਾਲੀ ਦਸਤਾਰ,ਮੱਥਾ ਲਿਸ਼-ਕਦਾ, ਨੈਣ ਚਮਕਦੇ ਤੇ ਪਿਆਰ ਭਰੇ, ਗੱਲਾਂ ਸਿਉ ਵਰਗੀਆਂ ਸ਼ੋਖ ਪਰ ਮਿਠਾਸ ਵਾਲੀਆਂ,ਬੁੱਲ੍ਹ ਸੂਹੇ ਪਰ ਉਨਾਬਾਂ ਵਰਗੇ ਸ਼ੀਰੀਂ ਦਾਰ, ਪਯਾਰੀ ਪਯਾਰੀ ਦਾਹੜੀ; ਛਾਤੀ ਚੌੜੀ ਤੇ ਤਕੜੀ, ਡੌਲੇ ਭਰਵੇਂ ਤੇ ਜ਼ੋਰਦਾਰ, ਬਾਹਾਂ ਲੰਮੀਆਂ, ਲੱਕ ਸ਼ੇਰ ਵਾਂਗੂੰ ਕੱਸਿਆ, ਲੱਤਾਂ ਭਾਰੇ ਭਾਰ ਦੇ ਸਹਨ ਵਾਲੀਆਂ ਤੇ ਫੁਰਤੀ ਭਰੀਆਂ ਦਿਲ ਵਿਚੋਂ ਬਹਾਦਰੀ ਦੀ ਚਮਕਾਰ ਪਰ ਜ਼ੋਰ ਜ਼ੁਲਮ ਨਹੀਂ, ਉਤਸ਼ਾਹ ਦਾ ਉਛਾਲਾ ਪਰ ਗੁੱਸਾ ਨਹੀਂ, ਜਬ੍ਹਾ ਰੋਅਬ, ਪਰ ਨਜਾਉਂਦਾ ਤੱਕੜ ਅਡੋਲ; ਪਿਆਰ ਪਰ ਖਚਤ ਨਹੀਂ, ਉਪਕਾਰ ਪਰ ਉਪ੍ਰਾਮਤਾ ਅੰਦਰ, ਗ੍ਰਹਸਤ ਪਰ ਉਦਾਸੀ ਦੀ ਲਹਰ, ਤਿਆਗ ਪਰ ਹੁਕਮ ਹਾਸਲ, ਫਕੀਰੀ ਪਰ ਦਿਲਗੀਰੀ ਨਹੀਂ,ਤਲਵਾਰ ਹੱਥ ਹੈ ਪਰ ਢਾਲ ਸੂਰਤ, ਨਾਲ ਕਲਮ ਬੀ ਹੱਥ ਹੈ,ਪਰ ਨਿਆਂ ਤੇ ਰਹਮ ਵਾਲੀ। ਗਲ ਅੰਗਾ ਤੇ ਕਮਰ ਕੱਸਾ ਹੈ, ਤੇੜ ਕੱਛ ਹੈ, ਬਲ ਦੇ ਹੀਰਿਆਂ ਦਾ ਭੁਹੱਟਾ ਡੌਲੇ ਬੱਧਾ ਹੈ, ਪਰ ਸੀਨੇ ਵਿੱਚ ਨਾਮ ਦਮਕ ਜ਼ੋਰਦਾਰ ਹੈ,ਦਿਲ ਵਿੱਚ ਨਕਸ਼ਾ ਕੋਮਲ-ਤਾਈ ਤੇ ਰਸ ਭਰੀ ਸੁੰਦਰਤਾ ਦਾ ਹੈ, ਪਰ ਦਿਮਾਗ ਵਿੱਚ ਨਕਸ਼ਾ ਵਿਵੇਕ ਦਾ ਹੈ ਤੇ

ਜ਼ੋਰ ਹੈ, ਆਪੇ ਤੇ ਭਰੋਸਾ ਤੇ ਬੇ ਮੁਹਤਾਜੀ ਹੈ ਤੇ ਰੇਖਾਂ ਹਨ ਜਿਨ੍ਹਾਂ ਵਿਚ ਅਗੰਮੀ ਅੱਖਰ ਲਿਖੇ ਹਨ:-

'ਚੜ੍ਹਦੀਆਂ ਕਲਾਂ'

ਦਿਲਗੀਰੀ, ੧੧ ਮਹੀਨਿਆਂ ਦੀ ਦਿਲਗੀਰੀ ਵਿੱਚ ਬੈਠੇ ਮਹਾਂ ਮੁਨਿ ਜੀ ਪੁਛਦੇ ਹਨ ਤੂੰ ਕੌਣ ਹੈਂ?

ਸੁਰਤ ਮਾਨੋ ਬੋਲੀ 'ਮੈਂ ਖਾਲਿਸਾ ਹਾਂ।'

ਆਪ ਨੇ ਗਹੁ ਨਾਲ ਤੱਕਕੇ ਕਿਹਾ ਕਿਥੋਂ ਦਾ ਵਾਸੀ ਹੈਂ?ਕਿਸਨੇ ਨੂੰ ਜਨਮ ਦਿੱਤਾ ਹੈ?ਸੁਰਤ ਬੋਲੀ-ਆਪਦੇ ਪਵਿਤ੍ਰ ਹਿਰਦੇ ਤੋਂ ਮੇਰਾ ਜਨਮ ਹੋਇਆ ਹੈ, ਵਾਸੀ ਮੈਂ

ਆਪਦੇ ਹੀ (ਬਾਣੀ ਰੂਪ*)-

'ਤਿਥੈ ਘਾੜਤਿ ਘੜੀਐ ਬਹੁਤੁਅਨੂਪੁ'

ਦਾ ਹਾਂ।

ਸਰਮ ਖੰਡ ਮੇਰਾ ਵਤਨ ਹੈ।ਦਿਲਗੀਰ ਜੀ ਨੇ ਪੁੱਛਿਆ, ਕਿਉਂ ਆਇਆ ਹੈਂ? ਸੁਰਤ ਬੋਲੀ-ਮੈਨੂੰ ਆਪ ਆਪਣੇ ਅੰਦਰੋਂ ਬਾਹਰ ਦੇ ਦੇਸ ਵਿਚ ਜਨਮ ਬਖਸ਼ੋ, ਮੈਂ ਆਦਮੀ ਦੇ ਅੰਦਰ ਵੜ ਜਾਵਾਂ, ਇਕ ਨਮੂਨੇ ਦਾ ਇਕ ਵਨਗੀ ਦਾ ਆਪਣੇ ਵਰਗਾ ਇਨਸਾਨ ਪੈਦਾ ਕਰਾਂ, ਦਿੱਸਦੇ ਵੱਸਦੇ ਜਗਤ ਵਿਚ 'ਖਾਲਿਸਾ' ਪੈਦਾ ਕਰਾਂ। ਉਹ ਧਰਾ ਦਾ ਭਾਰ ਹਰੇ।

ਸੁਰਤ ਇਹ ਕਹਿਕੇ ਫੇਰ ਦਿਮਾਗ਼ ਵਿੱਚ ਜਾ ਬੈਠੀ, ਧੁਨ ਦੇ ਕੰਨਾਂ ਦੇ ਪਰਦੇ ਤੇ ਡੇਰਾ ਲਾਯਾ। ਦਿਲਗੀਰੀ ਵਿਚ ਬੈਠੇ ਅਥਾਹ ਤੇ ਬੇਲੋੜ ਜੀ ਨੇ ਨੈਣ ਖੋਹਲੇ। ਹਰ ਪੱਤੇ ਹਰ ਸ਼ਾਖ ਉਹੋ।

"ਖਾਲਸਾ" ਦੀ ਸੂਰਤ

ਦਿਸ ਰਹੀ ਹੈ। ਕੰਨਾਂ ਵਿਚ ਖਾਲਿਸਾ, 'ਖਾਲਿਸਾ' ਹੋ ਰਹੀ ਹੈ। ਅਹਾ! ਯਾਰਾਂ ਮਹੀਨੇ ਦੀ ਦਿਲਗੀਰੀ ਨੇ ਇਕ ਲਾਲ ਪੈਦਾ ਕੀਤਾ ਹੈ, ਹੁਣ ਆਪ ਦਿਲਗੀਰ ਨਹੀਂ,ਜਗਤ ਲਈ ਬੀ ਚੜ੍ਹਦੀਆਂ ਕਲਾਂ ਵਿਚ ਹਨ। ਲੋਕਾਂ ਦੇ ਭਾਣੇ ਕਮਲੇ, ਪਰ ਅਕਲਾਂ ਦੇ ਸਰਦਾਰ ਬਨਾਂ ਨੂੰ ਵਿਦੈਗੀ ਦੇਕੇ ਫਿਰ ਅਨੰਦਪੁਰ ਆ ਗਏ।

*ਜ਼ਬੋ ਵੰਨੀ 'ਰੂਪ' ਦੀ ਹੈ। ਸਰਮ ਖੰਡ ਵਿਚ 'ਰੂਪ' ਪਰਧਾਨ ਹੈ।

## ੨. [ਦਿਲ ਜ਼ੋਰ]

ਉਹ ਜੋ ਦਿਲਗੀਰ ਸਨ, ਹੁਣ ਦਿਲ-ਜ਼ੋਰ ਹਨ। ਦੇਖੋ ਕੌਤਕ ਕੀ ਵਰਤਦਾ ਹੈ; ਇਕ ਦਿਨ ਦੀਵਾਨ ਭਰ ਰਿਹਾ ਹੈ ਆਪ ਸਿੰਘਾਸਨ ਤੇ ਖੜੇ ਗਏ ਹਨ, ਜਲਾਲ ਭਰੇ, ਜਬ੍ਹੇ ਦੇ ਲਿਸ਼ਕਾਰ ਮਾਰਦੇ ਨੰਗੀ ਤਲਵਾਰ ਲਈ ਖੜੇ ਹਨ ਤੇ ਪੁਕਾਰ ਰਹੇ ਹਨ, ਓ 'ਮੇਰੇ' ਸਦਾਵਣ ਵਾਲਿਓ! ਆਓ ਸੀਸ ਭੇਟ ਦਿਓ। ਮੈਨੂੰ ਤੁਹਾਡੇ ਸੀਸਾਂ ਦੀ ਲੋੜ ਹੈ, ਆਓ ਮੇਰੀ ਤਲਵਾਰ ਦੀ ਭੇਟ ਆਪਾ ਕਰ ਦਿਓ।

ਆਹ ਕੌਣ ? ਲੋਕੀ ਆਖਦੇ ਹਨ ਅੱਗੇ ਤਾਂ ਮਸਤ ਕਮਲਾ ਸੀ, ਹੁਣ ਸ਼ੋਰੀ ਕਮਲਾ ਹੋਗਿਆ ਹੈ! ਹਾ ਸ਼ੋਕ ! ਹੇ ਜਗਤ-ਤੂੰ-ਜਿਸਦੇ ਲਈ ਸੁਹਣਿਆਂ ਦਾ ਸੁਲਤਾਨ ਤਲਵਾਰ ਸੂਤੀ ਖੜਾਹੈਂ-ਤੂੰ ਉਸਨੂੰ ਸ਼ੋਰੀ ਕਮਲਾ ਆਖਦਾ ਹੈਂ। ਆਖ, ਤੇਰੀ ਰਵੱਸ਼ ਏਹੋ ਹੈ, ਪਰ ਦਾਤੇ ਨੇ ਤੇਰਾ ਰੋਗ ਕੱਟਣਾ ਹੈ। 'ਦਿਲ-ਜੋਰ' ਜੀ ਹੁਣ ਫੇਰ ਲਲਕਦੇ ਹਨ ਤੇ ਸਿਰ ਮੰਗਦੇ ਹਨ। 'ਕੋਈ ਹੈ?'

ਇਕ ਗਰੀਬ ਨਿਮਾਣੀ ਪਰ ਚਮਕਦੇ ਨੈਣ ਰਸੀਲਿਆਂ ਵਾਲੀ ਸੂਰਤ ਸਿਰ ਨਿਹੁੜਾਇ ਅੱਗੇ ਹੁੰਦੀ ਹੈ:-

ਸਿਰ ਬਿਖ ਦੀ ਹੇ ਤੂੰਮੜੀ ਤੂੰ
ਅੰਮ੍ਰਿਤ ਦੀ ਖਾਂਣ। ਰੀਝੇਂ ਜੇ ਸਿਰ
ਲੀਤਿਆਂ, ਲੈ ਮੇਰੇ ਸੁਲਤਾਨ!

‘ਦਿਲ-ਜ਼ੋਰ’ ਜੀ ਸਿਰ ਭੇਟ ਦੇਣ ਵਾਲੇ ਨੂੰ ਬਾਹੋਂ ਖਿਚ ਤੰਬੂ ਵਿਚ ਲੈ ਗਏ, ਲਹੂ ਨ੍ਹਾਤੀ ਤਲਵਾਰ ਚਮਕਾਉਂਦੇ ਫੇਰ ਬਾਹਰ ਆਏ!

ਮੇਰਿਓ! ਇਕ ਸੀਸ ਹੋਰ।

ਆਹ! ਸੀਸ! ਖਿਲਬਲੀ ਮਚਦੀ ਹੈ, ਕਮਲਾ ਹੋਗਿਆ! ਕਮਲਾ!! ਗੁਰ ਨਾਨਕ ਦੀ ਗੱਦੀ ਤੇ ਇਹ ਸਿਰਾਂ ਦਾ ਭੁੱਖਾ ਕੌਣ ਆ ਗਿਆ ਹੈ? ਪਰ ਔਹ ਦੇਖੋ ਇਕ ਹੋਰ ਗਰੀਬ ਪਰ ਮਜ਼ਬੂਤ ਸੂਰਤ ਏਹਨਾਂ ਕਮਲਾ ਆਖਣ ਵਾਲਿਆਂ ਵਿਚੋਂ ਉਠ ਟੁਰੀ ਅੱਗੇ ਵਧੀ, ਤਲਵਾਰ ਦੇ ਵਾਰ ਦੇ ਘੇਰੇ ਵਿਚ ਜਾ ਖੜੋਤੀ:-

ਜਿਸ ਦਿਨ ਸੀਸ ਨਿਵਾਇਆ ਭੇਟਾ
ਹੋਗਿਆ ਸੀਸ। ਦਿੱਤਾ ਹੋਇਆ
ਕੀਹ ਦਿਆਂ? ‘ਤੇਰਾ’ ਏ ਜਗਦੀਸ॥

‘ਦਿਲ-ਜ਼ੋਰ’ ਜੀ ਫੜਕੇ ਅੰਦਰ ਲੈਗਏ, ਅਰ ਤਲਵਾਰ ਚਮਕਾਂਦੇ ਫੇਰ ਬਾਹਰ ਆਏ, ਓ ਮੇਰੇ ਆਪਣਿਓਂ ਇਕ ਸੀਸ ਹੋਰ।

ਫਿਰ ਘਸਮਾਨ ਦਾ ਸ਼ੋਰ ਤੇ ਕਯਾਮਤ ਵਾਲਾ ਭੈ ਛਾ ਗਿਆ, ਆਹ! ਲੋਕੀ ਕੰਹਦੇ ਹਨ ਏਕਾਂਤ ਰੰਹਦੇ ਬਾਵਰੇ ਹੋ ਆਏ ਦੀ ਸਿੱਖੀ ਕੌਣ ਕਰੇ? ਪਰ ਤੱਕੋ ਇਕ ਹੋਰ ਸੂਰਤ ਏਹਨਾਂ ਹੀ ਭੈ ਭੀਤਾਂ ਵਿਚੋਂ ਟੁਰੀ! ਅੱਗੇ ਹੋਈ ਸੀਸ ਝੁਕਾਕੇ ਜਾ ਖੜੀ ਹੋਈ:-

ਤੇਰੀ ਧੁਰੋਂ ਅਮਾਨ, ਜੋ ਕੁਛ ਮੇਰੇ
ਪਾਸ ਹੈ। ਮਿਲਦਾ ਸੁਖ ਮਹਾਨ,
ਮਾਲ ਅਮਾਨਤ ਦਿੱਤਿਆਂ॥

ਇਸ ਸਿਰ-ਨੁਛਾਵਰੀਏ ਨੂੰ ਅੰਦਰ ਲੈ ਗਏ, ਫੇਰ ਧੂਈ ਤਲਵਾਰ ਲੈਕੇ ਬਾਹਰ ਆਏ ਤੇ ਗੱਜਕੇ ਬੋਲੇ ‘ਇਕ ਹੋਰ’

ਫੇਰ ਸੰਹਮ ਛਾ ਗਿਆ, ਪਰ ਫੇਰ ਇਕ ਸੂਰਤ ਨਿਕਲੀ, ਨੈਣਾਂ ਵਿਚ ਲਾਲੀ ਤੇ ਲਾਲੀ ਵਿਚ ਖੁਸ਼ਹਾਲੀ, ਅੱਗੇ ਆਈ ਤੇ ਝੁਕ ਗਈ:-

ਨਿਉਂ ਕੇ ਸਿਰ ਜਗ ਆਇਆ
ਝੁਕਿਆ ਦੁਆਰੇ ਦੁਆਰ। ਏ
ਵਡਭਾਗੀ ਜੇ ਝੁਕੇ ਅੱਗੇ ਤੈਂ
ਤਲਵਾਰ॥

‘ਦਿਲ-ਜ਼ੋਰ’ ਜੀ ਇਸ ਨੂੰ ਤੰਬੂ ਵਿਚ ਛਿੱਕ ਕੇ ਲੈ ਗਏ ਤੇ ਲਾਲ ਅੰਗਾਰੇ ਨੇਤ੍ਰੀਂ ਫੇਰ ਆਕ ਬੋਲੇ ਕੋਈ ਹੋਰ ਨਿਤਰੇਗਾ?

ਸੁਣਕੇ ਆਖਦੇ ਹਨ ਲੋਕੀ:- ‘ਕੌਣ ਨਿੱਤਰੇ ਉਸਦੇ ਅੱਗੇ ਜਿਸਨੂੰ ਤਪ ਪੁੱਠੇ ਪੈ ਗਏ ਹੋਣ?’ ਪਰ ਨਹੀਂ, ਇਕ ਪਰਾਣੀ ਸੂਰਤ, ਖੁਸ਼ੀ ਚੇਹਰੇ ਵਾਲੀ, ਹਸਮੁਖ ਗੱਲ੍ਹਾਂ ਵਾਲੀ ਨਿੱਤਰੀ, ਅੱਗੇ ਆਈ ਤੇ ਸੀਸ ਝੁਕਾ ਦਿੱਤਾ:-

ਧੁਰ ਤੋਂ ਉਸ ਨੱਕਾਸ਼ ਨੇ ਨਕਸ਼ਾ
ਕੀਤਾ ਤਿਆਰ। ਸਿਰ ਝੁਕਿਆ
ਮੇਰਾ ਰਹੇ ਹੇਠਾਂ ਤੁਧ ਤਲਵਾਰ।
ਖਿਚੋ ਜੋ ਧਰਤੀ ਉਪਰੇ ਉਹੋ ਧੁਰ
ਦਾ ਨਕਸ਼। ਅਚਰਜ ਦੀ ਕੀ ਗੱਲ
ਹੈ? ਪੈਂਦਾ ਉਸਦਾ ਅਕਸ॥

ਇਜ ਸੂਰਤ ਨੂੰ ਬੀ ਅੰਦਰ ਲੈ ਗਏ।

### ੩–[ਦਿਲ ਸ਼ਾਦ]

ਤੰਬੂ ਦਾ ਪਰਦਾ ਉੱਠਿਆ, ਹਾਂ ਗ਼ੈਬ ਦਾ ਪਰਦਾ ਉੱਠਿਆ, ਅੰਦਰੋਂ ਨਿਕਲੇ ‘ਦਿਲਗੀਰ ਜੀ’ ਜੋ ਵੜੇ ਸਨ ਅੰਦਰ ‘ਦਿਲ-ਜੋਰ’ ਹੋ, ਹੁਣ ਨਿਕਲੇ ਹਨ ਅੰਦਰੋਂ ‘ਦਿਲਸ਼ਾਦ’ ਹੋ। ਅੱਗੇ ਅੱਗੇ ਆਪ ਹਨ, ਮਗਰ ਪੰਜੇ ਸੀਸ ਭੇਟਾ ਕਰਨ ਵਾਲੇ ਹਨ। ਜੀਉਂਦੇ ਜਾਗਦੇ ਨਾਲ ਹਨ, ਆਕੇ ਖੜੇ ਹੋ ਗਏ, ਤੇ ਛਾ ਗਿਆ ਚੁਫੇਰੇ ਨਕਸ਼ਾ ਅਚਰਜ ਦਾ।

ਹੁਣ ਉਸ ਭੀੜ ਵਿਚੋਂ ਇਕ ਹੋਰ ਅੱਗੇ ਵਧਿਆ ਤੇ ਚਰਨਾਂ ਤੇ ਢੈ ਪਿਆ:-

ਪਾਤਸ਼ਾਹ ! ਬਖਸ਼, ਤੂੰ ਪੀੜੀਆਂ ਤੋਂ ਸਿੱਖ ਹਾਂ, ਜੀਅ ਦਾਨ ਪਾਯਾ ਹੈ, ਹਾ ਮੈਂ ਤਾਂ ਤਕਦਾ ਤੱਕਦਾ ਰਹਿ ਗਿਆ। ਕਿ ਆਵੇਗੀ, ਪਰ ਵਾਰੀ ਨਹੀਂ ਆਈ। ਇਕ ਹੋਰ ਨੇ ਅਗੇ ਹੋਕੇ ਕਿਹਾ ਕਈ ਵੇਰ ਅੱਗੇ ਵਧਿਆ, ਕਈ ਵੇਰ ਅੜਕਿਆ। ਬਖਸ਼ ਦਾਤੇ!ਮੈਂ ਕੱਸਾ ਹਾਂ,ਪਰ ਤੇਰੀ ਪ੍ਰੀਤ ਤਾਰ ਅੰਦਰ ਹੈ। ਜੇ ਨਾ ਨਿੱਤਰਨ ਕਰਕੇ ਤ੍ਰਾਹ ਦਿਓਗੇ ਤਾਂ ਮੈਂ ਰੋ ਰੋਕੇ ਮਰ ਜਾਸਾਂ, ਕਿਉਂਕਿ ਤੈਂ ਬਿਨਾਂ ਮੇਰਾ ਆਸਰਾ ਹੋਰ ਕੋਈ ਨਹੀਂ।

ਦੂਸਰਾ ਇਕ ਹੋਰ ਢੈ ਪਿਆ ਤੇ ਰੋ ਕੇ ਬੋਲਿਆ:—

ਪਾਤਸ਼ਾਹ ! ਪੰਜ ਸੀਸ ਤਾਂ ਖੁਸ਼ੀ ਨਾਲ ਭੇਟ ਹੋਏ, ਮੇਰਾ ਸੀਸ ਇਸ ਦੰਡ ਵਿਚ ਕੱਟ ਦੇਹ ਕਿ ਮੈਂ ਆਪਣੇ ਦਾਤਾ ਦੀ ਮੰਗ ਪਰ ਪਹਲੋਂ ਅੱਗੇ ਕਿਉਂ ਨਾ ਹੋਇਆ, ਮੈਂ 'ਦੇਹ' ਨੂੰ 'ਹੁਕਮ' ਨਾਲੋਂ ਵਧ ਕਿਉਂ ਪਿਆਰ ਕੀਤਾ ? ਹੁਣ ਏਹ ਸੀਸ ਲੈ ਲਓ।

ਇਸਤਰਾਂ ਜਦ ਸਤਿਗੁਰ ਨੇ ਡਿੱਠਾ ਕਿ ਅਨੇਕਾਂ ਤੇ ਅਨਗਿਣਤ ਰੋ ਰਹੇ ਤੇ ਪਿਆਰ ਵਿਚਪਛਤਾ ਰਹੇਹਨ,ਤਦਬੋਲੇ:—

"ਤੁਸੀ ਸਾਰੇ ਮੇਰੇ ਹੋ, ਮੈਂ ਤੁਸਾਡਾ ਹਾਂ, ਤੁਸੀ ਬੇਮੁਖ ਨਹੀਂ ਹੋ, ਬੇਮੁਖ ਨੱਸ ਗਏ, ਕੋਈ ਦੋ ਕੋਹ, ਕੋਈ ਚਾਰ ਕੋਹ ਨਿਕਲ ਗਿਆ ਹੈ, ਭੱਜੇ ਜਾਂਦੇ ਹਨ ਤੇ ਮੁੜ ਮੁੜ ਪਿੱਛੇ ਤੱਕਦੇ ਹਨ ਕਿ ਮਤਾਂ ਕੋਈ ਸਵਾਰ ਓਹਨਾਂ ਨੂੰ ਫੜਨ ਨਾ ਆ ਰਿਹਾ ਹੋਵੇ ਤੁਸੀ ਸਨਮੁਖ ਹੋ ਜੋ ਪਜਾਰ ਵਿਚ ਉਮਲਦੇ ਬੀ ਰਹੇ ਹੋ, ਡਰਦੇ ਬੀ ਰਹੇ ਹੋ, ਹੀਆ ਉਛਲਦਾ ਬੀ ਰਿਹਾ ਹੈ, ਫੇਰ ਫਿਕਰ ਮੇਰਾ ਬੀ ਕਰਦੇ ਰਹੇ ਹੋ ਪਰ ਹੱਲੇ ਨਹੀਂ ਸਨਮੁਖ ਬੈਠੇ ਰਹੇ ਹੋ ਤੇ ਗਏ ਨਹੀਂ ਤੇ ਲੜ ਛੁਡਾਯਾ ਨਹੀਂ, ਭੁੱਲ ਸਮਝਦੇ ਹੋ ਤੇ ਫੇਰ ਦੁਆਰੇ ਹੀ ਢੱਠੇ ਪਏ ਹੋ, ਤੁਸੀ ਸਨਮੁਖ ਹੋ, ਜਿਨ੍ਹਾਂ ਦੀ ਨਜ਼ਰ ਲੋਕਾਂ ਦੇ ਖਿਆਲ ਵਿਚ ਮੇਰੇ ਕਮਲੇ ਹੋ ਜਾਣ ਤੇ ਬੀ ਹੋਰ ਪਾਸੇ ਨਹੀਂ ਗਈ, ਮੇਰੇ ਤੇ ਹੀ ਟਿਕੀ ਰਹੀ।

ਇਹ ਜੋ ਮੇਰੇ ਨਾਲ ਹਨ ਪਿਆਰੇ ਪੰਜ
ਏਹ ਗੁਰਮੁਖ ਹਨ।
ਤੁਸੀ ਸਾਰੇ ਸਨਮੁਖ ਹੋ।
ਜੋ ਹੁੱਜਤਾਂ ਪੜ੍ਹਦੇ ਰਹੇ ਹਨ,
ਸੋ ਮਨਮੁਖ ਹਨ।
ਜੋ ਭੱਜ ਗਏ ਹਨ,ਸੋ ਬੇਮੁਖ ਹਨ।

ਸਿੱਖੀ ਧੰਨ ਹੈ, ਜਿਸ ਵਿਚੋਂ ਪੰਜ ਗੁਰਮੁਖ ਨਿਤਰੇ ਹਨ,ਇਹ ਕੌਮ ਜੀਉਂਦੀ ਹੈ, ਜਿਸਦੀ ਜਾਨ ਏਹ ਪੰਜ ਹਨ, ਮੈਂ 'ਦਿਲਸ਼ਾਦ' ਹਾਂ ਕਿ ਪੰਜ ਗੁਰਮੁਖ ਤੇ ਤੁਸੀ ਸਾਰੇ ਸਨਮੁਖ ਨਿੱਤਰੇ ਹੋ, ਤੇ ਹੋਰ ਆਸਵੰਦ ਹਜ਼ਾਰਾਂ ਖੜੇ ਦਿਸਦੇ ਹਨ। ਮੈਨੂੰ ਸੱਜਨੋਂ! ਜਿੰਦਾਂ ਦੀ ਲੋੜ ਨਹੀਂ, ਤੁਹਾਡੇ ਵਿਚ 'ਤੁਸਾਂ' ਨੂੰ ਕੱਢ ਕੇ ਮੈਂ ਇਕ ਰੱਬੀ ਸੂਰਤ ਆਂਦੀ ਹੈ, ਓਹ ਵਾੜਨੀ ਹੈ, ਤੁਸਾਨੂੰ ਮਾਨੋਂ ਮਾਰਨਾ ਤੇ ਤੁਸਾਂ ਵਿਚ ਕੁਛ ਹੋਰ ਜਿਵਾਲਨਾ ਹੈ।"

ਇਸ ਤਰਾਂ ਪਿਆਰ ਕਰਦੇ ਆਪ ਚਲੇ ਗਏ। ਕਿੱਥੇ ? ਪਤਾ ਨਹੀਂ।

—੦—

## ੪. [ ਖਾਲਿਸਾ ]

ਕੇਸ ਗੜ੍ਹ ਦਾ ਟਿਕਾਣਾ ਹੈ, ਦੀਵਾਨ ਸਜ ਰਿਹਾ ਹੈ, ਯਾਰਾਂ ਸੌ ਰੁਪੈ ਦਾ ਕੜਾਹ ਪ੍ਰਸ਼ਾਦ ਲੱਠੇ ਦੀਆਂ ਚਾਦਰਾਂ ਪਰ ਸਜ ਰਿਹਾ ਹੈ, ਗਿਰਦ ਸੰਗਤ ਬੈਠੀ ਹੈ,ਦਿਲ-ਸ਼ਾਦ ਜੀ ਆਏ,ਪੰਜ ਜੀਵਨ ਮੁਕਤ—

'ਜੀਵਨ ਮੁਕਤਿ ਸੋ ਆਖੀਐ
ਮਰਿ ਜੀਵੈ ਮਰੀਆ।'

ਨਾਲ ਆਏ ਹਨ, ਆਪ ਆਕੇ ਸਿੰਘਾਸਨ ਤੇ ਸਜ ਗਏ ਹਨ। ਆਹਾ ! ਅੱਜ ਕੀ ਸਰੂਪ ਹੈ ?

ਚਿੱਟਾ ਸੁਫੈਦ ਦਸਤਾਰਾ ਤੇ ਜਾਮਾ ਹੈ, ਚਿੱਟਾ ਕਮਰ ਕੱਸਾ ਹੈ, ਵਿਚ ਸ੍ਰੀ ਸਾਹਿਬ ਹੈ, ਇਹੋ ਲਿਬਾਸ ਕੱਲ੍ਹ ਵਾਲੇ ਨਿੱਤਰੇ ਸਜਣਾਂ ਦਾ ਹੈ।

ਆਪ ਸਿੰਘਾਸਨ ਪਰ ਬੈਠ ਗਏ, ਆਪਣੇ ਅੱਗੇ ਇਕ ਸੁਫੈਦ ਚਮਕਦਾ ਸਰਬ ਲੋਹ ਦਾ ਬਾਟਾ ਰੱਖ ਲਿਆ, ਇਸ ਵਿੱਚ ਆਪ ਦਾ ਖੰਡਾ ਫਿਰਨ ਲੱਗਾ, ਵਿੱਚ ਸਤਲੁਜ ਦਾ ਨਿਰਮਲ ਨੀਰ ਸੀ, ਬੜੇ ਇਕ ਅਜੈਬੀ ਰੰਗ ਵਿਚ ਆਕੇ ਜਿਸ ਵਿਚ ਸ਼ਾਂਤ ਤੇ ਬੀਰ ਰਸ ਇਕ ਹੋ ਰਹੇ ਸਨ, ਆਪ ਨੇ ਬਾਣੀ ਪੜ੍ਹਨੀ ਸ਼ੁਰੂ ਕੀਤੀ, ਇਸ ਧੁੰਨ ਨਾਲ ਕਿ ਵਾਯੂ ਮੰਡਲ ( ਹਵਾ ) ਵਿਚ ਮਾਨੋਂ ਇਕ ਦਿਲ ਹਲਾਕੇ ਉੱਚਾ ਕਰ ਦੇਣ ਵਾਲੀ ਲਹਿਰ ਲਹਰਾ ਰਹੀ ਸੀ, ਪੰਜ ਪਿਆਰੇ ਡਾਢੇ ਪਜਾਰ ਵਿਚ ਇਕਾਗ੍ਰ ਖੜੇ "ਵਾਹਿਗੁਰੂ" ਦਾ ਜਾਪ ਕਰ ਰਹੇ ਸਨ, ਸੰਗਤ ਸਾਰੀ ਇਕ ਮੂਰਤ ਸਮਾਨ ਖੜੀ ਤਕ ਰਹੀ ਸੀ ਕਿ ਅੱਜ ਪਤਾ ਨਹੀਂ ਕੀਹ ਹੋਣਾ ਹੈ ? ਕਿ ਇੰਨੇ ਨੂੰ ਇਕ ਪਵਿੱਤ੍ਰਤਾ ਤੇ ਰੱਬੀ ਪ੍ਰੇਮ ਦੀ ਅਵਤਾਰ ਰੂਪ ਦੇਵੀ ਆਉਂਦੀ ਦਿਖਾਈ ਦਿੱਤੀ। ਸਾਰੀ ਸੰਗਤ ਨੇ ਅਦਬ ਨਾਲ ਰਸਤਾ ਦਿੱਤਾ ਤੇ ਸਭ ਸਿਰ ਡਾਢੇ ਡੂੰਘੇ ਸਤਕਾਰ ਨਾਲ ਝੁਕ ਗਏ। ਦੇਵੀ ਪੱਕੇ ਪਰ ਸੁਬਕ ਕਦਮਾਂ ਨਾਲ ਅੱਗੇ ਵਧੀ, ਜਿਸ ਤਰਾਂ ਸਵੇਰ ਦੀ ਸਮੀਰ ਫੁਲਾਂ ਦੀ ਖੁਸ਼ਬੋ ਨਾਲ ਲੱਦੀ ਸਰੂਆਂ ਦੇ ਬਾਗ ਵਿਚ ਦੀ ਲੰਘਦੀ ਹੈ। ਦੇਵੀ ਐਨ ਸਿੰਘਾਸਨ ਦੇ ਪਾਸ ਆਈ, ਨੂਰੀ ਚੇਹਰੇ ਨੇ—ਹਸਮੁਖ ਚੇਹਰੇ ਖਿੜੇ ਮੱਥੇ ਨੇ—ਮੁਸਕ੍ਰਾਂਦੇ ਬੁੱਲ੍ਹ ਖੋਹਲੇ ਤੇ ਕਿਹਾ 'ਮੇਰਾ ਹਿੱਸਾ ਬੀ'। ਇਹ ਕਹਕੇ ਝੋਲੀ ਵਿਚੋਂ ਅਕਾਸ਼ ਦੇ ਤਾਰਿਆਂ ਵਰਗੇ ਚਿੱਟੇ ਚਮਕਦੇ ਪਤਾਸੇ ਉਸ ਬਾਟੇ ਵਿਚ ਪਾ ਦਿੱਤੇ ਜਿਸ ਵਿਚ ਕਿ 'ਦਿਲ-ਸ਼ਾਦ' ਜੀ, ਖੰਡਾ ਫੇਰ ਰਹੇ ਸਨ। ਪਾਕੇ ਦੇਵੀ ਨੇ ਕਿਹਾ 'ਮੇਰਾ ਹਿੱਸਾ ਪਜਾਰ', ਸ਼ਾਂਤੀ ਤੇ ਬੀਰਤਾ ਵਿਚ 'ਪਜਾਰ', ਵੈਰਾਗ ਤੇ ਉਤਸ਼ਾਹ ਦੇ ਨਾਲ 'ਪਜਾਰ', ਮੇਰਾ 'ਪਜਾਰ' ਆਪ ਦਾ 'ਪਿਆਰ' ਸੱਚੇ ਵਾਹਿਗੁਰੂ ਦਾ 'ਪਿਆਰ, ਜੀਉ ਜੀ ਪਿਆਰ'—

ਮਿੱਠੀ ਹੋ ਜਾਏ ਸ਼ਾਂਤੀ, ਉਦਾਸੀ<br>
ਗੁੱਸੇ ਵਾਲੀ ਸ਼ਾਂਤੀ ਨਾ।<br>
ਮਿੱਠੀ ਹੋਜਾਏ ਬੀਰਤਾ, ਕ੍ਰੋਧ ਵਾਲੀਨਾ,<br>
ਮਿਠਾਸ ਪੈ ਜਾਏ ਪ੍ਰੇਮ ਦੀ, ਪਜਾਰ ਦੀ।<br>
ਮੇਰਾ ਹਿੱਸਾ, ਹੇ ਅਰਸ਼ੀ ਦਾਤੇ !

ਇਹ ਤੱਕ ਕੇ ਸਤਗੁਰ ਦੇ ਨੈਣ ਕਟੋਰੇ, ਉੱਠੇ, ਕ੍ਰਿਪਾ ਨਾਲ ਤੱਕੇ, ਰੰਗ, ਰਸ, ਪਜਾਰ ਤੇ ਕਦਰਦਾਨੀ ਨਾਲ ਭਰ ਗਏ। ਫੇਰ ਮੁਸਕ੍ਰਾਏ ਤੇ ਬੋਲੇ—

ਤੇਰਾ ਹਿੱਸਾ ਪਹਿਲਾਂ ਪਿਆ ਕਰੇਗਾ।

ਦੇਵੀ—ਮਾਤਾ, ਸੱਚੀ ਮਾਤਾ, ਪਿਆਰ ਤੇ ਪਵਿੱਤ੍ਰਤਾ ਦਾ ਅਵਤਾਰ ਮਾਤਾ, ਮਾਤਾ ਜੀਤੋ ਜੀ, ਇਹ ਹਿੱਸਾ ਪਾਕੇ ਪਾਸ ਬੈਠ ਗਈ ਤੇ ਸਾਰੇ ਦੂਲਨਾਂ ਵੱਲ ਕ੍ਰਿਪਾ ਨਾਲ ਤੱਕਿਆ।

ਜਦ ਸਤਿਗੁਰ ਆਪਣੀ ਬਾਣੀ ਪੜ੍ਹ ਚੁਕੇ ਤਦ ਪੰਜਾਂ ਨੂੰ ਓਹ—ਜੋ ਤਿਆਰ ਕੀਤਾ ਸੀ, ਜਿਸ ਨੂੰ ਸਤਿਗੁਰ ਨੇ 'ਅੰਮ੍ਰਿਤ' ਆਖਿਆ, ਪੰਜਾਂ ਨੂੰ—ਛਕਾਇਆ, ਅੱਖਾਂ ਤੇ ਛੱਟੇ ਮਾਰੇ, ਕੇਸਾਂ ਵਿੱਚ ਦਸਮ ਦੁਆਰ ਟਿਕਾਣੇ ਪਾਯਾ, ਤੇ ਹਰ ਵੇਰ ਮੂਲਮੰਤ੍ਰ ਦਾ ਜਾਪ ਕਰਵਾਯਾ, ਹਰ ਵੇਰ ਗੱਜਕੇ ਆਖਯਾ

ਤੇ ਅਖਵਾਯਾ:-*

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹ॥

ਹਾਂ ਜੀ! ਜੋ ਕੱਲ੍ਹ ਸੀਸ ਭੇਟ ਕਰਕੇ ਮਰ ਮਿਟੇ ਸਨ, ਓਹ ਅੱਜ ਅੰਮ੍ਰਿਤ ਛਕ ਕੇ ਜੀ ਉਠੇ, ਓਹ ਕੱਲ੍ਹ ਆਦਮੀ ਸਨ, ਆਦਮੀ ਦਾ ਨਮੂਨਾ ਸਨ, ਅੱਜ ਓਹਨਾਂ ਵਿੱਚ 'ਖਾਲਿਸਾ' ਨਮੂਨਾ ਜਗਤ ਲਈ ਤਿਆਰ ਹੋ ਗਿਆ। ਓਹ ਸੂਰਤ, ਓਹ ਨਮੂਨਾ, ਓਹ ਆਦਰਸ਼, ਓਹ ਨਸ਼ਾਨੇ ਦੀ ਵਨਗੀ, ਓਹ ਜੋ ੧੧ ਮਹੀਨੇ ਦੀ ਦਿਲਗੀਰੀ ਵਿੱਚ ਨਿੰਮੀ ਤੇ ਜਨਮੀ ਸੀ, ਓਹ ਜਿਸਦਾ ਵਤਨ ਸਰਮਖੰਡ ਤੇ ਦੇਸ ਦਿਲਗੀਰ ਜੀ ਦਾ ਅੰਤਹਕਰਨ ਸੀ, ਓਹ ਜੋ ਅਰਸ਼ਾਂ ਤੋਂ ਆਈ ਸੀ, ਅੱਜ ਏਹਨਾਂ ਵਿੱਚ ਵੜ ਗਈ, ਵੜਕੇ ਏਹਨਾਂ ਨੂੰ-

"ਸਾਬਤ ਸੂਰਤਿ ਦਸਤਾਰ ਸਿਰਾ"

ਬਣਾ ਗਈ, ਹਾਂ ਓਹ ਕੁਛ ਬਣਾ ਗਈ ਜੋ ਓਹ ਆਪ ਸੀ।

ਕਲ੍ਹ ਸਤਿਗੁਰ ਨੇ ਪੰਜੇ 'ਜੀਵੱਤ' ਭਾਵ ਤੋਂ ਮਾਰੇ ਕਿਉਂ ਸਨ? ਇਸ ਲਈ ਕਿ ਓਹਨਾਂ ਦੇ ਅੰਦਰ ਇਸ ਆਦਰਸ਼ ਦੇ ਪਰਵੇਸ਼ ਲਈ ਤਿਆਰੀ ਕਰਨੀ ਸੀ:-

"ਵਸਤੁ ਅੰਦਰਿ ਵਸਤੁ ਸਮਾਵੈ
ਦੂਜੀ ਹੋਵੈ ਪਾਸਿ।"

ਅੰਦਰੋਂ "ਮੈ" ਦੀ ਵਸਤੂ ਨਿਕਲੇ ਤਾਂ "ਖਾਲਸਾ" ਵਸਤੂ ਪਰਵੇਸ਼ ਕਰੇ। ਕੱਲ ਖੜਕਦੇ ਖੰਡੇ ਤੇ ਲਿਸ਼ਕਦੀ ਤਲਵਾਰ ਵਿੱਚ ਸਿਰ ਧੜ ਦੀ ਬਾਜੀ ਲਾ ਪਹਲੀ ਵਸਤੂ ਨਿਕਲੀ, ਫੇਰ ਖਾਲਸਾ ਵਸਤੂ ਵਿੱਚ ਸਮਾਕੇ ਖਾਲਸਾ ਕਰ ਗਈ। ਹੁਣ ਏਹਨਾਂ ਪੰਜਾਂ ਨੂੰ ਸਤਗੁਰੂ ਜੀ ਨੇ ਕਿਹਾ ਤੁਸੀ ਹੋ

ਹੁਣ 'ਮੈਂ'
ਤੇ ਮੈਂ ਹਾਂ 'ਤੁਸੀ'।
ਹਾਂ ਤੁਸੀ ਹੋ
'ਖਾਲਿਸਾ'।

ਹੁਣ ਸਤਿਗੁਰ ਦੀ ਪਿਆਰੀ ਤੇਜ-ਮਜ ਸੂਰਤ ਸਿੰਘਾਸਨ ਪਰ ਖੜੀ ਹੋਗਈ ਤੇ ਲਲਕਾਰਕੇ ਅਵਾਜ਼ ਦਿੱਤੀ:-

'ਖੰਡਾ ਪ੍ਰਿਥਮੈ ਸਾਜ ਕੈ ਜਿਨ ਸਭ ਸੈਂਸਾਰ ਉਪਾਇਆ' ਉਸਦਾ ਧ੍ਯਾਨ ਕਰੋ।

ਮੌਤ ਪਹਿਲਾਂ ਬਣੀ ਮਗਰੋਂ ਸਰੀਰ। ਸਰੀਰ ਨਹੀਂ ਰਹੇਗਾ, ਮੌਤ ਆਵੇਗੀ ਜ਼ਰੂਰ ਇਕ ਦਿਨ, ਤਾਂਤੇ ਨਾਂ ਡਰੋ ਮੌਤ ਕੋਲੋਂ, ਸਦਾ ਤਿਆਰ ਰਹੋ ਮੌਤ ਲਈ।

ਮੌਤ ਸੱਚ ਜਾਣੋਂ, ਜੀਵਨ ਬੇਥਵਾ ਜਾਣੋਂ, ਮੌਤ ਤੋਂ 'ਪਹਿਲਾਂ' ਜੀਵਨ ਸਵਲ ਕਰੋ। ਦਿਲ ਰੱਬ ਨਾਲ ਰਹੇ, ਹੱਥ ਉਪਕਾਰ ਨਾਲ ਸਵਲ ਹੁੰਦੇ ਰਹਣ।

ਜਿਸਨੂੰ ਮੌਤ ਕਬੂਲ ਹੈ, ਜੋ ਮੇਰੇ ਲਈ ਮਰਨ ਨੂੰ ਤਿਆਰ ਹੈ, ਜੋ ਮੇਰੇ ਨਾਲ ਮੇਰੇ ਲਈ ਮਰਨਾ ਜੀਉਂਣ ਤੋਂ ਚੰਗਾ ਸਮਝਦਾ ਹੈ, ਓਹ 'ਮੇਰਾ' ਹੈ ਮੈਂ 'ਉਸਦਾ'।

ਜਿਸਨੇ ਮੌਤ ਕਬੂਲ ਲਈ ਤੇ ਨਿੱਤਰਯਾ ਓਹ ਆਪਣੇ ਆਪੇ ਤੋਂ ਮਰਗਿਆ, ਆਪਣੇ ਪਹਲੇ ਨਮੂਨੇ ਤੋਂ ਮਰ ਗਿਆ, ਉਸ ਮੋਏ ਨੂੰ ਮੈਂ ਅੰਮ੍ਰਿਤ ਦਾਨ ਦੇਕੇ ਜਿਵਾਲ ਰਿਹਾ ਹਾਂ, ਓਹ ਮਰਜੀਵਿਆ 'ਖਾਲਿਸਾ' ਹੈ।

ਖਾਲਿਸਾ ਨਿਰਾ ਨਾਮ ਮਾਤ੍ਰ ਨਹੀਂ, ਖਾਲਿਸਾ ਜੀਉਂਦਾ ਆਦਰਸ਼-ਨਿਸ਼ਾਨਾ ਹੈ, ਖਾਲਿਸਾ ਜਾਦੂ ਹੈ ਜੋ ਰੂਹ ਫੂਕਦਾ ਹੈ, ਖਾਲਿਸਾ ਇਕ ਨਿਸ਼ਾਨ ਹੈ ਜਿਸ ਪਰ ਤੁਸਾਂ ਸ਼ਹੀਦ ਹੋਣਾ ਹੈ ਤੇ ਸਭ ਕੁਛ ਸਦਕੇ ਕਰਨਾਹੈ, ਖਾਲਿਸਾ ਤੁਸੀ ਹੋ, ਤੁਸੀ ਖ਼ਾਲਸਾ

*ਵਿਸਥਾਰ ਲਈ ਦੇਖੋ 'ਗੁਰਮਤ ਪ੍ਰਕਾਸ਼ ਭਾਗ ਸੰਸਕਾਰ' ਜੋ ਚੀਫ ਖਾਲਸ ਦੀਵਾਨ ਤੋਂ ਮਿਲਦਾ ਹੈ।

ਹੋ, ਖਾਲਸਾ ਮੇਰੇ ਅੰਦਰੋਂ ਜੰਮਿਆਂ ਹੈ, ਤੁਸਾਂ ਅੰਦਰ ਗਿਆ ਹੈ, ਹੁਣ ਤੁਸੀ "ਮੈਂ" ਹੋਏ ਹੋ "ਮੈਂ" ਤੁਸੀ ਹੋਇਆ ਹਾਂ। ਹਾਂ,ਪਰ ਦੇਖੋ ਜਿਸ ਤਰਾਂ ਖਾਲਿਸਾ ਤੁਹਾਡੇ ਵਿੱਚ ਮੈਂ ਪਰਵੇਸ਼ ਕਰਾਯਾ ਹੈ ਬਾਹਰਲੇ ਰਸਤੇ, ਉਸ ਤਰਾਂ ਖਾਲਿਸਾ ਮੈਂ ਆਪਣੇ ਵਿੱਚ ਪਰਵੇਸ਼ ਕਰਾਂਦਾ ਹਾਂ ਤੁਸਾਂ ਤੋਂ ਬਾਹਰਲੇ ਰਸਤੇ,ਹਾਂ ਤੁਸਾਂ ਤੋਂ ਜੋ ਮੈਂ ਹੋਏ ਹੋ, ਮੈਂ ਅਰਸ਼ਾਂ ਤੋਂ ਖਾਲਸਾ ਲਿਆਕੇਤੁਹਾਡੇਵਿੱਚ ਪਰਵੇਸ਼ਿਆ ਹੈ। ਹਾ ਜਗਤ ! ਵੇਖ ਤੇਰੇ ਭਾਰ ਹਰਨ ਨਮਿੱਤ ਮੈਂ ਅਜ਼ਲ ਤੋਂ ਗੁਰੂ ਸ਼ੁਰੂ ਤੋਂ ਗੁਰੂ ਸਿਰਜਨਹਾਰ ਦਾ ਪੁਤ ਹੋਕੇ ਚੇਲਾ ਬਣਦਾ ਹਾਂ, ਸਿੱਖ ਬਣਦਾ ਹਾਂ, ਜੋ 'ਖਾਲਿਸਾ' ਮੇਰੇ ਅੰਦਰ ਬਾਹਰ ਦੇ ਰਸਤੇ ਬੀ ਪਰਵੇਸ਼ ਕਰੇ ਅਰ ਮੈਂ ਬੀ ਹੋਵਾਂ

'ਖਾਲਿਸਾ'

ਉਸਤਰਾਂ ਜਿਸਤਰਾਂ ਮੈਂ ਕੀਤਾ ਹੈ ਤੁਸਾਂ ਨੂੰ।

ਇਹ ਗਰਜਵੀਂ ਸੱਦ ਦੇਂਦੇ ਸਾਰ ਆਪ ਸਿੰਘਾਸਨ ਤੋਂ ਛਾਲ ਮਾਰਕੇ ਉੱਤਰੇ ਤੇ ਹੇਠਾਂ ਖੜੇ ਹੋ ਗਏ । ਪੰਜਾਂ ਪਿਆਰਿਆਂ ਨੂੰ ਕਿਹਾ:ਤੁਸੀ ਹੋ ਖਾਲਿਸਾ, ਖਾਲਿਸਾ ਜੋ ਯਾਰਾਂ ਮਹੀਨੇ ਦੇ ਧਿਆਨ ਮੰਡਲ ਵਿਚ ਨਿੰਮਿਆਂ ਤੇ ਜੰਮਿਆਂ ਪਰਵੇਸ਼ ਕਰ ਗਿਆ ਹੈ ਤੁਸਾਂ ਵਿਚ ਤੇ ਤੁਸਾਨੂੰ ਸਾਜ ਗਿਆ ਹੈ ਖਾਲਿਸਾ। ਸੋ ਖਾਲਸਾ ਜੀ ! ਹੁਣ ਮੇਰੇ ਵਿਚ ਤੁਸੀ ਵਸਾਓ ਖਾਲਸਾ ਅੰਮ੍ਰਿਤ ਦੇ ਰਸਤੇ । ਪਹਿਲਾਂ ਤਾਂ ਪੰਜੇ ਪਿਆਰੇ ਕੰਬੇ, ਪਰ ਫੇਰ:-

'ਕਾਠ ਕੀ ਪੁਤਰੀ ਕਹਾ ਕਰੈ
ਬਪੁਰੀ ਖਿਲਾਵਨ ਹਾਰੋ ਜਾਨੈ।'

ਉਠੇ ਅਰ ਉਸੀ ਤਰਾਂ ਅੰਮ੍ਰਿਤ ਤਯਾਰ ਕਰਨ ਲੱਗ ਪਏ। ਅੰਮ੍ਰਿਤ ਤਯਾਰ ਕਰਕੇ ਦਾਤੇ ਨੂੰ ਦਾਨ ਕੀਤਾ ਅੰਮ੍ਰਿਤ,ਤੇ ਆਖਯਾ:

"ਤੇਰੋ ਕੀਆ ਤੁਝਹਿ ਕਿਆ
ਅਰਪਉ ਨਾਮੁ ਤੇਰਾ ਤੁਹੀ ਚਵਰ
ਢੋਲਾਰੇ।"

ਦੇਖੋ ਗੁਰੂ ਅਵਤਾਰ, ਗੁਰੂਆਂ ਦਾ ਗੁਰੂ, ਅਜ਼ਲ ਦਾ ਗੁਰੂ ਬਣ ਗਿਆ 'ਖਾਲਿਸਾ'। ਇਸ ਵੇਲੇ ਇਕ ਧੁਨ ਉਠੀ ਸਾਰੀ ਸੰਗਤ ਵਿਚੋਂ:-

"ਵਾਹ ਵਾਹ ਗੁਰੂ ਗੋਬਿੰਦ ਸਿੰਘ
ਆਪੇ ਗੁਰ ਚੇਲਾ।"

ਖਾਲਿਸਾ ਸਜ ਕੇ ਗੁਰੂ ਸਿੰਘਾਸਨ ਤੇ ਬੈਠ ਗਿਆ, ਫੇਰ ਪੰਜਾਂ ਨੂੰ ਆਖਿਆ:-

ਭਾਈ ਦਯਾ ਸਿੰਘ, ਧਰਮ ਸਿੰਘ, ਹਿੰਮਤ ਸਿੰਘ, ਮੋਹਕਮ ਸਿੰਘ ਤੇ ਸਾਹਿਬ ਸਿੰਘ ਜੀ ! ਸੰਗਤ ਵਿਚ ਉੱਚੇ ਖੜੇ ਹੋਕੇ ਦਰਸ਼ਨ ਦਿਓ ਤੇ ਆਖੋ:ਖਾਲਿਸਾ ਅਰਸ਼ਾਂ ਤੋਂ ਆ ਗਿਆ ਹੈ ਅੱਜ,ਅੱਜ ਹੋਗਿਆ ਹੈ ਖਾਲਸੇਦਾ ਜਨਮ ਤੇ ਗੱਜਕੇ ਗਜਾਦਿਓ:-

ਵਾਹਿਗੁਰੂ ਜੀ ਕਾ ਖਾਲਿਸਾ,
ਵਾਹਿਗੁਰੂ ਜੀ ਕੀ ਫਤਹ॥

ਆਖ ਦਿਓ, ਇਹ ਖਾਲਸਾ ਸਰਮ ਖੰਡ ਤੋਂ ਵਾਹਿਗੁਰੂ ਦਾ ਘੱਲਿਆ ਆਇਆ ਹੈ, ਫਤਹ ਸਦਾ ਉਸ ਵਾਹਿਗੁਰੂ ਦੀ ਹੈ, ਸੋ 'ਫਤਹ' ਤੇ ਖਾਲਸਾ ਦੋਵੇਂ ਵਾਹਿਗੁਰੂ ਦੇ ਹੋਏ। ਇਕੋ ਮਾਲਕ ਦੇ ਹੋਣ ਕਰਕੇ, ਇਕੋ ਦੇਸ ਦੇ ਹੋਣ ਕਰਕੇ 'ਫਤਹ ਤੇ ਖਾਲਸਾ' ਇਕੱਠੇ ਹੀ ਵਿਚਰਨਗੇ। ਇਹ ਆਦਰਸ ਖਾਲਿਸਾ ਉਤੋਂ ਆਯਾ ਹੈ, ਦੇਖੋ ਮੈਂ ਖਾਲਿਸਾ ਹਾਂ, ਤੁਸੀ ਪੰਜੇ ਖਾਲਿਸਾ ਹੋ, ਹਰ ਸਿੱਖ ਜੋ ਜੀ ਉਠੇ ਐਉਂ ਖਾਲਿਸਾ ਹੈ, ਇਨ੍ਹਾਂ ਦਾ ਜੋ ਬਣੇਗਾ ਪੰਥ ਉਹ ਖਾਲਿਸਾ ਹੈ। ਖਾਲਿਸਾ ਖਾਲਿਸੇ ਲਈ ਹੈ, ਆਓ ਜੇ ਕਿਸੇ ਹੋਰ ਖਾਲਿਸਾ ਜਨਮ ਲੈਣਾ ਹੈ !!

ਇਸ ਵੇਲੇ ਓਹ ਪੰਜ ਸਨਮੁਖ ਸੱਜਣ

ਅੱਗੇ ਹੋਏ ਤੇ ਵੀਹ ਹੋਰ ਨਿੱਤਰੇ।

ਪੰਝੀਆਂ ਅੰਮ੍ਰਿਤ ਛਕਿਆ*,ਇਹ ਮੁਕਤੇ ਕਹਲਾਏ, ਫੇਰ ਸਵਾ ਸੌ ਨੇ ਅੱਗੇ ਹੋਕੇ ਅਰਜ਼ ਕੀਤੀ,ਪਾਤਸ਼ਾਹ ! ਸਿਰ ਤੇਰਾ ਸੀ ਤੇ ਕਲ ਅਸਾਂ ਆਪਣਾ ਕੀਤਾ, ਹੁਣ ਸੋਝੀ ਪਰਤ ਆਈ ਹੈ, ਅਪਨੀ ਅਮਾਨ ਸੰਭਾਲ ਲੈ,ਚਾਹੇ ਹੱਥੀਂ ਝਟਕਾ ਲੈ, ਚਾਹੇ ਕਿਤੇ ਲਾ ਦੇਹ, ਔਗੁਣ ਬਖਸ਼ ਤੇ ਸ਼ਰਨ ਤੋਂ ਨਾਂ ਵਿਛੋੜ, ਮੇਹਰ ਕਰ ਤੇ ਬਖਸ਼।

ਦਰਸ਼ਨ ਕਰਦੀ ਪਈ ਨੂੰ ਝੁਲੀ
ਹਨੇਰੀ ਆਣ। ਨੈਣ ਝਮੱਕਾ ਖਾ
ਗਏ,ਕਸਰ ਇਸ਼ਕ ਨੂੰ ਲਾਣ।ਗਈ
ਹਨੇਰੀ ਲੰਘ ਹੁਣ, ਫਿਰ ਖੁਲ੍ਹ
ਆਏ ਨੈਣ। ਦਿਹ ਦਰਸ਼ਨ, ਕਰ
ਬਖਸ਼ ਏ, ਝਮਕਾਂ ਫੇਰ ਨ ਲੈਣ।

ਤੇਰੇ ਬਿਨ ਕੋਈ ਅਧਾਰ ਨਹੀਂ, ਸੁਰਤ ਕਿਤੇ ਹੋਰਥੇ ਨਹੀਂ ਜਾਂਦੀ,ਤੈਂ ਅਧਾਰਤੇਹੀ ਘੁੰਮਦੀ ਹੈ। ਸਤਗੁਰ ਸਦਾ ਦਿਆਲ ਨੇ ਮੇਹਰ ਕੀਤੀ, ਏਹਨਾਂ ਸਵਾ ਸੌ ਨੂੰ ਅੰਮ੍ਰਿਤ ਛਕਾਇਆ ਗਿਆ । ਏਹਨਾਂ ਵਿਚ ਖਾਲਸਾ ਆ ਗਿਆ, ਇਹ ਹੋ ਗਏ ਖਾਲਿਸਾ। ਸਤਗੁਰ ਨੇ ਇਹਨਾਂ ਨੂੰ 'ਦਿਦਾਰੀ' ਆਖਿਆ, ਫੇਰ ਹੋਰ ਨਿੱਤਰੇ, ਸਾਰੇ ੨੦ ਹਜ਼ਾਰ†ਅੱਜ 'ਅਪਰ ਅਪਾਰੀ' ਖਾਲਸਾ ਸਜੇ । ਪਿੰਡ ਪਿੰਡ ਸ਼ਹਿਰ ਸ਼ਹਿਰ ਪੰਜ ਪੰਜ ਸਿੰਘਾਂ ਨੇ ਅੰਮ੍ਰਿਤ ਛਕ ਚੁਕੇ ਸੀ, ਅੰਮ੍ਰਿਤ ਛਕਾਏ ਤੇ ਘਰ ਘਰ ਖਾਲਿਸਾ ਸਜ ਗਿਆ।

ਇਹ ਪਰਮ ਖਾਲਸਾ ਪੰਥ ਜੋਇ।
ਇਹ ਅਸੀਂ,ਕੇਤ ਕੋ ਬਿਰਦ ਸੋਇ।
ਬੁਰਕਾ ਅਕਾਲ ਦੀਨੋ ਸੁ ਆਪ।
ਵਿੱਚ ਧਾਰ ਅਧਿਕ ਗੁਰਕੋਪ੍ਰਤਾਪ।
ਇਹ ਜਗਤ ਮੱਧ ਤੇ ਕਾਢ ਨਾਥ।
ਦੇ ਅਮੀ ਸੁੱਧ ਕੀਨੋ ਸਨਾਥ।
[ਗੁਰ ਬਿਲਾਸ ਪਾ. ੧੦

ਖਾਲਿਸਾ ਸਜ ਗਿਆ ।

ਖਾਲਸਾ ਪੰਥ ਹੈ, ਠੀਕ ਹੈ, ਪਰ ਖਾਲਸਾ ਅਜੇ ਹੋਰ ਹੈ।

ਖਾਲਸਾ ਅੰਮ੍ਰਿਤ ਧਾਰੀ ਸਿੰਘ ਹੈ, ਠੀਕ ਹੈ, ਪਰ ਖਾਲਸਾ ਅਜੇ ਹੋਰ ਹੈ।

ਖਾਲਸਾ ਇਕ ਆਦਰਸ਼ ਹੈ, ਠੀਕ ਹੈ, ਪਰ ਖਾਲਸਾ ਅਜੇ ਹੋਰ ਹੈ।

ਖਾਲਸਾ ਇਕ ਨਮੂਨਾ ਹੈ,ਠੀਕਹੈ, ਪਰ ਖਾਲਸਾ ਅਜੇ ਹੋਰ ਹੈ।

ਖਾਲਸਾ ਇਕ ਓਹ ਵਨਗੀ ਦਾ ਮਨੁੱਖਹੈ, ਜੋ ਸਾਰੇ ਸੰਸਾਰ ਖਰ ਇਕ ਪ੍ਰਤੀਤ ਹੋਵੇ। ਹਰਪ੍ਰਾਣੀਨੂੰ ਓਹਕੁਛ ਬਨਾ ਸਕਦਾਹੈ, ਜੋ ਕਿ ਰਚਨਹਾਰ ਦੀ ਐਨ ਮੁਰਾਦ ਹੈ।

ਖਾਲਸਾ ਇਕ ਜਾਦੂ ਦਾ ਪਦ ਹੈ, ਜਿਸਦੇ ਸੁਣਦਿਆਂ ਪਵਿੱਤ੍ਰਤਾ ਅੱਖਾਂ ਅੱਗੇ ਆ ਜਾਂਦੀ ਤੇ ਵਾਹਿਗੁਰੂ ਦਾ ਅਨਿੰਨ ਪ੍ਰੇਮ ਝਲਕਾ ਮਾਰਦਾ ਹੈ । ਖਾਲਿਸਾ ਇਕ ਫਰਜ਼ ਹੈ ਜੋ ਇਹ ਰੂਹ ਫੂਕਦਾ ਹੈ ਕਿ ਆਪਾ ਭੁਲਾ ਨਿਜ ਦੇ ਸੁਖਾਂ ਤੇ ਲਾਭਾਂ ਨੂੰ ਵਿਸਾਰਕੇ 'ਖਾਲਸਾ' ਤੋਂ ਸਭ ਕੁਛ ਵਾਰ ਦੇਹ। ਜਦੋਂ ਖਾਲਸਾ ਦੀ ਲੋੜ ਕੰਨੀਂ ਪਈ ਹਰੇਕ ਖਾਲਸਾ ਨੇ ਆਪਾ ਤੇ ਆਪਣਾ ਸਭ ਕਿਛ ਵਾਰ ਘੱਤਿਆ।

ਅੱਜ ਖਾਲਿਸਾ ਦੇ ਅਰਥ ਕੇਵਲ ਇੱਕ ਸਿੱਖ ਜਾਂ ਸਮੂਹ ਪੰਥ ਦਾ ਲਿਆ ਜਾਂਦਾ ਦਿੱਸਦਾ ਹੈ, ਪਰ ਜਦ ਸਾਜਿਆ

*ਅੰਮ੍ਰਿਤ ਦੀ ਵਿਧੀ ਤੇ ਰਹਤਾਂ ਦੇ ਵਿਸਥਾਰ ਲਈ ਵੇਖੋ 'ਗੁਰਮਤ ਪ੍ਰਕਾਸ਼ ਭਾਗ ਸੰਸਕਾਰ' ਜੋ ਚੀਫ ਖ਼ਾਲਸਾ ਦੀਵਾਨ ਤੋਂ ਮਿਲਦਾ ਹੈ॥

†ਔਰੰਗਜ਼ੇਬ ਦੇ ਅਖਬਾਰ ਨਵੀਸ ਨੇ ਬੀ ਅਜ ਦਾ ਸਾਰਾ ਵਿਰਤਾਂਤ ਔਰੰਗਜ਼ੇਬ ਨੂੰ ਲਿਖ ਘੱਲਿਆ ਸੀ, ਜੋ ਅਨੰਦਪੁਰ ਰੰਹਦਾ ਸੀ। ਉਸਨੇ ਬੀ ਪਹਲੇ ਦਿਨ ੨੦ਹਜ਼ਾਰ ਕੁਲ ਅੰਮ੍ਰਿਤਧਾਰੀ ਹੋਏਲਿਖੇਹਨ।

ਗਿਆ ਸੀ ਖਾਲਸਾ ਇਕ ਮੰਤ੍ਰ ਸੀ ਇਕ ਸਫੁਰਨ ਸੱਤਾ ਸੀ ਇਸਦਾ ਅਰਥ ਸੀ ਸਿੱਖ ਤੇ ਸਾਰਾ ਪੰਥ ਤੇ ਸਤਗੁਰੂ ਆਪ ਤੇ ਅਕਾਲ ਪੁਰਖ, ਤੇ ਚਿੱਤ ਵਿੱਚ ਇਕ ਖਾਲਸਾ ਲਈ ਸਭ ਤੋਂ ਵਧੀਆ ਪਜਾਰ, ਕੁਰਬਾਨੀ ਦਾ ਮਾਦਾ ਤੇ ਸਦਕੇ ਹੋਣ ਦਾ ਚਾਉ,ਆਪ ਨੁਛਾਵਰ ਕਰ ਦੇਣ ਦਾ ਅਮਿਟ ਉਮਾਹ, ਖਾਲਸਾ ਕਹਣ ਨਾਲ ਹਰ ਖਾਲਸੇ ਵਿਚ ਇਕ ਝਰਨਾਟ ਛਿੜਦੀ ਸੀ,ਪਜਾਰ ਦੀ ਹਰ ਦੂਜੇ ਲਈ ਜੋ ਅਖਵਾਂਦਾ ਸੀ ਖਾਲਿਸਾ । ਜਦੋਂ ਵੰਗਾਰ ਪੈਂਦੀ ਸੀ ਖਾਲਿਸਾ ਲਈ ਆਹ ਕੁਛ ਕਰਨਾ ਹੈ, ਤਦ ਭੀੜ ਪੈਂਦੀ ਸੀ ਪ੍ਰਵਾਨਿਆਂ (ਭੰਬਟਾਂ) ਦੀ ਜੋਤ ਉੱਤੇ ਤੇ ਜੋਤ ਨੂੰ ਮੁਸ਼ਕਲ ਹੋ ਜਾਂਦਾ ਸੀ ਐਨੀਆਂ ਸ਼ਹਾਦਤਾਂ ਨੂੰ ਇੰਨੀ ਛੇਤੀ ਕਬੂਲ ਕਰਦਿਆਂ। ਸਮੇਂ ਯਾ ਦੇਸਾਂ ਦੀ ਵਿੱਥ ਖਾਲਸੇ ਵਿਚ ਕੋਈ ਵਿੱਥ ਨਹੀਂ ਸੀ। ਜਿੰਨਾਂ ਕੁਛ ਖਾਲਸੇ ਦੇ ਅਰਥ ਵਿਚ ਕਿਹਾ ਜਾਵੇ ਉਹ ਕੁਛ ਨਹੀਂ ਦੱਸ ਸਕਦਾ ਜੋ ਕੁਛ ਕਿ ਅਮਲ ਵਿਚ, ਕਰਨੀ ਵਿੱਚ, ਰਹਣੀ ਵਿੱਚ, ਪ੍ਰਤੱਖ ਨਮੂਨੇ ਵਿੱਚ ਖਾਲਸਾ ਹੋ ਚੁਕਾ ਹੈ ਤੇ ਅਜੇ ਬੀ ਦਮਕਾਂ ਮਾਰਨੋਂ ਨਹੀਂ ਟਲਦਾ । 'ਵਾਹਿਗੁਰੂ–ਪ੍ਰੇਮ'ਨਾਮ ਵਿਚ ਲਿਵ,ਹਿਰਦੇ ਦੀ ਪਵਿ-ਤ੍ਰਤਾ, ਉੱਚ ਆਚਰਣ, ਨ੍ਰਿਭੈਤਾ, ਚੜ੍ਹ-ਦੀਆਂ ਕਲਾਂ,ਕੌਮੀ ਭਰਾਵਾਂ ਲਈ ਪਜਾਰ, ਕੁਰਬਾਨੀ, ਸਦਕੇ ਹੋਣ ਦਾ ਮਲ੍ਹਾਰ ਤੇ ਚਾਉ, ਸੁਖ ਦੇਣ ਦੀ ਖੁਸ਼ੀ,ਸੇਵਾ ਕਰਕੇ ਖੁਸ਼ੀ, ਫੇਰ ਸੇਵਾ ਕਰਕੇ ਸਫਲ ਹੋ ਗਿਆਂ ਦਾ ਭਾਵ ਇਹ ਸਾਰਾ ਭਾਵ, ਅੱਖਰ ਖਾਲਿਸਾ ਵਿਚ ਸ਼ਾਮਲ ਤੇ ਅਮਲ ਵਿਚ ਤੇ ਵਰਤੋਂ ਵਿਚ । ਜਿੱਥੇ ਖਾਲਿਸਾ ਹੈ ਇੰਨਾਂ ਕੁਛ ਕਹਕੇ ਖਾਲਿਸਾ ਦਾ ਅਰਥ ਫੇਰ ਬਾਕੀ ਹੈ । ਇਹ ਇਕ ਫਕੀਰੀ ਰਮਜ਼ ਸੀ ਜੋ–ਗ੍ਰੀਬੀ ਵਿਚ, ਸ਼ਖ਼ਸੀ ਤੇ ਕੌਮੀ ਹਾਲਤ ਵਿਚ, ਅਪਨੇ ਆਪ ਨੂੰ ਪਵਿੱਤ੍ਰਤਾ, ਕੁਰਬਾਨੀ ਤੇ ਪਜਾਰ ਵਿੱਚ ਪ੍ਰਕਾਸ਼ਦੀ ਹੋਈ, ਅਜੇ ਹੋਰ ਹੈ ਤੇ ਹੋਸੀ ਦੀ-ਅਣਡਿਠੇ ਜਗਤ ਵਿਚ ਲਿਵ ਦੀ ਤਾਰ ਲਵਾਈ ਰੱਖਦੀ ਸੀ। ਇਕ ਖਾਲਸੇ ਨੂੰ ਪ੍ਰਸ਼ਾਦ ਛਕਾਕੇ ਭਾਵ ਐਉਂ ਉਛਲਦਾ ਸੀ ਕਿ ਕਲਗੀਆਂ ਵਾਲੇ ਤੇ ਅਕਾਲ ਪੁਰਖ ਨੇ ਪ੍ਰਸ਼ਾਦ ਪਾਇਆ ਹੈ ਤੇ ਛਕਾਣ-ਹਾਰ ਕ੍ਰਿਤ ਕ੍ਰਿਤ ਹੋਇਆ ਹੈ। ਧਨ, ਧਾਮ, ਪੁਤ੍ਰ, ਸਰਬੰਸ ਹਰ ਵੇਲੇ ਖਾਲਿਸੇ ਦਾ ਸਮਝਿਆ ਜਾਂਦਾ ਸੀ। ਅੰਦਰ ਨਾਮ ਦਾ ਨਿਵਾਸ ਤੇ ਉਸ ਆਸ੍ਰੇ ਚੜ੍ਹਦੀਆਂ-ਕਲਾਂ ਦਾ ਪ੍ਰਭਾਵ, ਪਾਪ ਤੇ ਬਦੀ ਅੱਗੇ ਅਝੁਕਤਾ, ਫਤਹ ਦਾ ਨਿਸਚਾ, ਆਪਣੇ ਆਪ ਤੇ ਭਰੋਸਾ, ਹਰ ਸ਼ੈ ਤੇ ਹਰ ਵਜੂਦ ਤੇ ਹਾਵੀ ਹੋਣਾ ਇਹ ਖਾਲਸਾ ਹੋਣ ਦੇ ਸੁਤੇ ਭਾਵ ਸਨ ਤੇ ਹਨ। ਖਾਲਸਾ ਕੰਹ-ਦਿਆਂ ਸਾਰੇ ਹੋ ਚੁਕੇ ਇਤਹਾਸਕ ਹਠਾਂ, ਤਪਾਂ, ਜਪਾਂ, ਕਰਨੀਆਂ, ਸ਼ਹੀਦੀਆਂ, ਕੁਰਬਾਨੀਆਂ, ਫਤਹਯਾਬੀਆਂ ਦੇ ਸਾਕੇ ਅਖਾਂ ਵਿਚ ਫਿਰ ਜਾਂਦੇ ਹਨ, ਤੇ ਰੂਹ ਫੂਕ ਕੇ ਜੀਉਂਦਾ ਕਰ ਜਾਂਦੇ ਹਨ । ਖਾਲਿਸਾ ਵਾਹਿਗੁਰੂ ਦਾ ਹੈ ਤੇ ਫਤਹ ਵਾਹਿਗੁਰੂ ਦੀ ਹੈ, ਸੋ ਫਤਹ ਖਾਲਸੇ ਦੀ ਹੈ। ਇਸ ਹਉਂ ਰਹਤਵੇਂ ਆਦਰਸ਼ ਵਿਚ ਟੇਕ ਸਤਗੁਰ ਨੇ 'ਸ੍ਵੈਸਹਾਰੇ' ਤੇ ਰਖਾਈ। ਅਰਦਾਸ ਵਿਚ 'ਪ੍ਰਿਥਮ ਭਗੌਤੀ ਸਿਮਰਕੇ' ਦਾ ਆਦਰਸ਼ ਬਖਸ਼ਿਆ ਕਿ ਪਹਲੇ ਤਲਵਾਰ ਨੂੰ ਸਿਮਰੇ । ਅਪਨੇ ਬਾਹੂ ਬਲ ਤੇ ਆਪੇ ਦੇ ਅੰਦਰਲੇ ਬਲ ਨੂੰ ਯਾਦ ਕਰੇ ਕਿ ਜਿਸਨੇ ਸ੍ਰੀ ਸਾਹਬ ਦੇ ਤੇਜ ਨਾਲ ਖਾਲਿਸਾ ਹੋ ਉਠਣਾ ਹੈ । ਹਉਂ ਰਹਤ

ਹੋ ਆਪਣੀ ਤਲਵਾਰ ਨੂੰ ਯਾਦ ਕਰ ਫੇਰ ਦਸਾਂ ਸਤਗੁਰਾਂ ਦੇ ਧਿਆਨ ਵਿਚ ਆਕੇ ਵਾਹਿਗੁਰੂ ਦੇ ਉਚਾਰ ਵਿਚ ਹੋਕੇ ਫੇਰ ਮਨੋਰਥ ਦੀ ਅਰਦਾਸ ਕਰੋ। ਇਹ ਚੜ੍ਹਦੀ ਕਲਾ ਦਾ ਰੰਗ ਹਰ ਸੀਨੇ ਦਿਪਤ ਰਹੇ। ਸੋ ਖਾਲਸਾ ਜੀ! ਜੇ ਕੌਮ ਖਾਲਸਾ ਚਾਹੁੰਦੀ ਹੈ ਉਸੇ ਤਰਾਂ ਜੀਉਂਦੀ ਰਹੇ ਤਾਂ 'ਖਾਲਿਸਾ ਆਦਰਸ਼' ਵਿੱਚ ਉੱਚੀ ਹੋਵੇ।

[ਗੁਰ ਸੋਭਾ]

ਗੁਰੂ ਜੀ ਦੇ ਦਰਬਾਰ ਦੇ ਕਵੀ (ਸੈਨਾਪਤਿ* ਜਿਸਦੀ ਛਾਪ ਸੀ), ਨੇ ਹੇਠ ਲਿਖੀ ਕਵਿਤਾ ਵਿਚ ਖਾਲਸੇ ਦਾ ਜਨਮ ਰਹਿਤ ਤੇ ਰੂਪ ਦੱਸਿਆ ਹੈ।

ਤਿਂਹ ਬਖ਼ਸ਼ੀਸ਼ ਕਰੀ ਕਰਤਾਰੰ, ਪ੍ਰਭੂ ਵਾਕਜ ਇਮ ਕੀਓ ਉਚਾਰੰ:- "ਤੁਮ ਮੇਰਾ ਇਕ ਪੰਥ ਚਲਾਓ, ਸੁਮਤਿ ਦੇਇ ਲੋਗਨ ਸਮਝਾਓ ॥੧੯॥ ....ਭਗਤਿ ਹੇਤਿ ਜੇ ਜੇ ਹਮ ਰਚੇ, ਲੈ ਲੈ ਸਿੱਧਿ ਜਗਤ ਮੇਂ ਮਚੇ! ਅਪਨੀ ਅਪਨੀ ਪੂਜ ਲਗਾਨੇ, ਅਪਨੇ ਆਪ ਆਪ ਉਰਝਾਨੇ॥੨੦॥....ਜਿਤੇ ਸਰਬ ਭੇਖੰ, ਤਿਤੇ ਲੀਨ ਪੇਖੰ, ਨ ਪਾਯੋ ਅਲੇਖੰ, ਇਹੈ ਬਾਤ ਦੇਖੰ ॥੨੮॥ਜਿਤੇ ਮੋ ਪਠਾਯੇ, ਸੁ ਆਪੀ ਕਹਾਯੇ.... ॥੨੯॥ ਤੁਝੇ ਮੈਂ ਬਨਾਯਾ, ਸੁ ਏਹੀ ਉਪਾਯਾ, ਕਰੋ ਪੰਥ ਮੇਰਾ, ਧਰਮ ਕਾਜ ਕੇਰਾ।" ਯਹੈ ਕੇ ਪਠਾਯੋ, ਤਬੈ ਸ੍ਰਿਸ਼ਟਿ ਆਯੋ। ਭਯੋ ਕੇਸ਼ ਧਾਰੀ। ਧਰੀ ਫੇਰ ਸਾਰੀ ॥੩੧॥....ਭਏ ਸਿੰਘ ਸੂਰੇ, ਕੀਏ ਕਾਜ ਪੂਰੇ, ਅਚਲ ਨੀਵ ਡਾਰੀ, ਟਰੈਗੀ ਨ ਟਾਰੀ ॥੩੩॥ ਸਦਾ ਏਕ ਜੋਤੰ ਤਿਸੈ ਸਾਚ ਜਾਨੋ, ਰਹੋ ਤਾਹਿ ਸ਼ਰਣੰ ਨ ਦੂਜੇ ਭ੍ਰਮਾਨੋ ॥ ....੪੦॥ ਚੇਤ ਮਾਸ ਬੀਤਤ ਸਕਲ ਮੇਲਾ ਭਯੋ ਅਪਾਰ, ਬੈਸਾਖੀ ਕੇ ਦਿਵਸ ਮੇਂ ਸਤਗੁਰੁ ਕੀਯੋ ਬਿਚਾਰ ॥੧੧੯॥....ਗੋਬਿੰਦ ਸਿੰਘ ਗੁਰ ਕੀ ਖ਼ੁਸ਼ੀ ਸੰਗਤ ਕਰੀ ਨਿਹਾਲ, ਕਿਯੋ ਪ੍ਰਗਟ ਤਬ ਖ਼ਾਲਸਾ ਚੁਕਯੋ ਸਕਲ ਜੰਜਾਲ ॥ ੧੨੦ ॥ ਤਬ ਸਮੂਹ ਸੰਗਤ ਮਿਲੀ ਸੁਭ ਸਤਦ੍ਰਵ ਕੇ ਤੀਰ, ਕੇਤਕ ਸੁਨ ਭਏ ਖ਼ਾਲਿਸਾ, ਕੇਤਕ ਭਯੇ ਅਧੀਰ ॥ ੧੨੧ ॥ ਤਜ ਮਸੰਦ, ਪ੍ਰਭੁ ਏਕ ਜਪ, ਯਹਿ ਬਿਬੇਕ ਤਹਿ ਕੀਨ, ਸਤਗੁਰੁ ਸੋਂ ਸੇਵਕ ਮਿਲੇ ਨੀਰ ਮੱਧ ਜਯੋਂ ਮੀਨ ॥ ੧੨੨ ॥ ਸੋ ਸਤਸੰਗਤ ਜਾਨੀਯੇ ਜਹਾਂ ਬਿਬੇਕ ਬਿਚਾਰ, ਬਿਨਾਂ ਭਾਗ ਨਹਿ ਪਾਈਯੇ ਜਾਨਤ ਹੈ ਸੰਸਾਰ ॥ ੧੨੩ ॥ ਨੇਮ ਧਰਮ ਪੂਜਾ ਸਕਲ ਏਕ ਨਾਮ ਗੋਬਿੰਦ, ਏਕ ਬਾਰ ਮੁਖ ਤੇ ਕਹੋ ਹੋਤ ਅਨੇਕ ਅਨੰਦ ॥ ੧੨੪ ॥.... ਕਲ ਮੈਂ ਕਰਨ ਹਾਰ ਨਿਰੰਕਾਰ ਕਲਾ ਧਾਰ ਜਗਤ ਕੇ ਉਧਾਰਬੇ ਕੋ ਗੋਬਿੰਦ ਸਿੰਘ ਆਯੋ ਹੈ। ਅਸੁਰ ਸਿੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ। ਨਿੰਦਕ ਕੋ ਨਿੰਦ ਮਿਲੀ ਸਿੱਖ ਦਈ ਸਿਖਨ ਕੋ ਤਾਕੇ ਮਹਾਤਮ ਤੇ ਰੈਨ ਦਿਵਸ ਧਜਾਯੋ ਹੈ। ਖਾਲਸੇ ਕੀ ਸਿਖਨ ਕੀ ਨਿੰਦਕ ਜੋ ਨਿੰਦਾ ਕਰੈ ਜਾਨ ਬੂਝ ਨਰਕ ਪਰੈ ਐਸੋ ਬਤਾਯੋਹੈ। ੧੩੦ ॥....ਸਿਰ ਗੁੰਮਨ ਕੇ ਮੁਖ ਨਹਿੰ ਲਾਗੋ। ਪਾਂਚਨ ਕੋ ਤੁਮ ਸੰਗ ਤਿਆਗੋ।

*ਇਸ ਪੋਥੀ ਦੇ ਰਚੇ ਜਾਨ ਦਾ ਸੰਮਤ ਗ੍ਰੰਥਕਾਰ ਨੇ ਅਪਨੇ ਗ੍ਰੰਥ ਅਰੰਭ ਵਿਚ ਛੇਵੇਂ ਛੰਦ ਵਿਚ ਇਉਂ ਕਹੀ ਹੈ:-ਸੰਮਤ ਸਤਰਹ ਸੇ ਭਏ ਬਰਖ ਅਠਾਵਨ ਬੀਤ। ਭਾਦਵ ਸੁਦਿ ਪੰਦ੍ਰਸ ਭਈ ਰਚੀ ਕਥਾ ਕਰ ਪ੍ਰੀਤ। ਅੰਮ੍ਰਿਤ੧੭੫੫ਵਿਚ ਛਕਾਇਆ ਗਿਆਹੈ ਤੇ ਇਹ ਗ੍ਰੰਥ੧੭੫੮ਵਿਚਰਚਿਆਗਿਆ।

ਮਰਨ ਪਰਨ ਤਿਨ ਕੇ ਕਛੁ ਹੋਵੈ, ਤਹਾਂ ਸਿੱਖ ਨਹਿੰ ਜਾਇ ਖਲੋਵੈ ॥ ੧੩੫ ॥ ਹੁੱਕਾ ਤਜਾਗੇ ਹਰਿ ਗੁਣ ਗਾਵੈ ।ਇੱਛਾ ਭੋਜਨ ਹਰਿ ਰਸ ਪਾਵੈ । ਭੱਦਨ ਤਜਾਗ ਕਰੋ ਰੇ ਭਾਈ ! ਸਭ ਸਿੱਖਨ ਯਹਿ ਬਾਤ ਸੁਨਾਈ ॥ ੧੩੭ ॥.... ਸੰਗਤ ! ਭੱਦਨ ਮਤ ਕਰੋ ਛੁਰ* ਨ ਲਗਾਓ ਸੀਸ । ਮਾਤ ਪਿਤਾ ਕੋਈ ਮਰੇ ਸਤਗੁਰੁ ਕਰੀ ਹਦੀਸ ॥੧੪੦ ॥....ਦੋ ਖੰਡੇ ਕੀ ਪਾਹੁਲ ਤੇਜ ਬਢਾਯਾ। ਜ਼ੋਰਾਵਰ ਕਰ ਸਿੰਘ ਹੁਕਮ ਵਰਤਾਯਾ ....॥ ੧੫੦ ॥ ਸਿਰਗੁਮਨ ਕੇ ਮਰਨੇ ਪਰਨੇ ਨਹਿੰ ਜਾਈਯੇ ।ਪਾਂਚਨ ਕੇ ਸੰਗ ਨੇਹ ਕਬੀ ਨਹਿ ਲਾਈਯੇ। ਜੀ ਹੁਕਮ ਤੇਰਾ ਸਭ ਸੱਚ, ਸੱਚ ਸੁਖਦਾਈਐ ॥ ੧੫੨ ॥....ਹੁਕਮ ਨ ਮਾਨੇ ਖਸਮ ਕਾ ਜਿਨ ਰਾਹ ਬਤਾਯਾ।ਵਹ ਕਪਟੀ ਹੋਇ ਨ ਖਾਲਸਾ ਕੇਤਾ ਸਮਝਾਯਾ। ਬਿਨਸੇ ਸਗਲ ਕਲੇਸ਼ ਗਯੋ ਜੰਜਾਲਸਾ।ਚੁਕਜੋ ਆਵਨ ਜਾਨ ਮਿਟੀ ਸਭ ਲਾਲਸਾ। ਖ਼ਾਲਿਸਾ ਜਪਗੋਵਿੰਦਭ ਯੋਹੈਖਾਲਿਸਾ।

ਵਾਕ ਕੀਯੋ ਕਰਨ ਹਾਰ ਸੰਤਨ ਕੀਯੋ ਵਿਚਾਰ ਸੁਪਨੇ ਸੰਸਾਰ ਤਾਹਿ ਕਾਹਿ ਲਪਟਾਈਯੇ ?ਬਿਖਿਅਨ ਸਿਉਂ ਤਜ ਸਨੇਹ ਸਤਿਗੁਰੂ ਕੀ ਸਿੱਖ ਲੇਹ,ਬਿਨਸੈ ਛਿਨ ਮਾਂਹਿ ਦੇਹ ਯਮ ਪੁਰ ਮੇਂ ਜਾਈਏ। ਸੀਸ ਨ ਮੁੰਡਾਓ ਮੀਤ! ਹੁੱਕਾ ਤਜ ਭਲੀ ਰੀਤਿ ਪ੍ਰੇਮ ਪ੍ਰੀਤ ਮਨ ਕਰ ਸ਼ਬਦ ਕਮਾਈਯੇ। ਜੀਵਨ ਦਿਨ ਚਾਰ ਸਮਝ ਦੇਖ ਬੂਝ ਮਨ ਬਿਚਾਰ ਵਾਹਿਗੁਰੂ ਗੁਰੂ ਜੀਕਾ ਖਾਲਸਾ ਕਹਾ- ਈਯੇ ॥੧੯੭॥....ਪ੍ਰਭੁ ਤਿੰਹ ਨਿਕਟ ਬਖਾਨੀਐ ਜਿੰਹ ਅੰਤਰ ਹੈ ਪ੍ਰੀਤਿ, ਪ੍ਰੀਤਿ ਬਿਨਾਂ ਕਜੋਂ ਪਾਈਯੇ ਜਾਂਯ ਕੋਟਿ ਯੁਗ ਬੀਤ ? ॥੨੦੭॥ ਧਰਮ- ਸਾਲ ਸੰਗਤ ਜਬ ਆਵੈ, ਦਰਸ਼ਨ ਪਾਰਬ੍ਰਹਮ ਕੋ ਪਾਵੈ, ਗੁਰੁ ਸੰਗਤ ਕਛੁ ਭੇਦ ਨ ਹੋਈ, ਪੁਨ ਜਨ ਕਥਾ ਬਖਾਨਤ ਸੋਈ ॥ ੨੦੯ ॥

ਖ਼ਾਲਸਾ ਖ਼ਾਸ ਕਹਾਵੈ ਸੋਈ, ਜਾਂਕੇ ਹਿਰਦੇ ਭਰਮ ਨ ਹੋਈ। ਭਰਮ ਭੇਖ ਤੇ ਰਹੈ ਨਿਆਰਾ, ਸੋ ਖ਼ਾਲਸ ਸਤਗੁਰੂ ਹਮਾਰਾ। ਗੁਰੂ ਹਮਾਰਾ ਅਪਰ ਅਪਾਰਾ ਸ਼ਬਦ ਬਿਚਾਰਾ ਅਜਰ ਜਰੰ, ਹਿਰਦੈ ਧਰ ਧਜਾਨੀ ਉਚਰੇ ਬਾਨੀ ਪਦ ਨਿਰ- ਬਾਨੀ ਅਪਰਪਰੰ । ਸਰਬ ਆਨੰਦ ਗੋਬਿੰਦ ਕੇ ਜਾਪ ਤੇ ਜਪੋ ਨਿਤ ਨਿੱਤ ਕੈ ਪ੍ਰੀਤਿ, ਮੀਤਾ ! ਸਰਬ ਕੋ ਤੰਤ ਯਹਿ ਮੰਤ ਗੁਰੁ ਦੇਵ ਕਾ ਏਕ ਮਨ ਜੀਤ ਸੰਸਾਰ ਜੀਤਾ । ਸਰਬ ਜੰਜਾਰ ਬੇਕਾਰ ਛਿਨ ਮੇਂ ਤਜੇ ਸਰਬ ਗੁਰੁ ਦੇਵ ਸਨ ਗਜਾਨ ਗੀਤਾ । ਭਯੋ ਜੈਕਾਰ ਤ੍ਰੈ ਲੋਕ ਚੌਦੈ ਭਵਨ ਸਤਗੁਰੁਖ਼ਾਲਿਸਾ ਖ਼ਾਸ ਕੀਤਾ । ਬਚਨ ਗੁਰਦੇਵ ਕੇ ਗਜਾਨ ਐਸੋ ਕੀਓ ਮੁਕਤਿ ਕੀ ਯੁਕਤਿ ਐਸੇ ਬਿਚਾਰੀ। ਰਚੇ ਕਰਤਾਰ ਯੋ ਰਚੀ ਆਕਾਰ ਤੇ ਜਪੈਗੀ ਜਾਪਸੁਭ ਸ੍ਰਿਸ਼ਟ ਸਾਰੀ। ਤਤ੍ਵ ਕੋ ਧਾਰਕੈ ਜੀਤ ਬੋਲੀ ਫਤੇ ਮਾਰ ਦੂਤਨ ਕੀਯੋ ਭਸਮ ਛਾਰੀ।ਭਯੋ ਜੈਕਾਰ ਤ੍ਰੈਲੋਕ ਚੌਦੈਂ ਭਵਨ ਅਟਲ ਪਰਤਾਪ ਗੁਰ ਕੇਸ਼ਧਾਰੀ।ਇਤਿ।

*ਉਸਤਰਾ।

ਸੂਚਨਾ—ਜਦ ਖਾਲਸੇ ਦਾ ਪ੍ਰਚਾਰ ਸਾਰੇ ਫੈਲ ਪਿਆ, ਪਹਾੜੀ ਰਾਜਿਆਂ ਵਿਚ ਬੀ ਇਸਦੀ ਸੋ ਪਹੁੰਚੀ,ਸੋ ਉਨ੍ਹਾਂ ਦੀ ਸਤਿਗੁਰਾਂ ਨਾਲ ਬਾਤਚੀਤ ਵਨਕੀਮਾਤ੍ਰ ਅਗਲੇ ਪ੍ਰਸੰਗ ਵਿਚ ਹੈ:—

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ

# ੧੮. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪਹਾੜੀ ਰਾਜਿਆਂ ਨੂੰ ਉਪਦੇਸ਼

੧.

ਜਦੋਂ ਖਾਲਿਸਾ, ਤਿਆਰ ਬਰਤਿਆਰ ਖਾਲਿਸਾ,ਸਜਿਆ ਸਜਾਇਆ ਸਨੱਧਬਧ, ਸੱਚੇ ਪਾਤਸ਼ਾਹ ਦੇ ਖਜ਼ਾਲ ਮੰਡਲਾਂ ਵਿੱਚੋਂ, ਉਨ੍ਹਾਂ ਦੇ ਅੰਦਰਲੇ ਦੀਆਂ ਸੈਂਦ੍ਰਤਾਈਆਂ ਦੇ ਮੰਡਲਾਂ ਵਿੱਚੋਂ, ਉੱਚੇ ਉਚੇ ਪਾਰਲੌਕਿਕ ਸ੍ਵਪਨ ਦੇਸ਼ਾਂ ਵਿੱਚੋਂ, ਰੂਪ ਰੰਗ ਧਾਰਦਾ ਪਰਤੱਖ ਧਰਤੀ ਤੇ ਆ ਖਲੋਤਾ ਤੇ ਅਨੰਦ ਪੁਰ ਦੀ ਭੂਮੀ ਤੇ ਮਨੁੱਖੀ ਜਾਮਿਆਂ ਵਿੱਚ ਟੁਰਦਾ ਫਿਰਦਾ ਦਿੱਸ ਪਿਆ, ਔਰੰਗਜ਼ੇਬ ਪਾਸ ਖਬਰ ਪੁੱਜ ਗਈ ਤੇ ਦੇਸ ਵਿਚ ਧੁੰਮ ਗਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਿਸਾ ਪ੍ਰਗਟ ਕੀਤਾ ਹੈ। ਸਿੱਖੀ ਦਾ ਵਜੂਦ ਢਲ ਢਲਕੇ ਕਿਸੇ ਸ੍ਵਪਨ ਦੇਸ ਵਿਚ ਲੀਨ ਹੋ, ਨਵਾਂ ਜਾਮਾ ਧਾਰ ਧਾਰ ਵਧਣ ਤੇ ਮੌਲਣ ਲੱਗ ਪਿਆ, ਤਦੋਂ ਪਹਾੜੀ ਰਾਜਿਆਂ ਵਿਚ ਫੇਰ ਡਾਢੀ ਵਿਚਾਰ ਟੁਰੀ । ਸਾਰੇ ਬਿਲਾਸਪੁਰ ਇਕੱਠੇ ਹੋਏ ਕਿ ਇਹ ਜੋ ਸਤਿਗੁਰ ਜੀ ਨੇ ਸਾਡੇ ਰਾਜ ਵਿਚ ਰਹਕੇ ਫਤੂਰ ਅਰੰਭਿਆ ਹੈ ਇਸਦਾ ਅੰਤ ਕੀ ਹੋਵੇਗਾ? ਕਈ ਵੇਰ ਲੜੇ, ਕਈ ਵੇਰ ਜੁੱਧ ਜੰਗ ਹੋਏ ਸਾਡਾ ਬਣਿਆਂ ਕੁਝ ਨਾ, ਤੇ ਹੁਣ ਤਾਂ ਉਨ੍ਹਾਂ ਨੇ ਧਰਮ ਕਰਮ ਦੇ ਸਿਰ ਬੀ ਮਿੱਟੀ ਪਾਈ ਤੇ ਨਾਲ ਜੁੱਧ ਜੰਗ ਦਾ ਸਾਮਾਨ ਹੋਰ ਕਰ ਲਿਆ ਹੈ, ਸਾਡੀ ਭਲਾਈ ਕਿਸ ਗਲ ਵਿਚ ਹੈ?

ਇਸ ਵੇਲੇ ਦੀਆਂ ਵਿਚਾਰਾਂ ਉਵੇਂ ਹੀ ਸਨ, ਜਿਵੇਂ ਕਿਸੇ ਮੁਰਦਾ ਕੌਮ ਵਿਚ ਹਡ, ਚੰਮ ਤੇ ਦਾਲ ਰੋਟੀ ਦੇ ਤਰਲੇ ਲਈ ਹੁੰਦੀਆਂ ਹਨ, ਯਾ ਜਿਵੇਂ ਗ਼ੁਲਾਮਾਂ ਦੇ ਟੋਲੇ ਵਿਚ ਦਾਣੇ ਪੱਠੇ ਦਾ ਫਿਕਰ ਆ ਵਾਪਰਦਾ ਹੈ, ਪਰ ਕਈਆਂ ਨੇ ਵਿੱਚੋਂ ਆਖਿਆ ਕਿ ਜੇ ਅਸੀਂ ਰਾਜੇ ਰਹ ਜਾਈਏ ਤਾਂ ਇਹ ਗਲ ਤਾਂ ਗੁਰੂ ਜੀ ਦੀ ਮੰਨਣ ਵਾਲੀ ਹੈ ਕਿ ਤੁਰਕਾਂ ਨੇ ਅਤ ਦੀ ਅੱਤ ਚਾਈ ਹੋਈ ਹੈ ਅਰ ਸਾਡੇ ਜੀਣੇ ਦਾ ਕੋਈ ਧਰਮ ਨਹੀਂ ਹੈ। ਜੇ ਕੋਈ ਉਪਰਾਲਾ ਬਣੇ ਤਾਂ ਇਹ ਨਸ਼੍ਟ ਹੋ ਜਾਣ, ਸੁਖ ਤਾਂ ਤਦੇ ਹੈ। ਪਰ ਏਹ ਡਾਢੇ ਹਨ, ਆਪੋ ਵਿਚ ਜੁੜੇ ਹਨ, ਇਨ੍ਹਾਂ ਦੇ ਅੱਗੇ ਕੌਣ ਟਿਕੇਗਾ? ਇਸ ਪ੍ਰਕਾਰ ਇਨ੍ਹਾਂ ਪਹਾੜੀ ਰਾਜਪੂਤਾਂ ਵਿਚ ਗ਼ੁਲਾਮੀ ਪ੍ਰਵੇਸ਼ ਕਰ ਚੁਕੀ ਸੀ। ਕਈ ਸੋਚਾਂ ਮਗਰੋਂ ਇਹ ਏਥੇ ਅੱਪੜੇ ਕਿ ਇਕ ਗਲ ਹਰ ਤਰਾਂ ਜ਼ਰੂਰ ਹੈ ਕਿ ਅਨੰਦ ਪੁਰ ਚੱਲਕੇ ਵੇਖੀਏ ਤਾਂ ਸਹੀ ਕਿ ਗੁਰੂ ਕੀ ਆਖਦਾ ਤੇ ਕਰਦਾ ਹੈ। ਸੋ ਉਨ੍ਹਾਂ ਦੀ ਆਪੋ ਵਿਚ ਵਿਚਾਰ ਦੇ ਸਿੱਟੇ ਤੇ ਅਨੰਦ ਪੁਰ ਜਾਣਾ ਹੀ ਠਟ ਗਿਆ। ਪੰਜ ਸਤ ਰਾਜੇ ਚੁਣੇ ਗਏ ਤੇ ਅਜਮੇਰ ਚੰਦ ਉਨ੍ਹਾਂ ਦਾ ਬੋਲਾਰਾ ਬਣਿਆਂ। ਇਨ੍ਹਾਂ ਦੇ ਜਾਣ ਦਾ ਕਾਰਣ ਇਕ ਤਾਂ ਭਾਰੀ ਅਸਚਰਜ

ਸੀ ਜੋ ਉਨ੍ਹਾਂ ਨੂੰ ਗੁਰੂ ਜੀ ਦੇ ਕਾਰਨਾਮੇ ਸੁਣ ਸੁਣਕੇ ਵਾਪਰ ਰਿਹਾ ਸੀ, ਦੂਜੇ ਅਪਣੇ ਬਚਾਉ ਦਾ ਖਤਰਾ ਸੀ ਤੇ ਤੁਰਕਾਂ ਨਾਲ ਦਿਲੀ ਵੈਰ ਕਰਕੇ ਉਨ੍ਹਾਂ ਦੀ ਤਬਾਹੀ ਦੇ ਸਾਮਾਨ ਨੂੰ ਦੇਖਣ ਦਾ ਦਬਵਾਂ ਚਾਉ ਬੀ ਸੀ, ਤੇ ਲੋੜ ਆ ਪਈ ਤੇ ਜਾਹਰਦਾਰੀ ਤੁਰਕ ਨਰੇਸ਼ ਵਾਸਤੇ ਇਹ ਸੋਚ ਲਈ ਸੀ ਕਿ ਅਸੀ ਭੇਤ ਲੈਣ ਗਏ ਸਾਂ ।

ਅਨੰਦ ਪੁਰ ਅੱਪੜੇ । ਗੁਰੂ ਦਰਬਾਰ ਵੱਲੋਂ ਸਾਮਾਨ ਦਾ ਉਤਾਰਾ ਦਿਤਾ ਗਿਆ । ਰਾਜਿਆਂ ਨੇ ਅਰਸ਼ਾਂ ਤੋਂ ਉਤਰੇ ਸ੍ਰਪਨ ਦਾ ਪ੍ਰਤੱਖ ਦਰਸ਼ਨ ਕੀਤਾ । ਖਾਲਸੇ ਦੀ ਸ਼ਕਲ-ਸੂਰਤ ਵੇਖ ਭੈ ਪਵੇ, ਤੇਜ ਝਲਿਆ ਜਾਏ ਨਾ, ਲੱਛਣ ਦੱਸਣ ਕਿ ਇਹ ਲੋਕ ਧਰਤੀ ਦਾ ਭਾਰ ਹਰ ਸਕਦੇ ਹਨ, ਮਾਤਭੂਮੀ ਦੇ ਕਸ਼ਟ ਕੱਟ ਸਕਦੇ ਹਨ, ਪਰ ਇਨ੍ਹਾਂ ਦੇ ਬਲ ਪਾ ਜਾਣ ਤੇ ਤੁਰਕਾਂ ਦੇ ਨਾਲ ਹੀ ਅਪਣੇ ਨਸ਼ਟ ਦਾ ਭੈ ਬੀ ਪਵੇ । ਫੇਰ ਹੌਸਲਾ ਹੋ ਆਵੇ ਤੇ ਕਦੇ ਖੁਸ਼ੀ ਬੀ ਹੋਵੇ । ਇਸ ਪ੍ਰਕਾਰ ਦੇ ਸੰਕੇਤਕਿਆਂ ਵਿਚ ਮੁਲਾਕਾਤ ਦਾ ਦਿਨ ਤੇ ਵੇਲਾ ਆ ਗਿਆ ਤੇ ਇਕ ਚੰਗੇ, ਸਜੇ ਸ਼ਾਮਿਆਨੇ ਹੇਠ ਰਾਜਿਆਂ ਆਕੇ ਸਰਬ ਸਮਰੱਥ ਅਕਾਲ ਪੁਰਖ ਦੇ ਘੱਲੇ ਅਵਤਾਰ ਦਾ ਦਰਸ਼ਨ ਪਾਇਆ । ਸੀਸ ਨਿਵਾਇਆ, ਸੁਖ ਸਾਂਦ ਪੁੱਛਕੇ ਵਧਾਈ ਦਿੱਤੀ ਤੇ ਨੈਤਕ ਤ੍ਰੀਕੇ ਤੇ ਵਾਰਤਾਲਾਪ ਕਰਦੇ ਇਨ੍ਹਾਂ ਪੁੱਛਾਂ ਤੇ ਆ ਗਏ, ਜਿਨ੍ਹਾਂ ਦਾ ਸਾਰ ਇਹ ਸੀ ਕਿ ਕਿਕੂੰ ਖਾਲਸਾ ਤੁਰਕਾਂ ਦੀ ਸਮਾਪਤੀ ਕਰੇਗਾ ਅਰ ਆਪ ਧਰਮ ਦੇ ਅਵਤਾਰ ਹੋਕੇ ਸੁਲਾਹ ਦੇ ਦਾਤਾ ਗੁਰੂ ਨਾਨਕ ਦੇ ਗਦੀ ਨਸ਼ੀਨ ਹੋਕੇ ਕੀਕੂੰ ਤਲਵਾਰ ਨਾਲ ਮਾਰਨਾ ਹਵਾ ਰਖੇਗੀ । ਸਤਿਗੁਰੂ ਜੀ ਨੇ ਦੱਸਿਆ ਕਿ ਖਾਲਸਾ ਕਿਸੇ ਦੀ ਸਮਾਪਤੀ ਨਹੀਂ ਕਰੇਗਾ, ਪਰ ਨਾਖਾਲਿਸ ਪਾਪ ਦੀ ਸਮਾਪਤੀ ਕਰੇਗਾ । ਤੁਰਕਾਂ ਵਿਚ ਪਾਪ ਵੱਸਦਾ ਹੈ, ਨੌ ਗੁਰਾਂ ਨੇ ਉਨ੍ਹਾਂ ਦਾ 'ਪਾਪ ਧੋਣ' ਤੇ ਹਿੰਦੂਆਂ ਵਿਚ 'ਜਾਨ ਭਰਨ' ਤੇ ਜ਼ੋਰ ਲਾਇਆ ਹੈ, ਤੁਰਕਾਂ ਨੇ ਪਾਤਸ਼ਾਹੀ ਹੈਸੀਅਤ ਵਿੱਚ ਜ਼ੁਲਮ ਨਹੀਂ ਛੋੜੇ ਤੇ ਹੁਣ ਤਾਂ ਸਗੋਂ ਹੱਦ ਨੂੰ ਅੱਪੜ ਗਏ ਹਨ ਤੇ ਹਿੰਦੂਆਂ ਨੇ ਕੌਮੀ ਹੈਸੀਅਤ ਵਿੱਚ ਉਨ੍ਹਾਂ ਦੇ ਬਖਸ਼ੇ ਨਵਜੀਵਨ ਨੂੰ ਲੈਕੇ ਪਲਟਾ ਨਹੀਂ ਖਾਧਾ, ਇਸਲਈ ਜ਼ਰੂਰੀ ਹੋ ਗਿਆ ਹੈ ਕਿ ਸ਼ਖਸੀ ਹਾਲਤ ਵਿੱਚ ਜਿਨ੍ਹਾਂ ਲੋਕਾਂ ਨੇ ਗੁਰੂਘਰ ਤੋਂ ਜੀਵਨ ਪ੍ਰਾਪਤ ਕੀਤਾ ਹੈ, ਉਨ੍ਹਾਂ ਨੂੰ ਹੀ ਜੱਥੇਬੰਦ ਕਰਲਿਆ ਜਾਵੇ। ਇਹ ਲੋਕ ਸਾਈਂ ਦੇ ਦਰ ਪ੍ਰਵਾਨ ਹੋਣ ਲਈ ਜੀਵਨ ਮੁਕਤ ਬਨਾਏ ਗਏਸਨ, ਪਰ ਹੁਣ ਵਕਤ ਆਗਿਆ ਹੈ ਕਿ ਯਾ ਇਹ ਭੂਮੀ ਤਬਾਹ ਹੋ ਜਾਏ ਯਾ ਇਸਦੀ ਇਨ੍ਹਾਂ ਜੀਵਨ ਮੁਕਤਾਂ ਦੇ ਹਥੋਂ ਹੀ ਇਸ ਦੀ ਰਖਜਾ ਕੀਤੀ ਜਾਵੇ । ਇਹ ਰੱਖਜਾ ਕਰਨੀ ਤੁਸਾਡਾ ਰਾਜਿਆਂ ਦਾ ਧਰਮ ਸੀ, ਪਰ ਹੁਣ ਇਨ੍ਹਾਂ ਫਕੀਰਾਂ ਦੇ ਸਿਰ ਦੇਸ-ਰਖਜਾ ਦਾ ਕਰ ਆ ਪਿਆ ਹੈ, ਕਿਉਂਕਿ ਤੁਸੀ ਆਪਨੇ ਸੁਖਾਂ ਵਿਚ ਮਗਨ ਹੋ । ਤਿਹਾਈ ਧਰਤੀ ਤੋਂ ਵਧੀਕ ਅਜੇ ਬੀ ਹਿੰਦੂ ਰਾਜਿਆਂ ਦੀ ਹੈ, ਪਰ ਰਾਜੇ ਬੀ ਮੁਰਦਿਹਾਨ ਵਿਚ ਹਨ, ਆਪੋ ਵਿਚ ਏਕਾ ਨਹੀਂ, ਪਰਜਾ ਅੰਨ੍ਹੀ ਗਿਆਤ ਵਿਹੂਣੀ ਮਰ ਰਹੀ ਹੈ। ਜਾਨ ਕਿੱਥੋਂ ਆਵੇ ? ਨਾ ਪਰਜਾ ਵਿੱਚ ਜਾਨ ਹੈ, ਨਾ ਤਾਨ , ਨਾ ਰਾਜਿਆਂ ਵਿੱਚ ਜਥੇਬੰਦੀ ਹੈ, ਨਾ ਸਾਹਸ, ਨਾ ਕੁਰਬਾਨੀ, ਨਾ ਉਪਕਾਰ, ਇਸ ਲਈ ਹੁਣ ਫਕੀਰਾਂ ਦੇ ਸਿਰ ਕਰ ਆਯਾ ਹੈ ਕਿ

ਪਰਜਾ ਨੂੰ ਮੁਕਤੀ ਦਾਨ ਦੇਂਦਿਆਂ ਜਗਤ ਦੇ ਕਸ਼ਟਾਂ ਤੋਂ ਬੀ ਬਚਾਣ। ਸੋ ਹੇ ਰਾਜਾ! ਇਹ ਕਾਰਣ ਹੈ ਕਿ ਫਕੀਰਾਂ ਨੇ ਤਲਵਾਰ ਚਾਈ ਹੈ।'

ਅਜਮੇਰ ਚੰਦ*–ਧਰਮ ਵਿਚ ਦਇਆ ਚਾਹੀਏ ਤੇ ਜੁੱਧ ਵਿਚ ਕੁਦਇਆ, ਫਕੀਰੀ ਤੇ ਸ਼ਮਸ਼ੇਰ ਕਿਵੇਂ ਨਿਭਣਗੀਆਂ?

ਗੁਰੂ ਜੀ–ਇਸੇ ਲਈ ਖਾਲਸਾ ਅਰਸ਼ਾਂ ਤੋਂ ਉਤਰ ਕੇ ਆਇਆ ਹੈ। ਰੂਹ ਦੇ ਮੰਡਲ ਤੋਂ ਤਲਵਾਰ ਦੀ ਘਾਟ ਦੇ ਰਸਤੇ ਇਸ ਦਾ ਜਨਮ ਹੋਇਆ ਹੈ। 'ਰੂਹ ਤੇ ਸ਼ਮਸ਼ੇਰ' ਅੰਮ੍ਰਿਤ ਵਿਚ ਰਲਕੇ, ਲੋਹਾ ਤੇ ਮਿਸ੍ਰੀ ਘੁਲ ਮਿਲ ਇੱਕ ਹੋਕੇ 'ਨਵੇਂ ਇਨਸਾਨ' ਰੱਬੀ ਇਨਸਾਨ ਦੀ ਕਾਯਾਂ ਘੜਨ ਵਾਲੇ ਬਣੇ ਹਨ। ਇਹ ਇਨਸਾਨ ਜੋ 'ਰੂਹ ਤੇ ਸ਼ਮਸ਼ੇਰ' ਦੇ ਕੱਠੇ ਪਿਘਲ ਜਾਣ ਤੋਂ ਬਣਿਆਂ ਹੈ, ਹੁਣ ਧਰਾ ਦਾ ਭਾਰ ਹਰੇਗਾ।

ਅਜਮੇਰ ਚੰਦ–ਇਹ ਖਾਲਿਸਾ ਇਕ ਨਵਾਂ ਮਜ਼ਬ ਹੈ।

ਗੁਰੂ ਜੀ–ਇਹ ਮਜ਼ਬ ਨਹੀਂ, ਰਸਤਾ ਨਹੀਂ, ਤ੍ਰੀਕਾ ਨਹੀਂ, ਨਸਲ ਨਹੀਂ ਕੁਲ ਨਹੀਂ, ਜਾਤ ਨਹੀਂ, ਗੋਤ ਨਹੀਂ। ਇਹ ਇਕ ਅਰਸ਼ਾਂ ਵਿੱਚੋਂ ਸੰਕਲਤ ਕਰਕੇ, ਚੁਣਕੇ, ਕੱਠਿਆਂ ਕਰਕੇ ਸੁਪਨ ਦੇਸ ਵਿਚੋਂ ਆਯਾ 'ਆਦਰਸ਼' ਹੈ, ਜੋ ਉਸ ਇਨਸਾਨ ਦਾ ਹੈ, ਜੋ ਜੀਉਂਦਾ ਹੈ। ਇਹ ਗੁਰੂ ਨਾਨਕ ਸੁਲਹਕੁਲ ਦੇ ਪੈਦਾ ਕੀਤੇ ਫਕੀਰ ਇਨਸਾਨਾਂ ਦੀ ਜਥੇਬੰਦੀ ਦਾ ਇਕ ਸਮੁੱਚਾ ਵਜੂਦ ਹੈ। ਇਹ ਸੁਲਹਕੁਲ ਜੀਉਂਦੇ ਇਨਸਾਨਾਂ ਦਾ–ਇਕ ਇਕ ਦਾ ਤੇ ਫੇਰ ਜਥੇਬੰਦ ਹੋਇਆਂ ਦਾ–ਰੂਪ ਹੈ ਜੋ ਸੁਲਹ ਵਿਚ ਵੱਸਦਾ ਹੈ, ਪਰ ਸੁਲਹ ਤੇ ਵੈਰੀਆਂ ਨੂੰ ਲੋੜ ਵੇਲੇ ਤਲਵਾਰ ਨਾਲ ਬੀ ਸੁਲਹ ਤੇ ਰਹਣ ਲਈ ਮਜਬੂਰ ਕਰੇਗਾ। ਜੋ ਅੰਦਰੋਂ ਸਾਈਂ ਦੇ ਦਰ ਹਾਜ਼ਰ ਰਹੇਗਾ, ਜਿਸ ਦੇ 'ਚਿੱਤ ਵਿੱਚ ਹਰਿ ਵੱਸੇਗਾ, ਜਿਸਦੀ ਜਿਹਵਾ ਤੇ ਪਾਪ ਨਾਲ ਜੁੱਧ *ਵੱਸੇਗਾ'। ਆਪ ਇਹ ਨਿਰਭੈਤਾ ਵਿੱਚ ਵਿਚਰਕੇ ਦੱਸੇਗਾ ਅਤੇ ਭੈ ਮਾਰਿਆਂ ਨੂੰ ਨਿਰ ਭੈ ਕਰਕੇ ਦੱਸੇਗਾ। ਭੈ ਦੇਣ ਹਾਰਿਆਂ ਨੂੰ ਭੈ ਦੇਕੇ ਭੈ ਦੇਣੋਂ ਅਸਮਰੱਥ ਕਰਕੇ ਦੱਸੇਗਾ ਤਾਂ ਜੋ ਜਗਤ ਨਿਰਭੈ ਪਦ ਤੇ ਅੱਪੜੇ। ਇਹ ਖੜਗਧਾਰੀ ਹੋਕੇ ਅਨਿਆਉਂ (ਬੇਇਨਸਾਫੀ) ਨੂੰ ਡਾਂਟੇਗਾ, ਧਰਮ ਨੂੰ ਅਭੈ ਕਰੇਗਾ।

ਅਜਮੇਰ–ਗੁਰੂ ਜੀ! ਆਪ ਬੜੇ ਉੱਚੇ ਦਰਜੇ ਤੇ ਹੋ, ਠੀਕ ਆਖਦੇ ਹੋ, ਗਯਾਨ ਫਕੀਰੀ ਆਪ ਜਿਵੇਂ ਚਾਹੋ ਸਿਰੇ ਚਾੜ੍ਹੋ, ਗੁਰੂ ਨਾਨਕ ਦੇ ਜੁ ਹੋ, ਪਰ ਭਗਵਾਨ! ਇਕ ਇਕ ਤੁਰਕ ਇਕ ਇਕ ਦੁੰਬਾ ਖਾ ਜਾਂਦਾ ਹੈ, ਇਹ ਅਸੀਂ ਸਾਗ ਪਾਤ ਖਾਣ ਵਾਲੇ ਉਨ੍ਹਾਂ ਨਾਲ ਕੀਕੂੰ ਲੜਾਂਗੇ?

ਗੁਰੂ ਜੀ–ਚਿੜੀਆਂ ਬਾਜ ਤੋੜਨਗੀਆਂ, ਸਾਗ ਪਾਤ ਰੁੱਖਾਂ ਨੂੰ ਖਾ ਜਾਣਗੇ, ਦੁੰਬੇ ਸ਼ੇਰਾਂ ਦਾ ਭੋਜਨ ਕਰਨਗੇ।

ਅਜਮੇਰ–ਸੱਤ ਹੈ, ਪਰ ਸਾਨੂੰ ਦਿੱਸਦਾ ਨਹੀਂ ਕਿਵੇਂ ਹੋਸੀ?

ਗੁਰੂ ਜੀ–ਤੁਸੀਂ ਖਾਲਿਸਾ 'ਇਕ ਇਨਸਾਨ' ਤੱਕ ਰਹੇ ਹੋ, ਇਹ ਠੀਕ ਹੈ! ਪਰ ਇਨ੍ਹਾਂ 'ਇਨਸਾਨਾਂ ਦਾ ਕੱਠ'ਦਾ ਇਕ

---

*੧੭੪੯ ਬਿ: ਵਿਚ ਭੀਮਚੰਦ ਰਾਜਾ ਬਿਲਾਸਪੁਰ ਦਾ ਮਰ ਚੁਕਾ ਸੀ ਤੇ ਉਸਦਾ ਪੁਤਰ ਅਜਮੇਰ ਚੰਦ ਗੱਦੀ ਤੇ ਬੈਠਾ ਸੀ।

*ਮੁਖ ਤੇ-ਹਰਿ ਚਿਤ ਮੈਂ-ਜੁਧ ਵਿਚਾਰੇ। ਮੂੰਹ ਤੋਂ ਜੁਧ ਦਾ ਤੇ ਚਿਤ ਵਿਚ ਹਰਿ ਦਾ ਵਿਚਾਰ ਕਰੇਗਾ।

ਇਕੱਠ ਹੈ, ਦੇਖੋ ਤੁਸੀਂ ਇਹ ਇਕੱਠ ਬੀ ਵੇਖ ਰਹੇ ਹੋ । ਬਜ਼ਾਰਾਂ ਵਿੱਚ, ਸ਼ੈਹਰ ਦੀ ਜੂਹ ਵਿੱਚ ਤੁਸਾਂ ਖਾਲਸਿਆਂ ਦਾ ਇਕੱਠ ਬੀ ਡਿੱਠਾ ਹੋਊ, ਪਰ ਖਾਲਿਸਾ ਅਜੇ ਹੋਰ ਹੈ, ਇਹ 'ਇਕੱਠ ਇਕ ਜੱਥੇਬੰਦੀ' ਹੈ, ਪੱਕੀ ਜੱਥੇਬੰਦੀ ਹੈ, ਪੱਕੀ ਜੱਥੇਬੰਦੀ ਬਾਤਰੀਕਾ,ਬਾਕਾਇਦਾ । ਇਹ ਜੱਥੇਬੰਦੀ ਤੁਰਕਾਂ ਦੀ ਜੱਥੇਬੰਦੀ ਦੇ ਟਾਕਰੇ ਦੀ ਨਹੀਂ ਕਿ ਆਪਾ ਬਚਾਉਣ ਤੇ ਹੋਰਨਾਂ ਦੇ ਘਰਬਾਰ ਭੋਆਂ, ਵਲੈਤਾਂ ਖੁਹਕੇ ਜ਼ੁਲਮ ਕਮਾਣ ਦੇ ਮਨੋਰਥ ਉੱਤੇ ਆਪੋ ਵਿਚ ਬੱਝੀ ਹੋਵੇ । ਇਹ ਜੱਥੇਬੰਦੀ ਇਕ ਦੂਏ ਨੂੰ ਸੱਕੇ ਵੀਰ ਸਮਝਕੇ ਬਣੀ ਹੈ, ਇਸਦੇ ਬੰਦੇ ਮੌਤ ਲਈ ਪਹਲੇ ਤਯਾਰ ਹਨ, ਇਨ੍ਹਾਂ ਨੇ ਪੈਹਲਾਂ ਸੀਸ ਭੇਟ ਦੇ ਦਿੱਤੇ ਹਨ, ਜਾਨ ਅਰਪ ਦਿੱਤੀ ਹੈ, ਤਨ ਦੀ ਪੀੜਾ ਬ੍ਰਹਮਗਜਾਨੀ ਤੁਲ ਫਤਹ ਕਰ ਲਈ ਹੈ, ਜੀਵਨ ਦੀ ਕਿਸੇ ਸ਼ੈ ਦਾ ਇਨ੍ਹਾਂ ਨੂੰ ਪਜਾਰ ਨਹੀਂ।ਜੀਵਨ ਜਿਨ੍ਹਾਂ ਦੇ ਦਿਤਾ,ਉਨ੍ਹਾਂ ਨੂੰ ਫੇਰ ਕਿਸ ਨਾਲ ਮੋਹ ? ਹੇ ਰਾਜਾ ! ਏਹ ਸੰਨਜਾਸੀ ਹਨ । ਏਹ ਜੱਥੇਬੰਦ ਕਿਉਂ ਹੋਏ ਹਨ ? ਇਸ ਲਈ ਕਿ ਧਰਮ ਨੂੰ ਪਾਪੀ ਨਸ਼ਟ ਕਰ ਰਹੇ ਹਨ, ਧਰਾ ਨੂੰ ਨਸ਼ਟ ਕਰ ਰਹੇ ਹਨ ਪਰਜਾ ਨੂੰ ਦੁਖਾ ਰਹੇ ਹਨ, ਸ੍ਰਿਸ਼ਟੀ ਭਾਰ ਹੇਠ ਦੱਬੀ ਬਿਲਬਿਲਾ ਰਹੀ ਹੈ ! ਇਹ ਜੱਥੇਬੰਦ ਹੋ ਰਹੇ ਹਨ ਕਿ ਇਹ ਦੁੱਖ ਦੂਰ ਹੋਵੇ, ਇਹ ਰਾਜੇ ਜੋਗੀ ਹੋਕੇ ਸ੍ਰਿਸ਼ਟੀ ਨੂੰ ਰਾਜ ਕਰਕੇ ਦੱਸਣ, ਐਸਾ ਰਾਜ ਜੈਸਾ ਕਿ ਚਾਹੀਏ ! ਇਹ ਜਥੇਬੰਦੀ ਉਨ੍ਹਾਂ ਦੀ ਹੈ, ਜਿਨ੍ਹਾਂ ਦੇ ਵੱਡੇ ਵਡੇਰੇ ਦੋ ਸੌ ਬਰਸ ਤੋਂ ਨਾਮ ਜਪਦੇ ਆਏ ਤੇ ਜਪ ਰਹੇ ਹਨ, ਇਨ੍ਹਾਂ ਦੇ ਆਤਮਾ ਪ੍ਰਮਾਤਮਾ ਦੀ ਲਗਨ ਨਾਲ ਸੁਰਜੀਤ ਹੋਏ ਹੋਏ ਹਨ । ਇਹ ਆਤਮ ਪਦ ਤੇ ਚੜ੍ਹਕੇ ਜੀਉ ਉੱਠੇ ਲੋਕ ਆਪੋ ਵਿਚ ਜੁੜਕੇ ਜੱਥੇਬੰਦ ਹੋਏ ਹਨ, ਉੱਚੇ ਖਾਲਿਸਾ ਦੇ ਆਦਰਸ਼ ਵਿਚ, ਜਿੱਥੇ ਖੁਸ਼ੀ ਤੇ ਉਮਾਹ ਇਨ੍ਹਾਂ ਪਾਸ ਅਪਨਾ ਅੰਦਰਲਾ ਹੈ—ਰੂਹਾਨੀ ਹੈ।ਦੌਲਤ ਮਾਲ ਤੋਂ ਉਤਪਤ ਹੋਈ ਖੁਸ਼ੀ ਦੇ ਭੁੱਖੇ ਏਹ ਨਹੀਂ,ਅੰਦਰੋਂ ਅੰਦਰਲੇ ਦੇ ਸੁਖ ਦੇ ਅਨਭਵੀ ਲੋਕ ਜੱਥੇਬੰਦ ਹੋਏ ਹਨ-ਮੌਤ ਦਾ ਬ੍ਰਤ ਲੈਕੇ!ਇਹ ਇੱਕ ਇੱਕ ਖਾਲਿਸਾ ਹੈ, ਇਨਾਂ ਦਾ ਇਕੱਠ ਖਾਲਿਸਾ ਹੈ, ਇਨ੍ਹਾਂ ਦੀ ਜਥੇਬੰਦੀ (ਅਸਪਾਨ ਤੇ ਅਸੀ)* 'ਰੂਹ ਤੇ ਤਲਵਾਰ' ਨਾਲ ਹੋਈ ਹੈ। ਇਹ ਜਥੇਬੰਦੀ ਖਾਲਿਸਾ ਹੈ,ਮੈਂ ਗੁਰੂ ਗਾਦੀ ਤੇ ਖਾਲਿਸਾ ਹਾਂ ! ਹਰਇਕ ਸਿਖ ਖਾਲਿਸਾ ਹੈ ਖਾਲਸਾ ਗੁਰੂ ਹੈ ! ਖਾਲਿਸਾ ਫੇਰ ਹਰੇਕ ਸਿੱਖ ਦੇ ਦਿਮਾਗ਼ ਵਿਚ ਇਕ ਉੱਚਾ 'ਆਦਰਸ਼' ਅਰਸ਼ਾਂ ਵਿਚ ਹੈ ।ਸਭ ਕੁਛ ਖਾਲਿਸੇ ਦਾ ਹੈ । ਇਕ ਖਾਲਿਸਾ, ਅਪਨਾ ਸਭ ਕੁਛ ਸਾਰੇ ਖਾਲਿਸੇ ਦਾ ਜਾਣਦਾ ਹੈ ।

ਏਹ ਜੁੜੇ ਹਨ ਮੇਰੇ ਵਿਚ ਮੇਰੇ ਹੋਕੇ, ਏਹ ਜੁੜੇ ਹਨ ਆਪੋ ਵਿਚ ਮੇਰੇ ਪੁੱਤ੍ਰ ਹੋਕੇ, ਇਹ ਜੱਥੇਬੰਦ ਨਹੀਂ ਹੋਏ, ਭਰਾ ਹੋਏ ਹਨ, ਪਰਵਾਰ ਬਣੇ ਹਨ । ਇਨ੍ਹਾਂ ਦਾ ਲੰਗਰ ਇਕ ਹੈ, ਧਰਮ ਇਸ਼ਟ ਇਕ ਹੈ, ਆਸ਼ਾ ਇਕ ਹੈ, ਇਨ੍ਹਾਂ ਦਾ ਲਿਬਾਸ ਬੀ ਇਕ ਹੋਇਆ ਹੈ, ਸੂਰਤ ਇਕ ਨਮੂਨੇ ਤੇ ਕੀਤੀ ਗਈ ਹੈ । ਇਹ ਇਕ ਸਰੀਰ ਬਣਿਆਂ ਹੈ, ਜਿਸਦੇ ਇਹ ਸਾਰੇ ਅੰਗ ਹਨ। ਏਹ ਨਿਰੇ ਜਥੇਬੰਦ ਨਹੀਂ ਹਨ, ਏਹ 'ਇਕ ਅੰਗ'ਹੋਏ ਹਨ । ਇਨ੍ਹਾਂ ਦੀ ਜਥੇਬੰਦੀ 'ਇਕ ਅੰਗੀ ਅੰਗ' ਹੋਣਾ ਹੈ। ਅੰਗ ਅੰਗ ਤੋਂ ਕਦੇ ਜੁਦਾ ਨਹੀਂ;

*ਅਸਪਾਨ=ਵਾਹਿਗੁਰੂ। ਅ ਸੀ=ਤਲਵਾਰ।

ਸਿਖ ਸਿੱਖ ਤੋਂ ਕਦੇ ਜੁਦਾ ਨਹੀਂ ਹੋਰਾਜਨ! ਇਹ ਆਦਰਸ਼ ਹੈ ਸੰਖੇਪ ਮਾਤਰ ਉਸ ਇਨਸਾਨ ਦਾ

ਜਿਸ ਬਿਨ ਧਰਤੀ ਦਾ ਭਾਰ ਹਰਿਆ ਨਹੀਂ ਜਾ ਸਕਦਾ, ਇਹ ਉਸ ਸੁਪਨ ਦਾ ਪ੍ਰਤੱਖ ਸਰੂਪ ਖਾਲਿਸਾ ਗਜ ਰਿਹਾ ਹੈ, ਇਸਦੇ ਵਰਤੋਂ ਵਿਚ ਆਯਾਂ ਕਲਜਾਨ ਹੋਵੇਗੀ।

ਅਸਾਂ ਆਪ ਦੇ ਪਿਤਾ ਨੂੰ ਫੇਰ ਆਪ ਨੂੰ ਅਗੇ ਭੀ ਕਿਹਾ ਸੀ ਕਿ ਦੇਸ਼ ਦਾ ਭਾਰ ਹਰੋ! ਇਹ ਬੀ ਕਿਹਾ ਸੀ ਦੇਸ਼ ਮਰ ਰਿਹਾ ਹੈ ਅਰਸ਼ਾਂ ਤੋਂ ਇਕ ਧਰਤੀ ਦਾ ਭਾਰ ਹਰਨ ਵਾਲਾ ਨਵਾਂ ਆਦਰਸ਼ ਉਤਰੇਗਾ ਤਾਂ ਭਾਰ ਹਰੀਏਗਾ ਤੇ ਉਸ ਨਾਲ ਤੁਸੀਂ ਤਦਰੂਪ ਹੋਣ ਲਈ ਤਜਾਰ ਹੋ ਜਾਓ। ਮੋਈਆਂ ਕੌਮਾਂ ਨਵੇਂ ਰੂਹਾਨੀ ਆਦਰਸ਼ ਬਿਨ ਜੀਉ ਨਹੀਂ ਸਕਦੀਆਂ, ਤੁਸਾਂ ਪ੍ਰਵਾਹ ਨਹੀਂ ਕੀਤੀ। ਅੱਜ ਫੇਰ ਨਿਉਤਾ ਦੇਂਦੇ ਹਾਂ ਕਿ ਤੁਸੀ ਨਿਤਰੋ ਅਰ ਖਾਲਸਾ ਹੋਕੇ ਵਾਗ ਡੋਰ ਸੰਭਾਲੋ, ਤੁਹਾਡੀ ਪੀੜ੍ਹੀਆਂ ਦੀ ਅਗਵਾਨੀ ਬੀ ਬਣੀ ਰਹੇਗੀ!

ਅਜਮੇਰ ਚੰਦ–(ਖਿਸਜਾਕੇ)ਮਹਾਰਾਜ! ਸਾਡਾ ਹਿੰਦੂ ਧਰਮ ਹੈ, ਸਿਖਾ, ਸੂਤ, ਧੋਤੀ ਤੁਸਾਂ ਉਡਾ ਦਿੱਤੀ ਹੈ, ਵਰਨ, ਜਾਤ, ਭੇਤ ਸੱਟ ਦਿੱਤੇ ਹਨ, ਲੰਗਰ ਇਕ ਕਰ ਦਿੱਤਾ ਹੈ, ਨੀਵੇਂ ਤੇ ਅਛੋਹ ਲੋਕਾਂ ਨੂੰ ਰਲਾ ਲਿਆ ਹੈ, ਇਹ ਮੰਨਣਾ ਸਾਡੇ ਲਈ ਕਠਨ ਹੈ। ਫੇਰ ਤੁਸੀਂ ਜੋਗੀ ਹੋ,ਜੋਗ ਸੱਤਾ ਨਾਲ ਤੁਰਕ ਮਾਰ ਸਕਦੇ ਹੋ। ਅਸੀਂ ਕਮਜ਼ੋਰ ਰਾਜੇ ਹਾਂ, ਤੁਰਕ ਦੇ ਬਲ ਅੱਗੇ ਨਹੀਂ ਠਹਰ ਸਕਦੇ।

ਗੁਰੂਜੀ–ਹੇ ਰਾਜਾ!ਅਪਨਾ ਰਾਜਪੂਤੀ ਦਾ ਅਸਲਾ ਵਿਚਾਰੋ। ਕਦੇ ਕੋਈ ਭਾਰ ਹਰਨ ਨੂੰ ਅਗਨੀ ਕੁੰਡ ਤੋਂ ਤੁਸੀਂ ਉਪਜਾਏ ਗਏ ਸੇ, ਓਹ ਯਾਦ ਕਰੋ, ਜਾਤ ਵਰਨ ਤਦੋਂ ਇਕ ਕਰਕੇ ਰਜਪੂਤ ਬਣੇ ਸੇ। ਹਾਂ ਓਦੋਂ ਤੁਸੀਂ ਧਰਮ ਰੱਖਦੇ ਸੇ, ਧਰਮ ਦੀ ਦੇਸ ਦੀ ਰਖਜਾ ਕਰਦੇ ਸੇ, ਅੱਜ ਤੁਹਾਡੇ ਟੱਬਰ ਕਬੀਲੇ ਬਹੂ ਬੇਟੀ, ਧਨ ਧਾਮ, ਤੁਰਕ ਖੋਹੀ ਫਿਰਦੇ ਹਨ। ਨਹੀਂ ਨਹੀਂ, ਤੁਸਾਂ ਅੰਦਰ ਅਣਖ ਨਹੀਂ ਰਹੀ, ਸ੍ਵੈ ਸਤ-ਕਾਰ ਨਹੀਂ ਰਿਹਾ, ਆਪ ਧੀਆਂ ਤਕ ਜ਼ਾਲਮਾਂ ਨੂੰ ਦੇ ਦੇਂਦੇ ਹੋ,ਬੜੇ ਬੜੇ ਰਾਜੇ ਜਾ ਬੇਟੀਆਂ ਦੇ ਡੋਲੇ ਅਰਪਦੇ ਹਨ। ਧਰਮ ਕਿੱਥੇ ਹੈ? ਸਿਖਾ ਸੂਤ ਕਿੱਥੇ ਹੈ? ਵਰਨ ਜਾਤ ਦੀ ਉੱਚਤਾ ਕਿੱਥੇ ਹੈ? ਖਾਣ ਪਾਨ ਦੀ ਸੁੱਚਤਾ ਕਿੱਥੇ ਹੈ? ਤੁਹਾਡੇ ਚੋਟੀ ਤੇ ਸਿਰੇ ਦੇ ਮੰਦਰ ਢੈ ਕੇ ਮਸੀਤਾਂ ਬਣ ਗਏ ਹਨ, ਤਲਵਾਰ ਦੇ ਜ਼ੋਰ ਤੁਸੀ ਮੁਸਲਮਾਨ ਬਣਾਏ ਜਾ ਰਹੇ ਹੋ। ਕਸ਼ਮੀਰ ਤੋਂ ਕਸ਼ਮੀਰੀ ਭੱਜੇ ਫਿਰਦੇ ਹਨ, ਜੋ ਰਹੇ ਹਨ ਮੁਸਲਮਾਨ ਹੋਕੇ ਗੁਲਾਮੀਆਂ ਕਰ ਰਹੇ ਹਨ। ਗੰਧਾਰ, ਸਿੰਧ ਸਾਗਰ, ਚਜ, ਸਾਰੇ ਲਗ ਪਗ ਬਦਲ ਚੁੱਕੇ ਹਨ, ਘਰ ਘਰ, ਪਿੰਡ ਪਿੰਡ ਨਿਮਾਜਾਂ ਰੋਜੇ ਆ ਗਏ ਹਨ ਤੇ ਤੁਹਾਡੇ ਬ੍ਰਤ ਤੇ ਧਰਮ ਭੰਗ ਹੋ ਰਹੇ ਹਨ, ਤੁਸਾਡਾ ਧਰਮ ਕਿੱਥੇ ਹੈ? ਜਿਸ ਵੇਲੇ ਕਾਜ਼ੀ ਫਤਵਾ ਦੇਂਦੇ ਹਨ, ਅਮਕੇ ਰਾਜੇ ਦੀ ਧੀ ਅਮਕਾ ਨਵਾਬ ਵਿਆਵ੍ਹੇ ਤੇ ਰਾਜਾ ਜੀ ਦਾਜ ਸਮੇਤ ਲੈਕੇ ਅੱਪੜਦੇ ਹਨ, ਉਸ ਵੇਲੇ ਧਰਮ ਕਿੱਥੇ ਜਾਂਦਾ ਹੈ? ਧਰਮ ਤਾਂ ਕਿਤੇ ਰਿਹਾ ਹਿੰਦ ਵਿੱਚ ਸ੍ਵੈ-ਸਤਕਾਰ ਨਹੀਂ ਰਿਹਾ। ਆਪੇ ਦਾ ਆਦਰ, ਅਣਖ ਦਾ ਮਾਦਾ ਹੀ ਤਬਾਹ ਹੋ ਚੁਕਾ ਹੈ। ਧਰਮ ਨਹੀਂ ਰਿਹਾ, ਧਰਮ ਮੰਦਰ ਨਹੀਂ ਰਹੇ, ਸ੍ਵੈਸਤਕਾਰ ਅਣਖ ਨਹੀਂ ਰਹੀ, ਬਹੂ ਬੇਟੀ ਦੀ ਅਬਰੋ ਨਹੀਂ ਰਹੀ, ਰਾਜ ਭਾਗ

ਨਹੀਂ ਰਹੇ, ਸੁਤੰਤ੍ਰਤਾ ਨਹੀਂ ਰਹੀ, ਜੇਹੜੇ ਤੁਸੀ ਰਾਜ ਲਈ ਬੈਠੇ ਹੋ, ਠੇਕੇਦਾਰੀਆਂ ਹਨ ਜੋ ਆਪਾ ਦੇ ਕੇ ਲੈ ਰੱਖੀਆਂ ਹਨ। ਤੀਰਥਾਂ ਤੇ ਕਰ ਤੇ ਜੇਜ਼ੀਏ ਭਰਦੇ ਹੋ। ਗੁਲਾਮ ਹੋਕੇ ਕਾਬਲ ਕੰਧਾਰ ਹਿੰਦੂ ਬੱਕਰੀਆਂ ਹਾਰ ਵਿਕਦੇਹਨ।ਇਹ ਰਾਜਾ! ਜੀਵਨ ਹੈ ਕਿ ਨਿਰਜੀਵਨ, ਇਸਤੋਂ ਤਾਂ ਮਰ ਜਾਣਾ ਚੰਗਾ ਹੈ, ਇਹ ਜੀਵਨ ਨਹੀਂ, ਨਿਰਜੀਵਨ ਨਹੀਂ ਇਹ ਹੈ—

'ਹਾਇ ਜੀਵਿਆ'

ਹੇ ਰਾਜਨ ! ਮੈਂ ਜੋ ਖਾਲਸਾ ਰਚਿਆ ਹੈ, ਧਰਮ ਸਰੂਪ ਰਚਿਆ ਹੈ, ਸਾਬਤ ਸੂਰਤ ਦਿਤੀ ਹੈ, ਜੋ ਸਨਾਤਨ ਹੁੰਦੀ ਸੀ। ਇਹ ਸੂਰਤ ਰੂਹਾਨੀ ਤਾਕਤ ਨੂੰ ਸਲਾਮਤ ਰੱਖਦੀ ਹੈ। ਇਸ ਸੂਰਤ ਵਿੱਚ ਰੋਅਬ ਹੈ, ਜਬ੍ਹਾ ਹੈ, ਸ਼ਤਰੂ ਲਈ ਭੈ ਹੈ,ਸ਼ਾਨਹੈ,ਆਨ ਹੈ,ਬਾਨਹੈ। ਕੋਈ ਕੌਮ ਜੀ ਨਹੀਂ ਸਕਦੀ, ਜਿਸ ਦਾ ਸ੍ਰੀਰ ਤਕੜਾ ਨ ਹੋਵੇ ਤੇ ਸ਼ਾਨ-ਦਾਰ ਨਾ ਹੋਵੇ। ਫੇਰ ਭਜਨ ਬੰਦਗੀ ਨੇ ਖਾਲਸੇ ਦਾ ਦਿਲ ਰੌਸ਼ਨ ਕੀਤਾ ਹੈ। ਅਕਾਸ਼ ਬਾਨੀ ਤੇ ਨਾਮ ਵਿੱਚ ਇਹ ਜੀਉਂਦੇ ਹਨ। ਇਹੋ ਧਰਮ ਦਾ ਸਾਰ ਹੈ, ਸ੍ਰੈਸਤਕਾਰ ਤੇ ਅਨਖ ਦੇ ਏਹ ਪੁਤਲੇ ਰਚੇ ਗਏ ਹਨ। ਭਰਮ ਤੋਂ ਸਾਫ ਕੀਤੇ ਗਏ ਹਨ, ਭੈ ਤੋਂ ਅਭੈ ਹਨ।

ਆਓ, ਜਾਗੋ! ਰਾਜਪੂਤ ਕੁਲ ਢਿੱਲੀ ਹੋ ਰਹੀ ਹੈ, ਆਓ, ਨਵਾਂ ਜਨਮ ਲਓ 'ਅਸਿਪਾਨ(ਵਾਹਿਗੁਰੂ)ਤੇਅਸੀ(ਤਲਵਾਰ) ਦੇ ਅੰਮ੍ਰਿਤ ਕੁੰਡ ਤੋਂ ਨਵਾਂ ਜਨਮ ਪਾਓ। ਰੂਹ ਤੇ ਤਲਵਾਰ ਦਾ ਅੰਮ੍ਰਿਤ ਛਕੋ। ਨਵਾਂ ਜਨਮ ਲਏ ਬਿਨ ਨਵੇਂ ਆਦਰਸ਼ ਤੇ ਆਏ ਬਿਨ ਮੋਈ ਕੌਮ ਜੀ ਨਹੀਂ ਸਕਦੀ।

ਇਹ ਨਵਾਂ ਬਨੌਟੀ ਮਜ਼੍ਹਬ ਨਾ ਜਾਣੋਂ, ਇਹ ਹੈ ਆਦਰਸ਼ ਉਸ ਇਨਸਾਨ ਦਾ ਜੋ ਬਣੇ ਬਿਨਾ ਹੁਣ ਏਹ ਦੇਸ ਕਦੇ ਉੱਠ ਨਹੀਂ ਸਕਦਾ। ਹੇ ਰਾਜਾ! ਗੁਲਾਮ ਬਣ ਚੁੱਕੇ ਲੋਕ ਸੂਰਤ ਤਬਾਹ ਕਰ ਬੈਠਦੇ ਹਨ, ਓਹ ਨਵੀਂ ਜ਼ਿੰਦਗੀ ਬਿਨਾ, ਨਵੀਂ ਰੂਹ ਫੂਕੇ ਬਿਨਾਂ ਜੀ ਨਹੀਂ ਸਕਦੇ।ਨਵੀਂ ਜਾਨ ਨਹੀਂ ਆ ਸਕਦੀ ਜਦ ਤਕ ਕਿ ਰੂਹ ਤੋਂ ਨਵਾਂ ਜਨਮ ਨ ਹੋਵੇ।

ਰਾਜਾ—ਸਾਨੂੰ ਏਸੇ ਤਰਾਂ ਰਹਣ ਦਿਓ ਤੇ ਫੇਰ ਜਾਨ ਭਰ ਦਿਓ।

ਗੁਰੂ ਜੀ—ਮੁਰਦਾ ਸਰੀਰਾਂ ਵਿੱਚ ਨਵੀਂ ਰੂਹ ਨਹੀਂ ਆ ਸਕਦੀ। ਨਵਾਂ ਜਾਮਾਂ ਲਓ ਜੋ ਨਵੀਂ ਰੂਹ ਫੁਕ ਜਾਏ। ਜਿਸ ਕੌਮ ਵਿੱਚ ਗੁਲਾਮੀ ਦਾ ਮੁਰਦਾਪਨ ਛਾ ਗਿਆ, ਉਸ ਤੋਂ ਡਰ ਰਹਿੰਦਾ ਹੈ ਕਿ ਜੀਉਂਦਿਆਂ ਨੂੰ ਅਪਨਾ ਲੋਦਾ—ਅਪਨੀ ਛੋਤ—ਲਾਕੇ ਮਾਰ ਨਾ ਘਤੇ। ਉਨ੍ਹਾਂ ਵਿੱਚ ਪਹਲੇ ਕਿਸੇ ਅੰਤਰ ਆਤਮੇ ਰੱਬ ਨਾਲ ਮੇਲ ਹੋਵੇ,ਫੇਰ ਰੂਹ ਆਵੇ, ਨਵੇਂ ਜੀਉਂਦੇ ਆਦਰਸ਼ ਬਿਨ ਜੀਵਨ ਕੀਕੂੰ? ਹੇ ਰਾਜਾ! ਮੁਰਦਾਪਨ ਨਾਲ ਨੇਹੁੰ ਤੋੜਕੇ ਉੱਠੋ। ਖਾਲਸਾ ਕੋਈ ਵੱਖਰੀ ਅੱਡਰੀ ਡਰਾਉਣੀ ਸ਼ੈ ਨਹੀਂ, ਜੀਉ ਪਏ ਇਨਸਾਨਾਂ ਦਾ ਨਾਉਂ ਹੈ। ਸੋ ਜੀਉ ਪਓ!

ਰਾਜਾ—ਉਚ ਜਾਤ ਲਈ ਖੜਾ ਕਠਨ ਹੈ। ਨੀਵੀਆਂ ਜਾਤਾਂ ਲਈ ਸੌਖਾ ਹੈ।

ਗੁਰੂ ਜੀ—ਜਾਤ ਭੇਦ ਨੇ ਤੁਸਾਂ ਨੂੰ ਤ੍ਰੇੜੋ ਤ੍ਰੇੜ ਕੀਤਾ ਹੈ। ਹੇ ਰਾਜਾ! ਪਹਿਲਾਂ ਵਰਨ ਆਸ਼੍ਰਮ ਸੀ, ਓਹ ਚਾਰ ਜਾਤਾਂ ਤੇ ਸੀ। ਹੁਣ ਤਾਂ ਕ੍ਰੋੜਾਂ ਜਾਤਾਂ ਨੇ ਤੁਸਾਡੀ ਜੱਥੇਬੰਦੀ ਤਬਾਹ ਕੀਤੀ ਹੈ, ਇਸੇ ਕਰਕੇ ਤੁਰਕ ਤੁਹਾਡੀ ਕਮਜ਼ੋਰੀ ਤੇ ਪਲ ਰਹੇ ਹਨ। ਇਕ ਹੋ ਜਾਓ। ਇਕ ਨਹੀਂ ਹੋ ਸਕਦੇ, 'ਰੂਹ ਤੇ ਸ਼ਮਸ਼ੇਰ' ਦੇ ਅਗਨਕੁੰਡ ਵਿਚ ਗੋਤਾ ਲਾਏ ਬਿਨਾਂ। ਆਓ,

'ਅਸਿਪਾਨ ਤੇ ਅਸੀ' ਦੇ ਅਗਨ ਕੁੰਡ ਵਿਚੋਂ ਜੰਮ ਕੇ ਇਕ ਹੋ ਜਾਓ। ਰਾਜਾ ਓਹ ਦੇਸ ਓਹ ਲੋਕ ਕੀਕੂੰ ਸੁਤੰਤ੍ਰ ਹੋ ਸਕਦੇ ਹਨ ਜੋ ਅਪਨੇ ਭਰਾਵਾਂ ਵਿਚ ਨੀਚਤਾ ਤੇ ਉਚਤਾ ਦੇ ਫਰਕ ਨਾਲ ਫਟੇ ਪਏ ਹਨ? ਸੈਂਕੜੇ ਤੁਸੀ ਰਾਜੇ ਦੇਸ, ਮਾਲ, ਰੁਪਏ, ਸ਼ਸਤ੍ਰ, ਹਾਥੀ, ਘੋੜੇ, ਸਿਪਾਹ ਵਾਲੇ ਹੋ, ਫੇਰ ਬਨੀਆਂ ਸਮਾਨ ਨਿਰਬਲ ਤੇ ਗੁਲਾਮਾਂ ਹਾਰ ਨਿਤਾਣੇ ਹੋ ਰਹੇ ਹੋ, ਕੁਛ ਵਿਚਾਰ ਕਰੋ। ਜਾਤ ਦਾ ਘੁਮੰਡ ਛੱਡ ਦਿਓ, ਜਾਤ ਭੇਦ ਵਿਚ ਤੁਸੀ ਫਟੇ ਪਏ ਹੋ, ਇਕ ਹੋ ਜਾਓ ਜੋ ਤੁਸੀ ਜੀਉ ਪਵੋ। ਜੇ ਤੁਸਾਂ ਰਾਜਪੂਤਾਂ ਖੱਤ੍ਰੀਆਂ ਬ੍ਰਾਹਮਣਾਂ ਨੇ ਖਾਲਸਾਦੇ ਹਵਨ-ਕੁੰਡ ਵਿਚ ਪੈਕੇ ਨਵਾਂ ਜਨਮ ਲੈਕੇ ਇਕ ਨਹੀਂ ਹੋਣਾ ਤਾਂ ਫੇਰ ਹੋਰ ਜਾਤਾਂ ਜ਼ਰੂਰ ਨੇ ਣਗੀਆਂ, ਓਹ ਉਭਰਨਗੀਆਂ, ਤੁਸੀ ਖਿਝੋਗੇ। ਹੇ ਰਾਜਾ! ਸਮਾਂ ਆਵੇਗਾ ਕਿ ਤੁਸੀ ਜਾਤ ਭੇਦ ਤੇ ਛੂਤ ਨੂੰ ਆਪ ਬੁਰਾ ਤੱਕੋਗੇ ਅਰ ਨੀਚ ਜਾਤਾਂ ਨਾਲ ਵਰਤੋਗੇ, ਪਰ ਸਦੀਆਂ ਗੁਲਾਮੀ ਦੀਆਂ ਵਿਚ ਬੀਤਣਗੀਆਂ। ਹਾਂ, ਅੱਜ ਹੈ ਵੇਲਾ ਸਮਝਣ ਦਾ ਤੇ ਦੇਸ਼ ਨੂੰ ਉਬਾਰ ਲੈਣ ਦਾ।

ਸਾਨੂੰ ਦੀਹਦਾ ਹੈ ਕਿ ਤੁਸਾਂ ਸੋਚਣਾ ਹੈ ਤੇ ਸੋਚਣਾ ਹੈ ਤੇ ਸੋਚਣਾ ਹੈ ਤੇ ਸਮੇਂ ਨੇ ਲੰਘ ਜਾਣਾਂ ਹੈ। ਅਸਾਂ ਤੁਹਾਨੂੰ ਮੌਕਾ ਦੇ ਦਿੱਤਾ ਹੈ; ਨਹੀਂ ਤਾਂ ਹੁਕਮ ਅਟੱਲ ਆ ਗਿਆ ਤੇ ਵਰਤ ਗਿਆ ਹੈ। ਤੁਰਕ ਜੋ ਇਸ ਵੇਲੇ ਮਾਲਕ ਤੇ ਘਾਲਕ ਤੇ ਕੁਲ-ਕੁਲਾਂ ਹੋ ਰਹੇ ਹਨ, ਜਿਸ ਅੱਗੇ ਮਹਾਰਾਣੇ ਥਰਥਰ ਕੰਬਦੇ ਹਨ, ਇਨ੍ਹਾਂ ਦੇ ਰਾਜ ਭਾਗ ਦਾ ਮੁਸ਼ਕ ਨਹੀਂ ਲੱਭਣਾਂ।

ਰਾਜਾ-(ਦੰਦ ਟੁੱਕਕੇ) ਅਸਤੰਬੋਲ ਤੋਂ ਲੈ ਬ੍ਰਹਮ ਪੁੱਤ੍ਰ ਤੱਕ ਜਿਨ੍ਹਾਂ ਦਾ ਇਕ ਸਮੁੰਦਰ ਠਾਠਾਂ ਮਾਰ ਰਿਹਾ ਹੈ, ਇਨ੍ਹਾਂ ਦਾ ਰਾਜ ਹਿੰਦ ਵਿਚ ਨਹੀਂ ਰਹੇਗਾ?

ਗੁਰੂ ਜੀ ਨਹੀਂ ਰਹੇਗਾ, ਅਰ ਕੌਣ ਉਡਾਣਗੇ? ਓਹ ਜਿਨ੍ਹਾਂ ਨੂੰ ਤੁਸੀਂ ਨੀਚ ਕੰਹਦੇ ਹੋ, ਓਹ ਜੋ ਤੁਸਾਡੇ ਸਾਹਮਣੇ ਸ਼ੂਦ੍ਰ ਹਨ। ਖਾਲਸੇ ਦੇ ਅਗਨਿ ਕੁੰਡ ਵਿਚ ਸਭ ਜਾਤਾਂ ਨੇ ਪੈਕੇ ਖਾਲਸਾ ਹੋ ਨਿਕਲਣਾ ਹੈ ਤੇ ਓਹਨਾਂ ਨੇ ਇਹ ਕਰਾਮਾਤ ਕਰ ਦੱਸਣੀ ਹੈ।

ਹੁਣ ਸਮਾਂ ਹੈ! ਸਲਾਹ ਮੰਨ ਲਓ। ਇਸ ਨਵੀਂ ਜੱਥੇਬੰਦੀ ਦੇ ਅੰਗਬਣ ਜਾਓ, ਤੁਸੀਂ ਅਗਵਾਨੀ ਲਓ। ਧਰਮ ਪਾਲੋ ਤੇ ਭੂਮੀ, ਮਾਤ ਭੂਮੀ ਤੋਂ ਸਦਕੇ ਹੋ ਜਾਓ! ਸ੍ਰਿਸ਼ਟੀ ਵਿਚ ਰਹੇਗੀਤੇ ਤੁਸੀਂ ਸਦਾ ਬੀਰਤਾ ਵਿੱਚ ਜੀਓਗੇ; ਨਹੀਂ ਤਾਂ ਮਰਨਾ ਤਾਂ ਇਕ ਦਿਨ ਹੈ ਹੀ। ਸੁਖ ਭੋਗਕੇ ਮਰਗਿਆ ਤਾਂ ਕੀ, ਜੇ ਕੁਰਬਾਨੀ ਕਰਕੇ ਧਸ ਖੱਟਕੇ, ਦੂਜਿਆਂ ਦਾ ਭਲਾ ਕਰਕੇ ਤੇ ਨਾਮ ਸਿਮਰ ਆਪਾ ਸੁਆਰਕੇ ਮਰ ਗਿਆ ਤਾਂ ਬੀ ਅੰਤ ਮਰਨਾ ਹੈ, ਪਰ ਫਰਕ ਆਪੇ ਸੋਚ ਲਵੋ।

ਅਜਮੇਰ ਚੰਦ ਨੇ ਕਿਹਾ, ਪਾਤਸ਼ਾਹ! ਆਪਦੇ ਵਿਚਾਰ ਬੜੇ ਉੱਤਮ ਹਨ, ਪਰ ਅਸੀਂ ਜ਼ਰਾ ਵਿਚਾਰ ਵਾਸਤੇ ਵਕਤ ਚਾਹੁੰਦੇ ਹਾਂ। ਸਾਰੇ ਬਾਈਧਾਰ ਦੇ ਰਾਜੇ ਕੱਠੇ ਹੋਕੇ ਸੋਚਕੇ ਫੈਸਲਾ ਕਰਾਂਗੇ, ਫੇਰ ਆਪ ਜੋਗ ਬੇਨਤੀ ਕਰ ਘੱਲਾਂਗੇ। ਅੱਜ ਤਾਂ ਅਸੀਂ ਹੰਡੂਰ, ਗੁਲੇਰ, ਜਸਵਾਲ ਕਾਠਗੜ੍ਹ ਆਦਿ ਪੰਜ ਸਤ ਹੀ ਹਾਜਰ ਹੋਏ ਹਾਂ।

ਇਉਂ ਰਾਜੇ ਗੁਰੂ ਜੀ ਤੋਂ ਵਿਦਾ ਹੋਏ। ਸਾਰੇ ਰਾਜਿਆਂ ਵਿਚ ਇਹ ਸੰਦੇਸਾ ਅਪੜਿਆ, ਪਰ ਉਹ ਉਸੇ ਜਿਲ੍ਹਣ ਵਿਚ ਪਏ ਰਹੇ, ਜਿਸ ਵਿੱਚ ਤੁਰਕ ਜ਼ੁਲਮ ਨੇ ਮਨ

ਤੋੜ ਕੇ ਪਾ ਰਖੇ ਸੇ। ਉਨ੍ਹਾਂ ਨੂੰ ਦਿੱਸਿਆ ਕਿ ਗੁਰੂ ਜੀ ਜੋ ਕੰਹਦੇ ਹਨ ਸਾਡੇ ਭਲੇ ਲਈ ਹੈ, ਪਰ ਨਾ ਉਠਨ ਦਿਤਾ ਖ਼ੁਦਗਰਜ਼ੀ ਤੇ ਆਪਾਧਾਪੀ ਨੇ। ਤੇ ਹਾਂ ਆਲਸ ਅਯਾਸ਼ੀ, ਨਫਰਤ, ਭੈ ਨੇ ਡੋਬ ਰੱਖੇ ਸੇ ਜਿਲ੍ਹਣ ਵਿਚ, ਜਿਸ ਵਿਚ ਗੁਲਾਮੀ ਦੇ ਮਾਰੇ ਕਰੋੜਾਂ ਹਿੰਦੀ ਪ੍ਰਜਾ ਰਾਜੇ ਰਾਣੇ ਸਭ ਖੁਭ ਰਹੇ ਸੇ, ਸੋ ਨਾ ਉੱਠੇ ਪਰ ਨਾ ਉੱਠੇ।

ਸੱਚੇ ਪਾਤਸ਼ਾਹ ਨੇ ਰਾਜਿਆਂ ਦੇ ਜਾਣ ਮਗਰੋਂ ਆਪਣੀ ਸੰਗਤ ਨੂੰ ਸਮਝਾਇਆ "ਤੁਹਾਡੀ ਆਤਮਾ ਨੂੰ ਭਜਨ ਸਿਮਰਣ ਨੇ ਸ਼ੁਧ ਕੀਤਾ ਹੈ, ਤੁਸੀਂ ਖਾਲਸਾ ਹੋ। ਤੁਹਾਡੇ ਸ਼ੁੱਧ ਮਨਾਂ ਨੂੰ ਮੈਂ ਅਪਨੀ ਗੋਦੀ ਲੈ, ਪੁੱਤ੍ਰ ਬਣਾਕੇ ਇਕ ਕੀਤਾ ਹੈ, ਤੁਸੀਂ ਇਕ ਪਰਿਵਾਰ ਖਾਲਸਾ ਹੋ! ਤੁਹਾਡੇ ਹੱਥ ਮੈਂ ਤਲਵਾਰ ਦੇਕੇ ਤੁਹਾਨੂੰ 'ਇਕ ਅੰਗੀ' ਬਨਾਯਾ ਹੈ,ਤੁਸੀਂ ਸਰਦਾਰ ਖਾਲਸਾ ਹੋ!"

ਏਹ ਰਾਜੇ ਰਾਣੇ ਆਪਨੇ ਸੁਖਾਂ ਵਿਚ ਗਰਕ ਹਨ, ਸੁਖ ਨਹੀਂ ਰਹਣੇ, ਸਰੀਰ ਨਹੀਂ ਰਹਣੇ, ਵੇਲੇ ਵਿਹਾ ਜਾਣਗੇ। ਹੇ ਖਾਲਸਾ! ਪ੍ਰਜਾ ਮੋਈ ਪਈ ਹੈ। ਰਾਜੇ ਫਾਥੇ ਪਏ ਹਨ, ਜੇ ਤੁਸੀਂ—ਜੋ ਜਾਗ ਰਹੇ ਹੋ—ਨਾ ਉੱਠੇ ਤਾਂ ਸ੍ਰਿਸ਼ਟੀ ਮਰ ਮਿਟੇਗੀ, ਧਰਮ ਨਹੀਂ ਰਹੇਗਾ; ਖੁਲ੍ਹ ਮੁੜਕੇ ਨਹੀਂ ਆਵੇਗੀ। ਜੇ ਤੁਸੀਂ—ਜੋ ਜਾਗੇ ਹੋ—ਸਿੰਘ ਨਾਦ ਨਾਲ ਗਰਜ ਪਏ ਤਦ ਸਭ ਦੁਸਟ ਸਭਾ ਬਿਲਾ ਜਾਏਗੀ,ਮੁਰਦੇ ਜੀ ਉੱਠਣਗੇ, ਸਮਾਂ ਆਵੇਗਾ ਕਿ ਤੁਹਾਡੀਆਂ ਕਰਨੀਆਂ ਨੂੰ ਜਗਤ ਦੇਖੇਗਾ ਤੇ ਸਲਾਹੇਗਾ।

॥ ਇਤਿ ॥

—o—

ਸੂਚਨਾ—ਖਾਲਸੇ ਦਾ ਪਰਚਾਰ ਵਧ ਰਿਹਾ ਸੀ ਤੇ ਅਨੇਕ ਨਵੇਂ ਕੌਤਕ ਵਰਤ ਰਹੇ ਸੇ, ਜਿਨ੍ਹਾਂ ਵਿੱਚੋਂ ਹੋਲਾ ਇਕ ਵਨਕੀ ਮਾਤ੍ਰ ਅਗਲੇ ਪੰਨਿਆਂ ਤੇ ਹੈ:—

# ੧੯. ਸ੍ਰੀ ਕਲਗੀਧਰ ਜੀ ਦਾ ਹੋਲਾ ਮਹੱਲਾ।

ਸੰਮਤ ੧੭੫੭ ਦੇ ਮਾਘ ਬੀਤਿਆਂ ਫੱਗਣ ਚੜ੍ਹਿਆ, ਖਾਲਸਾ ਹੁਣ ਅਪਣੇ ਰੰਗਾਂ ਵਿਚ ਦਿਨੋਂ ਦਿਨ ਵਾਧੇ ਵਿਚ ਸੀ। ਜਿਧਰ ਜਿਸ ਆਹਰੇ ਸਤਿਗੁਰੂ ਲੱਗੇ ਸੇ, ਸੋ ਹਰ ਦਿਨ ਅਪਨੇ ਕਮਾਲ ਲਈ ਹਰ ਪਾਸਿਓਂ ਪੂਰਨਤਾ ਵੱਲ ਜਾ ਰਿਹਾ ਸੀ। ਸਤਿਗੁਰਾਂ ਨੇ ਡਿੱਠਾ ਕਿ ਹੋਲੀ ਆਈ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦੱਸੀ ਆਤਮ ਹੋਰੀ ਤੇ ਰੂਹਾਨੀ ਫਾਗ ਸਿੱਖਾਂ ਵਿੱਚ ਉੱਚੇ ਆਦਰਸ਼ ਮੌਜੂਦ ਸਨ; ਪਰ ਹੋਲੀ ਖੇਡਣੀ—ਜਿਸਦਾ ਮੂਲ ਚਾਹੇ ਕੁਛ ਕਿਹਾ ਜਾਵੇ—ਇਕ ਮੌਸਮੀ ਤਿਉਹਾਰ ਹੈ। ਜਦੋਂ ਸਿਆਲ ਬੀਤਦਾ ਹੈ ਤੇ ਗੁਲਾਬੀ ਰੁੱਤ ਹੁੰਦੀ ਹੈ ਤਾਂ ਹਰ ਦੇਸ ਵਿਚ ਆਪੋ ਆਪਣੇ ਰਿਵਾਜ, ਖੁਸ਼ੀ ਤੇ ਅਨੰਦ ਦੇ ਹੁੰਦੇ ਹਨ ਲੋਕੀ ਆਪਣੇ ਆਪਣੇ ਢੰਗਾਂ ਦੇ ਉਤਸ਼ਾਹ ਮਨਾਉਂਦੇ ਹਨ। ਹਿੰਦ ਵਿੱਚ ਹੋਰੀ ਇਕ ਕੰਮਾਂ ਤੋਂ ਵੇਹਲੇ ਰਹਕੇ ਖੁਸ਼ੀ ਮਨਾਣ ਦੇ ਤ੍ਰੀਕਿਆਂ ਵਿਚੋਂ ਸੀ, ਜੋ ਵਿਗੜਦੀ ਵਿਗੜਦੀ ਮਿੱਟੀ ਸੁਵਾਹ ਉਡੌਣ ਤੱਕ ਪੁੱਜ ਪਈ ਸੀ। ਗੁਰ ਸਿੱਖਾਂ ਵਿਚ ਇਹ ਕੀਰਤਨ, ਸੰਤ-ਸੇਵਾ, ਪ੍ਰਸ਼ਾਦ

ਪਜਾਰ ਗੁਰ-ਦਰਸ਼ਨ ਆਦਿ ਰੰਗਾਂ ਵਿਚ ਹੁੰਦੀ ਸੀ। ਆਮ ਤੌਰ ਤੇ ਸੁਹਣੇ ਤ੍ਰੀਕੇ ਦੀ ਹੋਲੀ ਭੀ ਸਿੱਖ ਖੇਡਿਆ ਕਰਦੇ ਸੇ ਤੇ ਗੁਰੂਕਿਆਂ ਦਰਬਾਰਾਂ ਵਿਚ ਅਤਰ, ਅੰਬੀਰ ਗੁਲਾਬ ਦਾ ਵਰਤਾਉ ਭੀ ਹੁੰਦਾ ਸੀ।

ਸ੍ਰੀ ਦਸਮ ਗੁਰੂ ਜੀ ਨੇ ਹੋਲੀ ਨੂੰ ਹੋਲਾ ਤਾਂ ਪਹਲੇ ਬਣਾ ਦਿੱਤਾ ਸੀ, ਸਾਰੇ ਸਿਖ ਸਤਿਗੁਰ ਨੂੰ ਚੰਦਨ ਤੇ ਅੰਬੀਰ ਚੜ੍ਹਾਉਂਦੇ ਤੇ ਫੁੱਲਾਂ ਦੇ ਹਾਰ ਗਲੇ ਪਾਕੇ ਪੂਜਨ ਕਰਦੇ, ਫੇਰ ਉੱਥੋਂ ਸੰਗਤ ਸਮੇਤ ਖੇਲਦੇ, ਖੁਸ਼ੀਆਂ ਵਿਚ ਪਜਾਰਿਆਂਨੂੰ ਨਾਲ ਲਈ ਨਵਮ ਸਤਿਗੁਰਾਂ ਦੇ ਦੇਹੁਰੇ ਜਾਂਦੇ। ਹੁਣ ਖਾਲਸਾ ਸਾਜਨ ਮਗਰੋਂ ਇਸਨੂੰ ਹੋਲਾ ਮਹੱਲਾ ਬਨਾ ਦਿੱਤਾ, ਉਸਦੀ ਵਿਥਜਾ ਇਸਤਰਾਂ ਪਰ ਹੈ:-

੧੭੫੭ ਦੀ ਜਦੋਂ ਹੋਲੀ ਆਈ ਤਾਂ ਪਹਲੋਂ ਤੋਂ ਤਜਾਰੀ ਅਰੰਭੀ ਗਈ, ਹੋਲਗੜ੍ਹ ਇਕ ਨਵਾਂ ਅਸਥਾਨ ਰਚਿਆ ਗਿਆ। ਹੋਲੇ ਵਾਸਤੇ ਗੁਲਾਬ, ਅਤਰ, ਅੰਬੀਰ ਆਦਿ ਤਜਾਰ ਹੋ ਗਏ। ਦੀਵਾਨ ਵਿਚ ਦਸਮੇਂ ਗੁਰਾਂ ਦੇ ਉਚਰੇ ਕਈ ਪ੍ਰਕਾਰ ਦੇ ਸ਼ਬਦ ਤੇ ਰਚਨਾਂ, ਕਵੀਆਂ ਦੇ ਕਬਿੱਤ, ਸ੍ਵਯੇ ਜੋ ਬੀਰ ਰਸ ਤੇ ਉਤਸ਼ਾਹ ਭਰੇ ਹੁੰਦੇ, ਸਵੇਰ ਵੇਲੇ ਗਾਂਵੇ ਜਾਂਦੇ। ਸ੍ਰੀ [illegible]

ਦੇ ਰੰਗ ਦੀਆਂ ਪਿਚਕਾਰੀਆਂ ਛੱਡਦੇ ਤੇ ਖਾਲਸਾ ਜੀ ਖੁਸ਼ੀ ਮਨਾਉਂਦੇ ਤੇ ਸੁਹਣੇ ਚਾਉ ਦਾ ਸਮਾਂ ਬੱਝਦਾ। ਕਵੀਆਂ ਦੀਆਂ ਪੇਸ਼ ਕੀਤੀਆਂ ਰਚਨਾਵਾਂ ਵਿਚੋਂ ਭਾਈ ਨੰਦਲਾਲ ਦੀ ਕਹੀ ਹੋਈ ਗਜ਼ਲ ਮੌਜੂਦ ਹੈ ਜੋ ਸੱਚੇ ਪਾਤਸ਼ਾਹ ਦੇ ਆਪ ਕੇਸਰ ਬਰਸਾਣ ਤੇ ਖੁਸ਼ੀਆਂ ਬਖਸ਼ਣ ਦੇ ਡਿੱਠੇ ਨਜ਼ਾਰੇ ਦਾ ਸਬੂਤ ਹੈ ਜੋ ਐਉਂ ਹੈ:-

ਗੁਲੇ ਹੋਲੀ ਬਬਾਗੇ ਦਹਿਰ ਬਸ਼ਿਗੁਫ਼ਤ•
ਲਬੇ ਚੂੰ ਗੁੰਚਾ ਰਾ ਫ਼ਰਖ਼ੰਦਾ ਬੂ ਕਰਦ।
ਗੁਲਾਬੋ, ਅੰਬਰੋ, ਮੁਸ਼ਕੋ, ਅੰਬੀਰੋ,
ਚੂੰ ਬਾਰਾਂ ਬਾਰਸ਼ੇ ਅਜ਼ ਸੂ-ਬਸੂ ਕਰਦ।
ਗੁਲਾਲ ਅਫ਼ਸ਼ਾਨੀਏ ਦਸਤੇ ਮੁਬਾਰਕ,
ਜ਼ਮੀਨੋ ਆਸਮਾਂ ਰਾ ਸੁਰਖ਼ਰੂ ਕਰਦ।
ਜ਼ਿਹੇ ਪਿਚਕਾਰੀਏ ਪੁਰ ਜ਼ਾਅਫ਼ਰਾਨੀ,
ਕਿ ਹਰ ਬੇਰੰਗ ਰਾ ਖ਼ੁਸ਼ਰੰਗ ਰੂ ਕਰਦ।
ਦੁਆਲਮ ਗਸ਼ਤ ਰੰਗੀ ਅਜ਼ ਤੁਫ਼ੈਲਸ਼,
ਚੁ ਸ਼ਾਹਮ ਜ਼ਾਮਹ ਰੰਗੀਂ ਦਰ ਗਲੂ ਕਰਦ।
ਕਸੇ ਕੋ ਦੀਦ ਦੀਦਾਰੇ ਮੁਕੱਦਸ,
ਮੁਰਾਦੇ ਉਮਰ ਰਾ ਹਾਸਿਲ ਨਿਕੋ ਕਰਦ।
ਸ਼ਵਦ ਕੁਰਬਾਨ ਖ਼ਾਕੇ ਸਾਧ ਸੰਗਤ,
ਦਿਲੇ ਗੋਯਾ ਹਮੀਂ ਰਾ ਆਰਜ਼ੂ ਕਰਦ।

ਹੋਲ ਗੜ੍ਹ ਰਚਿਆ ਗਿਆ ਸੀ ਤੇ ਹੋਲੇ ਤੋਂ ਅਗਲੇ ਦਿਨ ਖਾਲਸੇ ਦੇ ਦਲਾਂ ਦੇ ਦੋ ਹਿੱਸੇ ਕੀਤੇ ਗਏ। ਇਕ ਹਿੱਸਾ ਤਾਂ ਹੋਲਗੜ੍ਹ ਉੱਤੇ ਕਬਜ਼ਾ ਕਰ, ਮੋਰਚੇ ਲਾਕੇ ਬੈਠ ਗਿਆ ਤੇ ਦੂਸਰਾ ਹਿੱਸਾ ਇਸ ਪਾਸਿਓਂ ਸਨਧਬਧ ਹੋਕੇ ਚੜ੍ਹਿਆ। ਇਸਦੇ ਸਿਰ ਤੇ ਗੁਰੂ ਜੀ ਆਪ ਹੋ ਲਏ। ਅੱਗੇ ਨਿਸ਼ਾਨ ਸਾਹਿਬ ਲਾਏ। ਫੌਜ ਦੇ ਦਸਤੇ ਵੰਡੇ ਹੋਏ ਸਨ। ਵੱਡੇ ਵੱਡੇ ਜੱਥੇ-ਦਾਰਾਂ ਨੂੰ ਬੁਲਾਕੇ ਸਲਾਹ ਕੀਤੀ ਕਿ ਹੋਲ ਗੜ੍ਹ ਸਮਝੋ ਇਕ ਕਿਲਾ ਹੈ ਜੋ ਵੈਰੀ [illegible]

ਪੈਣਾ ਹੈ ਤੇ ਖੱਸ ਲੈਣਾ ਹੈ, ਅੱਗੋਂ ਓਹ ਤਜਾਰ ਬਰ ਤਜਾਰ ਹਨ ਕਿ ਸਾਨੂੰ ਕਬਜ਼ਾ ਨਾ ਕਰਨ ਦੇਣ। ਇਸ ਤਰਾਂ ਸਭਨਾਂ ਰਲਕੇ, ਤਜਵੀਜ਼ਾਂ ਸੋਚਕੇ ਦਸਤਿਆਂ ਦੀ ਵੰਡ ਕੀਤੀ ਤੇ ਵਿਚਾਰ ਹੋਏ ਫੌਜੀ ਤ੍ਰੀਕਿਆਂ ਤੇ ਦੂਰੰਦੇਸ਼ੀਆਂ ਨਾਲ ਚੜ੍ਹਾਈ ਹੋਗਈ। ਗੋਲੀ ਯਾ ਤੀਰ ਨਾਲ ਮਾਰ ਦੇਣ ਦਾ ਹੁਕਮ ਬੰਦ ਸੀ, ਕਿਉਂਕਿ

ਦੁਵੱਲੀ ਖਾਲਸਾ ਸੀ। ਇਹ ਤਾਂ ਖਾਲਸੇ ਨੇ ਆਪੋ ਵਿਚ ਇਕ ਮਸ਼ਕ ਕਰਨੀ ਸੀ ਤੇ ਗੁਰਾਂ ਨੇ ਜਾਚ ਸਿਖਾਣੀ ਸੀ। ਸੋ ਗੁਰੂ ਜੀ ਅਪਨੇ ਦਲਾਂ ਦੇ ਬੰਨ੍ਹੇਂ ਤ੍ਰੀਕੇ ਨਾਲ ਅੱਗੇ ਵਧੇ ਤੇ ਸਾਰੇ ਦਲ ਨੂੰ ਲੈਕੇ ਨਿਸ਼ਾਨਾਂ ਦੀ ਤਾਬਜਾ ਹੋਲ ਗੜ ਤੇ ਜਾ ਪਏ। ਅਗਲੀ ਸੈਨਾਂ ਨੇ ਖੂਬ ਰੋਕ ਕੀਤੀ। ਡੂਢ ਪਹਰ ਦੁਵੱਲੀ ਘਮਸਾਨ ਪਿਆ ਰਿਹਾ, ਰੋਕਣ ਵਾਲੇ ਦੱਲ ਦੇ ਸੁਫੈਦ ਕੱਪੜੇ ਸਨ, ਸਤਿਗੁਰਾਂ ਦੇ ਦਲ ਦੇ ਹਲਕੇ ਕੇਸਰ ਰੰਗੇ ਪੁਸ਼ਾਕੇ ਸਨ, ਐਉਂ ਆਪੋ ਵਿਚ ਫਰਕ ਹੁੰਦਾ ਸੀ। ਡੇਢ ਪਹਰ ਦੇ ਹੱਲੇ ਤੇ ਹੱਲੇ ਤੇ ਦੁਵੱਲੀ ਜੱਦੋਜਿਹਦ ਮਗਰੋਂ ਹੋਲ ਗੜ ਵਾਲੇ ਹਾਰ ਗਏ ਤੇ ਸਤਿਗੁਰੂ ਜੀ ਜੈਕਾਰੇ ਗਜਾਂਦੇ ਅੰਦਰ ਜਾ ਵੜੇ। ਧਾਵਾ ਕਾਮਯਾਬ ਹੋਇਆ ਤੇ ਫੇਰ ਸਾਰੀ ਫੌਜ ਇਕ ਮਿਕ ਹੋ ਗਈ। ਫੇਰ ਉਸੇ ਥਾਵੇਂ ਦੀਵਾਨ ਸਜਿਆ, ਡਾਢੀ ਖੁਸ਼ੀ ਹੋਈ। ਹੁਣ ਅਤਰ, ਅੰਬੀਰ, ਕੇਸਰ, ਗੁਲਾਬ ਉੱਡੇ। ਸੱਚੇ ਪਾਤਸ਼ਾਹ ਕੇਸਰੀ ਰੰਗ ਦੀਆਂ ਪਿਚਕਾਰੀਆਂ ਚਲਾਂਦੇ ਰਹੇ। ਗੁਲਾਬ ਅਪਨੇ ਹੱਥੀਂ ਉਡਾਇਆ, ਕੜਾਹ ਪ੍ਰਸ਼ਾਦ ਅੱਜ ਵਰਤਾਇਆ ਨਹੀਂ। ਪੰਜ ਹਜ਼ਾਰ ਦਾ ਪ੍ਰਸ਼ਾਦ ਬਾਹਰ ਮੈਦਾਨ ਵਿਚ ਚਿੱਟੇ ਚਾਦਰਿਆਂ ਤੇ ਤਯਾਰ ਪਿਆ ਸੀ, ਹੁਕਮ ਹੋਇਆ—ਲੁਟ ਲਓ! ਖਾਲਸੇ ਨੇ ਹੱਲਾ ਬੋਲਕੇ ਜਾ ਘੇਰਾ ਪਾਇਆ ਤੇ ਖੂਬ ਗਹਰੇ ਗੱਫੇ ਲਾਏ।

ਇਸ ਅੱਜ ਦੇ ਹੋਲੇ ਦਾ ਨਾਉਂ ਹੋਲਾ ਮਹੱਲਾ ਹੋਯਾ, ਮਾਲੂਮ ਹੁੰਦਾ ਹੈ ਕਿ ਇਹ (ਬੋਲਾ) ਪਦ ਸਤਿਗੁਰਾਂ ਨੇ ਆਪ ਰਚਿਆ ਸੀ:—

'ਮਾਯ ਹੱਲਾ'

ਜਿਸਦਾ ਮਤਲਬ ਸੀ ਬਨਾਵਟੀ ਹਮਲਾ ਯਾ ਜਿਸਨੂੰ ਅੱਜ ਕੱਲ ਆਖਦੇ ਹਨ ਝੂਠੀ ਲੜਾਈ, ਜਦੋਂ ਫੌਜਾਂ ਆਪਣੀਆਂ ਸਿੱਖੀਆਂ ਕਵੈਦਾਂ ਤੇ ਤ੍ਰੀਕਿਆਂ ਦੀ ਪਰਖ ਲਈ, ਆਪੋ ਵਿੱਚ ਬਨਾਵਟੀ ਜੰਗ ਰਚਕੇ ਜ਼ੋਰ ਅਜ਼ਮਾਈ ਤੇ ਅਕਲ ਪਰਤਾਵਾ ਕਰਦੀਆਂ ਹਨ। ਪਹਲਾ ਮਾਯਹੱਲਾ ਸਤਿਗੁਰਾਂ ਨੇ ਹੋਲੇ ਤੇ ਮੁਕੱਰਰ ਕੀਤਾ! ਦੋ ਮਾਯਹੱਲੇ ਸਾਲ ਵਿਚ ਹੋਰ ਥਾਪੇ। ਇਹ ਮਾਯ ਹੱਲਾ ਬੋਲ ਚਾਲ ਵਿੱਚ 'ਮਹੱਲਾ' ਬਨ ਗਿਆ।

ਅੱਜ ਤਕ ਖਾਲਸੇ ਵਿੱਚ ਮਹੱਲੇ ਦਾ ਰਿਵਾਜ ਹੈ, ਜਦੋਂ ਕਿ ਖਾਲਸਾ ਨਿਸ਼ਾਨਾਂ ਦੀ ਤਾਬਿਆ ਇਕ ਗੁਰ ਅਸਥਾਨ ਤੋਂ ਦੂਜੇ ਤੱਕ ਯਾ ਮੁੜ ਓਸੇ ਟਿਕਾਣੇ ਤਕ ਧਾਵੇ ਵਾਂਙੂ ਚੜ੍ਹਕੇ ਜਾਂਦਾ ਹੈ। ਹੁਣ ਇਹ ਨਿਰੋਲ ਧਾਰਮਕ ਰੂਪ ਵਿੱਚ ਹੈ, ਸ਼ਬਦ ਗਾਵੇਂ ਜਾਂਦੇ ਹਨ, ਸੰਗਤਾਂ ਪ੍ਰਸ਼ਾਦ ਭੇਟ ਕਰਦੀਆਂ ਹਨ ਤੇ ਟਿਕਾਣੇ ਅੱਪੜਕੇ ਭੋਗ ਪਾਇਆ ਜਾਂਦਾ ਹੈ। ਸ੍ਰੀ ਅੰਮ੍ਰਿਤਸਰ ਜੀ ਵਿੱਚ ਹੋਲੇ ਨੂੰ ਮਹੱਲਾ ਸ੍ਰੀ ਅਕਾਲ ਤਖਤ ਸਾਹਿਬ ਜੀ ਤੋਂ ਹੁਣ ਤਕ ਨਿਸ਼ਾਨਾਂ ਦੀ ਤਾਬਿਆ ਧੌਂਸਿਆਂ ਨਾਲ ਚੜ੍ਹਦਾ ਹੈ।

—o—

ਸੂਚਨਾ—ਤਲਵਾਰ ਦੇ ਜੋਧਿਆਂ ਦੇ ਨਾਲ ਕਲਮ ਦੇ ਜੋਧਿਆਂ ਨੂੰ ਗੁਰੂ ਜੀ ਕਿਵੇਂ ਅਪਨੇ ਕੰਮ ਲਈ ਤੱਤਪਰ ਰੱਖਦੇ ਸੇ, ਕੁਛ ਅਗਲੇ ਪ੍ਰਸੰਗ ਤੋਂ ਪਤਾ ਲੱਗ ਜਾਂਦਾ ਹੈ:—

# ੨੦. ਤੇਗ਼ ਤੇ ਕਲਮ

ਇੱਕ ਦਿਹਾੜੇ ਕਲਗੀਆਂ ਵਾਲੇ
ਸਾਹਿਬ ਸਮਰੱਥ ਮੇਰੇ
ਸਤਲੁਜ ਨਦੀ ਬਰੇਤੀ ਬੈਠੇ
ਜਲ ਨਿਰਮਲ ਚਉਫੇਰੇ।
ਚੁਣਵੇਂ ਪਜਾਰੇ ਪਾਸ ਸਜੇ ਸਨ
ਬ੍ਰਹਮ ਵਿਚਾਰਾਂ ਟੁਰੀਆਂ,
ਸਾਈਂ ਦੇ ਦਰ ਵਾਲੀਆਂ ਗੱਲਾਂ
ਖੁੱਲ੍ਹੀਆਂ ਜਿਉਂ ਫੁਲ ਸਰੀਆਂ।
ਸਭ ਨੂੰ ਉੱਤਰ ਦਿੱਤੇ ਦਾਤੇ
ਖਾਤਰ ਨਿਸ਼ਾ ਕਰਾਈ,
ਤ੍ਰਿਸ਼ਨਾ ਅਗਨ ਨਿਵਾਰ ਵਿਖਾਈ,
ਲਿਵ ਦੀ ਜੋਤ ਜਗਾਈ।
ਇਸ ਵੇਲੇ ਤੁਲਹੇ ਤੇ ਚੜ੍ਹਕੇ
ਨੰਦ ਲਾਲ ਜੀ ਆਇ,
ਚਰਨਾਂ ਨੂੰ ਭਉਰੇ ਜਿਉਂ ਲਿਪਟੇ,
ਲਿਪਟੇ ਸੁਰਤ ਸਮਾਇ।
ਫਿਰ ਉੱਠੇ ਤੇ ਗੰਢ ਖੁਹਲਕੇ
ਗਾਤ੍ਰਾ ਬਾਹਰ ਕਢਾਯਾ,
ਸ੍ਰੀ ਸਾਹਬ ਨਾਲੇ ਚਾ ਕੱਢੀ,
ਤੁਹਫਾ ਪੇਸ਼ ਧਰਾਯਾ।
ਹੱਥ ਜੋੜ ਏ ਕਿਹਾ:—'ਪਾਤਸ਼ਾਹ!
ਜੰਗ ਅਜੈਬ ਰਚਾਯਾ,
'ਪੰਥ ਖਾਲਸਾ ਸ਼ਸਤ੍ਰ ਬਸਤ੍ਰ ਲਾ
ਜੋਧਾ ਬਲੀ ਬਨਾਯਾ।
'ਧਰਮ ਪ੍ਰੇਮ ਅਰ ਦਇਆ ਦਾਨ ਤੇ
ਬੀਰ ਰਸਾਂ ਦੀ ਲਾਈ
'ਪੇਂਵਦ, ਸੁਹਣੀ ਲਾ ਕੇ ਸਾਰੀ
ਅਪਨੀ ਕਲ ਵਰਤਾਈ।
'ਚਾ ਆਯਾ ਅੱਜ ਮੇਰੇ ਅੰਦਰ
ਮੈਂ ਬੀ ਬਣਾਂ ਸਿਪਾਹੀ,
'ਪਜਾਰੇ ਦੇ ਦਰ ਪਹਰਾ ਦੇਵਾਂ,
ਰਣ ਤੱਤੇ ਰਣ ਜਾਹੀਂ।
'ਮਾਰਾਂ ਤੇਗ਼, ਮੁਕਾਵਾਂ ਜ਼ਾਲਮ,
ਹੋੱਲੀ ਖੇਡ ਖਿਡਾਵਾਂ,
'ਮਿਲੇ ਸ਼ਹਾਦਤ-ਸ਼ਰਬਤ ਜੇਕਰ,
ਖੇਡ ਆਪ ਤੇ ਜਾਵਾਂ,
'ਅਪਨੇ ਤਾਰਨ ਹਾਰੇ ਹੱਥੀਂ
ਗਾਤ੍ਰਾ ਮੈਂ ਪਹਨਾਓ।
'ਸ੍ਰੀ ਸਾਹਬ ਏ ਕਰ ਕਮਲੀਂ ਫਿਰ
ਗਾਤ੍ਰੇ ਵਿੱਚ ਸਜਾਓ।
'ਮੈਂ ਵਡਭਾਗ ਹੋਇ ਕੇ ਸੇਵਾਂ,
ਸੇਵਾ ਜੋ ਤੁਧ ਭਾਵੇ,
'ਤੇਰੇ ਦਰ ਤਨ ਸਫਲਾ ਹੋਵੇ,
ਜਿਉਂ ਤੈਨੂੰ ਖੁਸ਼ ਆਵੇ।'
ਹੱਸ ਪਏ ਗੁਰ ਕਲਗੀਆਂ ਵਾਲੇ,
ਗਾਤ੍ਰਾ ਆਪ ਸਜਾਯਾ,
ਸ੍ਰੀ ਸਾਹਬ ਲਾ ਲਈ ਆਪ ਨੂੰ
ਕਲਮਦਾਨ ਅਣਵਾਯਾ।
ਕਲਮ ਕੱਢ ਕੇ ਅੱਗੇ ਕੀਤੀ
ਮੁਖ ਤੋਂ ਏ ਫੁਰਮਾਯਾ:—
'ਨੰਦ ਲਾਲ ਜੀ! ਲਓ ਤੇਗ਼ ਏ
ਇਸ ਨੂੰ ਹੱਥ ਸਜਾਓ।
'ਸੂਰੇ ਦੀ ਤਲਵਾਰ ਵਾਂਙ ਏ
ਚੱਲੇ, ਸਦਾ ਚਲਾਓ।
'ਏ ਤਲਵਾਰ ਤੁਸਾਂ ਹਥ ਦਿੱਤੀ
ਤੁਸੀ ਏਸ ਦੇ ਸੂਰੇ,
'ਕੰਮ ਪੰਥ ਦੇ ਕਰਨੇ ਪਜਾਰੇ,
ਕਾਰਜ ਸਗਲੇ ਪੂਰੇ।

'ਤੇਗ਼ ਵਾਲਿਆਂ ਤੇਗ਼ ਵਾਹੁਣੀ,
ਤੁਸਾਂ ਕਲਮ ਹੈ ਵਾਹੁਣੀ।
'ਹੁਕਮ ਤੁਸਾਂਨੂੰ ਈਹੋ ਭਾਈ
ਇਹੁ ਤੂੰ ਕਾਰ ਕਮਾਣੀ।
'ਕਲਮ ਟੁਰੇ, ਦਿਲ ਘਾਉ ਲਗਾਵੇ,
ਦਿਲ ਉਤਸ਼ਾਹ ਭਰਾਵੇ।
'ਪ੍ਰੇਮ ਸਦੱਕੜੇ ਹੋਣਾ ਦੱਸੇ,
ਤੇਗਾਂ ਹੱਥ ਫੜਾਵੇ;
'ਜੰਗ ਰਚਾਵੇ, ਘਾਉ ਲਗਾਵੇ,
ਨੁਸਰਤ ਫਤਹ ਕਰਾਵੇ;

'ਨੇਕੀ, ਧਰਮ ਨਾਮ ਦਾ ਸਿਮਰਣ,
ਸ਼ੁਭ ਆਚਰਣ ਸਿਖਾਵੇ,
'ਮਾਰੇ ਬਦੀ, ਬੁਰਾਈਆਂ ਵੱਢੇ,
'ਗਿੱਚੀ-ਪਾਪ' ਵਢਾਵੇ,
'ਹੱਦ ਸਮੇਂ ਦੀ ਕੱਪ ਦਿਖਾਵੇ
ਅਸਰ 'ਸਦਾ' ਤੇ ਪਾਵੇ।
'ਤੇਗ਼ ਨਾਲ ਸ਼ਮਸ਼ੇਰ 'ਕਲਮ' ਏ
ਮੈਂ ਸਿੱਖਾਂ ਨੂੰ ਬਖ਼ਸ਼ੀ,
'ਜੇ ਵਾਹੀ ਤਾਂ ਕੰਮ ਪੰਥ ਦੇ
ਇਕ ਦਨੀਆਂ ਓਠ ਤਕਸੀ।

—o—

ਸੂਚਨਾਂ—ਕੀਕੂੰ ਦੇਸ ਵਿਚ ਦੁਖ ਤੇ ਕਸ਼ਟ ਸੀ, ਕੀਕੂੰ ਸਿੱਖ ਸੇਵਾ ਤੇ ਪਜਾਰ ਦਾ ਕੰਮ ਕਰਦੇ ਸੀ ਅਰ ਕੀਕੂੰ ਅੰਮ੍ਰਤ ਨੇ ਨਵੀਂ ਜਾਨ ਪਾਈ ਤੇ ਖਾਲਿਸਾ ਹਿਰਦਿਆਂ ਵਿਚ ਪ੍ਰਵੇਸ਼ਿਆ, ਤੇ ਨਵੀਆਂ ਜਾਨਾਂ ਤਿਆਰ ਹੋਈਆਂ, ਇਸ ਲਈ ਦੋ ਪ੍ਰਸੰਗ ਵਨਗੀ ਮਾਤ੍ਰ ਅਗੇ ਹਨ:-

੧ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

—o—

# ੨੧. ਗੁਲਾਬੋ

## ੧. [ਪਹਿਲੀਆਂ ਦਸ਼ਾ]

**ਕਰਮ ਹੀਨ ਧਨ ਕਰੈ ਬਿਨੰਤੀ ਕਦ ਨਾਨਕ ਆਵੈ ਵਾਰੀ॥ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ ॥** [ਰਾ: ਬ: ਵਾ: ਮ: ੫

ਔਰੰਗਜ਼ੇਬੀ ਤਲਵਾਰ ਜਦ ਹਿੰਦੁਸਤਾਨ ਵਿਚ ਕਹਰ ਕਰ ਰਹੀ ਸੀ ਤਦੋਂ ਕੌਮਾਂ ਦੀਆਂ ਕੌਮਾਂ ਯਾ ਡਰਦੀਆਂ ਯਾ ਲਾਲਚਾਂ ਬੱਧੀਆਂ ਪੈਰੋ ਪੈਰ ਮੁਸਲਮਾਨ ਹੁੰਦੀਆਂ ਤੁਰੀਆਂ ਗਈਆਂ। ਮਲਾਹ, ਤੇਲੀ, ਜੁਲਾਹੇ ਤੇ ਗੁੱਜਰ ਆਦਿ ਤਾਂ ਸਮੂਲਚੇ ਹੀ ਜਾ ਰਲੇ। ਛੀਂਬੇ,ਨਾਈ,ਕੰਬੋ ਆਦਿਕਾਂ ਦੇ ਢੇਰ ਸਾਰੇ ਹਿਸੇ ਮੁਸਲਮਾਨ ਹੋ ਗਏ। ਇਨਾਂ ਕੌਮਾਂ ਪਰ ਜੋ ਜ਼ੁਲਮ ਹੋਏ ਅਰ ਜਿਸ ਤਰਾਂ ਇਨ੍ਹਾਂ ਨੂੰ ਦੀਨ ਮਨਵਾਇਆ ਗਿਆ ਉਨ੍ਹਾਂ ਸਮਾਚਾਰਾਂ ਦੇ ਵਾਸਤੇ ਵਖਰੇ ਪੁਸਤਕ ਦੀ ਲੋੜ ਹੈ, ਇੱਥੇ ਕੇਵਲ ਇਹ ਦੱਸਣਾ ਹੈ ਕਿ ਇਨ੍ਹਾਂ ਹੀ ਦਿਨਾਂ ਅਰ ਐਸੇ ਹੀ ਕਹਰ ਦੇ ਸਮੇਂ ਇਕ ਕੰਬੋ ਜਾਤੀ ਦੇ ਇਸਤ੍ਰੀ ਭਰਤਾ ਹੁਸ਼ਜਾਰ ਪੁਰੇ ਦੇ ਰਹਣ ਵਾਲੇ ਬਦੋਬਦੀ ਤੁਰਕ ਬਨਾਏ ਗਏ। ਇਨ੍ਹਾਂ ਦੇ ਸਾਰੇ ਸਨਬੰਧੀ ਤੇ ਪੱਤੀ ਵਾਲੇ ਭਰਾ ਤੁਰਕ ਬਣਾਕੇ ਅਰਾਈਆਂ ਦੀ ਬਰਾਦਰੀ ਨਾਲ ਅਭੇਦ ਕੀਤੇ ਗਏ ਸਨ, ਕੇਵਲ ਇਹ ਜੋੜਾ ਬਾਕੀ ਸੀ,ਸੋ ਅਪਨੇ ਆਪਨੂੰ ਸੰਸਾਰ ਵਿਚ ਇਕੱਲਾ ਤੇ ਮੌਤ ਨਾਲ ਚੁਫੇਰਿਓਂ ਘਿਰਿਆ ਹੋਇਆ ਦੇਖਕੇ ਛਾਤੀ ਤੇ ਪੱਥਰ ਰੱਖ ਮੂੰਹੋਂ ਕਲਮਾਂ ਉਚਾਰਕੇ ਮੁਸਲਮਾਨ ਹੋ ਗਿਆ। ਮੁਸਲਮਾਨ ਹੋਣ ਦੇ ਬਾਦ ਇਨ੍ਹਾਂ ਦੀ ਇਜ਼ਤ ਇਹ ਕੀਤੀ ਗਈ ਕਿ ਹਕੀਮ ਅਬੂਤ੍ਰਾਬ ਬਾਹਮਨੀ ਦੇ ਬਾਗ਼ਾਂ ਦੇ ਮਾਲੀ ਦੀ ਪਦਵੀ ਦਿਤੀ ਗਈ, ਅਰ ਦਿੱਲੀ ਸ਼ਹਿਰ ਨਿਵਾਸ ਮਿਲਿਆ।

ਹਕੀਮ ਅਬੂਤ੍ਰਾਬ ਬਾਹਮਨੀ ਗੋਲਕੰਡਾ ਦੇ ਬਾਹਮਨੀ ਖਾਨਦਾਨ ਵਿਚੋਂ ਸੀ। ਇਤਹਾਸ ਵੇਤਾ ਜਾਣਦੇ ਹਨ ਕਿ ਇਕ ਗੰਗੂ ਨਾਮੇ ਬ੍ਰਾਹਮਣ ਦਾ ਮੁਸਲਮਾਨ ਨੌਕਰ ਦੱਖਣ ਵਿਚ ਰਾਜਾ ਹੋ ਗਿਆ ਸੀ, ਉਸਨੇ ਅਪਨੇ ਸੁਆਮੀ ਦੀ ਯਾਦਗਾਰ ਵਿਚ ਅਪਨੇ ਖਾਨਦਾਨ ਦਾ ਨਾਮ ਬਾਹਮਨੀ ਰੱਖਿਆ ਸੀ। ਦੱਖਣ ਦੇ ਇਹ ਰਾਜੇ ਭਾਵੇਂ ਮੁਸਲਮਾਨ ਸੇ, ਪਰ ਖਾਨਦਾਨ ਬਾਹਮਨੀ ਕਰਕੇ ਕਹਲਾਉਂਦੇ ਸੇ। ਔਰੰਗਜ਼ੇਬ ਦੇ ਜੰਗ ਜਦਲ ਦੱਖਣ ਵਿਚ ਬਹੁਤ ਰਹੇ ਹਨ, ਅਰ ਉਸਦੀ ਤਾਕਤ ਦਾ ਢੇਰ ਸਾਰਾ ਹਿੱਸਾ ਦੱਖਣ ਦੇ ਜੰਗਾਂ ਵਿਚ ਬੀਤਦਾ ਰਿਹਾ।ਦੱਖਣ ਦੇ ਏਹ ਪੰਜ ਮਸ਼ਹੂਰ ਰਾਜ ਅਡੋ ਅਡ ਸੇ, ਉਨਾਂ ਸਭਨਾਂ ਦੇ ਤੋੜਨ ਦੇ ਮਨਸੂਬੇ ਰਚਕੇ ਔਰੰਗਜ਼ੇਬ ਨੇ ਅਨੇਕ ਰਾਜਨੀਤੀ ਦੀਆਂ ਚਾਲਾਂ ਖੇਡੀਆਂ, ਜਿਨ੍ਹਾਂ ਵਿਚੋਂ ਇਕ

ਇਹ ਸੀ ਕਿ ਹਰ ਖਾਨਦਾਨ ਦੇ ਇਕ ਦੋ ਆਦਮੀ ਕੱਢ ਮੰਗਾਇ ਸਨ ਜਿਨਾਂ ਪਾਸੋਂ ਕੁਲ ਭੇਤ ਸ਼ਤ੍ਰੂਆਂ ਦੇ ਘਰ ਦੇ ਔਰੰਗਜ਼ੇਬ ਨੇ ਮਾਲੂੰਮ ਕਰ ਲਏ ਸੇ। ਐਸੇ ਘਰ ਦੇ ਭੇਤੀ ਮਿੱਤ੍ਰਾਂ ਵਿਚੋਂ ਹਕੀਮ ਅਬੂਤ੍ਰਾਬ ਜੀ ਸਨ ਕਿ ਜਿਨ੍ਹਾਂ ਨੇ ਆਪਣੇ ਘਰਾਣੇ ਤੇ ਪਾਤਸ਼ਾਹ ਦੇ ਸਾਰੇ ਅੰਦਰਲੇ ਹਾਲ ਔਰੰਗਜ਼ੇਬ ਨੂੰ ਦੱਸ ਦਿਤੇ ਸਨ। ਔਰੰਗਜ਼ੇਬ ਨੇ ਇਸਨੂੰ ਦਿੱਲੀ ਵਿਚ ਇਕ ਵੱਡੀ ਜਗੀਰ ਤੇ ਅਮੀਰੀ ਠਾਠ ਦਾ ਨਿਰਬਾਹ ਤੇ ਇਜ਼ਤ ਬਖਸ਼ ਦਿੱਤੀ ਸੀ। ਸੋ ਏਹ ਹਕੀਮ ਸਾਹਬ ਚੰਗੇ ਵਿਦਵਾਨ, ਸੁਭਾਵ ਦੇ ਨਰਮ ਤੇ ਸਹਾਰੇ ਵਾਲੇ, ਧਰਮ ਦੀ ਆੜ ਤੋਂ ਬੇਪਰਵਾਹ, ਸਦੀਵ ਰੰਗ ਰਲੀਆਂ ਵਿਚ ਮਸਤ ਰਹਣ ਵਾਲੇ ਸੇ ਅਰ ਦਿੱਲੀ ਸ਼ਹਰ ਦੇ ਬਾਹਰ ਇਕ ਮਹਲ ਤੇ ਨਾਲ ਬਾਗ ਬਣਾਕੇ ਅਪਣਾ ਜੀਵਨ ਬਤੀਤ ਕਰਦੇ ਸੇ, ਸਾਡੇ ਪੰਜਾਬੀ ਕੰਬੋ ਤੇ ਕੰਬੋਣੀ ਗੁਲਾਬਾ ਗੁਲਾਬੀ ਮੁਸਲਮਾਨ ਹੋਕੇ ਇਸ ਪੁਰਸ਼ ਦੇ ਬਾਗ ਦੇ ਵਡੇ ਮਾਲੀ ਬਣਾਏ ਗਏ। ਇਹ ਪਦਵੀ ਉਨ੍ਹਾਂ ਦੀ ਪਤ ਅਬਰੂ ਨੂੰ ਤਾਂ ਬਹੁਤ ਵਧਾ ਗਈ, ਪਰ ਦਿਲ ਨੂੰ ਕਿਸੇ ਤਰਾਂ ਢਾਰਸ ਨ ਦੇ ਸਕੀ। ਬਿਨਾਂ ਮਰਜੀ ਦੇ ਮੁਸਲਮਾਨ ਹੋ ਜਾਣ ਦਾ ਸੱਲ ਕੰਡੇ ਦੀ ਤਰਾਂ ਰੜਕਦਾ ਅਰ ਬੜਾ ਰੁਆਉਂਦਾ ਰੈਹਦਾ, ਪਰ ਇਸ ਬਾਤ ਦੀ ਕਮਜ਼ੋਰੀ ਕਿ ਜਿੰਦ ਨ ਜਾਏ ਉਨ੍ਹਾਂ ਨੂੰ ਇਸ ਮੁਸ਼ਕਲ ਤੋਂ ਕਿਸੇ ਤਰਾਂ ਨਿਕਲਣ ਨਾ ਦੇਂਦੀ। ਜਿਸ ਪਤਿਤ ਅਵਸਥਾ ਵਿਚ ਰਾਜ ਦੇ ਕਹਰ ਨੇ ਉਨ੍ਹਾਂ ਨੂੰ ਘੱਤਿਆ ਸੀ ਇਸ ਵਿਚ ਓਹ ਨਹੀਂ ਰਹਣਾ ਚਾਹੁੰਦੇ ਸੇ, ਤੇ ਇਸ ਅਵਸਥਾ ਤੋਂ ਕੇਵਲ ਤਲਵਾਰ ਦੀ ਆਬ ਉਨ੍ਹਾਂ ਨੂੰ ਕੱਢ ਸਕਦੀ ਸੀ, ਜਿਸਦੇ ਚਖਣੋਂ ਓਹ ਥਰ ਥਰ ਕੰਬਦੇ ਸੇ। ਇਸ ਦੁਬਿਧਾ ਭਰੀ ਦਸ਼ਾ ਵਿਚ ਉਨ੍ਹਾਂ ਦਾ ਕਾਲ ਚਿੰਤਾ ਦੇ ਘੁੰਮਣ ਘੇਰਾਂ ਵਿਚ ਬਤੀਤ ਹੋਣ ਲਗਾ। ਮਾਲੀ ਦੇ ਕੰਮ ਦੇ ਜਾਣੂ ਚੰਗੇ ਸੇ। ਭਾਵੇਂ ਦਿਲ ਕੰਮ ਵਲ ਘਟ ਲਗਦਾ, ਪਰ ਸਿਆਣੇ ਪੁਰਖਾਂ ਦੀ ਮਾੜੀ ਮੋਟੀ ਨਜ਼ਰ ਬੀ ਅਕਸੀਰ ਹੁੰਦੀ ਹੈ, ਹਕੀਮ ਸਾਹਿਬ ਦੇ ਬਾਗ ਲਹਲਹ ਕਰ ਉਠੇ। ਬਾਗਾਂ ਬੂਟਿਆਂ ਦੇ ਸ਼ੁਕੀਨ ਹਕੀਮ ਸਾਹਬ ਅਪਨੇ ਨਵੇਂ ਮਾਲੀ ਤੇ ਮਾਲਣ ਪਰ ਬੜੇ ਹੀ ਦਿਆਲੂ ਹੋ ਗਏ। ਇਨ੍ਹਾਂ ਦੇ ਬੱਚਿਆਂ ਨਾਲ ਪਜਾਰ ਕਰਦੇ ਅਰ ਇਨ੍ਹਾਂ ਨੂੰ ਇਨਾਮਾਂ, ਦਾਤਾਂ ਸੁਗਾਤਾਂ ਨਾਲ ਮਾਲਾ ਮਾਲ ਕਰਦੇ ਰੈਹਦੇ। ਏਹ ਵਿਚਾਰੇ ਸੋਨੇ ਦੇ ਪਿੰਜਰੇ ਪਏ ਪੰਛੀ ਵਾਂਙੂ ਇਨ੍ਹਾਂ ਸੁਖਾਂ ਨੂੰ ਅਪਨੇ ਕੈਦਖਾਨੇ ਦੀਆਂ ਸੀਖਾਂ ਤੋਂ ਵਧੀਕ ਨਹੀਂ ਸੇ ਜਾਣਦੇ। ਅਜੇ ਬੀ ਤੁਰਕਾਂ ਦੇ ਹੱਥ ਦਾ ਨਾ ਖਾਂਦੇ, ਮੁਸਲਮਾਨਾਂ ਦੀਆਂ ਜ਼ਿਆਫਤਾਂ ਵਿਚ ਕਦੇ ਸ਼ਰੀਕ ਨਾ ਹੁੰਦੇ, ਨਾ ਆਪ ਕਿਸੇ ਨੂੰ ਸੱਦਦੇ, ਮਾਸ ਤੱਕ ਨਾ ਖਾਂਦੇ। ਜਦ ਮੀਆਂ ਬੀਬੀ ਕੱਠੇ ਹੋਕੇ ਬੈਠਦੇ ਇਹੋ ਕੀਰਨੇ ਪਾਉਂਦੇ ਕਿ ਸਾਡਾ ਧਰਮ ਭ੍ਰਿਸ਼ਟ ਹੋ ਗਿਆ, ਸਾਡਾ ਜਨਮ ਗਲ ਗਿਆ॥

ਕੁਝ ਸਮਾਂ ਪਾਕੇ ਔਰੰਗਜ਼ੇਬ ਪਾਤਸ਼ਾਹ ਨੂੰ ਹਕੀਮ ਸਾਹਬ ਦੀ ਸੇਵਾ ਦੀ ਇਕ ਨਵੀਂ ਲੋੜ ਪਈ। ਇਹ ਓਹ ਵੇਲਾ ਸੀ ਕਿ ਜਦ ਅਕਾਲ ਪੁਰਖ ਦੀ ਜੋਤ ਦਾ ਟੁਕੜਾ ਕਲਗੀਆਂ ਵਾਲਾ ਸ਼ਹਨਸ਼ਾਹ ਫਕੀਰੀ ਠਾਠ ਵਿੱਚ ਬੈਠਾ ਅਨੰਦ ਪੁਰ ਦੀਆਂ ਪਹਾੜੀਆਂ ਦੀ ਆੜ ਵਿਚ ਜੰਗੀ ਸਾਮਾਨ ਤਿਆਰ ਕਰ ਰਿਹਾ ਸੀ। ਜਿਸ ਵੇਲੇ ਦੁਨੀਆਂ ਦਾ ਤ੍ਰਾਣ ਕਰਤਾ ਸੰਸਾਰ ਨੂੰ ਮੁਕਤੀ ਦਾ ਪੁਲ ਸਾਜਕੇ ਪਾਰ ਹੋਣ ਲਈ ਵੰਗਾਰ ਰਿਹਾ ਸੀ। ਜਿਸ ਵੇਲੇ ਭਾਰਤ

ਭੂਮੀ ਦੀ-ਬੰਦਖਲਾਸ ਕਰਨੇ ਵਾਲਾ ਮੁਕਤੀ ਦਾਤਾ ਇਸਦੇ ਜ਼ਨਾਨੇ ਬਣ ਰਹੇ ਪੁਤ੍ਰਾਂ ਨੂੰ ਮਰਦ ਤੇ ਮਰਦੋਂ ਸ਼ੇਰ-ਮਰਦ ਬਨਾ ਰਿਹਾ ਸੀ। ਜਿਸ ਵੇਲੇ ਦੁਨੀਆਂ ਦਾ ਸੱਚਾ ਹਿਤੈਸ਼ੀ ਪਾਪ ਰਾਜ ਦੀਆਂ ਜੜ੍ਹਾਂ ਪੋਲੀਆਂ ਕਰ ਰਿਹਾ ਸੀ, ਜਿਸ ਵੇਲੇ ਸੰਸਾਰ ਦਾ ਸੂਰਜ ਪਰਬਤਾਂ ਵਿੱਚੋਂ ਅਪਨੀ-ਆਂ ਉਦੈ-ਕਿਰਨਾਂ ਸੰਸਾਰ ਵਿੱਚ ਭੇਜ ਰਿਹਾ ਸੀ। ਔਰੰਗਜ਼ੇਬ ਨੂੰ ਖਬਰ ਤੇ ਖਬਰ ਪਹੁੰਚ ਰਹੀ ਸੀ ਕਿ ਇਕ ਤਾਕਤ ਪੈਦਾ ਹੋ ਰਹੀ ਹੈ, ਇਕ ਹਕੂਮਤ ਦਾ ਅੰਗੂਰ ਫੁਟ ਰਿਹਾ ਹੈ, ਕਿ ਜਿਸ ਵਿੱਚੋਂ ਮੁਕਤ ਤੇ ਭੁਗਤ ਦੀ ਸੰਮਿਲਤ ਰੌਸ਼ਨੀ ਲਸੇਗੀ। ਇਕ ਐਸੀ ਮਿਆਨ ਬਣ ਰਹੀ ਹੈ ਕਿ ਜਿਸ ਵਿੱਚੋਂ 'ਸੰਸਾਰ ਸਿੱਧੀ' ਤੇ 'ਪਰਮਾਰਥ ਪ੍ਰਾਪਤੀ' ਦੀ ਦੁਧਾਰੀ ਤਲਵਾਰ ਨਿਕਲੇ-ਗੀ, ਜੋ ਇਧਰ ਤੇਰਾ ਰਾਜ ਨਸ਼ਟ ਕਰੇਗੀ ਉਧਰ ਸਦੀਆਂ ਤੋਂ ਭਰਮ ਪਾਪ ਵਿੱਚ ਫਾਥੀ ਸ੍ਰਿਸ਼ਟੀ ਨੂੰ ਇਕ ਸਚਾ ਧਰਮ ਸਿਖਾਕੇ ਪਾਰਗਿਰਾਮੀ ਕਰੇਗੀ। ਭਲਾ ਔਰੰਗਜ਼ੇਬ ਇਹ ਸੁਣਕੇ ਕਦ ਨਿਚੱਲਾ ਬੈਠ ਸਕਦਾ ਸੀ? ਫੌਰਨ ਸੂੰਹੀਏ ਭੇਜੇ ਗਏ। ਓਹ ਖਾਲਸਈ ਖਬਰਾਂ ਪਕੀਆਂ ਪਕੀਆਂ ਲੈ ਆਏ। ਉਧਰ ਪਹਾੜੀਆਂ ਅਤੇ ਲਾਗੇ ਦਿਆਂ ਸੂਬਿਆਂ ਦੇ ਦੰਦ ਭਜਣੇ ਤੇ ਉਹਨਾਂ ਦੇ ਸਨੇਹੇ ਸੁਣੇ ਤਦ ਔਰੰਗਜ਼ੇਬ ਨੇ ਮਹਾਰਾਜ ਜੀ ਦੇ ਚਰਨਾਂ ਵਿੱਚ ਇਕ ਏਲਚੀ ਭੇਜਣੇ ਦੀ ਤਜਵੀਜ਼ ਕੀਤੀ। ਓਹ ਏਲਚੀ ਪਣੇ ਦਾ ਕੰਮ ਹਕੀਮ ਅਬੂਤ੍ਰਾਬ ਜੀ ਦੇ ਸਿਰ ਪਿਆ। ਇਨ੍ਹਾਂ ਨੂੰ ਖਾਸ ਹਦਾਇਤ ਕੀਤੀ ਗਈ ਕਿ ਭੇਸ ਵਟਾਕੇ ਓਪਰੇ ਬਣਕੇ ਜਾਓ, ਛਿਪਕੇ ਕੁਛ ਦਿਨ ਰਹੋ, ਫੇਰ ਆਪਣੀ ਅੱਖੀ ਡਿੱਠੇ ਹਾਲਾਤ ਲਿਖੇ, ਅਪਣੀ ਰਾਇ ਭੇਜੋ, ਤਦ ਉਸ ਨੂੰ ਦੇਖਕੇ ਸਾਡੀ ਵਲੋਂ ਜੋ ਏਲਚੀਪੁਣੇ ਦਾ ਹੁਕਮ ਪਹੁੰਚੇ ਤਦ ਇਕ ਦਮ ਠਾਠ ਬਦਲ ਕੇ ਏਲਚੀ ਬਣ ਕੇ, ਜੋ ਸੰਦੇਸਾ ਸਮਝਾਉਂਦੇ ਹਾਂ, ਸਾਡੀ ਵਲੋਂ ਦੇਕੇ, ਯੋਗ ਉੱਤਰ ਲੈਕੇ ਸਾਨੂੰ ਭੇਜਣਾ ਯਾ ਆਪਨੀ ਵਲੋਂ ਤੀਸਰੇ ਤਿਹਾਕ ਹੋਕੇ ਮਹਾਰਾਜ ਜੀ ਨੂੰ ਸਮਝਾ-ਉਣਾ। ਇਹ ਜੈਸਾ ਕਰਨਾ ਹੋਇਆ ਤੁਹਾਡੀ ਵਲੋਂ ਖਬਰ ਤੇ ਹਾਲ ਪਹੁੰਚਣੇ ਪਰ ਅਸੀ ਤਸਾਂ ਜੋਗ ਲਿਖ ਘੱਲਾਂਗੇ।

ਇਸ ਹੁਕਮ ਨੂੰ ਪਾਕੇ ਹਕੀਮ ਸਾਹਿਬ ਤਿਆਰ ਹੋਏ। ਨਾਲ ਨੌਕਰ ਚਾਕਰ ਬਹੁਤ ਚਾਹੀਦੇ ਨਹੀਂ ਸਨ, ਕਿਉਂਕਿ ਛਿਪਾਉ ਵਿੱਚ ਰਹਣਾ ਸੀ, ਇਸ ਕਰਕੇ ਇਕ ਰਸੋਈਆ ਤੇ ਇਕ ਖਿਦਮਤਗਾਰ ਪਰ ਹੀ ਬਸ ਕੀਤੀ। ਮਾਲੀ ਤੇ ਮਾਲਨ ਪਰ ਇਤਬਾਰ ਅਤੀ ਵਧ ਹੋ ਗਿਆ ਸੀ, ਤੇ ਦੋਵੇਂ ਉਸੇ ਇਲਾਕੇ ਦੇ ਸੇ, ਇਸ ਕਰਕੇ ਉਨ੍ਹਾਂ ਨੂੰ ਖਾਸ ਤੌਰ ਤੇ ਲੈ ਲਿਆ ਕਿ ਰਹਣ ਜੁਦਾ ਚਲਕੇ, ਪਰ ਨੇੜੇ ਰਹਣ ਅਰ ਵੇਲੇ ਕੁਵੇਲੇ ਸੇਵਾ ਵਿਚ ਹਾਜ਼ਰ ਰਹਣ। ਇਸ ਪ੍ਰਕਾਰ ਮਾਲੀ ਮਾਲਣ ਤਾਂ ਹਿੰਦੂ ਪਹਰਾਵੇ ਵਿੱਚ ਪਹਲੇ ਤੋਰੇ ਗਏ। ਹਾਇ! ਵਿਚਾਰੇ ਹਿੰਦੂ ਜਨਮ ਗੁਆਕੇ ਰੋਂਦੇ ਸੇ ਕਿ ਇਹ ਫੇਰ ਕਿਵੇਂ ਹੱਥ ਆਵੇ, ਪਰ ਫੇਰ ਬੀ ਸ਼ੁਕਰ ਹੈ ਕਿ ਜਨਮ ਦੀ ਥਾਂ ਹਿੰਦੂ ਪਹ-ਰਾਵਾ ਤਾਂ ਫੇਰ ਆਯਾ। ਇਨ੍ਹਾਂ ਨੇ ਅਨੰਦ ਪੁਰ ਪਹੁੰਚਕੇ ਅਪਨੇ ਰਹਣ ਤੇ ਵੱਸਣ ਲਈ ਮਕਾਨ ਲੀਤਾ। ਵਣਜਾਰੇ ਬਣਕੇ ਉਥੇ ਨਿਰਬਾਹ ਕਰਨਾ ਅਰੰਭਿਆ, ਤੇ ਹਕੀਮ ਸਾਹਬ ਵਾਸਤੇ ਇਕ ਨੇੜੇ ਜਿਹੇ ਹੋਰ ਮਕਾਨ ਲੀਤਾ। ਇਧਰ ਹਕੀਮ ਸਾਹਿਬ ਵੀ ਸਿੰਧੀ ਸਰੂਪ ਬਨਾਕੇ ਤੁਰਨੇ ਦੇ ਸਾਮਾਨ ਕਰਨੇ ਲਗੇ।

ਗੁਲਾਬਾ ਤੇ ਗੁਲਾਬੀ ਜਦ ਅਨੰਦਪੁਰ ਜਾਕੇ ਰਹੇਤਦ ਮੁਸਲਮਾਨੀ ਜਲਜਲੋਂ ਇਕ ਦਮ ਅਖਾਂ ਅਗੋਂ ਦੂਰ ਹੋ ਗਿਆ। ਓਹ ਰੋਜ਼ ਦੀਆਂ ਪੰਜ ਵੇਲੇ ਦੀਆਂ ਅਨੇਕ ਮਸੀਤਾਂ ਦੀਆਂ ਬਾਂਗਾਂ, ਉਹ ਸ਼ਰਹ ਦੇ ਮਸਲਿਆਂ ਦੇ ਝਗੜੇ,ਓਹ ਮਾਰੋ, ਕਤਲ ਕਰੋ, ਕਾਫਰ ਹੈ, ਮੁਲਹਿਦ ਹੈ, ਮੁਸ਼ਰਿਕ ਹੈ, ਸੁਪਨੇ ਵਤ ਬਿਲਾ ਗਏ । ਰਥਾਂ, ਡੋਲੀਆਂ,ਬਹਲੀਆਂ,ਹਾਥੀਆਂ, ਘੋੜਿਆਂ ਦੇ ਬਜਾਰਾਂ ਵਿੱਚ ਧੂਮ ਧੜਕੇ ਲੋਪ ਹੋਗਏ, ਬਜ਼ਾਰਾਂ ਦੇ ਰੌਲੇ, ਬਾਗਾਂ ਦੇ ਅਤਿ ਲੁਕਵੇਂ ਨਾਚ, ਚਿਮਨਾਂ ਦੇ ਛਿਪਵੇਂ ਸ਼ਰਾਬੀ ਦੌਰ ਗੁੰਮ ਹੋ ਗਏ । ਹੁਣ ਇਕ ਚੁਪਚਾਪ ਸ਼ਾਂਤ, ਸਤੋਗੁਣੀ ਏਕਾਂਤ, ਤੇ ਇਕੱਲੀ ਪਹਾੜੀ ਦਾ ਵਸੇਬਾ ਮਿਲਿਆ, ਜਿੱਥੇ ਇਕ ਨਿੱਕੇ ਜਿਹੇ ਸ਼ਹਰ ਦੇ ਰਤਾ ਕੁ ਪਰੇ ਗਿਆਂ ਇਕ ਰਸ ਏਕਾਂਤ ਦਾ ਰਾਜ ਫੈਲ ਰਿਹਾ ਹੈ, ਠੰਢੀ ਤੇ ਸੁਹਾਉਣੀ ਸਤਲੁਜ ਨਦੀ ਏਕਾਂਤ ਨੂੰ ਹੋਰ ਬੀ ਰੂਪ ਦੇ ਦੇ ਕੇ ਸ਼ਾਂਤ ਰੌ ਵਿਚ ਵਗਾ ਰਹੀ ਹੈ। ਪਹਾੜੀ ਦਰਸ਼ਨ, ਸਬਜ਼ੇ, ਘਾਟੀਆਂ, ਹਰਿਆਉਲਾਂ, ਓਹ ਅਨੰਦ ਦੇ ਰਹੇ ਹਨ ਕਿ ਜਿਨ੍ਹਾਂ ਦੀ ਏਕਾਗ੍ਰਤਾ ਚਿਤ ਨੂੰ ਖਲੇਰ ਤੇ ਖਿੰਡਾਓ ਤੋਂ ਜੁੜਨ ਵਲ ਆਪੇ ਹੀ ਸਮੇਟ ਰਹੇ ਹਨ ਭਾਰੀ ਦੁਖਦਾਈ ਪਰਵਿਰਤੀ ਤੋਂ ਨਿਕਲਕੇ ਇਕ ਦਮ ਐਸੀ ਸੁਖਦਾਈ ਏਕਾਂਤ ਵਿਚ ਪਹੁੰਚ ਕੇ ਗੁਲਾਬਿਆਂ ਦਾ ਮਨ ਗੁਲਾਬ ਵਾਂਙੂ ਖਿੜ ਗਿਆ । ਹੁਣ ਸਹਜੇ ਸਹਜੇ ਮਹਾਰਾਜ ਜੀ ਦੇ ਸਤੋਗੁਣੀ ਪ੍ਰਤਾਪ ਵਲ ਦ੍ਰਿਸਟੀ ਲਗੀ ਪੈਣ । ਕਿੱਥੇ ਉਸ ਝੂਠੇ ਪਾਤਸ਼ਾਹ ਦੀਆਂ ਤਨਖਾਹਦਾਰ ਫੌਜਾਂ, ਕਿੱਥੇ ਪ੍ਰੇਮ ਮਈ ਸੰਗਤਾਂ ਦੇ ਜਮਘਟ । ਕਿੱਥੇ ਦਿਲੋਂ ਹੋਰ ਤੇ ਉਤੋਂ ਹਜੂਰ ਹਜੂਰ ਕਰਨ ਵਾਲੇ ਮੁਸਾਹਬ,ਕਿੱਥੇ ਇਹ ਤਨ ਮਨ ਤੋਂ ਕੁਰਬਾਨ ਹੋਏ ਹੋਏ ਸਿੱਖਾਂ ਦੇ ਸਚੇ ਪ੍ਰੇਮ ਤੇ ਕੁਰਬਾਨੀਆਂ । ਗੁਲਾਬਾ ਭਾਵੇਂ ਸੁਹੀਏਂ ਦਾ ਨੌਕਰ ਸੀ ਅਰ ਸੂੰਹਾਂ ਲੈਂਦਾ ਹੀ ਦਿਨ ਰਾਤ ਬਿਤਾਉਂਦਾ ਸੀ,ਪਰ ਤਦ ਬੀ ਉਸ ਦੇ ਦੁਖੀ ਹਿਰਦੇ ਪਰ ਇਹ ਸੱਚੇ ਦਰਸ਼ਨ ਕੁਝ ਹੋਰ ਹੀ ਅਸਰ ਕਰਦੇ ਸਨ। ਉਹ ਅਪਨੇ ਮਾਲਕ ਦਾ ਕੰਮ ਬੀ ਕਰ ਰਿਹਾ ਸੀ,ਪਰ ਉਸਦਾ ਦਿਲ ਉਸਦੇਬਿਨਾਂ ਪੁਛੇ ਕਿਸੇ ਹੋਰ ਪਾਸੇਨੂੰ ਖਿਚਿਆ ਜਾ ਰਿਹਾ ਸੀ। ਸ਼ਬਦਾਂ ਦੀ ਘਨਘੋਰ ਦੁਹਾਂ ਮੀਆਂ ਬੀਬੀ ਨੂੰ ਅਨੇਕ ਵਾਰ ਖਿਚ ਖਿਚ ਕੇ ਦੀਵਾਨ ਦੇ ਨੇੜੇ ਲੈ ਜਾਂਦੀ। ਰਹਿਰਾਸ ਦਾ ਦੀਵਾਨ ਜਦ ਸਤਿਲੁਜਕਿਨਾਰੇ ਬਨ ਵਿਚ ਲਗਦਾ ਤਦ ਵਡੇ ਰੁਖਾਂ ਦੇ ਉਹਲੇ ਦੋਵੇਂ ਜਣੇ ਕਈ ਵੇਰ ਲੁਕਲੁਕ ਪਾਠ ਤੇਕੀਰਤਨ ਸੁਣਦੇ। ਉਹ ਪਿਆਰੇ ਕਲਗੀਧਰ ਦਾ ਮਨਮੋਹਨ ਤੇਜਸ੍ਵੀ ਚੇਹਰਾ ਜਿਸ ਨੂੰ ਦੇਖਕੇ ਆ ਮੁਹਾਰੇ ਜੀਵ ਪ੍ਰੇਮੀ ਹੋ ਜਾਂਦੇ ਸੇ, ਇਨ੍ਹਾਂ ਪਰ ਬੀ ਅਪਨਾ ਅਸਰ ਪੈ ਰਿਹਾ ਸੀ।

ਅਜੇ ਹਕੀਮ ਸਾਹਿਬ ਦੇ ਆਉਣਵਿਚ ਕੁਝ ਦੇਰ ਪੈ ਗਈ ਸੀ, ਤੇ ਇਧਰ ਇਸ ਸੂੰਹੀਏ ਦ ਨੌਕਰਾਂ ਦਾ ਹਾਲ ਪਲਟਦਾ ਪਲਟਦਾ ਪਲਟ ਗਿਆ। ਇਕ ਦਿਨਦੀ ਗੱਲ ਹੈ ਕਿ ਇਕ ਸਿੱਖ ਦਾ ਬਬਾਨ ਜਾ ਰਿਹਾ ਸੀ ਜਿਸ ਦੇ ਨਾਲ ਅਨੇਕਾਂ ਸਿੱਖ ਸੰਗਤਾਂ ਸਨ ਅਰ ਫੌਜੀ ਸਲਾਮੀ ਤੀਰਾਂ ਤੇ ਬੰਦੂਕਾਂ ਦੀ ਮਾਤਮੀ ਸ਼ਲਕ ਹੋਈ ਤੇਮਹਾਰਾਜਦਾ ਖਾਸ ਨਗ਼ਾਰਖਾਨਾ ਮਾਰੂਦੀਦਿਲਖਿਚਵੀਂ ਸੁਰ ਵਿਚ ਵੈਰਾਗ ਮਈ ਸੁਰਾਂ ਵਜਾ ਰਿਹਾ ਸੀ।ਨਾਲ ਬਬਾਣ ਦੇ ਬੜੇਲੰਮੇ ਤੇ ਲਮਕਵੇਂਸੁਰੀਲੇ ਸ਼ਬਦ ਦਿਲਖਿਚਵੇਂ ਰਹਾ ਵਿਚ ਰਬਾਬੀ ਗਾਉਂ ਰਹੇ ਸੇ। ਏਸ ਅਸਚਰਜ ਅਸਵਾਰੇ ਦੀ ਸਤੋਗੁਣੀ ਮੂਰਤ ਵੇਖਕੇ ਮੀਆਂ ਬੀਬੀ ਚਕ੍ਰਿਤ ਰਹ ਗਏ।

ਇੰਨੇ ਨੂੰ ਕੀ ਦੇਖਦੇ ਹਨ, ਕਿ ਸਿਖਾਂ ਦੇ ਸਿਰਤਾਜ ਕਲਗੀਧਰ ਜੀ ਸਿਰਪੱਟ ਘੋੜਾ ਸਟੀ ਚਲੇ ਆ ਰਹੇ ਹਨ, ਅਰ ਬਬਾਨ ਦੇ ਨੇੜੇ ਆਕੇ ਘੋੜੇ ਤੋਂ ਉਤਰ ਕੇ ਆਪਣਾ ਪਵਿੱਤ੍ਰ ਹਥ ਬਬਾਨ ਨੂੰ ਲਾਕੇ ਕੈਂਹਦੇ ਹਨ, "ਜਾਓ ਸਪੁਤ੍ਰ ਪੁਤ੍ਰ ਅਕਾਲ ਪੁਰਖ ਦੇ ਚਰਨਾਂ ਵਿਚ ਵਾਸਾ ਪਾਓ । ਧੰਨ ਤੁਹਾਡਾ ਜਨਮ, ਸਫਲ ਤੁਹਾਡਾ ਆਉਣਾ"। ਨਦੀ ਕਿਨਾਰੇ ਜਾਕੇ ਸਰਬ ਕਾਰਜ ਦੇ ਬਾਦ, ਜਦ ਸਿਖ ਸੰਗਤ ਘਰੋ ਘਰੀ ਗਏ, ਤਦ ਗੁਲਾਬੇ ਨੇ ਇਕ ਸਿੱਖ ਨੂੰ ਪੁਛਿਆ, ਕਿ ਏਹ ਕੌਣ ਸੀ ਕਿ ਜਿਸਦੀ ਐਤਨੀ ਇਜ਼ਤ ਤੁਸਾਂ ਨੇ ਕੀਤੀ? ਉਸ ਸਿਖ ਨੇ ਉੱਤਰ ਦਿਤਾ ਕਿ ਇਹ ਇਕ ਕਿਰਤੀ ਸਿਖ ਸੀ ਜੋ ਚਾਰ ਪੈਸੇ ਰੋਜ਼ ਦੀ ਕਾਰ ਕਰਕੇ ਪ੍ਰਸਾਦ ਛਕਦਾ ਹੁੰਦਾ ਸੀ ਤੇ ਬਾਕੀ ਦਿਨ ਰਾਤ ਗੁਰੂ ਮਹਾਰਾਜ ਜੀ ਦੀਆਂ ਸੰਗਤਾਂ ਦੀ ਸੇਵਾ ਵਿਚ ਖਰਚ ਕਰਦਾ ਹੁੰਦਾ ਸੀ। ਪਰਦੇਸੀ ਸੰਗਤਾਂਨੂੰ ਜੋ ਲੋੜ ਹੋਵੇ ਸਭ ਇਸਨੇ ਪੂਰੀ ਕਰਨੀ, ਉਨ੍ਹਾਂ ਦੇ ਅੰਨ ਬਸਤ੍ਰ ਦਾ ਫਿਕਰ ਕਰਨਾ, ਦੁਖੀ ਸੁਖੀ ਨੂੰ ਦਵਾ ਦਾਰੂ ਪੁਚਾਉਣਾ। ਹੁਣ ਕੁਝ ਚਿਰ ਤੋਂ ਇਸਨੂੰ ਅੰਨ੍ਹਿਆਂ ਤੇ ਦਇਆ ਵਧ ਗਈ ਸੀ ਜਿਥੇ ਕਿਤੇ ਅੰਨਾਂ ਸੁਣਨਾ ਮਹਾਰਾਜ ਦੇ ਦੁਆਰੇ ਲੈ ਆਉਣਾ, ਅੰਨ ਬਸਤ੍ਰ ਦੀ ਸੇਵਾ ਲੰਗਰੋਂ ਕਰਨੀ। ਕਿਸੇ ਨੂੰ ਰਾਗ ਵਿਦ੍ਯਾ ਸਖਾਈ, ਕਿਸੇ ਨੂੰ ਅਰਥ ਸਿਖਾਕੇ ਗਜਾਨੀ ਬਣਾਯਾ। ਇਕ ਦੋਹੂੰ ਨੂੰ ਬਸਤ੍ਰ ਸੀਉਂਣੇ ਸਿਖਾਏ ਇਥੋਂ ਤਕ ਕਿ ਸੂਈ ਵਿਚ ਧਾਗਾ ਆਪ ਪਾ ਲੈਂਦੇ ਹਨ। ਕਈ ਸਫਾਂ ਫੂੜੀਆਂ ਉਣਦੇ ਨਵਾਰਾਂ ਬੁਣਦੇ ਹਨ । ਅਜ ਚਾਰ ਦਿਨ ਹੋਏ ਕਿ ਇਹ 'ਪਜਾਰਾ ਸਿੰਘ' ਬਨ ਵਿਚੋਂ ਇਕ ਫੱਟੇ ਹੋਏਅੰਨ੍ਹੇ ਨੂੰ ਕੰਧਾੜੇ ਚੱਕੀ ਲਿਆ ਰਿਹਾ ਸੀ ਕਿ ਬਿਲਾਸ ਪੁਰ ਦੇ ਰਾਜਾ ਦੇ ਨੌਕਰਾਂ ਨੇ ਪਕੜ ਲੀਤਾ ਅਰ ਸੂੰਹੀਆਂ ਸੂੰਹੀਆਂ ਕਰਕੇ ਅਪਣੇ ਇਲਾਕੇ ਲੈ ਗਏ।ਰਾਜੇ ਨੇ ਜੋ ਸਿਖਾਂ ਨਾਲ ਭਾਰੀ ਖੁਣਸ ਰਖਦਾ ਹੈ, ਇਸਨੂੰ ਬਥੇਰਾ ਕਿਹਾ ਕਿ ਕੇਸਾਂ ਦੀ ਬੇਅਦਬੀ ਕਰਾਕੇ ਠਾਕਰਾਂ ਦਾ ਉਪਾਸ਼ਕ ਹੋ ਜਾ, ਪਰ ਇਸਨੇ ਇਕ ਨਾ ਮੰਨੀ; ਛੇਕੜੇ ਇਸਨੂੰ ਜ਼ਹਰ ਦੀ ਕਟੋਰੀ ਦਿੱਤੀ ਕਿ ਜੇ ਸਿਖੀ ਨਹੀਂ ਛਡਦਾ ਤਦ ਇਸ ਨੂੰ ਪੀਲੈ।ਸਤਿਗੁਰਾਂ ਦਾ ਧਜਾਨ ਧਰਕੇ ਸਿੰਘ ਨੇ ਪੀ ਲੀਤੀ ਤੇ ਅਕਾਲ ਪੁਰਖ ਦਾ ਸ਼ੁਕਰ ਕਰਦੇ ਹੋਏ ਅਪਣੇ ਪਜਾਰੇ ਪ੍ਰਾਣ ਦੇ ਦਿਤੇ। ਰਾਜਾ ਦੇ ਨੌਕਰਾਂ ਨੇ ਇਸਦੀ ਲੋਥ ਬਨ ਵਿਚ ਸੁਟਾ ਦਿੱਤੀ, ਪਰ ਸ਼ਹਰ ਦੇ ਕਿਸੇ ਸਿਖ ਨੂੰ ਪਤਾ ਲਗ ਗਿਆ, ਉਹ ਰਾਤੋ ਰਾਤ ਮੋਢੇ ਤੇ ਚੱਕ ਕੇ ਇਥੇ ਲੈ ਆਯਾ, ਸੋ ਇਸ ਪਜਾਰੇ ਦੀ ਪਰਉਪਕਾਰ ਦੀ ਜ਼ਿੰਦਗੀ, ਗੁਰੂ ਚਰਨਾਂ ਨਾਲ ਅਪਨੇ ਆਪ ਨੂੰ ਤਜਾਗ ਕੇ ਪ੍ਰੇਮ, ਤੇ ਅੰਤ ਧਰਮ ਤੋਂ ਜਾਨ ਵਾਰਨ ਦੀ ਕੁਰਬਾਨੀ ਦੇ ਕਾਰਨ ਸਿਖਾਂ ਨੇ ਐਨੀ ਕਦਰ ਕੀਤੀ ਹੈ । ਅਰ ਗੁਰੂ ਦਸਮੇਸ ਜੀ ਨੇ ਜੋ ਸਿਖਾਂ ਨੂੰ ਪੁਤਾਂ ਤੋਂ ਵਧ ਪਜਾਰ ਕਰਦੇ ਹਨ, ਸਿਖ ਦਾ ਉਹ ਸਨਮਾਨ ਕੀਤਾ ਹੈ ਜੋ ਤੁਸਾਂ ਅੱਖੀ ਦੇਖਿਆ ਹੈ। ਹੋਰ ਪਾਤਸ਼ਾਹ ਡਰ ਦੇਕੇ ਧੱਕੇ ਨਾਲ ਰਾਜ ਕਰਦੇ ਹਨ, ਸਾਡੇ ਸਤਿਗੁਰੂ ਸਚੇ ਪਾਤਸ਼ਾਹ ਏਸੇ ਕਰਕੇ ਹਨ ਕਿ ਆਪ ਡਰ ਤੋਂ ਬਿਨਾਂ ਪ੍ਰੇਮ ਤੇ ਸਚ ਨਾਲ ਰਾਜ ਕਰਦੇ ਹਨ। ਸਾਰੇ ਸਿਖ ਮਹਾਰਾਜ ਜੀ ਤੋਂ ਸਿਰ ਵਾਰਨੇ ਨੂੰ ਤਯਾਰ ਹਨ, ਪਰ ਗੁਰੂ ਜੀ ਛੋਟੇ ਤੋਂ ਛੋਟੇ ਸਿਖ ਨੂੰ ਵੱਡੇ ਪੁਤ੍ਰ ਨਾਲੋਂ ਬੀ ਵਧੀਕ ਪਜਾਰ ਕਰਦੇ ਤੇ ਉਸਦਾ ਪੁਤ੍ਰਾਂ

ਵਾਂਗੂ ਖਯਾਲ ਰਖਦੇ ਹਨ! ਇਸ ਸਮਾਂਚਾਰ ਦਾ ਅੱਖਾਂ ਅਗੋਂ ਲੰਘਣਾ ਗੁਲਾਬੀ ਜੋੜੇ ਵਾਸਤੇ ਕਹਰ ਦਾ ਸਾਮ੍ਹਣਾ ਸੀ।ਇਸਨਿਕਾਰੇ ਜੀਵਨ ਪਿਛੇ ਮੁਸਲਮਾਨ ਹੋ ਜਾਣ ਦਾ ਸੱਲ ਜੋ ਸਦਾ ਛਾਤੀ ਵਿਚ ਰੜਕਦਾ ਸੀ, ਪਾਦ ਕੇ ਭਾਰੀ ਘਾਉ ਹੋਗਿਆ। ਕਿ ਹਾ! ਅਸੀਂ ਕੈਸੇ ਨਿਕਾਰੇ ਹਾਂ ਕਿ ਜਿਨ੍ਹਾਂ ਨੇ ਚਾਰ ਦਿਨਾਂ ਦੀ ਜ਼ਿੰਦਗੀ ਦੀ ਖਾਤਰ ਉਸ ਧਰਮ ਨੂੰ ਗ੍ਰਹਣ ਕਰ ਲਿਆ ਹੈ, ਜਿਸਨੂੰ ਅਸੀਂ ਮਲੇਛ-ਪੁਣਾ ਸਮਝਦੇ ਹਾਂ।ਫੇਰ ਅਸੀਂ ਐਸੇਦੁਸ਼ਟ ਹਾਂ ਕਿ ਐਸੇ ਧਰਮ ਅਵਤਾਰ ਦੀ ਨਗਰੀ ਵਿਚ ਇਸ ਲਈ ਆਏ ਹਾਂ ਕਿ ਉਸੇ ਨਾਲ ਧ੍ਰੋਹ ਕਰੀਏ, ਧ੍ਰਿਕਾਰ ਸਾਡੇ ਜੀਵਨ ਪਰ,ਧ੍ਰਿਕਾਰ ਸਾਡੇ ਸ੍ਵਾਸਾਂ ਪਰ,ਅਸੀ ਪੌਣ ਪਾਣੀ ਅੰਨ ਤਿੰਨਾਂ ਨੂੰ ਭ੍ਰਿਸ਼ਟ ਕਰ ਰਹੇ ਹਾਂ। ਕਿਆ ਹੀ ਚੰਗਾ ਹੁੰਦਾ ਕਿ ਅਸੀ ਮਰ ਜਾਂਦੇ, ਅਰ ਸੰਸਾਰ ਤੋਂ ਨਿਸ਼ਕਲੰਕ ਜਾਂਦੇ, ਜਿਉਂ ਕੇ ਅਸਾਂ ਕਲੰਕੀਆਂ ਨੇ ਕਲੰਕ ਸਹੇੜੇ, ਕਲੰਕ ਵਧਾਏ, ਕਲੰਕੀ ਹੋਏ, ਅਰ ਕਲੰਕੀ ਕਰ ਰਹੇ ਹਾਂ।

ਇਸ ਤਰਾਂ ਦੇ ਭਾਰੇ ਪਛਤਾਵੇ ਵਿਚ ਰਾਤ ਬਤੀਤ ਹੋਈ। ਦਿਨ ਚੜ੍ਹਿਆ, ਪਰ ਉਨ੍ਹਾਂ ਦੇ ਭਾਗ। ਦੂਸਰੇ ਦਿਨ ਕੀ ਦੇਖਦੇ ਹਨ ਕਿ ਫੌਜਾਂ ਵਾਲੇ ਕਲਗੀਧਰ ਜੀ ਇਕ ਖੁੱਲ੍ਹੇ ਪਾਸੇ ਨਦੀ ਵੰਨੀਂ ਪੱਧਰਜਿਹੀ ਤੇ ਖੜੇ ਹਨ,ਚਰਨੀਂ ਪਤਲੀ ਜਿਹੀ ਜੁੱਤੀ ਹੈ, ਤੇੜ ਕਛਹਰਾ,ਗਲ ਨਿੱਕੀ ਅੰਗੀ ਤੇ ਸਿਰ ਤੇ ਨਿੱਕੀ ਦਸਤਾਰ ਹੈ। ਇਕ ਸਰੀਰ ਮੁਰਦੇ ਵਾਂਗ ਪਿਆ ਹੈ। ਕਲਗੀਧਰ ਜੀ ਆਪ ਉਸਦੇ ਸਿਰ ਤੇ ਹੱਥ ਫੇਰ ਰਹੇ ਹਨ ਅਰ ਕੁਛ ਕਹ ਰਹੇ ਹਨ ਤੇ ਇਕ ਸਿਖ ਹੋਰ ਪਾਸ ਖੜਾ ਹੈ। ਕੋਈ ਦੋ ਮਿੰਟ ਦੇ ਬਾਦ ਓਹ ਮੁਰਦਾ ਜੇਹੀ ਦੇਹ ਉਠਕੇ ਬੈਠ ਗਈ ਅਰ ਗੁਰ-ਚਰਨਾਂ ਨੂੰ ਲਿਪਟ ਗਈ। ਗੁਲਾਬੇ ਨੇ ਜਦ ਪਤਾ ਕੱਢਿਆ ਤਾਂ ਮਲੂਮ ਹੋਇਆ ਕਿ "ਸਤਿਗੁਰ ਜਾਗਤਾ ਹੈ ਦੇਵ" ਸ੍ਰੀ ਕਲਗੀਧਰ ਜੀ ਕਈ ਵੇਰ ਨੀਂਦਰ ਦੇ ਬੜੇ ਹੀ ਘਟ ਵਾਕਬ ਹੋਂਦੇ ਹਨ। ਕਦੇ ਕਹੇ ਰਾਤ ਇਕ ਜੋ ਤੋਂ ਪਹਿਲਾਂ ਹੀ ਨਿਕਲਕੇ ਪਤਾ ਨਹੀਂ ਕਿੱਥੇ ਚਲੇ ਜਾਂਦੇ ਹਨ, ਨਿੱਤ ਨਵੀਂ ਜਗਾਂ ਪਰ ਜਾਂਦੇ ਹਨ ਅਰ ਅਪਨੇ ਵੇਲੇ ਸਿਰ ਦੀਵਾਨ ਵਿਚ ਪਹੁੰਚ ਜਾਂਦੇ ਹਨ।ਅਜ ਆਪ ਨਦੀ ਕਿਨਾਰੇ ਇਕ ਸਿਲਾ ਪਰ ਐਸੇ ਨਿਜਾਨੰਦ ਵਿਚ ਮਗਨ ਹੋਕੇ ਬੈਠੇ ਕਿ ਪਹੁ ਫੁਟਾਲਾ ਹੋ ਗਿਆ, ਇਸ ਵੇਲੇ ਇਕ ਅਵਾਜ਼ ਜੁ ਆਈ, ਤਦ ਕੀ ਦੇਖਦੇ ਹਨ ਕਿ ਕੋਈ ਰੁੜ੍ਹਿਆ ਜਾ ਰਿਹਾ ਹੈ, ਅਰ ਕਿਨਾਰੇ ਤੇ ਦੋ ਰਾਹੀ ਖੜੇ ਹਨ, ਇਕ ਕੋਈ ਪੰਡਤ ਹੈ ਤੇ ਇਕ ਕੋਈ ਮੁਸਲਮਾਨ ਹੈ। ਮੁਰਦੇ ਦੀ ਬੁਰੀ ਦਸ਼ਾ ਦੇਖਕੇ ਬ੍ਰਹਮਨ ਤਾਂ ਇਹ ਕਹਕੇ ਤੁਰ ਪਿਆ ਕਿ ਕਿਤੇ ਮਲੇਛ ਨਾ ਹੋਵੇ,ਐਵੇਂ ਸਵੇਰੇ ਸਵੇਰੇ ਛੋਹਕੇ ਅਪਵਿੱਤ੍ਰ ਨਾ ਹੋਈਏ, ਤੇ ਮੁਸਲਮਾਨ ਨੇ ਤੱਕ ਤੱਕ ਕੇ ਕਿਹਾ, ਸੂਰਤ ਤਾਂ ਕਿਸੇ ਕਾਫਰ ਦੀ ਹੈ, ਮਰਨ ਦਿਓ, ਜਿੰਨੇ ਮਰਨ ਉੱਨੇ ਚੰਗੇ। ਕਲਗੀਧਰ ਨੇ ਹੱਸਕੇ ਚਾਰ ਚੁਫੇਰੇ ਤੱਕਿਆ ਅਰ ਕਿਹਾ ਮੇਰੇ ਪਯਾਰੇ ਦੇ ਹੱਥਾਂ ਦੀ ਕਾਰੀ-ਗਰੀ ਨਿਰਜੀਵ ਜਲ ਅਨਜਾਣ-ਪੁਣੇ ਨਾਲ ਨਾਸ ਕਰਨੇ ਲਗਾ ਹੈ, ਇਹ ਕਹਕੇ ਛਾਲ ਮਾਰੀ ਅਰ ਉਸ ਲੋਥ ਨੂੰ ਕੱਢ ਲਿਆਏ ਤੇ ਫੇਰ ਬਾਹਰ ਆਕੇ ਅਪਨੀ ਸ਼ਕਤੀ ਨਾਲ ਉਸਨੂੰ ਹੋਸ਼ ਲਿਆਂਦੀ। ਏਹ ਪੁਰਖ ਰਾਜੇ ਬਿਲਾਸ ਪੁਰ ਦਾ ਅਹਲਕਾਰ ਭਾਰਾ

ਗੁਰਦ੍ਰੋਹੀ ਸੀ, ਅਜ ਉਸਦੀ ਇਸਤ੍ਰੀ ਨੇ ਕਿਸੇ ਭੈੜੇ ਕਾਰਨ ਕਰਕੇ ਸਵੇਰੇ ਹੀ ਉਸਨੂੰ ਸੁਤਾ ਪਿਆ ਹੀ ਰੁੜ੍ਹਵਾ ਦਿਤਾ ਸੀ। ਜਦ ਮਹਾਰਾਜ ਨੇ ਹੋਸ਼ ਆਂਦੀ ਤਦ ਉਸਦਾ ਵੈਰ ਪ੍ਰੇਮ ਵਿਚ ਬਦਲ ਗਿਆ, ਉਸਦੀ ਪਾਪ ਭਰੀ ਜ਼ਿੰਦਗੀ ਪਲਟਾ ਖਾਕੇ ਸਿਖੀ ਵਿਚ ਵਟੀਜ ਗਈ, 'ਗਜਰਾਜ ਸਿੰਘ' ਬਣਕੇ ਮਹਾਰਾਜ ਦੇ ਛੇਕੜਲੇ ਜੰਗ ਵਿਚ ਆਪ ਨੇ ਸ਼ਹੀਦੀ ਦੀ ਪਦਵੀ ਪਾਈ।

ਮਹਾਰਾਜ ਜੀ ਦੀ ਸਭ ਉਪਰ ਕ੍ਰਿਪਾਲਤਾ, ਤੇਜ ਤੇ ਸ਼ਕਤੀ ਵੇਖ ਕੇ ਗੁਲਾਬਿਆਂ ਦੀ ਗਤੀ ਬੜੀ ਭਾਰੀ ਪਛਤਾਵੇ ਵਾਲੀ ਤੇ ਹਾਹੁਕਿਆਂ ਨਾਲ ਪੂਰਤ ਹੋ ਗਈ। ਇਹ ਪੱਕ ਜਾਣਦੇ ਸੀ ਕਿ ਅਸੀ ਹਿੰਦੂ ਕੱਚੇ ਧਾਗੇ ਵਾਲੇ ਹਾਂ ਮੁੜਕੇ ਹਿੰਦੂ ਹੋ ਨਹੀਂ ਸਕਦੇ, ਪਰ ਹਾਇ! ਕਲਗੀਧਰ ਜੀ ਦੇ ਦਰਸ਼ਨ ਕਲਗੀਧਰ ਜੀ ਦੀਆਂ ਸੰਗਤਾਂ ਦੇ ਦੀਦਾਰ, ਕਲਗੀਧਰ ਜੀ ਦੇ ਦੀਵਾਨਾਂ ਦੇ ਨਜ਼ਾਰੇ ਦਿਲ ਨੂੰ ਪੂਰੀ ਨਾ ਜਾਣ ਵਾਲੀ ਸਿੱਕ ਨਾਲ ਭਰ ਰਹੇ ਹਨ ਅਰ ਹਰ ਵੇਲੇ ਪਛਤਾਵਾ ਚੱਕ ਮਾਰਦਾ, ਸਿਕ ਦੰਦ ਵਢਦੀ ਤੇ ਲਾਲਸਾ ਖਾ ਰਹੀ ਹੈ ਤੇ ਲੂੰ ਲੂੰ ਬੇਨਤੀ ਕਰ ਰਿਹਾ ਹੈ—

> ਯਥਾ—ਕਰਮ ਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈਵਾਰੀ॥
> ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ॥
>
> [ਗਾ: ਵਾ: ਮ: ੫

—o—

## ੨. [ਸਪਤਮੀ ਦੀਆਂ ਤਿਆਰੀਆਂ]

> ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ।ਪਾਥਰੁ ਡੂਬਦਾ ਕਾਢਿ ਲੀਆ ਸਾਚੀ ਵਡਿਆਈ॥ ੪॥ ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ। ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ॥ ੫॥
>
> [ਵਡ: ਮ: ੩ ਅਸ

ਸਰਬ ਵਿਦਯਾ ਦੇ ਸੋਮੇ, ਸਰਬ ਗੁਣਾਂ ਦੀ ਖਾਣਿ;ਸਰਬ ਹੁਨਰਾਂ ਦੇ ਕਰਤਾ ਸ੍ਰੀ ਕਲਗੀਧਰ ਜੀ ਬਨਸਪਤੀ ਵਿਦਯਾ ਦੇ ਬੀ ਬੜੇ ਪ੍ਰੇਮੀ ਸੇ। ਐਨ ਨਦੀ ਦੇ ਕਿਨਾਰੇ ਇਕ ਸੁੰਦਰ ਬਾਗ ਲਗਾਇਆ ਸੀ ਕਿ ਜਿਸਦੀ ਸ਼ੋਭਾ ਕਥਨ ਤੋਂ ਬਾਹਰ ਹੈ। ਨਦੀ ਦਾ ਕਿਨਾਰਾ ਤਛ ਮੁਛ ਕੇ ਸੁੰਦਰ ਪੌੜੀਆਂ ਲਗਾ ਦਿਤੀਆਂ ਸਨ ਅਰ ਐਨ ਕਿਨਾਰੇ ਤਕ ਫੁੱਲਾਂ ਦੇ ਬੂਟੇ ਤੇ ਕਿਆਰੇ ਫੈਲਾ ਰਖੇ ਸੇ। ਦੇਸ ਦੇਸ ਦੇ ਬੂਟੇ ਇਸ ਬਾਗ ਵਿਚ ਸੇ, ਕਾਬਲ ਦੇ ਅੰਗੂਰ ਤੇ ਬਦਾਮ, ਕਸ਼ਮੀਰ ਦੇ ਸੇਬ ਤੇ ਨਾਸ਼ਪਾਤੀਆਂ, ਬਿਨਫਸ਼ਾ ਦੇ ਫੁਲ ਤੇ ਹੋਰ ਸੁਗੰਧਤ ਝਾੜੀਆਂ, ਹਿਮਾਲਾ ਦੇ ਜੰਗਲੀ ਗੁਲਾਬ, ਦੇਸੀ ਸੇਉਤੀ, ਸਿੰਧ ਦੀਆਂ ਮੋਟੀਆਂਲੀਚੀਆਂ ਆਦਿਕ ਵੰਨ ਵੰਨ ਦੀ ਬਨਾਸਪਤੀ ਦਾ ਮਾਨੋ ਨਗਰ ਵਸਾ ਦਿਤਾ ਸੀ; ਇਥੋਂ ਤਾਈਂ ਕਿ ਹਰ ਸਾਲ ਕਸ਼ਮੀਰੋਂ ਕੇਸਰ ਦੀਆਂ ਜੜ੍ਹਾਂ (ਗੰਢੀਆਂ) ਮੰਗਵਾਈਆਂ ਜਾਂਦੀਆਂ ਸੀ ਜੋ ਬੜੀ ਹਿਕਮਤ ਨਾਲ ਪੱਥਰ ਤੇ ਮਿੱਟੀ ਦੇ ਗੋਲ ਗਮਲਿਆਂ ਵਰਗੇ ਭਾਂਡਿਆਂ ਵਿਚ ਲਾਈਆਂ ਜਾਂਦੀਆਂ, ਅਰ ਇਕ ਲੌ ਫੁਲਾਂ ਦਾ ਮਹਾਰਾਜ ਜੀ ਦੇ ਬਗੀਚੇ ਵਿਚ ਜਰੂਰ ਹੀ ਬਹਾਰ ਦੇ ਜਾਂਦਾ। ਚੰਬਾ ਸੋਨ ਜੂਹੀ, ਬੇਲਾ, ਮਾਲਤੀ, ਚੰਬੇਲੀ, ਕਈ ਭਾਂਤ ਦਾ ਗੁਲਾਬ, ਮਰੂਆ, ਰਤਨ ਗੁਲਾਬ ਆਦਿ ਸੁਗੰਧਿਦਾਰ ਫੁਲਾਂ ਦਾ ਕੁਝ ਸ਼ੁਮਾਰ ਨਹੀਂ ਸੀ। ਅਚਰਜ ਹੈ ਕਿ ਦਿਨ ਰਾਤ ਧਰਮ, ਰਾਜ ਤੇ ਵਿਦਯਾ ਦੇ ਇਤਨੇ ਕਾਰਜ ਕਿ ਵਿਹਲ

ਨਾ ਲਗੇ, ਪਰ ਵਕਤ ਦੇ ਗੁਰੂ ਸ੍ਰੀ ਕਲਗੀਧਰ ਜੀ ਇਸ ਬਾਗ ਦੀ ਕਦਰ-ਦਾਨੀ ਵਾਸਤੇ ਬੀ ਵਕਤ ਕਢਦੇ ਅਰ ਉਨ੍ਹਾਂ ਦੀ ਦਯਾ ਦ੍ਰਿਸ਼ਟੀ ਦੇ ਕਾਰਣ ਇਸ ਬਗੀਚੇ ਦੀ ਜਵਾਨੀ ਬਾਰਾਂ ਮਹੀਨੇ ਜੋਬਨ ਪਰ ਰਹਿੰਦੀ।

ਸ਼ੋਕ ਦੀ ਗਲ ਹੈ ਕਿ ਅਨੰਦ ਪੁਰ ਦੇ ਲੈਂਦੇ ਸਾਰ ਹੀ ਤੁਰਕਾਂ ਅਤੇ ਰਜਪੂਤਾਂ ਨੇ ਇਸ ਬਾਗ ਦਾ ਤੀਲਾ ਤੀਲਾ ਕਰ ਦਿਤਾ ਅਰ ਕੋਈ ਨਿਸ਼ਾਨ ਐਸਾ ਬਾਕੀ ਰਹਣ ਨਹੀਂ ਦਿਤਾ ਜੋ ਅਜ ਕਲ ਦੇ ਵਿਦਜਾ-ਵਾਨਾਂਨੂੰ ਅਪਨੇ ਸਤਗੁਰਾਂ ਦੇ ਹਰ ਵਿਦਜਾ ਦੇ ਪਿਆਰ ਦੀ ਜੀਉਂਦੀ ਮਿਸਾਲ ਹਥ ਆਉਂਦੀ।

ਗੁਲਾਬਿਆਂ ਦਾ ਚਿਤ ਅਪਨੇ ਹੀ ਸੋਚਾਂ ਦੇ ਲਹਾਉ ਤੇ ਚੜ੍ਹਾਉ ਵਿਚ ਰਹ ਰਹਕੇ ਮੰਨ ਬੈਠਾ ਸੀ ਕਿ ਏਹ ਉਮੈਦ ਕਰਨੀ ਕਿ ਸਾਡਾ ਸੀਸ ਬੀ ਕਲਗੀਧਰ ਜੀ ਦੇ ਚਰਨਾਂ ਨੂੰ ਕਦੀ ਛੋਹੇ, ਸਾਡੇ ਹੱਥ ਬੀ ਕੋਈ ਸੇਵਾ ਇਸ ਪਵਿੱਤ੍ਰ ਸਰੀਰ ਦੀ ਕਰ ਲੈਣ, ਅਸੰਭਵ ਹੈ। ਅਸੀ ਝੜੇ ਹੋਏ ਵਾਲ, ਟੁਟੇ ਹੋਏ ਦੰਦ ਤੇ ਲਥੇ ਹੋਏ ਨਹੁੰ ਦੀ ਤਰਾਂ ਅਪਨੇ ਅਸਥਾਨ ਤੇ ਕਦੀ ਨਹੀਂ ਜਾ ਸਕਦੇ, ਇਸ ਕਰਕੇ ਏਸ ਉਮੈਦੋਂ ਹੱਥ ਧੋਕੇ ਏਹ ਪ੍ਰਯਤਨ ਕੀਤਾ ਕਿ ਦੂਰ ਰਹਕੇ ਕੋਈ ਐਸੀ ਸੇਵਾ ਕਰੀਏ ਜੋ ਕਿਸੇ ਬਿਧ ਜਗਤ ਦਾਤੇ ਦੀ ਨਜ਼ਰੋਂ ਲੰਘਜਾਵੇ। ਇਸ ਸੋਚ ਪੁਰ ਉਸ ਗੁਰੂ ਕੇ ਬਾਗ ਦੀ ਮਾਲਣ ਨਾਲ ਗੁਲਾਬੋ ਨੇ ਵਾਕਬੀਪਾਈ, ਸਹਜੇ ਸਹਜੇ ਮੀਆਂ ਬੀਬੀ ਨੇ ਮਹਾਰਾਜ ਤੇ ਉਪਬਨ (ਬਾਗ) ਵਿਚ ਜਾਣ ਦਾ ਪੱਕਾ ਵਤੀਰਾ ਬਣਾ ਲਿਆ। ਉਥੇ ਜਾਕੇ ਖਾਸ ਖਾਸ ਸੇਵਾ ਨੂੰ ਹੱਥ ਪਾਉਣਾ ਬੀ ਅਰੰਭ ਕੀਤਾ। ਇਨ੍ਹਾਂ ਨੇ ਇਕ ਖਾਸ ਕਿਆਰੇ ਵਿੱਚ ਗੁਲ ਦੁਪਹਰ ਦੇ ਬੂਟੇ ਇਸ ਖੂਬੀ ਨਾਲ ਲਗਾਏ ਕਿ ਜਦ ਦੁਪਹਰ ਵੇਲੇ ਫੁਲ ਖਿੜਨ ਤਦ ਇਹ ਪੜ੍ਹਿਆ ਜਾਏ "ਪਤਿਤ ਪਾਵਨ ਹਰਿ ਬਿਰਦ ਸੁਆਮੀ" ਇਸ ਕਿਆਰੇ ਤੋਂ ਵਖਰੇ ਕੁਛ ਫੁੱਲਾਂ ਵਾਲੇ ਬੂਟੇ ਇਸ ਤਰਾਂ ਗੁੰਥ ਕੇ ਲਾਏ ਕਿ ਫੁੱਲਾਂ ਦਾ ਰੁਖ਼ ਇਕ ਪਾਸੇ ਰੱਖ ਲਿਆ ਅਰ ਛੜਕਾਂ ਗੱਡਕੇ ਫੁਲਾਂ ਦੀਆਂ ਲਿਫਵੀਆਂ ਟਾਹਣੀਆਂ ਨੂੰ ਐਉਂ ਟਿਕਾਣੇ ਟਿਕਾਣੇ ਲਿਆਕੇ ਬੱਧਾ ਕਿ ਮਾਨੋ ਕੋਈ ਤ੍ਰੀਮਤ ਖੜੀ ਹੈ। ਇਸ ਪ੍ਰਕਾਰ ਬਾਗ ਵਿਚ ਕਿਤੇ ਕਿਤੇ ਕੋਈ ਕੌਤਕ ਰਚ ਦਿਤੇ। ਇਕ ਦਿਨ ਸ੍ਰੀ ਦਸਮੇਸ ਜੀ ਸਾਹਬਜ਼ਾਦਿਆਂ ਸਮੇਤ ਲੌਢੇ ਕੁ ਪਹਰ ਬਾਗ ਵਿਚ ਆਏ, ਤਦ ਇਨ੍ਹਾਂ ਨਵੀਆਂ ਕਾਰੀਗਰੀਆਂ ਨੂੰ ਵੇਖਕੇ ਮੁਸਕ੍ਰਾਏ, ਪਰ ਕਿਹਾ ਪੁਛਿਆ ਕੁਝ ਨਹੀਂ। ਇਧਰ ਇਨ੍ਹਾਂ ਦੀ ਲਗਨ ਵਧਦੀ ਰਹੀ। ਸਿੱਖੀ ਦੀ ਰਾਜਧਾਨੀ ਵਿਚ ਰਹਕੇ ਪਸਚਾਤਾਪੀ ਹਿਰਦੇ ਦੇ ਹੁੰਦਿਆਂ ਸਿੱਖੀ ਸਿਖਣ ਦੀ ਕੋਈ ਲੋੜ ਨਹੀਂ ਸੀ। ਆਪ ਤੋਂ ਆਪ ਨਮੂਨਾ ਅਸਰ ਕਰਦਾ ਗਿਆ ਅਰ ਇਨ੍ਹਾਂ ਦੀ ਮ੍ਰਿਯਾਦਾ ਸਿਖੀ ਦੀ ਹੋ ਗਈ, ਬਾਗ ਦੀ ਸੇਵਾ ਨੇ ਪ੍ਰੇਮ ਤੇ ਲਾਲਸਾ ਵਧਾਈ, ਪਰ ਸਿੰਘ ਮਾਲੀ ਦੀ ਸੰਗਤ ਨੇ ਬਾਣੀ ਪੜ੍ਹਨੀ ਸੇਵਾ ਕਰਨੀ, ਨਿਰਮਾਣ ਹੋਣਾ, ਛਲ ਛਿਦ੍ਰ ਤੋਂ ਪਾਰ ਰਹਣਾ ਏਹ ਗੁਣ ਸਿਖਾ ਦਿਤੇ। ਸਿਆਲ ਦੀ ਸੀਤ ਵਧਦੀ ਜਾਂਦੀ ਸੀ ਤੇ ਬਾਗ ਦੇ ਫੁਲ ਮਾਰੇ ਕੱਕਰ ਤੇ ਪਾਲੇ ਦੇ ਸੁੱਕਦੇ ਜਾਂਦੇ ਸੇ। ਇਕ ਦਿਨ ਗੁਲਾਬਿਆਂ ਨੇ ਕੀ ਡਿੱਠਾ ਕਿ ਸਿੰਘ ਮਾਲੀ ਹੁਰੀ ਇਕ ਛਾਏਦਾਰ ਜਗਾਂ ਵਿਚ ਗੁਲਾਬ ਤੇ ਗੁਟ੍ਹੇ ਦੇ ਭਾਂਡੇ ਇਕੱਤ੍ਰ ਕਰ ਰਹੇ ਹਨ। ਪੁੱਛਣੇ ਤੇ ਪਤਾ ਲੱਗਾ ਕਿ

ਦਸਮੇਸ਼ ਜੀਦਾ ਗੁਰਪੁਰਬ(ਵਰਹੇਗੰਢ)ਨੇੜੇ ਆ ਰਿਹਾ ਹੈ। ਉਸ ਦਿਨ ਭਾਰੀ ਦੀਵਾਨ ਲੱਗਣਾ ਹੈ ਤੇ ਫੁਲਾਂ ਨੇ ਲੱਭੇ ਹਥ ਨਹੀਂ ਆਉਣਾ, ਇਸ ਕਰਕੇ ਛਾਇਆ ਵਿੱਚ ਸੰਭਾਲ ਰਿਹਾ ਹਾਂ ਕਿ ਜਿੰਨੇ ਕੁ ਵਧੀਕ ਬੂਟੇ ਬਚ ਸੱਕਣ ਉਨੇ ਹੀ ਸਹੀ। ਬਾਗ਼ ਦੇ ਵਡੇ ਮਾਲੀ ਭਾਈ ਕੇਸਰਾ ਸਿੰਘ ਕੇਵਲ ਮਾਲੀ ਹੀ ਨਹੀਂ ਸੇ, ਸਗੋਂ ਸੇਵਾ ਦੇ ਭਾਰੀ ਸ਼ੁਕੀਨ ਸੇ। ਬਾਗ਼ ਦੇ ਕਾਰਦਾਰ ਹੋਣ ਕਰਕੇ ਇਨ੍ਹਾਂ ਨੂੰ ਅਸਚਰਜ ਮੂਰਤੀਆਂ ਦੇ ਮੇਲ ਮਿਲਾਪ ਹੁੰਦੇ ਸੇ, ਇਸ ਕਰਕੇ ਅਮੋਲਕ ਸੇਵਾ ਦੇ ਵੇਲੇ ਹੱਥ ਆਇਆ ਕਰਦੇ ਸੇ।

ਕਾਂਸ਼ੀ ਦੇ ਮਸ਼ਹੂਰ ਪੰਡਤ ਰਾਘੋਬਾ ਨੂੰ ਜਦ ਔਰੰਗਜ਼ੇਬ ਨੇ ਇਸ ਜੁਰਮ ਵਿੱਚ ਕਤਲ ਕਰਾ ਦਿਤਾ ਸੀ ਕਿ ਬਿਸ਼ੇਸ਼ਰਨਾਥ ਦੇ ਮੰਦਰ ਨੂੰ ਮਸੀਤ ਬਨਾਣ ਦੀ ਤਜਵੀਜ਼ ਵੇਲੇ ਉਸਨੇ ਰਤਾਕੁ ਚੂੰ ਚਰਾ ਕੀਤੀ ਸੀ, ਅਰ ਨਾਲ ਹੀ ਘਾਣ ਬੱਚਾ ਪੀੜਨ ਦਾ ਹੁਕਮ ਦਿਤਾ ਸੀ, ਤਦ ਪੰਡਤਦੀ ਇਸਤ੍ਰੀ ਤ੍ਰਿਯੰਬੁਕਾਬਾਈ ਅਪਨੇ ਇਕਲੌਤੇ ਪੁਤਰ ਤਿਲਕ ਨਾਥ ਨੂੰ ਨਾਲ ਲੈਕੇ ਮਰਦਾਵਾਂ ਭੇਸ ਕਰਕੇ ਕਾਂਸ਼ੀ ਤੋਂ ਉਠ ਨੱਸੀ। ਹਾ,ਹਾ! ਐਤਨੇ ਭਾਰੇ ਹਿੰਦੁਸਤਾਨ ਜੈਸੇ ਦੇਸ ਵਿਚ ਇਸ ਅਨਾਥ ਇਸਤ੍ਰੀ ਵਾਸਤੇ ਕੋਈ ਜਗਾ ਸਿਰ ਲੁਕਾਉਣੇ ਦੀ ਨਹੀਂ ਸੀ ! ਬੇਉਮੈਦੀ ਵਿੱਚ ਜਾਨ ਬਚਾਣ ਦੀ ਆਸ਼ਾ ਵਿੱਚ ਤਰਲੇ ਲੈਂਦੀ ਵਿਦਵਾਨ ਪੰਡਤਾਨੀ ਨੂੰ ਕੋਈ ਠਾਹਰ ਨਹੀਂ ਦਿਸਦੀ ਕਿ ਜਿਥੇ ਔਰੰਗਜ਼ੇਬ ਦੇ ਕਹਰ ਦੀ ਤਪਤ ਤੋਂ ਛਾਯਾ ਮਿਲੇ। ਘਾਬਰੀ ਤੇ ਬਉਰਾਨੀ ਹੋਈ ਨੂੰ ਚੇਤਾ ਆ ਗਿਆ ਕਿ ਪਤੀ ਜੀਦੇ ਮਿਤ੍ਰ ਕਾਂਸ਼ੀਨਾਥ ਜਦ ਅਤਿ ਸਤਾਏ ਗਏ ਸੇ ਤਦ ਕਾਂਸ਼ੀ ਤੋਂ ਨੱਸਕੇ ਕਿਸ ਥਾਂ ਤੇ ਜਾ ਸਿਰ ਲੁਕਾਯਾ ਸਾਨੇ ? ਯਾਦ ਕਰਨ ਅਰ ਖੋਜ ਲਾਉਣੇ ਤੇ ਸਿੰਮਰਤੀ ਹੋਆਈ, ਕਿ ਦਸਮੇਸ਼ ਕਲਗੀਧਰ ਜੀ ਦੀ ਓਟ ਉਨ੍ਹਾਂ ਨੇ ਲਈ ਸੀ, ਇਸਤੋਂ ਖਯਾਲ ਫੁਰਿਆ ਕਿ ਮੈਨੂੰ ਬੀ ਜੇ ਇਸ ਭਾਰੀ ਹਲੂਕਾਲ ਵਿੱਚ ਉਹੀ ਓਟ ਮਿਲੇ ਤਾਂ ਦਿਨ ਬੀਤਨਗੇ। ਸੋ ਬਿਚਾਰੀ ਅਨੇਕ ਜੱਫਰ ਜਾਲਦੀ ਕਿਤਨੇ ਚਿਰ ਬਾਦ ਅਨੰਦ ਪੁਰ ਪਹੁੰਚੀ। ਅਨਜਾਨ ਤੇ ਨਾਵਾਕਫ਼, ਸਰਮ ਹਯਾ ਦੀ ਪੁਤਲੀ,ਪਠਤ ਹੋਣਕਰਕੇ ਸੰਕੋਚ ਵਿੱਚ ਨਿਪੁੰਨ,ਹੌਸਲਾ ਨਾ ਪਵੇ ਕਿ ਕਿਸੇਨੂੰ ਅਪਨਾ ਹਾਲ ਕਹੇ,ਇਨ੍ਹਾਂਵਿਚਾਰਾਂ ਵਿਚ ਨਦੀ ਕਿਨਾਰੇ ਪਈ ਨੂੰ ਕੇਸਰਾ ਸਿੰਘ ਦੀ ਵਹੁਟੀ ਕਰਮਕੌਰ ਨੇ ਵੇਖਿਆ। ਸਬਰਾਂ ਦੀ ਮਾਰੀ ਥੱਕੀ ਤੇ ਟੁਟੀ ਹੋਈ ਦੇਖਕੇ ਅਪਨੀ ਕੁਟੀਆ ਵਿੱਚ ਲੈ ਗਈ, ਅਰ ਉਸਦੀ ਆਗਤ ਭਾਗਤ ਕੀਤੀ। ਤ੍ਰਯੰਬਕਾ ਬਾਈ ਅਸਲ ਵਿੱਚ ਸਪੁਤ੍ਰ ਸਣੇ ਬੀਮਾਰ ਸੀ ਕੇਵਲ ਹਠ ਦੇ ਆਸਰੇ ਤੇ ਔਰੰਗੇ ਦੇ ਭੈ ਦੇ ਡੰਡ ਤੋਂ ਡਰਦੀ ਇਸ ਓਟ ਤਕ ਅੱਪੜ ਪਈ ਸੀ। ਕਰਮਕੌਰ ਨੇ ਇਸ ਇਸਤ੍ਰੀ ਦੀ ਸੇਵਾ ਸਿਰ ਚੁਕੀ,ਅਪਨੀ ਕੁਟੀ ਵਿੱਚ ਬਿਸ੍ਰਾਮ ਦਿਤਾ, ਇਲਾਜ ਵਾਸਤੇ ਹਕੀਮ, ਸੇਵਾ ਵਾਸਤੇ ਆਪ, ਦਿਲਾਸੇ ਵਾਸਤੇ ਮਹਾਰਾਜ ਦੀ ਬਾਣੀ, ਧੀਰਜ ਵਾਸਤੇ ਕਲਗੀਧਰ ਜੀ ਦੇ ਗੁਣਾਨੁਵਾਦ ਤੇ ਪਾਰਲੌਕਕ ਸੁਖਾਂ ਦੀ ਆਸਾ ਵਾਸਤੇ ਸਿਖੀ ਦਾ ਵਰਣਨ ਆਦਿ ਉਪ੍ਰਾਲੇ ਹਰ ਵੇਲੇ ਕਰਦੀ। ਹੁਣ ਜਦ ਇਹ ਪੰਡਤਾਣੀ ਰਾਜੀ ਹੋ ਗਈ ਸੀ, ਤਦ ਅਨੇਕਾਂ ਕੰਮਾਂ ਵਿਚ ਕੁਝ ਕੁਝ ਹੱਥ ਪੈਰ ਮਾਰਦੀ। ਚੰਬੇਲੀ ਦੇ ਫੁੱਲ ਆਪ ਤੋੜਦੀ ਅਰ ਸੁਹਣੇ ਸਿਹਰੇ ਗੁੰਦ ਕੇ ਸ੍ਰੀ ਕਲਗੀਧਰ ਜੀ ਦੇ ਵਾਸਤੇ ਕਰਮ-

ਕੌਰ ਦੇ ਹੱਥੀਂ ਭੇਜਦੀ । ਕਰਮ ਕੌਰ ਨੇ ਇਕ ਕੁਟੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਸਤੇ ਰਚੀ ਹੋਈ ਸੀ, ਤ੍ਰਿਯੰਬਕਾ ਬਾਈ ਗੁਰਮੁਖੀ ਪੜ੍ਹ ਗਈ ਸੀ, ਅਤੇ ਅਕਸਰ ਉਸ ਕੁਟੀ ਵਿਚ ਇਹ ਭੀ ਪਾਠ ਕਰਨ ਵਿਚ ਨਿਮਗਨ ਰਹਿੰਦੀ ।

ਸਨੇ ਸਨੇ ਗੁਲਾਬੋ ਨੂੰ ਬੀ ਮਾਈ ਕਰਮ ਕੌਰ ਦੇ ਗੁਪਤ ਕਾਰਜਾਂ ਦਾ ਪਤਾ ਲੱਗਣ ਲਗ ਗਿਆ, ਐਥੋਂ ਤਾਈਂ ਕਿ ਇਕ ਦਿਨ ਗੁਲਾਬੋ ਨੇ ਪੁਛਿਆ ਕਿ ਹੇ ਮਾਤਾ ਕਰਮ ਕੌਰ ! ਮੈਂ ਤਾਂ ਪਤਿਤ ਹੋਣੇ ਕਰਕੇ ਤੁਸਾਂ ਧਰਮੀ ਜੀਵਾਂ ਨਿਕਟ ਖੜੋਨ ਦੇ ਲਾਇਕ ਨਹੀਂ, ਪਰ ਇਹ ਬੀਬੀ ਤਾਂ ਧਰਮ ਦੀ ਮੂਰਤ ਹੈ, ਇਸ ਨੂੰ ਕਿਉਂ ਅੰਮ੍ਰਿਤ ਛਕਾ ਕੇ ਮਹਾਰਾਜ ਦੇ ਚਰਣੀ ਨਹੀਂ ਲਾਇਆ ? ਪ੍ਰੇਮ ਕੌਰ ਨੇ ਉੱਤਰ ਦਿੱਤਾ ਕਿ ਇਹ ਸਭ ਕੁਝ ਹੋਵੇਗਾ ਪਰ ਗੁਰਪੁਰਬ ਵਾਲੇ ਦਿਨ, ਉਸ ਦਿਨ ਇਹ ਮਾਈ ਮਹਾਰਾਜ ਜੀ ਦੇ ਹਜ਼ੂਰ ਹਾਜ਼ਰ ਹੋਕੇ ਭਉਜਲ ਤਰੇਗੀ । ਸਿੰਘ ਜੀ ਤੇ ਇਹ ਦਾਸੀ ਗੁਰਪੁਰਬ ਵਾਸਤੇ ਕਈ ਸੁਗਾਤਾਂ ਮਹਾਰਾਜ ਲਈ ਤਯਾਰ ਕਰ ਰਹੇ ਹਨ, ਇਹ ਪੰਡਤਾਨੀ ਜੋ ਗੁਰੂ ਜੀ ਵਾਸਤੇ ਛੰਦ ਰਚੇ ਰਹੇ ਹਨ । ਆਓ ਤੁਹਾਨੂੰ ਕੁਝ ਹੋਰ ਵਿਖਾਵਾਂ ।

ਇਕ ਹੋਰ ਕੁਟੀ ਵਿਚ ਜਾਕੇ ਕੀ ਡਿਠਾ ਕਿ ਦੋ ਛੋਟੇ ਛੋਟੇ ਬਾਲਕ ਪੰਘੂੜੇਝੂਟ ਰਹੇ ਹਨ,ਅਰ ਦੋ ਪਹਾੜਨਾਂ ਉਨ੍ਹਾਂਦੀ ਪਾਲਨਾ ਕਰ ਰਹੀਆਂ ਹਨ।ਪੁੱਛਣ ਪਰ ਪਤਾ ਲਗਾ ਕਿ ਇਹ ਦੋ ਬਚੇ ਇਕ ਪਹਾੜੀ ਰਾਜ ਕੰਨਯਾਂ ਨੂੰ ਜਨਮੇ ਸੇ, ਸੋ ਉਸਨੇ ਅਪਨੇ ਮਾਰੇ ਜਾਣੇ ਦੇ ਭੈ ਕਰਕੇ ਇਕ ਨਉਕਾ ਜਿਹੀ ਲੱਕੜੀ ਦੀ ਬਾਟੀ ਯਾ ਪਰਾਤ ਵਿਚ ਪਾਕੇ ਨਦੀ ਵਿਚ ਰੋੜ੍ਹ ਦਿਤੇ ਸੇ, ਇਸ ਥਾਂ ਤੇ ਪਤੀ ਜੀ ਨੂੰ ਸ਼ਨਾਨ ਕਰਦਿਆਂ ਲਭ ਪਏ, ਅਸਾਂ ਨੇ ਇਨ੍ਹਾਂ ਨੂੰ ਲਿਆਕੇ ਪਾਲਨਾ ਪਾ ਦਿਤਾ, ਮਾਯਾ ਗੁਰੂ ਕਲਗੀਧਰ ਦੀ ਹੈ, ਮਸੂਮਾਂ ਦੀ ਸੇਵਾ ਗੁਰੂ ਦੀ ਪਰੇਰਨਾਂ ਨੇ ਕਰ ਦਿਤੀ ਹੈ, ਸਪਤਮੀ ਵਾਲੇ ਦਿਨ ਇਹ ਭੀ ਦੀਨਾਬੰਧੂ ਦੀ ਸੇਵਾ ਵਿਚ ਹਾਜਰ ਕਰਾਂਗੇ । ਫੇਰ ਮਾਈ ਨੇ ਇਕ ਬਸਤਾ ਖੋਹਲਕੇ ਕੋਈ ਚਾਲੀ ਪੰਜਾਹ ਗੁਟਕੇ ਦੱਸੇ, ਕਿ ਇਹ ਜਪੁ ਸਾਹਬ ਦੇ ਗੁਟਕੇ ਹਨ, ਜੋ ਰਾਤ੍ਰ ਸਮੇਂ ਮੈਂ ਤੇ ਪਤੀ ਜੀ ਲਿਖਦੇ ਰਹੇ ਹਾਂ, ਇਹ ਭੀ ਸਪਤਮੀ ਵਾਲੇ ਦਿਨ ਸ੍ਰੀ ਗੁਰੂ ਜੀ ਦੇ ਪ੍ਰੇਮੀਆਂ ਨੂੰ ਪ੍ਰਦਾਨ ਹੋਣਗੇ । ਇਹ ਦਿਨ ਤਾਂ ਐਉਂ ਬੀਤਿਆ ।

ਕਰਮ ਕੌਰ ਨੂੰ ਗੁਲਾਬਿਆਂ ਨਾਲ ਧਰਮ ਦਾ ਮੋਹ ਹੋ ਗਿਆ ਸੀ । ਉਹ ਚਾਹੁੰਦੀ ਸੀ ਕਿ ਇਸ ਜੋੜੇ ਨੂੰ ਬੀ ਸਪਤਮੀ ਦੀਆਂ ਭੇਟਾਂ ਵਿਚ ਹੀ ਮਹਾਰਾਜ ਜੀ ਦੇ ਹਜ਼ੂਰ ਪੇਸ਼ ਕਰਾਂ, ਇਸ ਕਰਕੇ ਗੁਲਾਬੋ ਨੂੰ ਨਾਲ ਲੈਕੇ ਅਪਨੀ ਇਕ ਦੁਭੈਣ ਦੇ ਘਰ ਗਈ, ਅਰ ਪੁਛਿਆ ਕਿ ਭੈਣ ਜੀ ਸਪਤਮੀ ਦੀ ਭੇਟਾ ਆਪ ਨੇ ਕੀ ਤਿਆਰ ਕੀਤੀ ਹੈ ? ਉਸ ਦੁਭੈਣ ਨੇ ਉਤਰ ਦਿੱਤਾ,ਬੀਬੀਜੀ ! ਭੇਟਾ ਜੋਗੇ ਅਸੀ ਕੌਣ ਨਕਾਰੇ ਹਾਂ । ਦਸਮੇਸ ਜੀ ਨੇ ਅਪਨੀ ਪ੍ਰੇਰਨਾਂ ਨਾਲ ਮੈਂ ਮੂੜ੍ਹ ਦੇ ਹਥ ਸਫਲ ਕਰਵਾਏ ਹਨ । ਐਹ ਦੋ ਜੋੜੇ ਲੋਈਆਂ ਦੇ ਤਿਆਰ ਹੋਏ ਹਨ, ਜੋ ਭੇਟਾ ਕਰਾਂਗੀ, ਜੇ ਕਬੂਲ ਪਵੇ ਤਾਂ । ਫਿਰ ਇਕ ਹੋਰ ਘਰ ਗਏ, ਤੇ ਉਹੋ ਪ੍ਰਸ਼ਨ ਕਰਨੇ ਤੇ ਉਸਨੇ ਦੱਸਿਆ ਕਿ ਇਕ ਰਜਪੂਤ ਨੂੰ ਘਾਉ ਪੈਕੇ ਕਿਰਮ ਤੁਰ ਪਏ ਸੇ ਉਸਦੀ ਸੇਵਾ ਵਾਹਿਗੁਰੂ ਪ੍ਰੇਰਨਾ ਵਿਚ ਹੋਈ ਹੈ, ਹੁਣ ਤੰਦਰੁਸਤ ਹੈ, ਸਿਖੀ-

ਧਰਮ ਦਾ ਪਜਾਸਾ ਹੈ, ਬਾਣੀ ਪੜ੍ਹਦਾ ਹੈ, ਸਪਤਮੀ ਦੀ ਭੇਟਾ ਉਸ ਭਲੇ ਪੁਰਖ ਨੂੰ ਕਰਕੇ ਯਾਚਨਾ ਕਰਾਂਗੀ ਕਿ ਦੀਨਬੰਧੂ ਜੀ ਉਸਨੂੰ ਅੰਮ੍ਰਿਤ ਛਕਾ ਕੇ ਪਾਰ ਕਰ ਲੈਣਾ।ਇਸੀ ਪ੍ਰਕਾਰ ਇਕ ਹੋਰ ਘਰ ਗਏ ਤਦ ਉਸਨੇ ਦਸਿਆ ਕਿ ਮੈਂ ਤਾਂ ਕੁਝ ਨਹੀਂ ਕਰ ਸਕੀ, ਕਿਉਂਕਿ ਅਠ ਨੌ ਮਹੀਨੇ ਹੁਸ਼ਜਾਰਪੁਰੇ ਹੀ ਰਹੀ ਹਾਂ,ਕੇਵਲ ਇੰਨੀ ਪ੍ਰੇਰਨਾਂ ਮਹਾਰਾਜ ਜੀ ਦੀ ਹੋਈ ਹੈ ਕਿ ਮੇਰੀ ਭੈਣ ਭਣਵੱਯਾ ਸਦਾ ਲੜਦੇ ਰੈਂਹਦੇ ਹੁੰਦੇ ਸੇ,ਉਨ੍ਹਾਂ ਦੀ ਸਾਮਤਾ ਹੋਗਈ, ਹੁਣ ਬੜੇ ਪਜਾਰ ਨਾਲ ਵੱਸਦੇ ਹਨ, ਅਜ ਇਥੇ ਆ ਗਏ ਹਨ, ਸਪਤਮੀ ਨੂੰ ਅੰਮ੍ਰਿਤ ਛਕਕੇ ਸਿੰਘ ਸਜਣਗੇ।

ਇਸ ਪਰਕਾਰ ਦੇ ਪਜਾਰ ਦੇ ਅਨੇਕ ਕਾਰਜ ਦੇਖੇ।ਕਿਸੇ ਨੇ ਸਪਤਮੀ ਦੇ ਦਿਨ ਲਈ ਫੁਲਕਾਰੀਆਂ ਤੇ ਬਾਗ ਕੱਢੇ, ਕਿਸੇ ਨੇ ਪੋਥੀਆਂ ਦੇ ਉਤਾਰੇ ਕਰੇ ਸੇ, ਕਿਸੇ ਨੇ ਕੰਘੇ ਕ੍ਰਿਪਾਨਾਂ ਤਜਾਰ ਕੀਤੇ ਸੇ। ਕਈਆਂ ਨੇ ਘੋੜੇ ਪਾਲੇ ਸੇ, ਕਈਆਂ ਨੇ ਸ਼ਸਤ੍ਰ ਤਿਆਰ ਕੀਤੇ ਸੇ, ਕਈਆਂ ਨੇ ਅੰਨ ਇਕੱਤ੍ਰ ਕੀਤਾ ਸੀ, ਕਈਆਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਤਾਰਾ ਕਰਕੇ ਬੀੜ ਤਜਾਰ ਕਰਵਾਈ ਸੀ। ਕਈਆਂ ਨੇ ਰੰਡੀਆਂ ਰੋਗੀਆਂ ਅਨਾਥਾਂ ਦੀ ਪਾਲਨਾ ਕੀਤੀ ਸੀ ਤੇ ਉਪਦੇਸ਼ ਦੇਕੇ ਅੰਮ੍ਰਿਤ ਦੇ ਅਧ-ਕਾਰੀ ਤਿਆਰ ਕਰੇ ਸੇ । ਕਈਆਂ ਨੇ ਅੰਨ੍ਹਿਆਂ ਗੁੰਗਿਆਂ ਬੋਲਿਆਂ,ਲੂਲ੍ਹਿਆਂ ਦੀ ਪਾਲਣਾ ਕਰੀ ਸੀ। ਕਈਆਂ ਨੇ ਰਬ ਅਰਥੀ ਸੜਕਾਂ ਦੀ ਮੁਰੰਮਤ ਕੀਤੀ ਸੀ, ਕਈਆਂ ਨੇ ਖੂਹ ਬਾਉਲੀਆਂ ਲਵਾਏ ਸੇ; ਗਲ ਕੀ ਗੁਰਪੁਰਬ ਦੇ ਪ੍ਰੇਮੀ ਸਚੇ ਸਿਦਕੀ ਸਿਖ ਯਥਾ ਸ਼ਕਤ ਸੇਵਾ ਕਰ ਕਰਕੇ ਆਨੰਦ ਪੁਰ ਜੀ ਨੂੰ ਉਮਡੇ ਚਲੇ ਆ ਰਹੇ ਸਨ ਕਿ ਅਪਨੇ ਸੱਚੇ ਸ਼ਹਨਸ਼ਾਹ ਦੇ ਦਰਬਾਰ ਵਿਚ ਦੈਵੀ ਖੁਸ਼ੀ ਦਾ ਹਿੱਸਾ ਲੈਕੇ ਕਿਰਤਾਰਥ ਹੋਵੀਏ । ਇਨ੍ਹਾਂ ਸਤੋਗੁਣੀ ਖੁਸ਼ੀਆਂ ਦੀਆਂ ਤਿਆਰੀਆਂ ਦੇਖ ਦੇਖਕੇ ਗੁਲਾਬਾ ਤੇ ਗੁਲਾਬੋ ਅਚਰਜ ਤੋਂ ਅਚਰਜ ਹੁੰਦੇ ਸਨ। ਈਰਖਾ ਤੇ ਦ੍ਵੈਖ, ਲਾਲਚ ਤੇ ਹਠ ਨਾਲ ਸੜਦੀ ਧਰਤੀ ਵਿਚ ਇਹ ਬੈਕੁੰਠ ਦਾ ਟੁਕੜਾ ਉਨ੍ਹਾਂ ਦੀ ਨਜਰ ਵਿਚ ਕਿਨ੍ਹਾਂ ਪੁੰਨਾਂ ਕਰਕੇ ਪੈ ਗਿਆ ? ਕਿਥੇ ਸਾਰੀ ਭਾਰਤਭੂਮੀ ਤਮੋਗੁਣ ਨਾਲ ਦਗਧ ਹੋ ਰਹੀ ਹੈ ? ਕਿਥੇ ਇਹ ਸਤੋਗੁਣੀ ਟੁਕੜਾ ਜੋ ਸਾਰੇ ਦੇਸ ਵਿਚ ਸ਼ਾਂਤ ਦੇ ਸਨੇਹੇ ਭੇਜ ਰਿਹਾ ਹੈ, ਮੁਖੀ ਧਰਮ ਦੇ ਪਜਾਰੇ ਜੋ ਸਾਲ ਭਰ ਥਾਉਂ ਥਾਈਂ ਧਰਮ ਪਰਚਾਰ ਕਰਦੇ ਰਹੇ,ਅਪਨੀ ਅਪਨੀ ਸੇਵਾ ਦੇ ਚਿਨ੍ਹੇਲਈ ਆ ਰਹੇ ਹਨ। ਗੁਲਾਬੋ ਇਨ੍ਹਾਂ ਨੂੰ ਦੇਖਦੇ ਤੇ ਪ੍ਰਸੰਨ ਹੁੰਦੇ ਹਨ, ਖਿੜਦੇ ਹਨ ਤੇ ਮੌਲਦੇ ਹਨ, ਪਰ ਜਦ ਇਹ ਸੋਚ ਪੈਦਾ ਹੁੰਦੀ ਹੈ ਕਿ ਕਿਵੇਂ ਅੰਮ੍ਰਿਤ ਦਾ ਛਾਂਦਾ ਸਾਡੇ ਤਪਤ ਹਿਰਦਿਆਂ ਨੂੰ ਬੀ ਨਸੀਬ ਹੋਵੇ ਤਦ ਨਿਰਾਸ ਹੋ ਹੋ ਕੇ ਰਹ ਜਾਂਦੇ ਹਨ, ਇਹ ਵਿਚਾਰੇ ਜਾਣਦੇ ਹਨ ਕਿ ਅਸੀਂ ਕਿਸੇ ਗਿਣਤੀ ਵਿਚ ਨਹੀਂ ਹਾਂ।

ਇਨ੍ਹਾਂ ਸੋਚਾਂ ਵਿਚ ਦਿਨ ਕੱਟ ਰਹੇ ਸ, ਉਨ੍ਹਾਂ ਦਾ ਜੀਵਨ ਪਲਟਦਾ ਬੜੇ ਭਾਰੇ ਪ੍ਰੇਮ ਅਰ ਸਚੇ ਸਿਖਾਂ ਵਰਗਾ ਹੁੰਦਾ ਜਾਂਦਾ ਸੀ; ਭਗਤੀ ਹਿਰਦੇ ਵਿਚ ਪ੍ਰੋਈ ਜਾ ਰਹੀ ਸੀ ਕਿ ਹਕੀਮ ਸਾਹਬ ਆ ਗਏ। ਗੁਲਾਬਿਆਂ ਨੇ ਉਨ੍ਹਾਂ ਨੂੰ ਨਿਯਤ ਮਕਾਨ ਵਿਚ ਉਤਾਰਾ ਤਾਂ ਦਿੱਤਾ, ਪਰ ਕਲੇਜਾ ਹਿੱਲ ਗਿਆ। ਸੁਰਤ ਜੋ ਇਕ ਵਹਣ ਵਿਚ ਜਾ ਰਹੀ ਸੀ ਮਾਨੋਂ ਠੋਕਰ

ਖਾਕੇ ਚੌਂਕ ਉਠੀ ਕਿ ਹਾ ਅਸੀ ਕਿਸੇ ਕੁਕਰਮ ਦੇ ਕਾਰਜ ਲਈ ਏਥੇ ਆਏ ਹੋਏ ਹਾਂ। ਅਰ ਹੁਣ ਕੀ ਕਰਾਂਗੇ? ਕਿਆ ਗੁਰਦਰੋਹੀ ਦਾ ਲੂਣ ਖਾਂਵਾਂਗੇ ? ਕਿਆ ਗੁਰਦ੍ਰੋਹ ਵਿਚ ਹਿੱਸਾ ਲਵਾਂਗੇ ? ਕਿਆ ਅਸੀ ਅਪਨੇ ਕਲਾਧਾਰੀ ਦਾਤੇ ਨਾਲ ਦਗ਼ਾ ਕਰਾਂਗੇ ? ਧ੍ਰਿਕਾਰ ਐਸੇ ਜੀਵਨ ਪਰ ਤੇ ਐਸੇ ਕਰਮਾਂ ਪਰ ! ਪਰੰਤੂ ਹੁਣ ਉਹ ਦਿਲ ਨਹੀਂ ਜੇ ਦਿਕਤਪੀਆਂ ਵਿਚ ਜੰਮਿਆ ਪਲਿਆ ਸੀ,ਹੁਣ ਤਾਂ ਸ਼ੇਰਾਂ ਦੀ ਸੰਗਤ ਨੇ ਬਹਾਦਰੀ ਦੀ ਰੰਗਤ ਚਾੜ੍ਹ ਦਿਤੀ ਹੈ। ਉਹ ਕਾਯਰ ਦਿਲ ਠੋਕ ਠੋਕ ਕੇ ਅਵਾਜਾਂ ਦੇਂਦਾ ਹੈ ਕਿ ਸਰੀਰ ਦਿਆਂਗੇ, ਪਰ ਅਪਣੇ ਦਿਲ ਦੇ ਭਾਵ ਨੂੰ ਦੋਆ ਨਹੀਂ ਦਿਆਂਗੇ। ਮੌਤ ਨੂੰ ਪਾਪ ਜੀਵਨ ਨਾਲੋਂ ਵਧੀਕ ਪਯਾਰ ਕਰਾਂਗੇ, ਪਰ ਉਧਰ ਲੂਣ ਖਾਧਾ ਹੋਇਆ ਹੈ, ਹੁਣ ਤਕ ਨੌਕਰੀ ਹੈ, ਸੁਆਮਿ-ਦ੍ਰੋਹ ਦੀ ਹੱਤਯਾ ਤੋਂ ਡਰ ਲੱਗਦਾ ਹੈ। ਐਸਾ ਚਿਤ ਦੁਥੌੜ ਹੋਇਆ ਕਿ ਸੰਭਲਦਾ ਹੀ ਨਹੀਂ। ਹਕੀਮ ਸਾਹਬ ਹਾਲ ਚਾਲ ਪੁਛਦੇ ਹਨ ਇਹ ਮਾਮੂਲੀ ਗਲ ਬਾਤ ਕਹ ਛਡਦੇ ਹਨ। ਛੇਕੜ ਇਕ ਦਿਨ ਹਕੀਮ ਪਾਸ ਜਾਕੇ ਗੁਲਾਬੇ ਨੇ ਤਲਵਾਰ ਧੂਹ ਕੇ ਰਖ ਦਿਤੀ ਅਰ ਕਿਹਾ ਕਿ ਤੁਸੀ ਮਾਲਕ ਹੋ ਨਿਮਕ ਖਾਧਾ ਹੈ, ਧ੍ਰੋਹ ਨਹੀਂ ਕਰਨਾ, ਸਚ ਸੁਣ ਲਵੋ ਤੇ ਕਤਲ ਕਰ ਦਿਓ। ਇਹ ਕਹਕੇ ਅਪਨੀ ਨੇਸ਼ਟਾ ਦਾ ਹਾਲ ਸਾਰਾ ਕਹ ਦਿਤਾ। ਹਕੀਮ ਜੀ ਸਾਰਾ ਬਿਰਤਾਂਤ ਸੁਣਕੇ ਬੋਲੇ, ਗੁਲਾਬੇ ! ਮੈਂ ਆਪ ਸ਼ਰਈ ਮੁਸਲਮਾਨ ਨਹੀਂ ਹਾਂ। ਸਾਡਾ ਵਡਾ ਇਕ ਹਿੰਦੂ ਸੀ, ਮੁਸਲਮਾਨ ਹੋਕੇ ਬੀ ਹਿੰਦੂ ਦੀ ਨੌਕਰੀ ਵਿਚ ਹੀ ਰਿਹਾ, ਪਾਤਸ਼ਾਹ ਹੋਕੇ ਭਾਵੇਂ ਕੁਝ ਕੀਤੋਸੁ, ਪਰ ਮੈਂ ਤਾਂ ਜਦ ਦਾ ਵਿਦਯਾ ਪੜ੍ਹਿਆ ਹਾਂ ਮਜ਼ਹਬ ਨੂੰ ਤੁੱਛ ਜਾਣਦਾ ਹਾਂ । ਤੁਸੀਂ ਕੋਈ ਧਰਮ ਰੱਖੋ ਮੇਰੀ ਵਲੋਂ ਖੁੱਲ੍ਹ ਹੈ। ਦਿੱਲੀ ਦੇ ਕਾਜ਼ੀਆਂ ਦਾ ਫਿਕਰ ਆਪ ਕਰ ਲੈਣਾ। ਬਾਕੀ ਰਿਹਾ ਕਾਰਜ, ਸੋ ਤਾਂ ਹੁਣ ਕਰਨਾ ਹੋਇਆ। ਖਬਰ ਸੂਰਤ ਕਢਕੇ ਪਾਤਸ਼ਾਹ ਨੂੰ ਹਾਲ ਲਿਖੀਏ । ਗੁਲਾਬੇ ਨੇ ਕਿਹਾ, ਦਯਾਲੂ ਜੀ ! ਤੁਸੀਂ ਜੋ ਰਜ਼ਾ ਆਵੇ ਸੋ ਕਰੋ, ਪਰ ਸਾਨੂੰ ਅਪਨੀ ਨੌਕਰੀਓਂ ਮਕੂਫ ਕਰ ਦਿਓ, ਅਸਾਂ ਇਸ ਪਾਪ ਕਾਰਜ ਵਿਚ ਹਿੱਸਾ ਨਹੀਂ ਜੇ ਲੈਣਾ। ਅਸੀ ਤਾਂ ਬੰਦਗੀ ਕਰਕੇ ਜੀਵਨ ਸਫਲਾ ਕਰਨਾ ਹੈ ਤੇ ਦੁਖੀਆਂ ਦੀ ਸੇਵਾ ਵਿਚ ਦਿਨ ਕੱਟਣੇ ਹਨ, ਚਾਹੇ ਮਾਰੋ ਤੇ ਚਾਹੇ ਰੱਖੋ। ਇਸ ਪ੍ਰਕਾਰ ਬਚਨ ਕਹਕੇ ਵਿਦਾ ਹੋ ਆਇਆ, ਤੇ ਹਕੀਮ ਜੀ ਨੇ ਉਸ ਪਰ ਕੋਈ ਕਹਰ ਨਾ ਕੀਤਾ। ਜੋ ਹਾਲਾਤ ਜ਼ਾਹਰਾ ਗੁਰੂ ਜੀ ਦੇ ਦੇਖੇ ਤੇ ਸੁਣੇ ਸੇ, ਹਕੀਮ ਨੇ ਲਿਖਕੇ ਉਸੇ ਦਿਨ ਸਾਂਢਣੀ ਸਵਾਰ ਦਿੱਲੀ ਨੂੰ ਦੁੜਾ ਦਿਤਾ।

ਦੂਏ ਦਿਨ ਹਕੀਮ ਜੀ ਨੂੰ ਤਾਪ ਹੋ ਗਿਆ, ਤਪ ਬੀ ਐਸਾ ਹੋਇਆ ਕਿ ਮੌਤ ਦਾ ਆਗੂ। ਸੁਦਾਈਆਂ ਵਾਂਞੂ ਕਪੜੇ ਪਾੜੇ, ਤੜਫੇ ਤੇ ਲੁਛੇ, ਕਿਸੇ ਵੇਲੇ ਤਪ ਜ਼ਰਾਕੁ ਝਵੇਂ, ਪਰ ਫੇਰ ਭੁਕ ਕੇ ਚੜ੍ਹ ਜਾਵੇ। ਦੋਵੇਂ ਨੌਕਰ ਜੋ ਨਾਲ ਆਏ ਸੇ ਸੋ ਨਸ ਗਏ, ਇਕ ਭਤੀਜਾ ਨਾਲ ਆਯਾ ਸੀ ਓਹ ਸਭ ਤੋਂ ਪਹਿਲੇ ਨੱਸ ਤੁਰਿਆ, ਕਿ ਜਾਕੇ ਜਾਇਦਾਦ ਸਾਂਭ ਲਵਾਂ ਏਸ ਤਾਂ ਬਚਨਾਂ ਹੀ ਨਹੀਂ ਹੈ। ਜਦ ਗੁਲਾਬੇ ਤੇ ਗੁਲਾਬੀ ਨੂੰ ਪਤਾ ਲੱਗਾ ਤੇ ਉਨ੍ਹਾਂਨੇ ਇਹ ਦਸ਼ਾ ਦੇਖੀ ਤਦ ਸੋਚਣ ਲੱਗੇ ਕਿ ਗੁਰਦ੍ਰੋਹੀ ਹੈ ਸਾਨੂੰ ਕੀ,ਮਰਜਾਏ ਤਾਂ ਚੰਗਾ,ਪਰ ਫੇਰ ਕਰਮਕੌਰ ਨੇ, ਜਿਸਨੂੰ

ਏਹ ਸਾਰੇਭੇਤ ਦੱਸ ਚੁਕੇ ਸੇ, ਸਮਝਾਯਾ ਕਿ ਤੁਹਾਡਾ ਇਹ ਮਾਲਕ ਹੈ, ਫੇਰ ਪਰਮੇਸਰ ਦੀ ਕ੍ਰਿਤ ਹੈ,ਭਲਾ ਬੁਰਾ ਜੋ ਹੈ ਸੋ ਇਸਦਾ ਫਲ ਆਪੇ ਪਾਵੇਗਾ, ਤੁਸੀ ਫਲਪ੍ਰਦਾਤਾ ਨਹੀਂ ਹੋ, ਪਰਮੇਸੁਰ ਦੇ ਕਾਰਜ ਨੂੰ ਅਪਣੇ ਹੱਥ ਵਿਚ ਕਿਉਂ ਲੈਂਦੇ ਹੋ ? ਤੁਸੀ ਦੀਨ ਦੁਖੀ ਜਾਣਕੇ ਸੇਵਾ ਕਰਕੇ ਅਪਣੇ ਗੁਰੂ ਦੀ ਪ੍ਰਸੰਨਤਾ ਲਵੋ।ਇਹ ਉਪਦੇਸ਼ ਮਾਮੂਲੀ ਨਹੀਂ ਸੀ, ਘਾਉ ਕਰ ਗਿਆ, ਦੋਵੇਂ ਜਣੇ ਸੇਵਾ ਨੂੰ ਲਗ ਪਏ । ਦਿਨੇ ਰਾਤ ਵਾਰੋ ਵਾਰੀ ਦੋ ਦੋ ਘੰਟੇ ਪਹਰਾ ਦੇਂਦੇ, ਦਵਾ ਦਾਰੂ ਲਿਆਉਂਦੇ ਅਰ ਹਰਪ੍ਰਕਾਰ ਟਹਲ ਕਰਦੇ ਰਹੇ, ਕੋਈ ੨੧ ਦਿਨਾਂ ਮਗਰੋਂ ਹਕੀਮ ਜੀ ਦਾ ਤਾਪ ਟੁਟ ਗਿਆ।ਹਕੀਮ ਹੁਰਾਂ ਦਾ ਤਪ ਮੁਹਰਿਕਾ ਸੀ, ਬਚਣ ਦੀ ਉਮੇਦ ਘਟ ਸੀ, ਪਰ 'ਜਿਸ ਰਾਖੇ ਤਿਸ ਕੋਇ ਨ ਮਾਰੈ'। ਇਧਰ ਇਹ ਅਲੌਕਿਕ ਸੇਵਾ, ਉਧਰ ਭਤੀਜੇ ਤੇ ਤਨੀ ਨੌਕਰਾਂ ਦਾ ਨੱਸ ਜਾਣਾ ਅਜੀਬ ਅਸਰ ਕਰਗਿਆ। ਬੀਮਾਰੀ ਕੀਹ ਸੀ? ਮਾਨੋ ਹਕੀਮ ਜੀ ਨੂੰ ਮੌਤ ਦਿਖਲਾਈ ਦੇ ਗਈ ਸੀ, ਓਹ ਸੁਖ ਜਿਨ੍ਹਾਂ ਦੀ ਖਾਤਰ ਉੱਗਰ ਪਾਪ ਕੀਤੇ ਸੇ; ਕੌੜੇ ਭਾਸਣ ਲਗੇ । ਓਹ ਜਿੱਲਣ ਜਿਸ ਵਿਚੋਂ ਮਨ ਉਖੜਦਾ ਹੀ ਨਹੀਂ ਸੀ, ਢਿਲੀ ਹੋ ਗਈ ।ਤੰਦਰੁਸਤੀ ਦੇਹ ਦੀ ਮੁੜ ਆਈ, ਪਰ ਮਨ ਉਦਾਸੀਨਤਾ ਤੋਂ ਨਾ ਮੁੜਿਆ। ਗੁਲਾਬਾ ਗੁਲਾਬੀ ਪਿਆਰੇ ਲਗਦੇ ਹਨ, ਅਰ ਰਿਤ ਉਪਕਾਰ ਮੰਨਦਾ ਹੈ। ਨਾਲ ਹੀ ਏਹ ਬੀ ਸਮਝ ਪੈ ਗਈ ਹੈ ਕਿ ਇਨ੍ਹਾਂ ਨੇ ਜੋ ਸੇਵਾ ਕੀਤੀ ਹੈ, ਇਹ ਇਸ ਨਵੇਂ ਧਰਮ ਦੀ ਖਾਤਰ ਕੀਤੀ ਹੈ, ਜਿਸ ਵਿੱਚ ਇਨ੍ਹਾਂ ਦਾ ਮਨ ਹੁਣ ਗੱਡਿਆ ਗਿਆ ਹੈ। ਫੇਰ ਦਸਮੇਸ ਜੀ ਨੂੰ ਗੁਰੂ ਤੇ ਮੈਨੂੰ ਉਨ੍ਹਾਂ ਦੇ ਵੈਰੀਆਂ ਦਾ ਦੂਤ ਜਾਣ ਕੇ ਵੈਰ ਕਰਨ ਦੀ ਥਾਂ ਪਰਮ ਪ੍ਰੇਮ ਕੀਤਾ ਹੈਨੇ। ਵਾਹ, ਧੰਨ ਹੈ ਏਹ ਧਰਮ! ਧੰਨ ਏਹ ਹਾਦੀ! ਧੰਨ ਇਨ੍ਹਾਂ ਦੀ ਤਾਲੀਮ ਤੇ ਧੰਨ ਏਹ ਸਿੱਖ ਹਨ! ਇਸ ਤਰਾਂ ਦੀਆਂ ਵਿਚਾਰਾਂ ਤੇ ਸੋਚਾਂ ਵਿੱਚ ਦਿਨ ਰਾਤ ਖਰਚ ਰੰਹਦਾ,ਪਰ ਖੁਲ੍ਹਕੇ ਪੁਛਦਾ ਕੁਛ ਨਾ। ਛੇਕੜ ਨਾ ਰਿਹਾ ਗਿਆ,ਇਕ ਦਿਨ ਗੁਲਾਬੇ ਨੂੰ ਸਿੱਖੀ ਦਾ ਹਾਲ ਪੁਛ ਬੈਠਾ । ਗੁਲਾਬੇ ਨੇ ਫੇਰ ਤਾਂ ਸਿੰਘ ਧਰਮ ਦਾ ਸਾਰਾ ਹਾਲ ਕਹ ਸੁਣਾਇਆ। ਭਜਨ ਬੰਦਗੀ ਤੇ ਸਿਮਰਣ ਦੇ ਰਸ ਦੇ ਅੰਤਰ ਆਤਮੇ ਜਾਗ੍ਰਤ ਦੇ ਸਾਰੇ ਹਾਲ ਕਹ ਸੁਣਾਏ, ਪਰੋਪਕਾਰ ਦੇ ਤੇ ਅਕਾਲ ਪੁਰਖ ਨੂੰ ਵਜਾਪਕ ਜਾਣਕੇਹਉਮੈ ਤੋਂ ਰਹਤ ਹੋਕੇ ਸੇਵਾ ਕਰਨ ਦੇ ਜੋ ਜੋ ਨਮੂਨੇ ਦੇਖੇ ਸੇ, ਸਾਰੇ ਆਖ ਸੁਣਾਏ । ਓਹ ਧਰਮ ਤੋਂ ਬੇਮੁਖ ਤੇ ਦੇਸ ਘਾਤੀ ਅਬੂਤ੍ਰਾਬ ਚਕ੍ਰਾ ਗਿਆ, ਜਿਸ ਤਰਾਂ ਗੋਹੇ ਦਾ ਕੀੜਾ ਗੁਲਾਬ ਦੀ ਪੰਖੜੀ ਤੇ ਸੁਗੰਧੀ ਨਾਲ ਘਬਰਾ ਜਾਵੇ। ਕਿੱਥੇ ਓਹ ਪਾਪਾਂ ਦਾ ਗੰਦ ਤੇ ਕੋੜ੍ਹ, ਕਿੱਥੇ ਇਹ ਨਿਸਪਾਪ ਧਰਮ ਤੇ ਉਪਕਾਰ ਦਾ ਮਹਕਿਆ ਹੋਇਆ ਬੈਕੁੰਠ! ਸਹਜੇ ਸਹਜੇ ਹਕੀਮ ਹੁਰੀ ਲਗੇ ਫਿਰਨ ਟੁਰਨ ਤੇ ਜਜੇਤੀ ਪੁੰਜ ਕਲਗੀਧਰ ਜੀ ਦੇ ਅਪਣੇ ਤੇ ਉਨ੍ਹਾਂ ਦੇ ਪਿਆਰੇ ਸਿਖਾਂ ਦੇ ਕੌਤਕ ਵੇਖਣ।ਉਸ ਵਿਚਾਰੇ ਨੇ 'ਤਲਵਾਰ ਤੇ ਭਗਤੀ' ਦਾ ਮੁਰੱਬਾ ਕਾਸਨੂੰ ਕਿਤੇ ਸੁਣਿਆਂ ਸੀ। ਇਥੇ ਸੁਣਨ ਤੋਂ ਵਧੀਕ ਪਰਤੱਖ ਨਜ਼ਰ ਆ ਰਿਹਾ ਸੀ। ਜਿਤਨੇ ਗੁਣ ਮਾਨੁੱਖ ਵਿੱਚ ਚਾਹੀਏ ਸ੍ਰੀ ਕਲਗੀਧਰ ਵਿਚ ਦਿੱਸਦੇ ਸਨ ! ਜਿਤਨੇ ਗੁਣ ਅਵਤਾਰ ਪੈਗੰਬਰਾਂ ਵਿੱਚ ਚਾਹੀਏ ਸ੍ਰੀ ਗੁਰੂ ਜੀ ਵਿੱਚ ਪੂਰਨ ਝਲਕਦੇ ਸਨ। ਜਿਤਨੇ ਗੁਣ ਅਵਤਾਰ ਦੇ ਬੀ ਗੁਰੂ ਵਿੱਚ ਚਾਹੀਏ ਇਥੇ ਭਰਪੂਰ ਸਨ, ਜਿਤਨੇ ਗੁਣ

ਅਕਾਲ ਪੁਰਖ ਦੇ ਸਰਗੁਣ ਸਰੂਪ ਵਿੱਚ ਚਾਹੀਏ ਇਥੇ ਵਿਦਮਾਨ ਸਨ। ਹੁਣ ਕੁਦਲ ਤੇ ਫੇਣੀ ਵਾਂਙ ਵਲਦਾਰ ਹਿਰਦਾ ਬੀ ਖੁਡ ਵਿੱਚ ਵੜਨ ਵਾਲੇ ਸੱਪ ਵਾਂਙ ਸਿੱਧਾ ਹੋਣ ਲੱਗਾ। ਪਦਾਰਥਾਂ ਦਾ ਜਾਦੂ, ਸੁਖਾਂ ਦਾ ਟੂਣਾ, ਮਾਇਕ ਮੌਜਾਂ ਦਾ ਇੰਦਰਜਾਲ ਅੱਖਾਂ ਅਗੋਂ ਝੜ ਗਿਆ। ਚਿਤ ਕੁਝ ਪਰਉਪਕਾਰ, ਕੁਰਬਾਨੀ ਦੂਜੇ ਦੇ ਸੁਖ ਹਿਤ ਦੁਖ ਝੱਲਣ ਦੀ ਕਦਰ ਕਰਨ ਲਗ ਪਿਆ। ਔਰੰਗਜ਼ੇਬ ਦੀ ਖੁਦਗਰਜ਼ੀ, ਪਾਪ ਭਰੇ ਮਨਸੂਬੇ, ਜ਼ੁਲਮ ਤੇ ਦ੍ਰੋਹ ਦੇ ਰਾਜ ਦਾ ਨਕਸ਼ਾ ਬੁਰਾ ਭਾਸਿਆ। ਗੁਰੂ ਜੀ ਦਾ ਉਪਦੇਸ਼ ਤੇ ਉਨ੍ਹਾਂ ਦੇ ਤਲਵਾਰ ਪਕੜਨੇ ਦਾ ਪਰਉਪਕਾਰੀ ਤੇ ਦੀਨ ਰਖ੍ਯਾ ਦਾ ਅਸੂਲ ਸਮਝ ਆ ਗਿਆ, ਅਰ ਸਹਜੇ ਸਹਜੇ ਉਧਰੋਂ ਹਮਦਰਦੀ ਟੁੱਟਕੇ ਗੁਰ ਚਰਨਾਂ ਨਾਲ ਦਰਦ ਹੋ ਗਿਆ।

ਇਕ ਦਿਨ ਅਨੰਦ ਪੁਰ ਤੇ ਹੇਠਾੜ ਨੂੰ ਹਕੀਮ ਸਾਹਿਬ ਅਪਨੀਆਂ ਡੂੰਘੀਆਂ ਸੋਚਾਂ ਵਿਚ ਪਏ ਹੋਏ ਸੈਰ ਕਰਦੇ ਕਰਦੇ ਬਨ ਵਿਚ ਜਾ ਨਿਕਲੇ। ਕੀ ਦੇਖਦੇ ਹਨ ਕਿ ਇਕ ਨਾਮੀ ਡਾਕੂ ਲੰਮਾ ਪਿਆ ਹੈ, ਜਿਸਦੀ ਧਾਕ ਸਾਰੇ ਦੇਸ ਵਿਚ ਪੈ ਰਹੀਹੈ। ਇਸਦੀ ਇਕ ਲੱਤ ਕਿਸੇ ਸੱਟ ਨਾਲ ਗਲ ਗਈ ਹੈ, ਅਰ ਕਿਰਮ ਚਲ ਰਹੇ ਹਨ,ਜਿਸ ਕਰਕੇ ਮੂਲੋਂ ਹੀ ਤੁਰਨ ਫਿਰਨ ਜੋਗਾ ਨਹੀਂ ਹੈ। ਭੁਖ ਨਾਲ ਅਤਿ ਨਿਰਬਲ ਤੇ ਨਿਤਾਣਾ ਹੋ ਰਿਹਾ ਹੈ। ਇਸਦੀ ਇਸ ਬੁਰੀ ਦਸ਼ਾ ਅਰ ਇਸਦੇ ਪਾਪ ਕਰਮਾਂ ਨੂੰ ਸੋਚ ਸੋਚ ਕੇ ਹਕੀਮ ਜੀ ਡੂੰਘੀਆਂ ਵਿਚਾਰਾਂ ਵਿਚ ਖਚਤ ਹੋ ਰਹੇ ਸੇ ਕਿ ਇੰਨੇ ਨੂੰ ਇਕ ਸਿਖ ਆਯਾ, ਜਿਸ ਨੇ ਉਸਦੇ ਅਗੇ ਕੁਝ ਭੋਜਨ ਪਾਇਆ ਅਰ ਨੇੜੇ ਹੋਕੇ ਉਸਦੇ ਫਟ ਤੇ ਚੀਲ ਦਾ ਤੇਲ ਪਾਇਆ ਅਰ ਲੱਤ ਸਾਰੀ ਨੂੰ ਚੰਗੀ ਤਰਾਂ ਤੇਲ ਨਾਲ ਤਰ ਕਰ ਦਿਤਾ, ਕੁਝ ਚਿਰ ਇਸਤ੍ਰਾਂ ਦੀ ਸੇਵਾ ਦੇ ਮਗਰੋਂ ਸਿੰਘ ਜੀ ਜਦ ਵਿਹਲੇ ਹੋਕੇ ਤੁਰੇ ਤਦ ਹਕੀਮ ਜੀ ਨੇ ਮਗਰ ਜਾਕੇ ਪੁਛਿਆ, ਖ਼ਾਲਸਾ ਜੀ! ਇਸ ਪਾਪੀ ਦਾ ਤਾਂ ਮਾਰ ਦੇਣਾ ਧਰਮ ਹੈ, ਤੁਸੀ ਇਸਦੀ ਸੇਵਾ ਕਰਕੇ ਇਸ ਪਾਪੀ ਨੂੰ ਹੋਰ ਪਾਪ ਕਰਨੇ ਲਈ ਕਿਉਂ ਉੱਦਤ ਕਰ ਰਹੇ ਹੋ? ਸਿੰਘ ਹੁਰਾਂ ਨੇ ਉਤਰ ਦਿੱਤਾ, ਮਹਾਰਾਜ! ਜੋ ਕੁਝ ਤੁਸਾਂ ਕਿਹਾ ਯਥਾਰਥ ਹੈ, ਪਰ ਦੁਖੀ ਨੂੰ ਮਾਰਨਾ, ਮੋਏ ਹੋਏ ਤੇ ਕਹਰ ਕਰਨਾ ਇਹ ਕੋਈ ਬਹਾਦਰੀ ਨਹੀਂ ਹੈ। ਇਹ ਤੰਦਰੁਸਤ ਹੋਵੇ, ਇਹ ਬਲ ਵਿਚ ਹੋਵੇ ਫਿਰ ਵੰਗਾਰ ਕੇ ਇਸਨੂੰ ਮਾਰਾਂਗੇ ਤਦ ਤਾਂ ਸਾਡੀ ਬੀਰਤਾ ਹੈ, ਤੇ ਹੁਣ ਦੁਖੀ ਨੂੰ ਹੋਰ ਦੁਖ ਦੇਕੇ ਅਪਨੀ ਬੀਰਤਾ ਨੂੰ ਵੱਟਾ ਲੁਆਈਏ? ਸਿੰਘਾਂ ਦਾ ਧਰਮ ਹੈ ਕਿ ਇਸਤ੍ਰੀ, ਬਾਲਕ, ਰੋਗੀ, ਦੀਨ, ਦੁਖੀ, ਨਿਤਾਣੇ ਦੀ ਰਖਯਾ ਕਰਨੀ, ਚਾਹੇ ਸੱਜਨ ਹੋਵੇ ਚਾਹੇ ਦੁਸ਼ਮਨ ਹੋਵੇ, ਕਿਉਂਕਿ ਸਿੰਘ ਅਕਾਲ ਪੁਰਖ ਨੂੰ ਘਟ ਘਟ ਵਿਚ ਵੇਖਦੇ ਹਨ ਅਰ ਉਸਦੀ ਕਿਰਤ ਦਾ ਆਦਰ ਕਰਦੇ ਹਨ, ਓਹ ਦੁਖੀ ਸ਼ਤ੍ਰੂ ਦੀ ਸੇਵਾ ਬੀ ਮਿਤ੍ਰਾਂ ਵਾਂਙ ਕਰਦੇ ਹਨ। ਹਾਂ, ਰਣ-ਤੱਤੇ ਜੁੱਧ ਮੈਦਾਨ ਮੱਤੇ ਵਿਚ ਜੋ ਬੀਰਤਾ ਨਾਲ ਨਿੱਤਰੇ ਤੇ ਦੇਸ ਦਾ ਘਾਤਕ ਪ੍ਰਜਾ ਦਾ ਦ੍ਰੋਹੀ ਹੋਵੇ, ਉਸਨੂੰ ਵੰਗਾਰਕੇ ਮਾਰਦੇ ਹਨ, ਸਿੰਘ ਇਸਨੂੰ ਬੀਰਤਾ ਜਾਣਦੇ ਹਨ। ਮੈਂ ਅਪਨੇ ਹਥੀਂ ਦੋ ਸ਼ੇਰ ਮਾਰ ਚੁਕਾ ਹਾਂ ਜੋ ਰਾਹੀਆਂ ਪੁਰ ਆ ਪਏ ਸੇ। ਇਹ ਦੁਖੀ ਨਿਤਾਣਾ ਭਾਵੇਂ ਪਾਪੀ ਹੋਵੇ, ਪਰ ਸਾਥੋਂ ਕੁਹਾੜਾ ਖਾਣ ਦਾ ਹੱਕਦਾਰ ਨਹੀਂ ਹੈ।

ਇਸਦੀ ਰੋਗ ਨਵਿਰਤੀ ਕਰਨ ਵਿਚ ਹਿੱਸਾਲੈਣਾ,ਡਿੱਗੇ ਹੋਏ ਸ਼ਤ੍ਰੂ ਪਰ ਦਇਆ ਕਰਨੀ ਹੈ ਜੋ ਬੀਰਤਾ ਦਾ ਪਰਮ ਧਰਮ ਹੈ। ਇਹ ਨਾ ਸਮਝਣਾ ਕਿ ਸਿੰਘ ਲੋਕ ਕਾਇਰ ਹਨ, ਨਹੀਂ,ਸਿੰਘ ਸੱਚੇ ਸੂਰਬੀਰ ਹਨ, ਸਦਾ ਸ਼ਾਂਤਰਸ ਵਿਚ ਨਿਮਗਨ ਰੰਹਦੇ ਹਨ, ਪਰ ਵਰਤਣ ਵਿਚ ਬੀਰ ਰਸ ਦਾ ਆਸਰਾ ਰਖਦੇ ਹਨ, ਬੀਰਰਸ ਵਿਚ ਖੇਡਦੇ ਹਨ, ਕਦੇ ਹਿਰਦੇ ਨੂੰ ਤਮੋਗੁਣ ਯਾ ਧ੍ਰੋਹ ਤੇ ਵੈਰ ਦਾ ਘੁਰਾ ਨਹੀਂ ਬਨਾਉਂਦੇ। ਅਸੀ ਹੁਣ ਤੁਰਕਾਂ ਨਾਲ ਲੜਦੇ ਹਾਂ, ਤੁਰਕਾਂ ਨਾਲ ਤੁਰਕ ਜਾਣਕੇ ਵੈਰ ਨਹੀਂ ਕਰਦੇ। ਪ੍ਰਜਾ ਦ੍ਰੋਹੀ ਤੇ ਅਨਜਾਈ ਹੋਣ ਕਰਕੇ ਬੀਰਤਾ ਨਾਲ ਉਹਨੂੰ ਨੀਵਾਂ ਕਰਨਾ ਚਾਹੁੰਦੇ ਹਾਂ। ਹਕੀਮ ਜੀ ਬੋਲੇ— ਇਹ ਤਾਂ ਤੁਸਾਂ ਬਹੁਤ ਉੱਤਮ ਕਿਹਾ ਹੈ, ਪਰ ਕ੍ਰਿਪਾ ਕਰਕੇ ਇਹ ਦੱਸੋ ਕਿ ਤੁਸੀ ਘਰ ਬਾਰ ਛਡਕੇ, ਮਿੱਤ੍ਰਾਂ ਪਜਾਰਿਆਂ ਤੋਂ ਮੂੰਹ ਮੋੜਕੇ ਗੁਰੂ ਜੀ ਦੀ ਸੇਵਾ ਵਿਚ ਦੁਖ ਸੁਖ ਭੋਗਣ ਤੇ ਅਜਾਈਂ ਮੌਤ ਸਹੇੜਨ ਕਿਉਂ ਆ ਗਏ ਹੋ?

ਸਿੰਘ ਜੀ ਬੋਲੇ—ਅਪਨੇ ਜਨਮ ਨੂੰ ਸਫਲ ਕਰਨੇ ਨਮਿਤ।'ਦੇਹਨਹੀਂ ਰਹਿਣੀ' ਇਹ ਨਿਸਚਾ ਹੋ ਗਿਆ ਹੈ, ਇਸੇ ਕਰਕੇ ਦੇਹ ਨਾਲ ਪਿਆਰ ਨਹੀਂ ਰਿਹਾ, ਤਾਂਤੇ ਫੇਰ ਇਸ ਵਿਚ ਆਉਣ ਦੀ ਲਾਲਸਾ ਨਹੀਂ ਰਹੀ ਹੈ, ਪਰ ਆਉਣਾ ਜਾਣਾ ਤਦ ਮਿਟਦਾ ਹੈ ਜੇ ਦੇਹ ਅਭਿਮਾਨ ਛੁਟੇ ਤਾਂ। ਸੋ ਪਹਲੇ ਸਤਗੁਰਾਂ ਨੇ ਸਾਥੋਂ ਇਹ ਪਾਪ ਦੂਰ ਕਰਾਯਾ ਹੈ। ਜਦ ਦੇਹ ਅਭਿਮਾਨ ਨਹੀਂ ਰਿਹਾ, ਤਦ ਦੇਹ ਦੇ ਪਜਾਰਿਆਂ ਤੇ ਦੇਹ ਦੇ ਭੋਗਾਂ ਨਾਲ ਸੁਤੇ ਹੀ ਮੋਹ ਟੁੱਟ ਗਿਆ, ਜਦ ਮੋਹ ਟੁੱਟ ਗਿਆ, ਤਦ ਦੇਹ ਰਹੇ ਯਾਂ ਨਾ ਰਹੇ ਇਕੋ ਜਿਹਾ ਹੋਗਿਆ। ਏਸ ਸਮਝ ਵਿਚ ਇਹ ਅਕਲ ਮਿਲੀ ਕਿ ਨਾ ਰਹਣੇ ਵਾਲੀ ਵਸਤੂ ਨੂੰ ਪਰਮ ਉਤਮ ਕਾਰਜ ਤੇ ਲਾਉਣਾ ਚਾਹੀਏ। ਸੋ ਗੁਰੂ ਆਗਜਾ ਅਨੁਸਾਰ ਲੋੜਵੰਦ ਦੀ ਸੇਵਾ ਕਰਨੀ ਇਸ ਤੋਂ ਸ੍ਰੇਸ਼ਟ ਦੇਹ ਦਾ ਕੋਈ ਕੰਮ ਨਜ਼ਰ ਨਹੀਂ ਪਿਆ, ਪਰ ਇਹ ਨਿਰੀ ਦੇਹ ਦੀ ਸਫਲਤਾ ਹੈ, ਸਾਡਾ ਪਰਮ ਪ੍ਰਯੋਜਨ— ਜ਼ਿੰਦਗੀ ਦਾ ਮਨੋਰਥ ਉਸ ਦਿਨ ਸਿੱਧਾ ਹੋ ਗਿਆ ਜਿਸ ਦਿਨ 'ਨਾਮ' ਅੰਤਰ-ਆਤਮੇਂ ਵੱਸ ਗਿਆ।

ਲੰਮੀ ਨਜ਼ਰ ਕਰਕੇ ਦੇਖੋ ਸੰਸਾਰ ਸਾਰਾ ਦੁਖ ਨਾਲ ਵੇੜ੍ਹਿਆ ਪਿਆ ਹੈ। ਅਵਿਦਜਾ ਦੇ ਕਾਰਣ ਹਰ ਕੋਈ ਅਪਣੇ ਸੁਖਾਂ ਦਾ ਚਾਹਵਾਨ ਹੈ। ਅਪਣੇ ਸੁਖੀ ਹੋਣ ਦੀ ਖਾਤਰ ਦੂਸਰੇ ਨੂੰ ਦੁੱਖਦੇਣੋਂ ਸੰਗਦਾ ਨਹੀਂ। ਸੋ ਇਕ ਤਾਂ ਇਸ ਖੋਟੀ ਇੱਛਾ ਨੇ ਸੰਸਾਰ ਵਿਚ ਦੁਖ ਪਸਾਰ ਰਖਿਆ ਹੈ। ਦੂਜੇ ਦੇਹ ਰੋਗਾਂ ਦੀ ਖਾਣ ਹੈ, ਹਰ ਪੁਰਖ ਵੈਦੰਗੀ ਨਹੀਂ ਜਾਣਦਾ, ਜੇ ਜਾਣੇ ਬੀ ਤਦ ਸਾਰੇ ਨਿਯਮਾਂ ਨੂੰ ਪਾਲ ਨਹੀਂ ਸਕਦਾ। ਜਦ ਕੋਈ ਜਾਣੇ ਅਣਜਾਣੇ ਭੁਲ ਹੋਈ ਦੇਹ ਰੋਗ ਗ੍ਰਸਤ ਹੋ ਗਈ। ਅਨੇਕ ਤਰਾਂ ਦੇ ਕਸ਼ਟ ਸੰਸਾਰ ਵਿਚ ਇਸ ਬਿਧ ਫੈਲ ਰਹੇ ਹਨ। ਇਨ੍ਹਾਂ ਦੁੱਖਾਂ ਦੇ ਨਾਲ ਹੀ ਮੌਤ ਕਿਸੇ ਦੇ ਵੱਸ ਨਹੀਂ, ਇਸ ਨੂੰ ਕੋਈ ਰੋਕ ਨਹੀਂ ਸਕਦਾ, ਨਾ ਇਸਦਾ ਕੋਈ ਮੁਕੱਰਰ ਵੇਲਾ ਹੈ, ਕੋਈ ਨਹੀਂ ਜਾਣਦਾ ਇਹ ਕਿਸ ਵੇਲੇ ਆਉਂਦੀ ਹੈ। ਇਹ ਬੇਵਕਤ ਆਈ ਸੰਬੰਧੀਆਂ ਤੇ ਸਜਨਾਂ ਨੂੰ ਜੋ ਇਸ ਦੇ ਪਜਾਰ ਦੇ ਆਸਰੇ ਹੁੰਦੇ ਹਨ, ਤਰਾਂ ਤਰਾਂ ਦੇ ਦੁਖਾਂ ਵਿੱਚ ਘਤ ਜਾਂਦੀ ਹੈ, ਏਹ ਦੁਖ ਮਹਾਨ ਕਸ਼ਟਾਂ ਦੇ ਕਾਰਣ ਹੁੰਦੇ ਹਨ। ਉਮਰ ਇਕਰਸ ਨਹੀਂ

ਰੰਹਦੀ, ਜੁਆਨੀ ਢਲਕੇ ਬੁਢਾਪਾ ਆਉਂਦਾ ਹੈ, ਜਦੋਂ ਬਿਨਾਂ ਰੋਗ ਬੀ ਬਲ ਖੀਣ ਹੋ ਜਾਂਦਾ ਹੈ। ਇਸ ਦਸ਼ਾ ਵਿੱਚ ਭੀ ਦੁਖ ਵਾਪਰਦਾ ਹੈ।ਹੁਣ ਉਪਲੀ ਵਿਚਾਰ ਨੂੰ ਗਹੁ ਕਰਕੇ ਸੋਚੋ ਜ਼ਬਰਦਸਤ ਤੇ ਪਦਾਰਥ ਵਾਲੇ ਕ੍ਰੋੜਹਾਂ ਗ੍ਰੀਬਾਂ ਨੂੰ ਤਰਾਂ ਤਰਾਂ ਦੇ ਕਸ਼ਟਾਂ ਵਿਚ ਪਾਕੇ ਮਾਨੁੱਖ ਸ੍ਰਿਸ਼ੀ ਦੇ ਕਿੰਨੇ ਭਾਰੇ ਹਿੱਸੇ ਨੂੰ ਦੁਖੀ ਕਰਰਹੇ ਹਨ? ਕਿਤਨੇ ਦਿਨ ਰਾਤ੍ਰ ਨੂੰ ਆਹਾਂ ਮਾਰਦੇ ਸੌਂਦੇ ਹਨ? ਕੈਦ ਖਾਨੇ ਸਾਰੇ ਉਨ੍ਹਾਂ ਲੋਕਾਂ ਨੇ ਭਰੇ ਹਨ ਜੋ ਆਪ ਦੁਖ ਸਹਣ ਦੀ ਥਾਂ ਲੋਕਾਂ ਨੂੰ ਕਿਸੇ ਨਾ ਕਿਸੇ ਤਰਾਂ ਦੁਖੀ ਕਰਦੇ ਹਨ। ਇਨ੍ਹਾਂ ਲੋਕਾਂ ਨੇ ਸਤਵੰਤੀ-ਆਂ ਨੂੰ ਸਤਾਇਆ, ਪਤਵੰਤਿਆਂ ਨੂੰ ਖਾਕ ਸ਼ਾਹ ਕੀਤਾ ਅਰ ਹਜ਼ਾਰਹਾਂ ਖਿੜੇ ਹੋਏ ਦਿਲਾਂ ਨੂੰ ਦਗਧ ਕਰ ਦਿੱਤਾ। ਰੋਗਾਂ ਨੇ–ਮੈਂ ਕੀ ਦਸਾਂ–ਸੰਸਾਰ ਵਿੱਚ ਅਣਗਿਣਤ ਬਿਸਤਰੇ ਪਾਕੇ ਹਾਹਾ ਦਾ ਉਚਾਰਕ ਬਣਾਯਾ ਹੈ। ਮੌਤ ਦੇ ਕਾਰਣ ਹੀ ਦਿਨ ਰਾਤ ਰੋਣ ਵਾਲੇ ਯਤੀਮਾਂ (ਅਨਾਥਾਂ) ਦੀ ਗਿਣਤੀ ਵਧੀ, ਮੌਤ ਦੇ ਕਾਰਣ ਕੀਰਨੇ ਪਾਣ ਵਾਲੀਆਂ ਵਿਧਵਾਂ ਦੇ ਸ਼ੁਮਾਰ ਨ ਰਹੇ। ਮੌਤ ਦੇ ਕਾਰਣ ਮਾਵਾਂ ਦੇ ਕਲੇਜੇ ਪਾਟਵੇਂ ਨਾਅਰੇ ਨਿਕਲਦੇ ਹਨ, ਮੌਤ ਦੇ ਕਾਰਣ ਕਈ ਭੁੱਖੇ ਕੁਸ ਕੁਸ ਕੇ ਮਰ ਗਏ, ਧਰਮ ਨੂੰ ਪਾਪਾਂ ਦੇ ਹੱਥ ਵੇਚ ਬੈਠੇ। ਸੱਜਣ ਜੀ! ਮੈਂ ਕੀ ਕੁਝ ਆਖਾਂ,ਨਜ਼ਰ ਪਸਾਰੋ ਤਾਂ ਦੁੱਖ ਹੀ ਦੁੱਖ ਵਿਆਪ ਰਿਹਾ ਹੈ। ਹੁਣ ਵਿਚਾਰ ਦੀ ਬਾਤ ਇਹ ਹੈ ਕਿ ਜਦ ਮੇਰਾ ਦੇਹ ਅਭਮਾਨ ਤੁੱਟਾ ਹੈ, ਜਦ ਗੁਰਾਂ ਨੇ ਇਹ ਵਿਚਾਰ ਬਖਸ਼ੀ ਹੈ ਕਿ ਇਹ ਨਾਸਵੰਤ ਹੈ ਤੇ ਇਸੇ ਦਾ ਹੀ ਮੋਹ ਮੁੜ ਇਸੇ ਘੁੰਮਨਘੇਰ ਵਿੱਚ ਫਸਾਉਂਦਾ ਹੈ ਤਦ ਇਸ ਤੋਂ ਹੱਥ ਧੋਤੇ। ਪਰ ਹੱਥ ਧੋਣ ਨਾਲ ਦੇਹ ਦੂਰ ਨਹੀਂ ਹੁੰਦੀ,ਨਾਂ ਇਸ ਦੀਆਂ ਲੋੜਾਂ ਮੁਕਦੀਆਂ ਹਨ, ਹਾਂ,ਇਹ ਇਕ ਕੱਪੜੇ ਦੀ ਨਯਾਈਂ ਪ੍ਰਤੀਤ ਦੇਣ ਲਗ ਜਾਂਦੀ ਹੈ, ਅਪਨਾ ਆਪ ਤਾਂ ਇਕ ਅਨੰਦ ਦੇ ਸਮੁੰਦ੍ਰ ਵਿੱਚ ਮਛਲੀ ਵਾਂਙ ਤਾਰੀਆਂ ਲਾਣ ਲਗ ਜਾਂਦਾਹੈ,ਇਸ ਕਰਕੇ ਇਸ ਦੇਹੀ ਨੂੰ ਉਪਰ ਕਥਨ ਕੀਤੇ ਦੁੱਖਾਂ ਦੀ ਨਵਿਰਤੀ ਵਲ ਝੁਕਾਉ ਹੋ ਜਾਂਦਾ ਹੈ, ਕਿ ਜੇ ਸਾਡੀ ਨਾ ਰਹਣੇ ਵਾਲੀ ਦੇਹ ਦੀ ਕਿਸੇ ਖੇਚਲ ਨਾਲ ਕਿਸੇ ਦੁਖੀ ਦਾ ਦੁਖ ਦੂਰ ਹੋ ਸਕਦਾ ਹੈ,ਕੋਈ ਰੋਂਦੀ ਅੱਖ ਸੁਕ ਸਕਦੀ ਹੈ,ਕੋਈ ਤੜਫਦਾ ਦਿਲ ਬਚ ਸਕਦਾ ਹੈ, ਕੋਈ ਤਪਦੀ ਛਾਤੀ ਸੀਤਲ ਹੋ ਸਕਦੀ ਹੈ, ਤਦ ਜੀ ਸਦਕੇ ਸਾਥੋਂ ਭਲਾ ਹੋ ਜਾਵੇ, ਜੇ ਸਾਡੇ ਕਥਨ ਨਾਲ ਯਾ ਲਿਖਣ ਨਾਲ ਕਈ ਭਰਾਉ ਐਸੇ ਪੈਦਾ ਹੋ ਸਕਦੇ ਹਨ ਜੋ ਆਪ ਦੇਹ ਅਭਮਾਨ ਤੋਂ ਛੁਟ ਜਾਣ ਤੇ ਸੰਸਾਰ ਦੇ ਦੁਖ ਹਰਨ ਵਿੱਚ ਕੁਛ ਸੇਵਾ ਕਰਨ, ਤਦ ਅਸੀ ਇਸ ਨਿਕਾਰੀ ਦੇਹ ਤੋਂ ਇਹ ਸੇਵਾ ਕਿਉਂ ਨਾ ਲਈਏ? ਇਸ ਵਿਚਾਰ ਪਰ ਸੱਜਨ ਜੀ! ਅਸੀ ਗੁਰੂ ਪਰਮੇਸ਼ਰ ਦੀ ਸੇਵਾ ਵਿਚ ਤਨ,ਮਨ, ਧਨ ਸਮਰਪੀ ਬੈਠੇ ਹਾਂ। ਸਾਡਾ ਹੈ ਹੀ ਕੁਝ ਨਹੀਂ, ਅਸੀ ਬੀ ਹੈ ਨਹੀਂ, ਜਦ 'ਮੇਰਾ ਮੁਝ ਮਹਿ ਕਿਛ ਨਹੀ ਸਭ ਕਿਛ ਹੈ ਤੇਰਾ' (ਤਦ 'ਤੇਰਾ ਤੁਝ ਕਉ ਸੌਂਪਤੇ ਕਿਆ ਲਾਗੈ ਮੇਰਾ'। ਸਾਡਾ ਅਪਣਾ ਆਪ ਪਰਮੇਸਰ ਦੀ ਸਰਨ ਰੂਪੀ ਸਮੁੰਦ੍ਰ ਵਿਚ ਗਰਕ ਹੈ, ਸਾਡਾ ਮਨ ਪਜਾਰੇ ਦੇ ਪਜਾਰ ਵਿਚ ਖਚਤ ਹੈ,ਸਾਡੀ ਦੇਹ ਪਜਾਰੇ ਦੇ ਸਾਜੇ ਹੋਇਆਂ ਦੇ ਦੁਖ ਹਰਨ ਵਿਚ ਸਹ ਸੁਭਾ ਭਲਾ ਕਰ ਜਾਂਦੀ ਹੈ, ਇਹੋ ਕਾਰਣ ਹੈ ਕਿ ਸਚੇ ਪਾਤਸ਼ਾਹ ਅਚਾਹਤਾ

ਦੇ ਮਾਲਕ,ਵਾਸਨਾ ਦੇ ਹਥੋਂ ਸੁਤੰਤ੍ਰ,ਪੂਰਨ ਦਿਆਲੂ ਜੰਗੀਸਮਾਨ ਕਰ ਰਹੇ ਹਨ।ਹਿੰਦੁ-ਸਤਾਨ ਦੇ ਰਾਜ—ਦੁਖਨੂੰਦੂਰ ਕਰਨੇ ਲਈ, ਸਾਰੀ ਸ੍ਰਿਸ਼ਟੀ ਦੇ ਪਾਪ ਦੇ ਦੁਖ ਦੂਰ ਕਰਨੇ ਲਈ ਦਿਨ ਰਾਤ ਲਗ ਰਹੇ ਹਨ। ਉਨ੍ਹਾਂ ਨੂੰ ਰਾਜ ਦੀ ਲੋੜ ਨਹੀਂ, ਹਕੂਮਤ ਦੀ ਚਾਹ ਨਹੀਂ,ਕੇਵਲ ਦੁਖ ਹਰਨ ਦੀ ਪ੍ਰੀਤ ਹੈ। ਉਨ੍ਹਾਂ ਦੇ ਚਰਨ ਸੇਵੀ ਅਸੀਂ ਬੀ ਉਨ੍ਹਾਂ ਦੀ ਆਗਯਾ ਵਿਚ ਉਨ੍ਹਾਂ ਦੇ ਤੋਰੇ ਤੁਰੇ ਹਾਂ। ਲੜਦੇ ਹਾਂ, ਮਰਦੇ ਹਾਂ, ਮਾਰਦੇ ਹਾਂ, ਜੰਗ ਕਰਦੇ ਹਾਂ, ਪਰ ਸੇਵਾ ਤੇ ਉਪਕਾਰ ਜਾਣਕੇ, ਸੰਸਾਰ ਵਿਚ ਦੁਖ ਪਸਾਰਨ ਵਾਸਤੇ ਨਹੀਂ। ਸਾਡਾ ਧਰਮ ਤਅੱਸਬ ਤੇ ਵੈਰ ਦਾ ਨਹੀਂ। ਸਾਡੇ ਵਿਚ ਹਰੇਕ ਸਿੰਘ ਰਾਜਰਿਖੀਆਂ ਤੋਂ ਬੀ ਸ੍ਰੇਸ਼ਟ ਹੈ। ਅਸੀ ਨਾਮ ਰਸੀਏ ਤੇ ਚਿਤਬ੍ਰਿਤੀ ਨੂੰ ਸਾਈਂ ਵਿਚ ਲਾਣ ਵਾਲੇ ਹਾਂ। ਜੀਅ ਦਾਨ ਪਾਕੇ ਜੀ ਉੱਠੇ ਹਾਂ ਤੇ ਹਰ ਛਿਨ ਸਿਮਰਣ ਵਿਚ ਹੋਣ ਕਰਕੇ ਜੀਉਂਦੇ ਹਾਂ।ਸੋ ਹੇਮਿਤ੍ਰ! ਤੁਸੀ ਬੀ ਵਿਚਾਰ ਕਰੋ, ਜੇ ਵਾਹਿਗੁਰੂ ਸੁਮੱਤ ਬਖਸ਼ੇ, ਤਦ ਕੋਈ ਦਿਨ ਦਾ ਜੀਵਨ ਮਨੁਖਾ ਜਨਮ ਸਫਲਾ ਕਰ ਲਵੋ। ਇਸ ਪ੍ਰਕਾਰ ਕਥਨ ਕਰਕੇ ਸਿੰਘ ਜੀ ਤਾਂ ਵਿਦਾ ਹੋਏ।ਹਕੀਮ ਜੀ ਦਾ ਕਲੇਜਾ ਵਿੰਨ੍ਹ ਹੋਗਿਆ, ਵਿਦਵਾਨ ਹ੍ਰਿਦੇ ਨੂੰ ਏਹ ਯਥਾਰਥ ਬਾਤਾਂ ਪਰੋ ਗਈਆਂ। ਪਿਛਲੇ ਜੀਵਨ ਪਰ ਪਛਤਾਵਾ ਆਇਆ। ਉਹ ਜੋ ਅਪਣੇ ਖਾਨਦਾਨ ਨਾਲ, ਅਪਨੇ ਦੇਸ ਨਾਲ, ਅਪਨੀ ਕੌਮ ਨਾਲ ਧ੍ਰੋਹ ਕੀਤਾ ਸੀ ਅਰ ਜਿਸਦੇ ਬਦਲੇ ਕੇਵਲ ਔਰੰਗਜ਼ੇਬਦੀ ਉਪਰਲੀਪੁਚਕਾਰ ਤੇ ਵਾਹਵਾਹ ਯਾ ਕੁਝ ਪਦਾਰਥ ਤੇ ਵਡਿ-ਆਈ ਪਾਈ ਸੀ,ਅੱਖਾਂ ਅਗੇ ਆ ਖਲੋਤੇ। ਜੋ ਜੋ ਕਲੇਸ਼ ਅਪਣੇ ਦੇਸ ਦੇ ਸੇਵਕਾਂ ਨੂੰ ਪਹੁੰਚਾਏਸੁ,ਜੋ ਜੋ ਬਿਪਤਾ ਇਸਦੇ ਵਿਸ਼ਈ ਜੀਵਨ ਨੇ ਭਲੇ ਭਲੇ ਘਰਾਂ ਵਿਚ ਪਾਈਆਂ ਸਨ, ਜੋ ਜੋ ਖੁਆਰੀਆਂ ਇਸਨੇ ਨਿਰਅਪ੍ਰਾਧਾਂ ਨੂੰ ਦਿੱਤੀਆਂ ਸਨ,ਸਭ ਹੁਣ ਸਰੂਪ ਧਾਰ ਧਾਰਕੇ ਆ ਗਈਆਂ। ਇਸਦੇ ਛਲਾਂ ਤੋਂ ਸੰਸਾਰ ਨੂੰ ਪਹੁੰਚੇ ਹੋਏ ਦੁਖ, ਇਸਦੇ ਹਠ, ਧੱਕੇ ਤੇ ਵੈਰ ਦੇ ਜਾਏ ਹੋਏ ਕਲੇਸ਼ ਫੌਜ ਵਾਂਙ ਸਫ ਬੰਨ੍ਹ ਅੱਖਾਂ ਅੱਗੇ ਆ ਖੜੋਤੇ।ਹਾ! ਹਾ! ਨਾਸਤਕ ਤੇ ਪਰਮੇਸਰ ਤੋਂ ਬੇਮੁਖ, ਕੁਲਘਾਤਕ, ਕੌਮ ਘਾਤਕ ਵਿਸ਼ਈ ਤੇ ਕਠੋਰ ਹਕੀਮ ਜੀ ਦੇ ਦੁਆਲੇ ਕ੍ਰੋੜਹਾਂ ਦੁਖਾਂ ਦੇ ਪੁਤਲੇ ਜਮਘਟੇ ਬੰਨ੍ਹਕੇ ਘੇਰਾ ਪਾ ਖੜੋਤੇ ਤੇ ਮਾਨੋਂ ਹਕੀਮ ਜੀ ਨੂੰ ਕਹ ਰਹੇ ਹਨ ਕਿ ਤੂੰ ਸਾਡਾ ਪਿਤਾ ਹੈਂ, ਤੂੰ ਸਾਨੂੰ ਪੈਦਾ ਕੀਤਾ ਹੈ, ਅਸੀ ਤੇਰੀ ਵੰਸ ਹਾਂ। ਇਸ ਵੇਲੇ ਹਕੀਮ ਜੀ ਦਾ ਦਿਲ ਟੁਟ ਗਿਆ, ਕਲੇਜਾ ਪਾਟ ਗਿਆ, ਅਖਾਂ ਦੇ ਅੰਦਰਲੇ ਕੜ ਫੁਟ ਪਏ, ਤੇ ਪਸਚਾਤਾਪ ਦਾ ਬੁੱਲਾ ਉਹ ਸਿਰ ਨੂੰ ਚੜ੍ਹਿਆ ਕਿ ਅੱਖਾਂ ਨੇ ਮੀਂਹ ਦੀ ਤਰਾਂ ਛਹਬਰ ਲਾ ਦਿੱਤੀ। ਅਪਣੇ ਦਿੱਤੇ ਹੋਏ ਦੁਖਾਂ ਨੂੰ ਦੇਖਦਾ ਹੈ ਤੇ ਰੋਂਦਾ ਹੈ, ਢਾਹਾਂ ਮਾਰਦਾ ਹੈ। ਕਿ ਹਾ ਧ੍ਰਿਕਾਰ ਮੇਰੇ ਜੀਵਨ ਤੇ, ਮੈਂ ਕੈਸਾ ਬੁਰਾ ਸੂਲਾਂ ਵਾਲਾ ਬ੍ਰਿਛ ਸੰਸਾਰ ਵਿੱਚ ਉਤਪਤ ਹੋਇਆ ਹਾਂ ਕਿ ਹਜਾਰਾਂ ਮੀਲਾਂ ਵਿੱਚ ਮੇਰੇ ਕੰਡੇ ਝੜ ਝੜਕੇਤੇ ਉਡ ਉਡਕੇ ਫੈਲ ਰਹੇ ਹਨ। ਮੈਂ ਅਜੇ ਕਿਥੇ ਚਲਿਆ ਹਾਂ। ਮੈਂ ਉਸ ਮਹਾਨ ਸੁਖਦੇ ਸੋਮੇ ਦੇ ਪਾਸ ਇਸ ਵਾਸਤੇ ਆਯਾ ਹਾਂ ਕਿ ਉਸ ਸੋਮੇ ਵਿੱਚ ਪੱਥਰਦੇਕੇ ਉਸ ਸ਼ਾਂਤ ਤੇ ਸੁਖ ਦੇ ਚਸ਼ਮੇ ਨੂੰ ਸੁਕਾ ਦਿਆਂ। ਮੈਂ ਦੁਖਾਂ ਦਾ ਬਾਪੂ ਸੁਖਾਂ ਦੇ ਜਨਕ ਨਾਲ ਧ੍ਰੋਹ ਕਰਨ ਆਯਾ ਹਾਂ,ਅਰ ਇਸ ਦੁਰਾਚਾਰ ਦੇਸਿਰ ,ਮਹਲ ਮਾੜੀਆਂ

ਤੇ ਬਾਗਾਂ ਦੇ ਅਨੰਦ ਭੋਗਾਂਗਾ। ਹਾ ਖੁਦਾ- ਵੰਦਾ! ਕਾਸ਼ ਮੈਂ ਜੰਮਦਾ ਨਾ,ਕਾਸ਼ ਜੰਮਦਾ ਮਰ ਜਾਂਦਾ, ਕਾਸ਼ ਮੇਰੀ ਮਾਤਾ ਮੇਰਾ ਗਲ ਘੁਟ ਦੇਂਦੀ,ਕਾਸ਼ ਦਾਈਦਾ ਹੱਥ ਹੀ ਪੁੱਠਾ ਵਜਦਾ। ਸੀਤਲਾ ਨਿਕਲੀ ਮੈਂ ਨਾ ਮੋਇਆ, ਖਸਰਾ ਫੁਟਿਆ ਮੈਂ ਬਚ ਨਿਕਲਿਆ, ਮੈਦਾਨ ਜੰਗ ਵਿਚ ਗਿਆ ਕੋਈ ਗੋਲੀ ਮੇਰੇ ਪਾਪੀ ਹਿਰਦੇ ਦੇ ਨੇੜੇ ਨਾ ਆਈ! ਮੈਨੂੰ ਸੱਪ ਨੇ ਨਾ ਡੰਗਿਆ,ਸ਼ਰਾਬ ਪਠੇ ਨਾ ਲਗੀ!ਇਹ ਛੇਕੜਲਾ ਮੁਹਰਕਾ ਤਪ ਬੀ ਮੈਨੂੰ ਨਾਲ ਨਾ ਲੈਗਿਆ।ਹਾ!ਹਾ! ਮੈਂ ਦੁਸ਼ਟ ਤੋਂ ਮੌਤ ਬੀ ਪਰਹੇਜ਼ ਕਰਦੀ ਹੈ (ਪਰੇ ਹਟਦੀ ਹੈ), ਹੁਣ ਕਿਆ ਇਲਾਜ ਹੈ? ਐ ਮੌਤ! ਤੇਰੇ ਬਿਨਾਂ ਕੌਣ ਹੈ ਜੋ ਮੈਨੂੰ ਸਮੇਟੇ, ਆ ਅਰ ਮੈਂ ਦੁਸ਼ਟ ਤੋਂ ਇਸ ਧਰਤੀ ਨੂੰ ਪਾਕ (ਪਵਿੱਤ੍ਰ) ਕਰ।'

ਇਸਤਰਾਂ ਦੀ ਸਖਤ ਬਿਹਬਲ ਦਸ਼ਾ ਵਿਚ ਤਲਵਾਰ ਦੇ ਕਬਜ਼ੇ ਤੇ ਹੱਥ ਗਿਆ, ਤਲਵਾਰ ਧੂਹੀ, ਅਰ ਪੇਟ ਵਿੱਚ ਮਾਰਨ ਵਾਸਤੇ ਨੀਵੀਂ ਕੀਤੀ ਕਿ ਕਿਸੇ ਬਲਵਾਨ ਹੱਥ ਨੇ ਵੀਣੀ ਪਕੜ ਲਈ, ਤੇ ਕਿਹਾ ਕਿ ਹੇ ਕੁਲਘਾਤਕ ਬਚੜਾ! ਆਤਮ ਘਾਤੀ ਨਾ ਹੋ। ਪਰਮੇਸੁਰ ਦੀ ਦਇਆ ਦੇ ਦਰਵਾਜੇ ਤੇਰੇ ਵਾਸਤੇ ਬੀ ਬੰਦ ਨਹੀਂ ਹੋਏ। ਇਹ ਵਾਕ ਸਨ ਕਿ ਕੋਈ ਜਾਦੂ ਸਨ। ਜਲ ਦੇ ਹੜ ਵਿਚ ਡੁਬ ਡੁਬਾਈਆਂ ਅਖਾਂ ਉਧਰ ਉਠ ਗਈਆਂ। ਹਾਏ ਪਾਪ ਦੇ ਹਨੇਰੇ ਵਿਚ ਪਲੀਆਂ ਅੱਖਾਂ ਸੱਤ ਦੇ ਸੂਰਜ ਨਾਲੋਂ ਬੀ ਤੇਜ ਚਿਹਰੇ ਦੀ ਝਾਲ ਨਾ ਝਲ ਕੇ ਨੀਉਂ ਗਈਆਂ। ਸਿਰ ਇਨ੍ਹਾਂ ਚਰਣਾਂ ਪਰ ਡਿਗ ਪਿਆ, ਤਲਵਾਰ ਹੱਥੋਂ ਛੁਟ ਗਈ, ਅਰ ਏਹ ਹਾਹਾਕਾਰ ਦੀ ਦੁਹਾਈ ਦੇ ਵਾਕ ਰੁਕਦੇ ਗਲੇ ਤੇ ਵਿਲਕਦੀ ਜੀਭ ਤੋਂ ਨਿਕਲੇ। ਹੇ ਖੁਦਾ ਦੇ ਨੂਰ! ਹੇ ਸੁਖਾਂ ਦੇ ਪੈਦਾ ਕਰਨ ਵਾਲੇ !! ਹੇ ਉਪਕਾਰ ਦੇ ਸਰੂਪ!!!ਮੈਂ ਦੁਸ਼ਟ ਏਸ ਜੋਗ ਨਹੀਂ, ਅਪਨੇ ਪਵਿੱਤ੍ਰ ਹੱਥਾਂ ਨੂੰ ਮੈਂ ਪਾਪੀ ਤੋਂ ਵਿੱਥ ਨਾਲ ਰੱਖ। ਮੈਂ ਭਾਰਾ ਕੁਕਰਮੀ ਜੀਉਂਦਾ ਸ਼ੈਤਾਨ ਹਾਂ। ਮੈਂ ਅਰ ਇਹ ਕ੍ਰਿਪਾ, ਮੈਂ ਅਰ ਇਹ ਦਇਆ, ਮੈਂ ਅਰ ਇਹ ਤਰਸ, ਮੈਂ ਅਰ ਇਹ ਪਜਾਰ,ਮੈਂ.... ....ਤੂੰ ਆਦਮੀ ਨਹੀਂ ? ਤੂੰ ਖੁਦਾ ਦਾ ਨੂਰ ਹੈਂ। ਏਹ ਗੁਣ,ਏ ਤਾਕਤਾਂ, ਏਹ ਦਯਾਲਤਾਈਆਂ, ਹਾ ਹਾ ਹਾ! ਮੇਰੇ ਜਿਹੇ ਅਧੋਗਤ ਉੱਤੇ। ਤ੍ਰਾਹ ਤ੍ਰਾਹ! ਇਹ ਕੰਹਦਾ ਬੇਹੋਸ਼ ਹੋ ਗਿਆ।

ਪਜਾਰੇ ਪਾਠਕ! ਉਹ ਕਲਗੀਧਰ ਜਿਸਦੀ ਸਾਨ ਵਿਚ ਲੱਖਾਂ ਹੀ ਆਦਮੀ ਸੀਸ ਲਈ ਹਾਜਰ ਹਨ, ਜਿਸਦੇ ਤੁਰਨੇ ਲਈ ਮੀਲਾਂ ਤਕ ਲੋਕ ਦੇਹਾਂ ਵਿਛਾਕੇ ਉਪਰ ਤੁਰਾਨ ਨੂੰ ਹਾਜਰ ਹਨ, ਜਿਸਦੇ ਹੁਕਮ ਵਿਚ ਗੁਪਤ ਪ੍ਰਗਟ ਸੰਸਾਰ ਹੈ; ਜੋ ਗੁਰੂ ਹੈ, ਅਵਤਾਰ ਹੈ, ਪੈਗੰਬਰ ਹੈ, ਸੱਚਾ ਸ਼ਹਨਸ਼ਾਹ ਹੈ, ਕਵੀ ਹੈ, ਪੰਡਤ ਹੈ, ਜੋਧਾ ਹੈ, ਸੂਰਬੀਰ ਹੈ, ਆਗੂ ਹੈ, ਨੀਤੀ ਆਗਰ ਹੈ, ਧਰਮ ਧੁਰੰਧਰ ਹੈ; ਪਤਿਤ ਪਾਵਨ ਹੈ; ਸਰਬ ਸੰਸਾਰ ਕਿਆ ਬ੍ਰਹਮ ਲੋਕਾਂ ਤੇ ਪ੍ਰਲੋਕਾਂ ਤੋਂ ਬੀ ਅਥਾਹ ਹੈ, ਉਹ ਮਨੁਖ ਮਾਤ੍ਰ ਦੇ ਹ੍ਰਿਦੇ ਦੀ ਪੀੜਾ ਹਰਨ ਨੂੰ ਕੈਸਾ ਨਰਮ ਹੈ, ਕੈਸਾ ਨਿਰਮਾਨ ਹੈ, ਕੈਸਾ ਸਾਵਧਾਨ ਹੈ। ਕਿੱਥੇ ਇਹ ਪਾਪੀ ਸੂਹੀਆਂ ਜੋ ਇਕ ਸਿਖ ਦੀ ਚੁਪੇੜ ਨਾਲ ਮਰਜਾਏ, ਕਿੱਥੇ ਮਹਾਰਾਜ ਦਾ ਗੰਭੀਰ ਹ੍ਰਿਦਾ ਕਿ ਉਸਦੇ ਦਿਲਦੇ ਦੁਖ ਹਰਨ ਨੂੰ ਆਪਵੇਲੇ ਸਿਰ ਆਏ ਹਨ, ਉਸ ਧ੍ਰੋਹੀ ਦੇ ਦੁਖ ਨੂੰ ਬੀ ਓਪਰਾ ਦੁਖ ਨਹੀਂ ਜਾਣਦੇ। ਉਹ ਗੁਰ ਨਾਨਕ ਦੇਵ ਜੀ ਦੀ ਪੁਕਾਰ 'ਜਗਤ

ਜਲੰਦਾ ਰਖ ਲੈ ਅਪਨੀ ਕ੍ਰਿਪਾ ਧਾਰ' ਪਰਤੱਖ ਹੋ ਰਹੀ ਹੈ, ਇਸ ਦੁਨੀਆਂ ਦੇ ਆਗੂ ਦਾ ਐਡਾ ਜਿਗਰਾ ਹੋਇਆ ਹੈ ਕਿ ਜਿਸਨੇ ਸਾਰੇ ਜਗਤ ਦੇ ਦੁਖ ਦੂਰ ਕਰਨ ਵਾਸਤੇ ਪ੍ਰਾਰਥਨਾਂ ਕੀਤੀਆਂ ਹੋਣ ਅਰ ਆਪ ਕਰ ਕਰਕੇ ਦੱਸਿਆ ਹੋਵੇ। ਧੰਨ ਕਲਗੀਧਰ ਸੱਚਾ ਗੁਰੂ ਹੈ, ਜੋ ਹਾਥੀਆਂ ਦੀਆਂ ਅੰਬਾਰੀਆਂ ਉਤੇ ਬੈਠਾ ਕੀੜੀ ਦੀ ਪੁਕਾਰ ਤੇ ਬੀ ਪਹੁੰਚਦਾ ਹੈ, ਅਰ ਪਾਪੀਆਂ, ਸਾਕਤਾਂ ਤੇ ਧ੍ਰੋਹੀਆਂ ਨੂੰ ਬੀ ਪਜਾਰ ਕਰਕੇ ਨਰਕੋਂ ਖਿੱਚ ਕੱਢਦਾ ਹੈ, ਇਸੇ ਕਰਕੇ ਪਤਿਤਪਾਵਨ ਬਿਰਦ ਕਹੀਦਾ ਹੈ; ਭਾਈ ਗੁਰਦਾਸ ਜੀ ਨੇ ਸਚ ਕਿਹਾ ਹੈ:—

> ਗੁਣ ਕੀਏ ਗੁਣ ਸਭ ਕੋਊ ਕਰੈ ਕ੍ਰਿਪਾ ਨਿਧਾਨ, ਅਵਗੁਣ ਕੀਏ ਗੁਣ ਤੋਹਿ ਬਨਿ ਆਇਓ ਹੈ।

ਗੁਰੂ ਜੀ ਨੇ ਨਿਜ ਕਰ ਨਾਲ ਹਕੀਮ ਨੂੰ ਛਟਾ ਮਾਰਕੇ ਹੋਸ਼ ਵਿਚ ਆਂਦਾ। ਹੁਣ ਓਹ ਹਨੇਰੀ ਲੰਘ ਚੁਕੀ ਸੀ, ਠੰਢ ਪੈ ਰਹੀ ਸੀ। ਮਹਾਰਾਜ ਜੀ ਦੇ ਚਰਨਾਂ ਨੂੰ ਛੋਹ ਕੇ ਸੀਸ ਸੀਤਲ ਹੋ ਰਿਹਾ ਸੀ। ਕਲਗੀਆਂ ਵਾਲੇ ਜਗਤ ਦੇ ਪਜਾਰੇ ਨੇ ਪਜਾਰ ਦੇਕੇ ਉਸ ਪਾਪਾਤਮਾ ਦਾ ਸੀਸ ਪਾਪਾਂ ਦੇ ਸਾੜ ਤੋਂ ਸੀਤਲ ਕਰ ਦਿੱਤਾ। ਜੇਹੜਾ ਹ੍ਰਿਦਾ ਘੰਟਾ ਪਹਿਲੇ ਸੰਸਾਰ ਦੇ ਪਾਪਾਂ ਨਾਲ ਲੱਦਿਆ ਪਿਆ ਸੀ, ਕਲਗੀਧਰ ਜੀ ਦੀ ਦਯਾ ਨਾਲ ਹੁਣ ਹੌਲਾ ਹੌਲਾ ਪ੍ਰਤੀਤ ਕਰ ਰਿਹਾ ਹੈ ਮਾਨੋਂ ਨਵੀਂ ਹੋਸ਼ ਆ ਗਈ, ਅਹਾ ਸੰਸਾਰ ਹੀ ਹੋਰ ਹੋ ਗਿਆ। ਉਹੋ ਬਨ ਹੈ, ਪਰ ਰੂਪ ਇਸਦਾ ਕੁਝ ਹੋਰ ਹੈ, ਅਪਨਾ ਸਰੀਰ ਓਹੋ ਹੈ, ਪਰ ਰੰਗ ਹੋਰਵੇਂ ਹੈ। ਮਨ ਓਹੋ ਹੈ, ਪਰ ਵਾਸਨਾ ਓਹ ਨਹੀਂ ਰਹੀਆਂ। ਮਹਾਰਾਜ ਜੀ ਦੇ ਚਰਨਾਂ ਤੇ ਬਾਰ ਬਾਰ ਸੀਸ ਧਰਦਾ ਹੈ, ਨੇਤ੍ਰਾਂ ਵਿਚ ਜਲ ਭਰਦਾ ਹੈ, ਸਿਰ ਚੁਕਦਾ ਹੈ, ਫੇਰ ਧਰ ਧਰ ਦੇਂਦਾ ਹੈ। ਮਹਾਰਾਜ ਦਜਾਲੂ ਥਾਪੀ ਦੇਕੇ ਕੰਹਦੇ ਹਨ, ਹੇ ਬਿਖ ਦੇ ਬ੍ਰਿਛ ਹੁਣ ਅੰਮ੍ਰਿਤ ਜਲ ਦਾ ਕੁੰਡ ਹੋਹੁ। ਅਪਨੇ ਇਕ ਇਕ ਲੂੰ ਵਿਚੋਂ ਸੁਖਾਂ ਦੇ ਬਾਣ ਛੱਡ ਜੋ ਤੇਰੀ ਦੁਖਦਾਈ ਦੇਹ ਸੁਖਾਂ ਦੀ ਦਾਤੀ ਹੋ ਜਾਵੇ।

ਧੰਨ ਗੁਰੂ ਜੀ ਹਨ! ਸਚ ਕਿਹਾ ਹੈ:—

> ਹਮ ਨੀਚ ਸੇ ਊਤਮ ਭਏ ਹਰਿ ਕੀ ਸਰਣਾਈ। ਪਾਥਰੁ ਡੁਬਦਾ ਕਾਢਿ ਲੀਆ ਸਾਚੀ ਵਡਿਆਈ। ਬਿਖੁ ਸੇ ਅੰਮ੍ਰਿਤ ਭਏ ਗੁਰਮਤਿ ਬੁਧਿ ਪਾਈ। ਅਕਹੁ ਪਰਮਲ ਭਏ ਅੰਤਰਿ ਵਾਸਨਾ ਵਸਾਈ॥੪॥
>
> [ਵਡ. ਮਹਲਾ ੩, ਅਸ:

## ੩—[ਸਪਤਮੀ]

> ਜਿਤੁ ਗ੍ਰਿਹਿ ਸੋਹਿਲੜੇ ਕੋਡ ਅਨੰਦਾ। ਮਨਿ ਤਨਿ ਰਵਿ ਰਹਿਆ ਪ੍ਰਭ ਪਰਮਾਨੰਦਾ। ਹਰਿ ਕੰਤ ਅਨੰਤ ਦਇਆਲ ਸ੍ਰੀਧਰ ਗੋਬਿੰਦ ਪਤਿਤ ਉਧਾਰਣੋ। ਪ੍ਰਭਿ ਕ੍ਰਿਪਾ ਧਾਰੀ ਹਰਿ ਮੁਰਾਰੀ ਭੈ ਸਿੰਧੁ ਸਾਗਰ ਤਾਰਣੋ। ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ। ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ॥੪॥੧॥੪॥
>
> [ਬਿਹਾ: ਮ: ੫

ਸ੍ਰੀ ਕਲਗੀਧਰ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦਾ ਦਿਨ ਬਹੁਤ ਨੇੜੇ ਆ ਗਿਆ ਸੀ, ਸੰਗਤਾਂ ਬੀ ਉਮਡ ਉਮਡ ਕੇ ਕੱਠੀਆਂ ਹੋ ਰਹੀਆਂ ਸਨ, ਭਾਈ ਕੇਸਰਾ ਸਿੰਘ ਜੀ ਤੇ ਕਰਮ ਕੌਰ ਦੀ ਯਾਚਨਾਂ ਸੀ ਕਿ ਐਤਕੀ ਗੁਰਪੁਰਬ ਦਾ ਦੀਵਾਨ ਗੁਰੂ ਕੇ ਵੱਡੇ ਬਾਗ ਵਿਚ ਲੱਗੇ। ਸਿਖਾਂ ਦੀ ਆਨ ਰੱਖਣ ਵਾਲੇ ਅਰ ਸਿੱਖਾਂ ਨਾਲ ਸਦਾ ਪਿਆਰ ਕਰਨ ਵਾਲੇ ਤੇ ਏਹ ਵਾਕ ਉਚਾਰਣ ਵਾਲੇ "ਮੋ ਗ੍ਰਹ ਮੈਂ ਮਨ ਤੇ ਤਨ ਤੇ ਸਿਰ ਲੌ ਧਨ ਹੈ ਸਭਹੀ ਇਨਹੀ ਕੋ" ਸਚੇ ਪਾਤਸ਼ਾਹ ਨੇ ਸਤ ਬਚਨ ਕਹ ਦਿੱਤਾ।

ਇਸ ਲਈ ਬਾਗ਼ ਵਿਚ ਖਾਸ ਸਜਾਵਟ ਹੋ ਰਹੀ ਸੀ। ਦਿਨ ਰਾਤ ਦੋਵੇਂ ਜਣੇ ਗੁਲਾਬਿਆਂ ਸਮੇਤ ਸਜਾਵਟ ਵਿਚ ਹੀ ਲਗੇ ਰੰਹਦੇ, ਭਾਵੇਂ ਰੁਤ ਕਰੜੀ ਸੀ, ਪਰ ਫੇਰ ਬੀ ਪ੍ਰੇਮੀਆਂ ਨੇ ਅਨੇਕ ਪ੍ਰਕਾਰ ਦੇ ਫੁਲ ਬਚਾ ਲਏ ਹੋਏ ਸੇ, ਜੋ ਹੁਣ ਵਕਤ ਤੇ ਥਾਉਂ ਥਾਈਂ ਲਾ ਦਿਤੇ।

ਉੱਪਰ ਲਿਖੇ ਸਮਾਚਾਰ ਵਾਲੇ ਦਿਨ ਸੰਝ ਕੁ ਵੇਲੇ ਸਾਰੇ ਮਾਲੀ ਮਾਲਣਾਂ ਅਪਨੀ ਕਾਰ ਵਿਚ ਨਿਮਗਨ ਹੋ ਰਹੇ ਸੀ, ਅਤੇ ਤ੍ਰਯੰਬਕਾ ਬਾਈ ਨਦੀ ਦੇ ਕਿਨਾਰੇ ਬੈਠੀ ਅਪਨਾ ਛੰਦ ਪੂਰਨ ਕਰ ਰਹੀ ਸੀ ਕਿ ਹਕੀਮ ਜੀ ਬਾਗ਼ ਵਿਚ ਪਹੁੰਚੇ, ਅਰ ਅਪਨੇ ਨੌਕਰਾਂ ਦੇ ਚਰਨਾਂ ਪਰ ਸੀਸ ਰਖਕੇ ਅਤਯੰਤ ਰੋਏ ਅਰ ਬੜੇ ਪ੍ਰੇਮ ਨਾਲ ਉਨ੍ਹਾਂ ਦਾ ਸ਼ੁਕਰੀਆ ਕੀਤਾ ਕਿਮੈਂ ਤੁਹਾਡਾ ਉਪਕਾਰ ਕਿਤੇ ਦੇ ਨਹੀਂ ਸਕਾਂਗਾ, ਇਹ ਤੁਹਾਡੀ ਦਇਆ ਦਾ ਫਲ ਹੈ, ਮੈਂ ਕੀਟ ਨੂੰ ਪਵਿੱਤ੍ਰਤਾ ਦੇ ਪੁੰਜ ਨੇ ਦਿਲਾਸਾ ਦੇਕੇ ਗੰਦ ਤੋਂ ਕਢ ਲਿਆ ਹੈ। ਗੁਲਾਬਿਆਂ ਨੇ ਯਥਾਯੋਗ ਨਿੰਮ੍ਰਤਾ ਕੀਤੀ, ਪਰ ਉਨ੍ਹਾਂ ਦੇ ਦਿਲ ਦੀ ਪ੍ਰਸੰਨਤਾ ਇੰਨੀ ਵਧੀ ਕਿ ਕੁਝ ਹੱਦ ਨਾ ਰਹੀ। ਜਿਸ ਮਾਲਕ ਦਾ ਡਰ ਸੀ ਉਹ ਆਪ ਹੀ ਮਹਾਰਾਜ ਜੀ ਦਾ ਕ੍ਰਿਪਾ ਪਾਤ੍ਰ ਹੋ ਗਿਆ ਤਦ ਉਨ੍ਹਾਂ ਨੂੰ ਪ੍ਰੇਮ ਕਰਨੋਂ ਹੋੜਨ ਵਾਲਾ ਕੌਣ ਰਿਹਾ? ਪਰ ਏਹ ਖੁਸ਼ੀ ਕੁਝ ਐਵੇਂ ਕਿਵੇਂ ਨਹੀਂ ਸੀ। ਦੁਹਾਂ ਦੀ ਸੁਰਤ ਵੈਰਾਗ ਵਿਚ ਖਿਚੀ ਚਲੀ ਗਈ, ਸ਼ੁਕਰ ਦਾ ਭਾਵ ਲੂੰ ਲੂੰ ਵਿਚੋਂ ਫੁੱਟ ਨਿਕਲਿਆ। ਸੰਸਾਰ ਅੱਖਾਂ ਅਗੋਂ ਗੁੰਮ ਹੋ ਗਿਆ, ਕੇਵਲ ਸ਼ੁਕਰ ਹੀ ਸ਼ੁਕਰ ਦੀ ਖੁਸ਼ਬੋ ਇਸਤ੍ਰਾਂ ਪਸਰੀ ਕਿਓਹ ਮਤਵਾਲੇ ਹੋਕੇ ਵਿੱਚੇ ਖਰਤ ਹੋ ਗਏ। ਇਸ ਖੁਸ਼ਬੋ ਦੇ ਵਿਚ ਕਲਗੀਆਂ ਵਾਲੇ ਪਜਾਰੇ ਦਾ ਮਨ ਮੋਹਣ ਦੈਵੀ ਤੇ ਤੇਜਸ੍ਵੀ ਚਿਹਰਾ ਐਉਂ ਲੱਗਣ ਲੱਗਾ ਕਿ ਉਪਮਾਂ ਨਹੀਂ ਕਹੀ ਜਾਂਦੀ। ਅਖਾਂ ਇਸੇ ਮੌਜ ਵਿਚ ਬੰਦ ਹਨ, ਪਰ ਅੰਦਰਲੇ ਭਾਵ ਦੇ ਡਾਢੇ ਜ਼ੋਰ ਕਰਕੇ ਕਿਸੇ ਕਿਸੇ ਵੇਲੇ ਤ੍ਰਪ ਤ੍ਰਪ ਟੇਪੇ ਡਿਗ ਪੈਂਦੇ ਹਨ। ਇਨ੍ਹਾਂ ਦੀ ਇਹ ਅਡੋਲ ਲਗਨ ਦੇਖਕੇ ਸਹਜੇ ਸਹਜੇ ਹਕੀਮ ਜੀ ਤੇ ਸਿੰਘ ਹੁਰੀ ਤੇ ਸਿੰਘਣੀ ਜੀ ਚੁਪਾਤੇ ਖਿਸਕ ਗਏ। ਏਹ ਦੋਵੇਂ ਧਿਆਨ ਤੇ ਸ਼ੁਕਰ ਦੇ ਸੰਪੂਰਨ ਭਾਵ ਵਿਚ ਗਠੇ ਹੋਏ ਮਹਾਰਾਜ ਜੀ ਦੇ ਚਰਨਾਂ ਤੋਂ ਬਲਿਹਾਰ ਹੋ ਰਹੇ ਹਨ। ਇਨ੍ਹਾਂ ਦੇ ਇਸ ਵੇਲੇ ਦੇ ਰਸ ਨੂੰ ਕੌਣ ਸਮਝੇ ਤੇ ਕੌਣ ਕਥੇ? ਉਧਰ ਸੰਧਜਾ ਦਾ ਪੰਛੀ ਕਿਰਨਾਂ ਦੇ ਖੰਭ ਸਮੇਟਕੇ ਧਰਤੀ ਦੇ ਉਹਲੇ ਹੋ ਚੁਕਾ ਹੈ, ਤੇ ਸ਼ਾਂਤੀ ਦਾ ਸੂਰਜ ਰਹਿਰਾਸ ਜੀ ਦਾ ਜਾਮਾ ਪਹਨਕੇ ਮਹਾਰਾਜ ਜੀ ਦੇ ਦੀਵਾਨ ਵਿਚ ਅਪਨੀਆਂ ਸਤੋਗੁਣੀ ਕਿਰਨਾਂ ਦਾ ਪ੍ਰਕਾਸ਼ ਫੈਲਾ ਰਿਹਾ ਹੈ। ਭਾਈ ਗੌਹਰ ਸਿੰਘ ਜੀ ਨੇ ਇਸ ਏਕਾਗ੍ਰਤਾ ਨਾਲ ਪਾਠ ਕੀਤਾ ਕਿ ਸਾਰਾ ਦੀਵਾਨ ਅਡੋਲ ਹੋ ਰਿਹਾ ਸੀ, ਜਦ ਭੋਗ ਪੈਕੇ ਅਰਦਾਸਾ ਹੋ ਚੁਕਾ, ਤਦ ਸਚੇ ਪਾਤਸ਼ਾਹ ਜੀ ਬ੍ਰਿਜਰਾਜ ਸਿੰਘ ਜੀ ਨੂੰ ਬੋਲੇ: ਲੰਗਰ ਵਰਤਾਓ, ਪੰਗਤਾਂ ਲੁਆਓ, ਅਸਾਂ ਇਕ ਕਾਰਜ ਜਾਣਾ ਹੈ। ਇਕ ਪ੍ਰੇਮੀ ਜੋੜੇ ਦੀ ਸੁਰਤ ਦੇ ਸਾਡੀ ਸੁਰਤੀ ਨਾਲ ਬ੍ਰਿੜੀਏ ਫਸ ਰਹੇ ਹਨ, ਇਕ ਗੇੜਾ ਦੇ ਆਵੀਏ। ਪ੍ਰੇਮ ਦੇ ਬੱਧੇ ਗੁਰੂ ਜੀ ਇਕੱਲੇ ਹੀ ਨਦੀ ਰੁਖ ਹੋ ਤੁਰੇ, ਅਰ ਬਾਗ ਵਿਚ ਅੱਪੜੇ, ਜਿਥੇ ਪ੍ਰੇਮ-ਸਮਾਧ ਲਗ ਰਹੀ ਸੀ, ਆਕੇ ਖੜੋ ਗਏ। ਕੁਝ ਚਿਰ ਖੜੇ ਰਹੇ, ਵੇਖਦੇ ਰਹੇ, ਫਿਰ ਠਹਰਕੇ ਆਪ ਬਾਗ਼ ਦੇ ਹੋਰ ਰੁਖ ਨੂੰ ਚਲੇ ਗਏ। ਇੰਨੇ ਨੂੰ ਸੰਧਜਾ ਡੂੰਘੀ ਹੋ

ਗਏ।ਚੰਦ੍ਰਮਾਂ ਦੀ ਬ੍ਰੀਕ ਚਾਂਦੀ ਦੇ ਥਾਲ ਦੇ ਕੰਢੇ ਵਰਗੀ 'ਅਧ-ਚਕ੍ਰੀ' ਮਧਮ ਪ੍ਰਕਾਸ਼ ਦੇ ਰਹੀ ਸੀ,ਤੇ ਉਧਰੋਂ ਚੜ੍ਹ ਰਹੇ ਤਾਰਿਆਂ ਦਾ ਚਾਨਣਾ ਪ੍ਰਕਾਸ਼ ਦੀ ਸਹਾਯਤਾ ਕਰ ਰਿਹਾ ਸੀ।ਬਾਗ ਦਾ ਚੱਕਰ ਲਗਾਕੇ ਅਰ ਚੌਹਾਂ ਮਾਲੀ ਮਾਲਨਾਂ ਦੀ ਤਯਾਰੀ ਤੇ ਮਿਹਨਤ ਵੇਖਕੇ ਪ੍ਰਸੰਨ ਹੁੰਦੇ ਮਹਾਰਾਜ ਜੀ ਫੇਰ ਉਥੇ ਹੀ ਆ ਗਏ। ਅਗੇ ਕੀ ਦੇਖਦੇ ਹਨ ਕਿ ਦੋਵੇਂ ਵਹੁਟੀ ਗਭਰੂ ਉਥੇ ਹੈਨ ਨਹੀਂ, ਅਰ ਰਤਾ ਕੁ ਵਾਟ ਤੇ ਕੁਝ ਹਾ ਹਾ ਦੀ ਅਵਾਜ਼ ਤੇ ਸਰ ਸਰ ਹੋ ਰਹੀ ਹੈ। ਅਗੇ ਵਧਕੇ ਜਾਣਨ ਹਾਰ ਗੁਰੂ ਜੀ ਕੀ ਦੇਖਦੇ ਹਨ, ਕਿ ਦੋਵੇਂ ਜਣੇ ਇਕ ਬਾਲਕ ਦੀ ਸੇਵਾ ਕਰ ਰਹੇ ਹਨ। ਗਲ ਇਹ ਸੀ ਕਿ ਇਕ ਪਹਾੜਨ ਨਦੀ ਤੋਂ ਜਲ ਲੈਣ ਲਗੀ ਸੀ ਕਿ ਕੁਛੜੋਂ ਬਾਲਕ ਉਛਲ ਕੇ ਵਿਚ ਜਾ ਪਿਆ। ਮਮਤਾ ਦੀ ਮਾਰੀ ਨੇ ਘਬਰਾਕੇ ਦੁਹਾਈ ਦਿਤੀ "ਕੋਈ ਕਲਗੀਆਂ ਵਾਲੇ ਦੀ ਖਾਤਰ ਬਾਹੁੜੇ ਵੇ ਕੋਈ ਬਾਹੁੜੇ" ਗੁਲਾਬੇ ਭਾਵੇਂ ਅਨੰਦ ਵਿਚ ਬੈਠੇ ਸੇ, ਪਰ ਇਹ ਸਬਦ ਕੰਨ ਚੀਰਕੇ ਟਿਕੀ ਹੋਈ ਸੁਰਤ ਨੂੰ ਪਰੋ ਗਿਆ। ਕਲਗੀਧਰ ਦਾ ਵਾਸਤਾ ਸੁਣਕੇ ਕੌਣ ਅਟਕੇ ? ਪੁਛਦੇ ਸਾਰ ਗੁਲਾਬੇ ਨੇ ਛਾਲ ਮਾਰੀ ਤੇ ਬਾਲਕਢਿਆ। ਉਸਨੂੰ ਹੁਣ ਪੂੰਝ ਪਾਂਝ ਪਾਣੀ ਕਢ ਕੇ ਅਪਨੇ ਬਸਤ੍ਰ ਲਪੇਟ ਕੇ ਮਾਂ ਦੇ ਕੁੱਛੜ ਦੇ ਰਹੇ ਸਨ ਕਿ ਸਤਗੁਰ ਨੇ ਆਪ ਜਾ ਝਾਤੀ ਪਾਈ। ਅਸੀਸਾਂ ਦੇਂਦੀ ਮਾਈ ਘਰਾਂ ਨੂੰ ਗਈ ਤੇ ਇਧਰ ਏ ਬਾਗ ਨੂੰ ਮੁੜੇ, ਅੱਗੋਂ ਸਤਗੁਰਾਂ ਦੇ ਸਾਖਯਾਤ ਦਰਸ਼ਨ ਹੋਏ। ਦਰਸ਼ਨ ਹੀ ਕੀ?ਸਚੇਪਾਤਸ਼ਾਹ ਦੇ ਮੁਖਾਰ-ਬਿੰਦ ਤੋਂ ਇਹ ਅਸੀਸ ਕੰਨੀਂ ਪਈ, 'ਧੰਨ ਪਯਾਰੇ ਜੋ ਪਯਾਰੇ ਨੂੰ ਸਾਰੇ ਵੇਖਦੇ ਹਨ। ਦੌੜ ਕੇ ਦੋਵੇਂ ਚਰਨੀਂ ਢੱਠੇ, ਪਰ ਸਵਾ ਕੁ ਗਜ਼ ਦੀ ਵਿੱਥ ਤੇ ਪਰੇ ਹੀ ਡੰਡੌਤ ਵਿਚ ਪੈ ਗਏ। ਪ੍ਰੇਮ ਰਸਾਂ ਦੇ ਰਸੀਏ ਗੁਰੂ ਜੀ ਏਹ ਕਦ ਸਹਾਰ ਸਕਦੇ ਸੇ ? ਅੱਗੇ ਵਧਕੇ ਬੀਰ ਆਸਨ ਹੋ ਗਏ ਅਰ ਦੁਹਾਂ ਦੇ ਸਿਰ ਤੇ ਹੱਥ ਧਰਕੇ ਬੋਲੇ:-

"ਪਵਿੱਤ੍ਰ ਹੋਏ, ਪਾਵਨ ਹੋਏ, ਘਟ 'ਨਾਮ' ਆ ਵਸਿਆ, 'ਘਟ-ਦੀਪ' ਜਾਗਿਆ, ਜਾਗਤ ਜੋਤ ਜਗੀ,ਵਾਹਿਗੁਰੂ ਵਿੱਚ ਪਯਾਰ ਪਾਯਾ, ਵਾਹਿਗੁਰੂ ਦੇ ਅੰਕ ਵਿਚ ਸਮਾਈ। ਨੀਯਤ ਰਾਸ ਹੋਈ, ਤਾਂ ਸਭ ਥਾਂ ਲੱਧੀ ਢੋਈ।" ਸਿਰ ਤੇ ਪਯਾਰ ਦੇਕੇ ਬਾਹੋਂ ਫੜਕੇ ਉਠਾਇਆ ਤੇ ਫੇਰ ਕਿਹਾ "ਸੈਹਮੋ ਨਹੀਂ। ਕੱਚਾ ਧਾਗਾ ਟੁੱਟ ਚੁੱਕਾ,ਹੁਣ ਪ੍ਰੇਮ ਸੰਗਲ ਪੈ ਗਏ। ਤਗੜੀ ਹੇ ਕੁੰਡੇ ਕਿਸੇ ਤੋਂ ਬੀ ਨਹੀਂ ਟੁੱਟ ਸਕਦੇ"। ਫੇਰ ਟੁਰ ਪਏ, ਤੇ ਮਗਰੇ ਮਗਰੇ ਦੋਵੇਂ ਚੁੰਬਕ ਖਿਚੀ ਸੂਈ ਵਾਂਙੂ ਟੁਰੀ ਗਏ, ਭਾਈ ਕੇਸਰਾ ਸਿੰਘ ਜੀ ਅਗੇ ਸਬਦ ਉਚਾਰ ਰਹੇ ਸੀ:-

> 'ਹਉ ਖੜੀ ਨਿਹਾਲੀ ਪੰਧ ਮਤ ਮੂ ਸਜਣ ਆਵਏ। ਕੋ ਆਣ ਮਿਲਾਵੈ ਅਜ ਮੈ ਪਿਰ ਮੇਲ ਮਿਲਾਵਏ। ਹਉ ਜੀਉ ਕਰੀ ਤਿਸ ਵਿਟਉ ਚਉਖਨੀਐ ਜੋ ਮੈ ਪਿਰੀ ਦਿਖਾਵਏ'।

ਅਗੋਂ ਗੁਲਾਬੇ ਦੇ ਮੂੰਹੋਂ ਜੋ ਹੁਣ ਬਾਣੀ ਦਾ ਵੀ ਪੱਕਾ ਰਸਕ ਸੀ, ਸਹ ਸੁਭਾ ਨਿਕਲ ਗਿਆ:-

> 'ਨਾਨਕ ਹਰਿ ਹੋਇ ਦਇਆਲੁ ਤਾਂ ਗੁਰ ਪੂਰਾ ਮੇਲਾਵਏ'।

ਇਹ ਤੁਕ ਸੁਣਕੇ ਸਿੰਘ ਜੀ ਤ੍ਰਬਕ ਕੇ ਤਕੇ ਤਾਂ ਸਚ ਮੁਚ ਪ੍ਰੇਮ ਦੇ ਅਕਾਸ ਮੰਡਲ ਵਿਚ ਕਲਗੀਧਰ ਰੂਪ ਪੂਰਨ ਚੰਦ੍ਰਮਾਂ ਲਹਲਹ ਕਰ ਰਿਹਾ ਹੈ। ਦੌੜਕੇ ਚਰਨੀਂ

ਢੱਠਾ। ਅਵਾਜ਼ ਸੁਣਕੇ ਕਰਮ ਕੌਰ ਅੰਦ੍ਰੋਂ ਆਟਾ ਗੁੰਨ੍ਹਦੀ ਨੱਸੀ ਆਈ, ਤੇ ਚਰਨਾਂ ਤੇ ਢਹ ਪਈ। ਸਤਿਗੁਰੂ ਸਿੱਖਾਂ ਦੇ ਪਜਾਰੇ ਬਿਹਸ ਕੇ ਬੋਲੇ, "ਸੁਗਾਤਾਂ ਤਾਂ ਦਿਖਾਓ।" ਲਾਜ ਤੇ ਅਦਬ ਨਾਲ ਮਾਈ ਨੇ ਸਿਰ ਨੀਵਾਂ ਕੀਤਾ ਅਰ ਕਿਹਾ— "ਮੈ ਨਾਹੀ ਕਿਛ ਹਉ ਨਹੀ ਕਿਛ ਆਹਿ ਨ ਮੋਰਾ" ਫੇਰ ਗੁਰੂ ਜੀ ਆਪ ਅਗੇ ਹੋ ਤੁਰੇ ਤੇ ਮਗਰ ਸਭੇ ਜਣੇ ਟੁਰ ਪਏ। ਤ੍ਰਯੰਬਕਾਬਾਈ ਦੀ ਕੁਟੀਆ ਪਾਸ ਆਕੇ ਚੁਪ ਚਾਪ ਖੜੇ ਗਏ, ਕੀ ਦੇਖਦੇ ਹਨ ਕਿ ਓਹ ਪ੍ਰੇਮ ਦੀ ਪੁਤਲੀ ਕਲਗੀਧਰ ਜੀ ਦੇ ਧਜਾਨ ਵਿਚ ਨਿਮਗਨ ਬੈਠੀ ਅਪਨੀ ਰਚਿਤ ਕਵਿਤਾ ਦਾ ਛੰਦ ਗਾਉਂ ਰਹੀ ਹੈ। ਗਾਉਂ ਇਸ ਪ੍ਰੇਮ ਨਾਲ ਰਹੀ ਹੈ ਕਿ ਨੇਤ੍ਰਾਂ ਤੋਂ ਜਲ ਚਲ ਰਿਹਾ ਹੈ ਅਰ ਤਨ ਦੀ ਸੁਰਤ ਨਹੀਂ ਹੈ:—

[ਵਿਖਮ ਪਦ]

ਕਬਹੂ ਹਮਰੀ ਹੂੰ ਸੁਧ ਲੇਹ। ਦੀਨਾ ਨਾਥ ਕਹਾਇ ਦੀਨ ਜਨ ਦੇਖਤ ਦਰਸਨਦੇਹ। ਹਮਰੇਔਗੁਨ ਅਖਿਲ ਅਖਿਲ ਪ੍ਰਭ ਨਿਗੁਨਨ ਓਰ ਨਿਹਾਰ। ਗੁਨਵਾਨਨ ਗੁਨ ਕਰਤ ਸਭੈ ਕੋ,ਤੁ ਨਿਗੁਨਨ ਗੁਨ ਦਾਤਾਰ। ਬਾਲਕ ਕੋ ਇਕ ਅਹੈ ਰੁਦਨ ਬਲ ਅਰੁ ਜਪ ਤਪ ਬਲ ਨਾਹਿ। ਜੌ ਨ ਮੁਨੇ ਤੋ ਕੌਨ ਸੁਨੈਗੋ, ਕੋ ਪਕਰੈ ਗੋ ਬਾਹਿ। ਲਾਜ ਜਹਾਜ ਚਹਿਤ ਅਬ ਡੂਬਯੋ ਤਾਂਹਿ ਲਗਾਵਹੁ ਪਾਰ! ਲੋਕ ਔਰ ਪਰ-ਲੋਕ ਦੁਹੂੰ ਕੇ ਹੌ ਤੁਮਹੀ ਰਖਵਾਰ। ਭਲੇ ਬੁਰੇ ਕਾਮੀ ਅਰ ਕ੍ਰੋਧੀਲੋਭੀ ਮੋਹ ਲਵਾਰ। ਹੈਂ ਤੁਮਰੇ ਈ ਜੀ ਕਲਗੀਧਰ, ਸਰਣਾਗਤ ਪ੍ਰਤਿ-ਪਾਰ॥ ੧॥

[ਧੁਰਪਦ ਅਥਵਾ ਦੰਡਕ]

ਦਿਵਸ ਸ਼ੁਭ ਨਖਤ ਸ਼ੁਭ, ਸ਼ੁਭ ਮਹੂਰਤ ਨਿਰਖ, ਪੁਨਰ ਭਵ, ਭਯੋ ਭਵ ਭਵਹਿ ਹਾਰੀ। ਪੋਸ ਸੁਦਿ ਸਪਤਮੀ ਰਾਤਿ ਇਕ ਜਾਮ ਰਾਹਿ, ਰਾਮ ਨਰ ਦੇਹਿ ਪੁਨ ਆਨ ਧਾਰੀ।ਬਾਲਲੀਲਾ ਲਲਿਤ,ਮਾਤ ਲਾਲਿਤ ਲਲਿਕਲਾਲਚ ਲੋਚਨ ਰਹੇ ਲੋਕ ਪਜਾਰੇ।ਧ੍ਰੰਸ ਪਾਖੰਡ,ਕਰ ਖੰਡ ਅਗਜਾਨ ਕੋ, ਮੰਡ ਕਰਨੇਹ, ਬ੍ਰਹਮੰਡ ਭਾਰੇ। ਫੇਰ ਕਲਿ ਮਾਹਿ ਕ੍ਰਿਤ ਸੁਜੁਗ ਥਾਪਨ ਕਰੈ, ਪਾਪ ਖਾਪਨ ਕਰੈ ਜੀਯ ਜਾਨੀ। ਦੇਵ ਬ੍ਰਹਮਾਦਿ ਉਸਤਤਿ ਸਜਤ ਜੋਰ ਕਰ ਹੋਰ ਪ੍ਰਸੰਨ ਸੀ ਧਨੁਖ ਪਾਨੀ। ਦੇਹ ਕਰ ਅਭੈ ਹੈ, ਅਭੈ ਨਿਜ ਸੇਵਕਨ, ਨਾਮ ਨਾਨਕ ਨਿਰੰਕਾਰ ਸਾਚਾ। ਜਾਗਤੀ ਜੋਤ ਸਭ ਜੋਤ ਮਹਿ ਜੋਤ ਤਵ, ਜੋਤ ਤ੍ਰਿਗੁਣਾਤਮ ਕੀ ਭਵਨ ਰਾਚਾ॥੨॥ ਭਏ ਪਦਨੇਸ ਜਗਤੇਸ ਬਰ ਬੇਸ ਸੁਭ, ਮਨਜੁ ਲੀਲਾ ਕਰਨ ਮਹਾਂ ਬਾਹੇ। ਮਾਨ ਮਲਿ-ਛਾਨ ਕੇ ਛਾਨ ਹਿਤ ਹਾਨਬੇ ਤ੍ਰਾਨਬੇ ਸਿਖ ਗਣ ਦਾਸ ਚਾਹੇ। ਧਨਸ਼ੁ'ਰ ਭੂਮ ਖਰ ਬਯੋਮ ਆਨੰਦ ਭਰ, ਦਹਨ ਦੁਖ ਦੀਨ ਦਲ ਦੁਜਨ ਨਾਸੀ। ਧਰਨ ਧ੍ਰਿਤ ਧਾਰਨਾ,ਧਰਮ ਧੁਰ ਧੀਰ ਉਦਿ, ਧੋਯ ਨਿਜ ਭਗਤ ਕੇ ਸਦ ਅਨਾਸੀ। ਚਕਤ ਸੁਰ ਥਕਤ ਮੁਖ ਬਕਤ ਤਵ "ਦਾਨ ਨੁਤਿ, ਛਕ੍ਰਤ

ਆਨੰਦ ਸੁਖ ਕੰਦ ਬੰਦੇ। ਸਦਾ ਤੂੰ,
ਨਿਤ ਤੂੰ,ਬਿਤ ਤੂੰ,ਚਿਤ ਤੂੰ, ਮਤ ਤੂੰ
ਥਿਤ ਬਰ ਦੇਹ ਸੁਛੰਦੇ। ਭਰ
ਭਵਕਾਇ ਭਟਕਾਇ ਬਹੁ
ਭਾਇ ਜਗ ਆਇ ਤਵ
ਪਾਇ ਬਰ ਪਾਇ ਪਾਏ। ਪਾਲਬਰ
ਸਰਨ ਕੇ ਸਰਣ ਪਰ ਬਿਨੈ ਮੁਰ
ਚਰਣ ਕੀ ਸਰਣ ਬਰ ਦੇਹੁ ਛਾਏ।
ਕਲਗ਼ਿਧਰ,ਚਕ੍ਰ ਧਰ,ਦਾਨ ਕਰ,
ਮਾਨ ਦਿਹੁ, ਪਾਨ ਦਿਹੁ ਸੀਸ ਬਰ
ਈਸ ਮੇਰੇ।ਜਨਮ ਅਰ ਮਰਨ ਦੁਖ
ਭੀਤ ਨਿਤ ਭੀਤ ਦੇਹੋਉ ਨਿਰਭੀਤ
ਜੋ ਤਨਕ ਹੇਰੇ। ਹੋਹੁ ਕਿਰਪਾਲ
ਕਿਰਪਾਲ ਕਰਪਾਲ ਮੁਹ
ਦਜਾਲ ਤਵ ਬਿਰਦ ਮੁਖ ਸਬਦ
ਚੰਦੋ। ਨਿਤਜ ਜੈ ਸਦਾ ਜੈ ਬਿਜੈ
ਗੁਰ ਵਾਹਗੁਰੂ ਅਜੈ ਬਰ ਦੇਹੁ
ਸਜੈ ਅਨਦ ਸੰਦੋ ॥ ੨ ॥ ਨਾਮ
ਦਿਹੁ ਦਾਨ ਦਿਹੁ ਅੰਮ੍ਰਿਤ ਕੋਪਾਨ
ਦਿਹੁ ਕੇਸ ਦਿਹੁ ਸਾਸ ਦਿਹੁ
ਭਗਤ ਭਾਵਾ। ਦਰਸ ਦਿਹੁ
ਪਰਸ ਦਿਹੁ ਪੈਰ ਕੋ, ਹਰਸ ਦਿਹੁ
ਬਰਸ ਦਿਹੁ ਮੋਹੁ ਜੋ ਕ੍ਰਿਪਾ ਛਾਵਾ॥
ਦਾਨ ਦਿਹੁ ਮਾਨ ਦਿਹੁ ਗਜਾਨ
ਦਿਹੁ ਭੈ ਹਹ. ਸਿਦਕ ਦੇਹੁ ਪ੍ਰੇਮ
ਦਿਹੁ ਨੇਮ ਸਿਖੀ। ਜੁਗਤ ਦਿਹੁ,
ਭੁਗਤ ਦਿਹੁ, ਭਗਤ ਦਿਹੁ, ਭਾਉ
ਦਿਹੁ, ਭੈ ਦਿਜੈ ਰਜਾ ਕੀ ਰੀਤ
ਤਿਖੀ।

ਟੇਕ—[ਗੁਰੂ ਤਵ ਦਰਮਨ ਅਗਮ ਅਪਾਰੋ]
ਬਿਕਲ ਕਲਿਕਾਲ ਬਿਕਰਾਲ
ਮਬਿਹਾਲ ਨਰ ਮਹਾਤਵ ਪੁੰਜਤਵ
ਦਰਸਟਾਰੋ। ਆਨੰਦ ਘਨ ਰੂਪ
ਅਵਛਿਨ ਅਵਕਾਸ ਬਿਨ ਅਚਲ
ਅਨਬਚਜ ਅਨਭੇਦ ਭਾਸੈ। ਧਾਰ
ਹਰਿ ਰੂਪ ਨਰ ਰੂਪ ਭਵਕੂਪ ਤੇ
ਕਾਢ, ਨਿਜ ਦਾਸ ਸੁਖ ਰਾਸ ਭਾਸੈ।
ਅਕਲਧਰ ਕਲਾ ਕਲਜਾਨ ਹਿਤ
ਜਗਤ ਕੇ ਕਾਲ ਕਲਿ ਕਲੁਖਦਹਿ
ਜਪ ਅਕਾਲਾ॥ ਦੁਘਟ ਕਟੁ ਬਿਕਟ
ਸੰਘਟ ਸੁਸੰਕਟ ਨਿਪਟਕਿਯ ਦੂਰ
ਦੇ ਨਾਮਮਾਲਾ॥ ਦਮਨ ਦੁਖ ਸਮਨ
ਕਲੁ ਜਨਮਥਿਨ ਭੀਤ ਕਰ ਰਮਨ
ਦਿਯ ਨਾਮ ਸਤਨਾਮ ਸਾਚਾ। ਕਾਮ
ਹਰ ਕ੍ਰੋਧ ਹਰ ਮੋਹ ਹਰ ਲੋਭ ਦਹ
ਨਸਟ ਹੰਕਾਰ ਸਬਿਕਾਰ ਕਾਚਾ।
ਗੁਰੂ ਗੋਬਿੰਦ ਹਰਿ ਤੇਜ ਬਰ
ਦਿਵਾਕਰ ਬਖਸ਼ ਮੁਹਿ ਕ੍ਰਿਪਾ
ਕਰ ਦਰਸ ਜੋਤੀ। ਕਲਗ਼ਿਧਰ,
ਚਕ੍ਰਧਰ,ਜਿਗਾ ਧਰ,ਧਰਮ ਧਰ,
ਭਰਮ ਹਰ ਭੀਤ ਹਰ,ਸਾਂਤ ਨੋਤੀ॥
ਤ੍ਰਾਹਿ ਮਾਂ,ਤ੍ਰਾਹਿ ਹੇ ਪਾਹਿ ਗੁਰਖਰ
ਪ੍ਰਭੋ,ਸਰਨ ਤਵ ਸਰਨ ਸੁਖ ਕਰਨ
ਮੂਲਾ। ਰੱਖ੍ਯ ਮਾਂ ਰੱਖ੍ਯ ਹੇ ਰੱਖ੍ਯ ਤ੍ਰੈ
ਲੋਕ ਕ੍ਰਿਤ ਸਦਾ ਪਰਤੱਖ ਪਿਖ
ਜਗਤ ਭੂਲਾ। ਗੋਪ ਅਤਿ ਗੋਪ
ਪਰਗੋਪ ਸੁ ਅਗੋਪ ਤੂੰ ਆਪਨੀ
ਓਪ ਪ੍ਰਭ ਆਪ ਓਪਾ। ਧਾਰ
ਹਰ ਬੁਧ ਅਨੁਰੁਧ ਸੁ ਬਿਸੁਧ ਮਨ
ਸੁਧ ਤਵ ਰੂਪ ਅਨਸੁਧ ਰੋਪਾ।
ਪਟਲ ਭ੍ਰਮ ਤਿਮਰ ਅਗਜਾਨ
ਮਦ ਮੋਹ ਕੇ ਦੂਰ ਕਰ ਸਤਿਗੁਰੋ
ਦਰਸ ਦੀਜੈ। ਦੀਨ ਹੌਂ ਦੂਬਰੀ
ਦਾਰਦੀ ਦੁਖਿਤ ਦਿਲ ਦਯਾਨਿਧ
ਦਰਦ ਕਰਕੈ ਪਸੀਜੈ।

ਇਸਦੀ ਏਹ ਵਾਤਸਲ ਤੇ ਸਾਂਤ ਰਸ ਦੀ ਰਚਨਾ ਪ੍ਰੇਮ ਨਾਲ ਗੁੰਦੀ ਹੋਈ ਐਸੀ ਅਸਰ ਵਾਲੀ ਸੀ ਕਿ ਸੁਣਨੇ ਵਾਲੇ ਬੀ

ਅਸਚਰਜ ਮੌਜ ਵਿੱਚ ਹੋਗਏ । ਕਲਗੀ-ਧਰ ਜੀ ਆਪ ਅਪਨੇ ਪਿਆਰੇ ਦੇ ਰਸ ਵਿਚੋਂ ਕਦੀ ਨਾ ਵਿਛੜਨ ਵਾਲੇ, ਉਸ ਨਿਰਾਕਾਰ ਦੇ ਪ੍ਰੇਮ ਦੀ ਲੈ ਵਿੱਚ ਜਲ-ਪੂਰਤ ਹੋਗਏ। ਪਲ ਮਗਰੋਂ ਦੀਨਾਂ ਬੰਧੂ ਨਿਆਸਰਜਾਂ ਦੇ ਆਸਰਾ ਜਾਂਨੇ ਅਗੇਕੁਟੀ ਵਿਚ ਚਰਨ ਪਾਕੇ ਪੰਡਤਾਣੀ ਦੇ ਸੀਸ ਤੇ ਹਥ ਧਰਕੇ ਕਿਹਾ:-ਹੇ ਅਸੀਲ ਗਊ!ਉਠ ਸ਼ੇਰਨੀ ਹੋ, ਤੇ ਸ਼ੇਰਾਂ ਦੀ ਸੇਵਾ ਕਰ।ਇਹ ਪਿਆਰੇ ਬਚਨ ਸੁਣਕੇ ਤੇ ਸਿਰ ਤੇ ਸਤਗੁਰਾਂ ਦਾ ਹੱਥ ਦੇਖਕੇ ਭੌਰੇਦੀ ਤਰਾਂ ਚਰਨਾਂ ਕਮਲਾਂ ਨੂੰ ਲਿਪਟ ਗਈ। ਸਤ-ਗੁਰਾਂ ਨੇ ਕਿਹਾ: ਪੁਤ੍ਰੀ, ਦੁੱਖਾਂ ਦਾ ਖੇਤ ਕੱਟਿਆ ਗਿਆ। ਦੁੱਖਾਂ ਦਾ ਬੀਜ ਹਉਮੈ, ਦੀ ਧਰਤੀ ਵਿਚ ਉਗਦਾ ਹੈ,ਇਸ ਧਰਤੀ ਨੂੰ ਅੰਮ੍ਰਿਤ ਦੇ ਛਿਟਿਆਂ ਨਾਲ ਅਭਾਵ ਕਰਦੇਹ ਅਰ ਅਪਨੇ ਆਪਨੂੰ ਅਮਰ ਕਰ ਲੈ। ਤਿਆਰ ਹੋ ਤੇਰੇ ਲਈ ਅੰਮ੍ਰਿਤ ਤਯਾਰ ਹੈ। ਤੂੰ ਮਰ ਗਈ,ਮਰਨ ਤੋਂ ਪਹਲੇ ਮਰ ਗਈ। ਅੰਮ੍ਰਿਤ ਨੇ ਮੋਈ ਨੂੰ ਅਮਰ ਜੀਵਨ ਦਿਤਾ । ਅਮਰ ਹੋਕੇ ਤੂੰ ਬਾਕੀ ਉਮਰ ਭੋਗੀਂ, ਫੇਰ ਪ੍ਰਭ-ਚਰਨਾਂ ਵਿਚ ਸਮਾਈਂ । ਇੰਉ ਹੋਣਹਾਰ ਹੈ।

ਇਸ ਤੇ ਮਗਰੋਂ ਕੌਤਕਹਾਰ ਸਤਗੁਰਾਂ ਨੇ ਖਬਰੇ ਕੀ ਕੀਤਾ,ਪ੍ਰੇਮ ਵਿਚ ਬਿਹਬਲ ਪ੍ਰੇਮੀਆਂ ਦੇ ਟਿਕਾਣੇ ਅੱਪੜੇ, ਪ੍ਰੇਮੀ ਦੇ ਇਕ ਇਕ ਨਾਲ ਹਿਤ ਵੰਡਿਆ, ਇਕ ਇਕ ਦੀ ਸਾਰ ਲਈ। ਅਣਗਿਣਤ ਪ੍ਰੇਮੀ ਦੇਸ ਪ੍ਰਦੇਸ ਦੇ ਕੱਠੇ ਸੇ, ਪਰ ਖਬਰੇ ਕੀ ਕਲਾ ਵਰਤੀ ਕਿ ਸਵੇਰੇ ਹਰੇਕ ਪ੍ਰੇਮੀਇਹੋ ਕੈਹਦਾ ਸੀ,"ਰਾਤੀ ਸਤਗੁਰਾਂ ਮੈਂ ਨਿਕਾਰੇ ਦੇ ਡੇਰੇ ਆਪ ਚਰਨ ਪਾਇਏ, ਆਪ ਪੁਛ ਕੀਤੀ,ਦਰਦ ਵੰਡਿਆ,ਦਿਲਾਸਾਦਿਤਾ"।

ਦਿਨ ਚੜ੍ਹਿਆ, ਕਿਹੜਾ? ਪੋਹ ਸੁਦੀ ਸਪਤਮੀ ਦਾ, ਉਹ ਦਿਨ ਕਿ ਜਿਸ ਦਿਨ ਆਪ ਬਾਲਕ ਰੂਪ ਧਾਰਕੇ ਪਟਨੇ ਵਿਚ ਪ੍ਰਗਟ ਹੋਏ ਸੇ, ਜਿਸ ਦਿਨ ਸਾਰੀ ਧਰਤੀ ਦਾ ਦਿਲ ਖਿੜ ਗਿਆ ਸੀ ਕਿ ਪਾਪ ਦਾ ਨਾਸ਼ ਕਰਤਾ ਆ ਗਿਆ ਹੈ, ਬਦੀ ਦਾ ਸਰੂਪ ਸਮਝਾਕੇ, ਬਦੀ ਦੇ ਤਯਾਗ ਦਾ ਵਲ ਸਿਖਾਕੇ ਸ੍ਵੈ ਸਰੂਪ ਵਿਚ ਇਸਥਿਤ ਕਰਕੇ ਵਾਹਗੁਰੂ ਪ੍ਰਾਪਤੀ ਕਰਾਕੇ ਉਪਕਾਰ ਕਰਨੇ ਵਾਲਾ ਸਚਾ ਗੁਰੂ ਪਹੁੰਚ ਪਿਆ ਹੈ।ਅੱਜ ਪਹੁਫੁਟਾਲਾ ਹੋਰ ਹੀ ਖੁਸ਼ੀ ਦੇ ਵੰਨ ਦਾ ਹੈ, ਤ੍ਰੇਲ ਦੀ ਫੁਹਾਰ ਸੁਗੰਧੀ ਵਾਲੀ ਹੈ, ਪੌਣ ਦਾ ਰੁਮਕਣਾ ਅਨੰਦ ਦੇ ਹੁਲਾਰੇ ਵਾਲਾ ਹੈ,ਔਹ ਸੂਰਜ ਕਾਹਲੀ ਕਾਹਲੀ ਆ ਰਿਹਾ ਹੈ ਕਿ ਅਜ ਦਿਨ ਸਪਤਮੀਹੈ ਕਿ ਸਪਤਮੀ ਦਾ ਅਨੰਦ ਛੇਤੀ ਵੇਖਾਂ । ਕੈਸਾ ਖੁਸ਼ ਖਿੜੇ ਮਥੇ ਹਸੂੰ ਹਸੂੰ ਕਰਦਾ, ਮੰਗਲ ਭਾਵ ਨਾਲ ਡਲ੍ਹਕਦਾ ਉਦੇਹੋਇਆਹੈ?ਪੰਛੀ ਕੈਸੇ ਰਾਗ ਗਾਊਂਦੇ ਹਨ? ਬਨਸਪਤੀ ਕੈਸੀ ਨਿਖਰੀ ਹੈ?ਨਦੀ ਦਾ ਜਲ ਕੈਸਾ ਨਿਰਮਲ ਹੈ?ਗੁਰੂਕੇ ਬਾਗ ਦਾ ਜੋਬਨ ਏਸ ਪਤ ਝੜ ਦੀ ਰੁਤੇ ਕੈਸਾ ਉਤਮਹੈ?ਦੂਰਦੂਰਤੋਂ ਆਕੇ ਲੱਗੇਫੁਲਬੂਟੇ ਕੈਸੀ ਬਸੰਤ ਦੀ ਬਹਾਰ ਨੂੰ ਮਾਤਕਰਵੀਂ ਬਹਾਰ ਦੇ ਰਹੇ ਹਨ ? ਸੂਰਜ ਨੇ ਅੱਖ ਪੱਟੀ ਹੀ ਸੀ ਕਿ ਚੌਹਾਂ ਕਿਲਿਆਂ ਤੋਂ ਪ੍ਰੇਮੀ ਸਿਖਾਂ ਨੇ ਤੋਪਾਂ ਦੀ ਛਲਕ ਕੀਤੀ। ਨਫੀਰ ਖਾਨਿਆਂ ਵਿਚ ਮੰਗਲ ਤੇ ਮੋਦ ਦੇ ਰਾਗ ਵੱਜਣੇ ਅਰੰਭ ਹੋ ਗਏ । ਆਨੰਦ ਪੁਰ ਦੀ ਸਾਰੀ ਜੂਹ ਵਿਚ ਰਾਗ-ਧੁਨੀ ਅਰ ਸ਼ਲਕਾਂ ਨੇ ਅਚਰਜ ਖੁਸ਼ੀ ਦੀ ਲਹਰ ਭਰ ਦਿਤੀ ਹੈ। ਕੁਲ ਸਿਪਾਹ ਸਨੱਧਬਧ ਹੋਕੇ ਅਪਣੇ ਅਪਣੇ ਅਫਸਰਾਂ ਦੇ ਮਾਤੈਹਤ ਮੈਦਾਨ ਵਿਚ ਗੁਰੂ ਜੀ ਦੀ ਰਚੀ ਕਵਾਇਦਦੇ ਕਾਇਦਿਆਂ ਅਨੁਸਾਰ

ਸਫਾਂ ਬੰਨ੍ਹਣ ਲਗ ਪਈ । ਗੁਰੂ ਜੀ ਦੇ ਸਾਹਿਬਜ਼ਾਦੇ ਤੇ ਪੰਜੇ ਪਜਾਰੇ ਕੈਸੇ ਸਜੇ ਸਨ । ਸ਼ਹਰ ਤੋਂ ਲੈਕੇ ਬਾਗ਼ ਤੱਕ ਦੋਹੀਂ ਪਾਸੀਂ ਪੈਦਲਾਂ ਤੇ ਸਵਾਰਾਂ ਦੇ ਸਫ ਕੈਸੇ ਸਜਾਕੇ ਖੜੇ ਕੀਤੇ ਗਏ ਹਨ । ਭਾਈ ਦਇਆ ਸਿੰਘ ਸਬਜ਼ੇ ਘੋੜੇ ਤੇ ਸਵਾਰ ਕਿਸਤ੍ਰਾਂ ਇੰਤਜ਼ਾਮ ਕਰ ਰਹੇ ਹਨ। ਸਾਹਿਬ ਅਜੀਤ ਸਿੰਘ ਸਾਰੀ ਸਜਾਵਟ ਨੂੰ ਦੇਖਕੇ ਕੈਸੇ ਪ੍ਰਸੰਨ ਹੋਏ ਘੋੜੇ ਦੀਆਂ ਵਾਗਾਂ ਕਸ ਰਹੇ ਹਨ, ਜੋ ਲੱਕੇ ਕਬੂਤਰ ਦੀ ਤਰਾਂ ਪਾਇਲਾਂ ਪਾਉਂਦਾ,ਅਠਖੇਲੀਆਂ ਕਰਦਾ ਲਾਡ ਤੇ ਨਖ਼ਰਿਆਂ ਨਾਲ ਟਾਪ ਟਾਪ ਤੇ ਉਛਲਵੇਂ ਤੇ ਲਿਫਵੇਂ ਵਲ ਫੇਰ ਖਾਂਦਾ ਤੁਰਦਾ ਹੈ । ਬਾਗ਼ ਵਿਚ ਦੇਖੋ, ਮਾਲੀਆਂ ਦੀ ਕਾਰੀਗਰੀ ਨੇ ਕੀ ਅਨੰਦ ਦਿਤਾ ਹੈ ! ਸਾਵੇ ਸਾਵੇ ਘਾਹ ਦੇ ਮਖ਼ਮਲੀ ਫਰਸ਼ ਪਰ ਕਿਰਮਚੀ ਮਖਮਲ ਦਾ ਫਰਸ਼ ਜੋ ਸਿੰਧ ਦੇ ਪ੍ਰੇਮੀ ਲਜਾਏ ਸਨ, ਕੈਸਾ ਸਜ ਰਿਹਾ ਹੈ ! ਇਸ ਦੇ ਉਪਰ ਚੰਦਨ ਦਾ ਜੜਾਊ ਤਖਤ ਅਤਲਸ ਕਮਖਾਬ ਨਾਲ ਵੇੜ੍ਹਿਆ ਜੋ ਕਾਬਲ ਦੀ ਸੰਗਤ ਲਿਆਈ ਸੀ, ਕੈਸਾ ਅਨੁਪਮ ਝਲਕ ਰਿਹਾ ਹੈ ! ਸੁਨਹਰੀ ਛਤਰ ਸਿੰਘ ਦੇ ਹਥ ਵਿਚ ਕੈਸਾ ਸੋਭਾ ਦੇ ਰਿਹਾ ਹੈ! ਜਗਾ ਜਗਾ ਚੋਬਦਾਰ ਖੜੇ ਹਨ । ਇਸ ਵੇਲੇ ਦੀ ਪ੍ਰੇਮ ਨਾਲ ਕੀਤੀ ਹੋਈ ਪ੍ਰੇਮੀਆਂ ਦੀ ਸਜਾਵਟ ਰਜੋਗੁਣੀ ਹੋਕੇ ਬੀ ਭਗਤੀ ਭਾਵ ਦੇ ਕਾਰਨ ਸਤੋ ਗੁਣੀ ਰੰਗ ਐਸਾ ਝਲਕਾ ਰਹੀ ਹੈ, ਕਿ ਮਹਮਾ ਕਹੀ ਨਹੀਂ ਜਾਂਦੀ । ਸੂਰਜ ਉੱਚਾ ਹੋ ਆਯਾ, ਕਸ਼ਮੀਰੀ ਢੰਗ ਦਾ ਤੁਤੀਆਂ ਵਾਲਾ ਵਾਜਾ ਸ਼ੁਰੂ ਹੋਇਆ। ਇਹ ਸੁਣਦੇ ਹੀ ਸੰਗਤਾਂ ਆਉਣੀਆਂ ਸ਼ੁਰੂ ਹੋਈਆਂ,ਮਾਝਾ, ਮਾਲਵਾ, ਧੰਨਯ, ਪੋਠੋਹਰ, ਕਾਬਲ, ਬੁਖਾਰਾ, ਕਸ਼ਮੀਰ, ਸਿੰਧ, ਲੈਂਹਦਾ, ਮੁਲਤਾਨ, ਮੈਨਦਾਬ, ਕੰਢੀ, ਪਹਾੜ, ਪੂਰਬ, ਮਧ, ਆਸਾਮ, ਉਜੈਨ ਤੇ ਹੋਰਨਾਂ ਦੇਸਾਂ ਦੀਆਂ ਸੰਗਤਾਂ ਸੁਥਰੇ ਬਸਤ੍ਰਾਂ ਵਿੱਚ ਸਜੀਆਂ ਸ਼ਬਦ ਪੜ੍ਹਦੀਆਂ ਵਾਰੋ ਵਾਰੀ ਪਹੁੰਚ ਕੇ ਸਜ ਗਈਆਂ। ਸਭ ਦੇਸਾਂ ਦੇ ਰਾਗੀਆਂ ਦੇ ਜਥੇ ਸਾਜ ਖੋਹਲ ਕੇ ਮਿਲ ਕੇ ਬੈਠ ਗਏ। ਮੰਜੀਆਂ ਤੇ ਬਖਸ਼ਸ਼ਾਂ ਵਾਲੇ ਤੇ ਮਸੰਦ ਸਾਰੇ ਸਜ ਗਏ । ਅੰਤ ਕਲਗੀਆਂ ਵਾਲੇ ਸਤਿਗੁਰੂ ਗੋਬਿੰਦ ਸਿੰਘ ਜੀ ਘੋੜੇ ਪਰ ਸਵਾਰ ਮਹਲਾਂ ਤੋਂ ਪਰਗਟ ਹੋਏ ਕੈਸਾ ਬਾਂਕਾ ਨੀਲਾ ਨੀਲਾ ਘੋੜਾ ਹੈ ! ਆਪ ਕੈਸੀ ਸੁੰਦਰ ਰਾਂਣ ਪਟੜੀ ਜਮਾਏ ਬੈਠੇ ਹਨ, ਕੈਸਾ ਸੁੰਦਰ ਮੁਖੜਾ ਹੈ, ਸਿਧੀ ਦਸਤਾਰ ਤੇ ਜਿਗਾ ਦੇ ਉਪਰ ਸਜੀ ਹੋਈ ਕਲਗੀ ਕੈਸੀ ਲਸ ਰਹੀ ਹੈ ! ਪਤਲਾ ਤੇ ਚੁਸਤ ਸਰੀਰ ਸਨੱਧਬਧ ਸ਼ਸਤ੍ਰ ਧਾਰੀ, ਘੋੜੇ ਪਰ ਐਸਾ ਸਜ ਰਿਹਾ ਹੈ ਕਿ ਝਾਲ ਨਹੀਂ ਝੱਲੀ ਜਾਂਦੀ । ਆਪ ਦੀ ਸਵਾਰੀ ਦੇ ਨਿਕਲਦੇ ਹੀ ਫੇਰ ਤੋਪਾਂ ਦੀ ਸ਼ਲਕ ਹੋਈ। ਇਸਦੇ ਬਾਦ ਕੁਲ ਸੈਨਾਂਨੇ ਬੰਦੂਕਾਂ ਦੀ ਸ਼ਲਕ ਦੀ ਫਤਹ ਗਜਾਈ । ਹੁਣ ਫੌਜੀ ਵਾਜੇ ਨੇ 'ਹਮ ਘਰ ਸਾਜਨ ਆਏ' ਦੀ ਧਾਰਨਾ ਦਾ ਅਲਾਪ ਸ਼ੁਰੂ ਕੀਤਾ। ਸਨੇ ਸਨੇ ਮਹਾਰਾਜ ਜੀ ਬਾਗ ਪਹੁੰਚੇ, ਸਾਰੀ ਸੰਗਤ ਸਿਰ ਨਿਵਾ ਹਥ ਜੋੜਕੇ ਖੜੇ ਗਈ, ਮਹਾਰਾਜ ਜੀ ਇਕ ਦੰਮ ਘੋੜੇ ਤੋਂ ਉਤਰੇ । ਇਸ ਵੇਲੇ ਸਾਰੀ ਸੰਗਤ ਨੇ ਬੜੀ ਪ੍ਰੇਮ ਦੀ ਸੁਰਨਾਲ ਗਾਂਵਿਆਂ:-

> "ਜਨਮ ਮਰਨ ਦੋਹਹੂ ਮੈ ਨਾਹੀ
> ਜਨ ਪਰਉਪਕਾਰੀ ਆਏ । ਜੀਅ
> ਦਾਨ ਦੇ ਭਗਤੀ ਲਾਇਨਿ ਹਰਿ
> ਸਿਉ ਲੈਨਿ ਮਿਲਾਏ।"

ਫੇਰ ਮਹਾਰਾਜ ਜੀ ਤਖਤ ਪਰ ਬਿਰਾਜੇ,

ਅਰ ਸੰਗਤ ਨੇ ਸੀਸ ਨਿਵਾਕੇ ਸ਼ਬਦ ਜੋਟੀਆਂ ਦੇ ਗਾਵੇਂ। ਫੇਰ ਸਰਬ ਦੇਸਾਂ ਦੇ ਰਾਗੀਆਂ ਨੇ ਮਿਲਕੇ ਅਤਿ ਸੁੰਦਰ ਕੀਰ-ਤਨ ਕੀਤਾ। ਇਸਤੋਂ ਮਗਰੋਂ ਹਰੇਕ ਨੇ ਸਪਤਮੀ ਦੀਆਂ ਭੇਟਾਂ ਪੇਸ਼ ਕੀਤੀਆਂ, ਜਿਨ੍ਹਾਂ ਦਾ ਕੁਛ ਵਰਣਨ ਅਸੀਂ ਪਿਛੇ ਕਰ ਆਏ ਹਾਂ। ਇਸ ਵੇਲੇ—

(੧) ਬਹੁਤ ਪ੍ਰਾਣੀ ਐਸੇ ਪੇਸ਼ ਹੋਏ, ਜਿਨ੍ਹਾਂ ਨੂੰ ਸਚੇ ਸਿੰਘਾਂ ਨੇ ਅਨੇਕ ਦੁਖਾਂ ਤੇ ਪਾਪਾਂ ਤੋਂ ਕਢਕੇ ਸਚੇ ਅਧਕਾਰੀ ਬਣਾਕੇ ਅੰਮ੍ਰਿਤ ਛਕਣ ਦੇ ਪਜਾਸੇ ਬਣਾਯਾ ਸੀ।

(੨) ਅਣਗਿਣਤ ਬਸਤ੍ਰ ਗਰਮ ਠੰਢੇ ਰੇਸ਼ਮੀ ਅਲਸੀ ਦੇ ਪੇਸ਼ ਹੋਏ, ਜੋ ਪ੍ਰੇਮੀਆਂ ਨੇ ਅਪਨੇ ਹਥੀਂ ਇਸ ਮੌਕੇ ਲਈ ਧੰਨ ਭਾਗ ਜਾਣ ਕੇ ਤਯਾਰ ਕੀਤੇ ਸੇ, ਕਿ ਮਹਾਰਾਜ ਜੀ ਅਪਨੇ ਹਥੀਂ ਲੋੜਵੰਦਾਂ ਨੂੰ ਦੇਣ।

(੩) ਅਣਗਿਣਤ ਗੁਟਕੇ ਜਪੁ ਆਦਿ ਬਾਣੀਆਂ ਦੇ ਪੰਜ ਗ੍ਰੰਥੀ ਦੀਆਂ ਪੋਥੀਆਂ ਅਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਉਤਾਰੇ ਪ੍ਰੇਮੀਆਂ ਨੇ ਇਸ ਪ੍ਰੇਮ ਵਿਚ ਆਪ ਲਿਖਕੇ ਆਂਦੇ ਸੇ, ਕਿ ਸਤਿਗੁਰ ਜੀ ਯੋਗ ਅਸਥਾਨੀ ਇਨ੍ਹਾਂ ਦਾ ਬਿਰਾਜਣਾਂ ਕਰਾਕੇ ਜੀਵਾਂ ਦੀ ਕਲਯਾਨ ਕਰਨਗੇ।

(੪) ਫੇਰ ਉਹ ਫਹਰਿਸਤ ਪੇਸ਼ ਹੋਈ ਜਿਸ ਵਿਚ ਦੇਸ ਦੇਸ ਤੇ ਪਿੰਡਾਂ ਦੇ ਕਾਰਜਾਂ ਦਾ ਵਰਣਨ ਸੀ ਕਿ ਲੰਗੇ ਲੂਹਲੇ, ਅੰਨ੍ਹੇ, ਰੋਗੀ ਆਦਿ ਅਪਾਹਜਾਂ ਵਿਚ ਸਿਖੀ ਪਰਚਾਰ ਕੀਤਾ ਤੇ ਉਨ੍ਹਾਂ ਵਾਸਤੇ ਸਿਖਾਂ ਸੰਗਤਾਂ ਨੇ ਏਹ ਉਪਰਾਲੇ ਕੀਤੇ ਤੇ ਇੰਨਾਂ ਲਾਭ ਪਰਜਾ ਨੂੰ ਪਹੁੰਚਾ।

(੫) ਫੇਰ ਮਹਾਰਾਜ ਜੀ ਦੀ ਸੈਨਾਂ ਲਈ ਦੇਸ ਦੇਸ ਦੇ ਘੋੜੇ ਪੇਸ਼ ਹੋਏ।

(੬) ਦੇਸ ਦੇਸ ਦੇ ਕਾਰੀਗਰ, ਤਲ-ਵਾਰਾਂ ਬੰਦੂਕਾਂ ਤੇ ਹੋਰ ਸ਼ਸਤ੍ਰ ਜੋ ਤਿਆਰ ਕਰਕੇ ਲਿਆਏ, ਪੇਸ਼ ਹੋਏ।

(੭) ਦਸਾਂ ਹੀ ਸਤਗੁਰਾਂ ਦੇ ਵੇਲੇ ਤੋਂ ਬਖਸ਼ਸ਼ਾਂ ਪ੍ਰਾਪਤ ਕਰ ਚੁਕੇ ਗੁਰ ਸਿੱਖੀ ਦੇ ਪ੍ਰਚਾਰ ਕਰਨ ਵਾਲੇ ਪੇਸ਼ ਹੋਏ, ਭੇਟਾ ਦਸਵੰਧ ਆਦਿ ਉਨ੍ਹਾਂ ਨੇ ਪੇਸ਼ ਕੀਤੇ ਫੇਰ ਦਸਵੰਧ ਆਦਿ ਭੇਟਾਂ ਦੀ ਦਰਬ ਪੇਸ਼ ਹੋਈ ਜੋ ਪ੍ਰੇਮੀ ਆਪ ਲਿਆਏ ਸੇ।

(੮) ਅਨਾਥ ਬਾਲਕ ਪੇਸ਼ ਹੋਏ, ਜੋ ਸਿੰਘਾਂ ਨੇ ਘਰੀਂ ਪਾਲੇ ਸੇ ਤੇ ਹੁਣ ਗੁਰ-ਸੇਵਾ ਲਈ ਹਾਜ਼ਰ ਕੀਤੇ।

(੯) ਅਨੇਕਾਂ ਪ੍ਰੇਮੀਆਂ ਨੇ ਆਪ ਨੂੰ ਅਨੇਕਾਂ ਅਪਨੇ ਪੁਤ੍ਰ ਗੁਰੂ ਕੀ ਸੈਨਾ ਵਿੱਚ ਸੇਵਾ ਵਾਸਤੇ ਅਰਪਨ ਕੀਤੇ।

(੧੦) ਫੇਰ ਧਰਮ ਦੇ ਪਰਚਾਰ ਕਰਨ ਵਾਲੇ ਪ੍ਰੇਮੀਆਂ ਨੇ ਅਪਣੇ ਕਾਰਜਾਂ ਦੇ ਹਾਲ ਸੁਣਾਏ।

(੧੧) ਇਸ ਤੋਂ ਉਪਰੰਤ ਬਵੰਜਾ ਕਵੀਆਂ ਅਤੇ ਹੋਰ ਦੇਸਾਂਤ੍ਰੀ ਕਵੀਆਂ ਨੇ ਆਪੋ ਆਪਣੀ ਰਚਿਤ ਕਵਿਤਾ ਜੋ ਅਨੇਕ ਛੰਦਾਂ ਵਿਚ ਅਤੀ ਅਨਿਨਯ ਭਗਤੀ ਦੇ ਰਸ ਵਿੱਚ ਗੁਧੀ ਹੋਈ ਬਨਾਈ ਸੀ, ਹਾਜਰ ਕੀਤੀ ਅਤੇ ਵਾਰੋ ਵਾਰੀ ਪੜ੍ਹਕੇ ਸੁਣਾਈ। ਕਈ ਸਜਨ ਕੈਂਹਦੇ ਹਨ ਕਿ ਭਾਈ ਨੰਦ ਲਾਲ ਜੀ ਨੇ ਵੀ ਇਸੇ ਹੀ ਸੁਹਾਵਣੇ ਸਮੇਂ ਆਪਣੀ ਫਾਰਸੀ ਵਿੱਚ ਰਚਿਤ ਬਾਣੀ 'ਬੰਦਗੀ ਨਾਮਾ' ਹਾਜਰ ਕੀਤਾ ਸੀ, ਜਿਸਨੂੰ ਸੁਣਕੇ ਸਚੇ ਪਾਤਸ਼ਾਹ ਜੀ ਨੇ ਅਤਿ ਪ੍ਰਸੰਨ ਹੋਕੇ ਉਸਦਾ ਨਾਮ ਜ਼ਿੰਦਗੀ ਨਾਮਾ ਰਖਿਆ। ਇਸ ਵੇਲੇ ਮਾਈ ਤ੍ਰਿਯੰਬਕਾਬਾਈ ਦੀ ਰਚਨਾ ਬੀ ਪੇਸ਼ ਹੋਈ, ਜਿਸਨੂੰ ਸੁਣਕੇ ਸਾਰੇ ਦੀਵਾਨ ਨੂੰ ਪੁਲਕਾਵਲੀ ਆ ਗਈ ਅਤੇ 'ਧੰਨ ਬਾਣੀ' ਦੀ ਗੂੰਜ ਖੂਬ ਗੂੰਜੀ।

ਇਨ੍ਹਾਂ ਸਭਨਾਂ ਅਨੋਖੀਆਂ ਸੁਗਾਤਾਂ ਦੀ ਸੰਭਾਲ ਸਤਗੁਰਾਂ ਨੇ ਐਉਂ ਕੀਤੀ:—

ਪਰ ਸਭ ਤੋਂ ਪਹਲਾਂ ਆਪਦੀ ਆਗਿਆ ਪਾਕੇ ਭਾਈ ਮੁਹਕਮ ਸਿੰਘ ਜੀ ਨੇ ਦੀਵਾਨ ਵਿਚ ਸੁਣਾ ਦਿਤਾ ਕਿ ਅਸੀਂ ਇਕ ਪਰਿਵਾਰ ਹਾਂ, ਅਪਣੇ ਪ੍ਰਤੱਖ ਬੈਠੇ ਪਿਤਾ ਦੇ ਪੁਤ੍ਰ ਹਾਂ। ਇਸ ਪਯਾਰ ਦੇ ਹੱਕ ਨਾਲ ਅਸੀ ਇਕ ਹੋਏ ਹਾਂ, ਇਸ ਵੇਲੇ ਸਾਡੇ ਵਿਚ ਐਸਾ ਇੱਕ ਨਾ ਹੋਵੇ ਜੋ ਦੂਸਰੇ ਨਾਲੋਂ ਕਿਸੇ ਭਾਵ ਵਿਚ ਵਖੇਵੇਂ ਵਿਚ ਹੋਵੇ, ਜੇ ਕੋਈ ਭਰਾ ਆਪਣੇ ਭਰਾ ਭਰਾ ਨਾਲ ਕਿਸੇ ਗਿਲੇ ਉਦਾਸੀ, ਰੰਜ, ਗੁਸੇ ਵਿੱਚ ਹੋਵੇ ਤਾਂ ਉਸ ਪਾਸ ਆਕੇ ਖੜੇ ਜਾਵੇ ਤੇ ਪਯਾਰ ਦਾਨ ਮੰਗੇ । ਦਿਲ ਅਕਾਲ ਪੁਰਖ ਦਾ ਮੰਦਰ ਹੈ ਕ੍ਰੋਧ ਚੰਡਾਲ ਜਾਂ ਈਰਖਾ ਡਾਇਣ ਨੂੰ ਇਸ ਵਿਚ ਵੜਨ ਨਹੀਂ ਦੇਣਾ, ਜੇ ਕਿਸੇ ਤੋਂ ਇਹ ਉਕਾਈ ਹੋ ਰਹੀ ਹੈ ਤਾਂ ਓਹ ਕ੍ਰਿਪਾ ਕਰਕੇ ਸੱਚੋ ਸੱਚ ਹਾਲ ਬੇਨਤੀ ਕਰ ਦੇਣ, ਤਾਂ ਜੋ ਸੱਚੇ ਪਾਤਸ਼ਾਹ ਦੇ ਹਜ਼ੂਰ ਆਪਸ ਵਿਚ ਖਿਮਾਂ ਤੇ ਪਯਾਰ ਹੋ ਜਾਵੇ । ਇਹ ਸੁਹਣਾ ਦਿਲ ਕਿਸੇ ਵਿਹੁ ਦਾ ਟਿਕਾਣਾ ਨਾ ਰਹੇ ਅਰ ਅਕਾਲ ਪੁਰਖ ਦੇ ਵਸੇਬੇ ਦਾ ਪਵਿੱਤ੍ਰ ਮੰਦਰ, ਦੈਵੀ ਪਰਕਾਸ਼ ਦਾ ਅਸਥਾਨ (ਦਿਲ) ਆਸੁਰੀ ਅੰਧੇਰੇ ਨਾਲ ਕਾਲਾ ਨਾ ਰਹੇ। ਭਾਈ ਸਾਹਬ ਦੀ ਇਹ ਪੁਕਾਰ ਸੁਣ ਕੇ ਕੌਣ ਉਠੇ ? ਕਿਉਂਕਿ ਸਾਰੇ ਹੀ ਸੱਚੇ ਭ੍ਰਾਤਾ ਸੇ। ਜਿਨ੍ਹਾਂ ਦੇ ਰੰਜ ਸੇ ਬੀ, ਓਹ ਘਰਾਂ ਤੋਂ ਤੁਰਨ ਲੱਗੇ ਹੀ ਆਪਸ ਵਿਚ ਸੁਲਹ ਸਫਾਈਆਂ ਕਰਕੇ ਤੁਰੇ ਸੇ, ਕਿਉਂਕਿ ਸਿੱਖਾਂ ਵਿਚ ਤਦੋਂ ਇਹ ਭਰੋਸਾ ਸੀ ਕਿ ਹ੍ਰਿਦੇ ਵਿਚ ਵੈਰ ਨੂੰ ਲੈਕੇ ਗੁਰ—ਦਰਸ਼ਨ ਅਥਵਾ ਗੁਰਦੁਆਰੇ ਦੇ ਦਰਸ਼ਨ ਨੂੰ ਗਿਆਂ ਲਾਭ ਦੀ ਥਾਂ ਹਾਨੀ ਹੁੰਦੀ ਹੈ, ਪਰ ਬੀਜ ਨਾਸ ਕਿਸੇ ਸ਼ੈ ਦਾ ਨਹੀਂ, ਇਕ ਸਿੰਘ ਧੰਮੋਵਾਲ ਦਾ ਉਠਿਆ, ਗਲ ਵਿਚ ਪੱਲਾ ਪਾਕੇ ਬੇਨਤੀ ਕਰਨ ਲੱਗਾ ਕਿ ਹੇ ਦੀਨਾ ਬੰਧੂ ! ਮੇਰਾ ਕਿਸੇ ਨਾਲ ਵੈਰ ਨਹੀਂ ਹੈ, ਪਰ ਹੁਣ ਹੁਕਮ ਸੁਣਕੇ ਚੇਤਾ ਆ ਗਿਆ ਹੈ, ਕਿ ਮੈਂ ਅਪਨੇ ਇਕ ਪੱਤੀਵਾਲ ਨਾਲ ਖੂਹ ਦਾ ਪਾਣੀ ਲਾਉਣੋ ਲੜ ਪਿਆ ਸਾਂ। ਉਹ ਸਿੰਘ ਬੀ ਹਾਜ਼ਰ ਸੀ । ਦੁਹਾਂ ਨੂੰ ਆਪੋ ਵਿਚ ਜੱਫੀਆਂ ਪਵਾਕੇ ਇਕ ਕਰਾ ਦਿਤਾ ਗਿਆ । ਇਸ ਪ੍ਰਕਾਰ ਇਕ ਦੋ ਹੋਰ ਸਿੰਘ ਨਿਕਲੇ। ਜਦ ਖਿਮਾਂ ਖਿਮਾਉਣੀ ਹੋ ਚੁਕੀ ਪਯਾਰ ਦੇ ਸੋਮੇਂ ਫੇਰ ਫੁਟ ਆਏ ਤਦ ਮਹਾਰਾਜ ਜੀ ਨੇ ਅਪਨੇ ਮੁਖਾਰਬਿੰਦ ਥੀਂ ਕਿਹਾ 'ਧੰਨ ਸਿਖੀ, ਧੰਨ ਸਿਖੀ, ਧੰਨ ਸਿਖੀ।'

ਫੇਰ ਦੀਵਾਨ ਦੀ ਕਾਰਰਵਾਈ ਅਰ ਉਪਰ ਲਿਖੀ ਸੰਭਾਲ ਐਉਂ ਸ਼ੁਰੂ ਹੋਈ:—

(੧) ਅੰਮ੍ਰਿਤ ਛਕਾਣ ਵਾਲੇ ਜਥਿਆਂ ਨੂੰ ਹੁਕਮ ਹੋਇਆ ਕਿ ਅੰਮ੍ਰਿਤ ਤਯਾਰ ਕਰਨ। ਇਹ ਜਥੇ ਇਤਨੇ ਸੇ ਕਿ ਇਤਨੇ ਸਿੰਘਾਂ ਨੂੰ ਢਾਈ ਘੰਟੇ ਵਿਚ ਓਹ ਦੈਵੀ ਅੰਮ੍ਰਿਤ ਛਕਾ ਦਿਤਾ ਗਿਆ ਕਿ ਜਿਸ ਦੈਵੀ ਦਾਤ ਨੂੰ ਪਾਕੇ ਸਾਰੇ ਸੱਚੇ ਤੇ ਤਯਾਰ ਬਰ ਤਿਆਰ ਸਿੰਘ ਹੋ ਗਏ ।

(੨) ਇਕ ਪਾਸੇ ਤਾਂ ਇਹ ਕਾਰਜ ਹੁੰਦਾ ਰਿਹਾ, ਉਧਰ ਮਹਾਰਾਜ ਜੀ ਨੇ ਬਖਸ਼ਸ਼ਾਂ ਵਾਲਿਆਂ ਤੇ ਲੋੜਵੰਦਾਂ ਤੇ ਹੋਰਨਾਂ ਅਧਕਾਰੀ ਸਿੰਘਾਂ ਨੂੰ ਯਥਾ ਅਧਕਾਰ ਸਿਰੋਪਾ ਪ੍ਰਦਾਨ ਕੀਤੇ । ਇਨ੍ਹਾਂ ਬਸਤਰਾਂ ਵਿਚ ਮਾਤਾ ਗੁਜਰੀ ਜੀ ਤੇ ਮਾਤਾ ਸਾਹਬ ਦੇਵਾਂ ਜੀ ਦੇ ਅਪਨੇ ਹਥਾਂ ਦੇ ਤਯਾਰ ਕੀਤੇ ਹੋਏ ਬਸਤ੍ਰ ਬੀ ਸਨ ।

(੩) ਫੇਰ ਗੁਰਬਾਣੀ ਦੇ ਗੁਟਕੇ ਅਧਕਾਰੀਆਂ ਵਿਚ ਤੇ ਲੋੜੀਂਦੀਆਂ ਧਰਮਸਾਲਾ ਗੁਰਦੁਆਰਿਆਂ ਵਿਚ ਵੰਡੇ ਗਏ। ਇਨ੍ਹਾਂ ਵਿਚ ਇਕ ਗੁਟਕਾ ਨਿਤ ਨੇਮ ਦਾ ਮਹਾਰਾਜ ਜੀ ਦੇ ਅਪਨੇ ਗਾਤ੍ਰੇ ਦਾ ਬੀ ਸੀ, ਅਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਯੋਗ ਅਸਥਾਨੀ ਬਿਰਾਜਮਾਨ ਕਰਾਉਣ ਦੀ ਆਗਿਆ ਦਿਤੀ ਗਏ।

(੫) ਘੋੜੇ ਸੈਨਾਂ ਵਿਚ ਯਥਾ ਯੋਗ ਸਿੰਘਾਂ, ਅਤੇ ਜਥੇਦਾਰਾਂ ਨੂੰ ਬਖਸ਼ੇ ਗਏ।

(੬) ਇਸੀ ਪ੍ਰਕਾਰ ਸ਼ਸਤ੍ਰ ਵੀ ਵੰਡੇ ਗਏ ਤੇ ਬਾਕੀ ਸਿਲਹਖ਼ਾਨੇ ਸਾਂਭੇ ਗਏ।

(੭) ਪਦਾਰਥ ਸਾਰੇ ਦੀ ਵੰਡ ਉਸੇ ਵੇਲੇ ਸ੍ਰੀ ਗੁਰੂ ਜੀ ਨੇ ਕਰ ਦਿਤੀ। ਜੰਗ ਵਾਸਤੇ ਖਾਸ ਰਕਮ, ਇਮਾਰਤਾਂ ਖੂਹਾਂ, ਤਲਾਵਾਂ, ਬਾਉਲੀਆਂ, ਬਾਗਾਂ, ਗੁਰਦੁਆ-ਰਿਆਂ ਵਾਸਤੇ ਖਾਸ ਰਕਮ, ਲੋੜਵੰਦਾਂ ਵਾਸਤੇ ਖਾਸ। ਇਸ ਪ੍ਰਕਾਰ ਮੁਨਸ਼ੀ ਸਿੰਘ ਜੋਗ ਉਸੇ ਵਕਤ ਵੰਡ ਕਰਾਕੇ ਖਜਾਨੇ ਦਾਖਲ ਕਰ ਦਿਤੀ। ਇਹ ਅਮਿਤ ਪਦਾ-ਰਥ ਸਾਰੇ ਦਾ ਸਾਰਾ ਜਗਤ ਉਧਾਰ ਦੇ ਕੰਮਾਂ ਦੇ ਖਰਚ ਲਈ ਵੰਡਕ ਹੋਇਆ।

(੮) ਇਨ੍ਹਾਂ ਜੁਆਨਾਂ ਨੂੰ ਉਨ੍ਹਾਂ ਦੀ ਯਾਚਨਾ ਅਨੁਸਾਰ ਅੰਮ੍ਰਿਤ ਛਕਣ ਮਗਰੋਂ ਫੌਜ ਵਿਚ ਦਾਖਲ ਕੀਤਾ ਗਿਆ। ਜੋ ਵਿਦਜਾ ਦੇ ਚਾਹਵਾਨ ਸੇ, ਸੋ ਗਜਾਨੀ ਜੱਥੇ ਦੇ ਸਪੁਰਦ ਹੋਏ।

(੯) ਇਨਾਂ ਸਿਦਕੀਆਂ ਨੂੰ ਬੀ ਯਾਚਨਾ ਅਨੁਸਾਰ ਸੇਵਾ ਅਧਕਾਰ ਬਖਸ਼ੇ।

{੧੦ / ੪} ਸਭ ਨੂੰ ਮਹਾਰਾਜ ਜੀ ਨੇ ਅਸੀਸਾਂ ਤੇ ਵਰ ਯਥਾ ਅਧਕਾਰ ਬਖਸ਼ੇ। ਇਸਤੇ ਬਾਦ ਇਨਾਂ ਸਭਨਾਂ ਤੇ ਦੇਸ ਦੇਸ ਦੀਆਂ ਸੰਗਤਾਂ ਤੇ ਮੋਹਰੀਆਂ ਅਰ ਅਧਕਾਰੀਆਂ ਨੂੰ ਅਪਨੇ ਹਥੀਂ ਸਿਰੋਪਾਓ ਬਖਸ਼ੇ।

ਜਦ ਏਹ ਕਾਰਜ ਹੋ ਚੁਕੇ ਤਦ ਮਾਈਆਂ ਦੇ ਸਾਰੇ ਦੀਵਾਨ ਨੇ ਆਨੰਦ ਮਈ ਸਬਦ ਉਚਾਰਨ ਕੀਤੇ, ਅਰ ਇਸ ਅਨੰਦ ਵਿਚ ਵੈਰਾਗ ਭਾਵ ਦੇ ਸਬਦਾਂ ਨੂੰ ਗਾਯਨ ਕਰਕੇ ਉਹ ਰਸ ਬੱਧਾ ਕਿ ਵੈਰਾਗ ਅਰ ਮੰਗਲ ਦੇ ਅਡ ਅਡ ਰਸਾਂ ਨੂੰ ਇਕ ਕਰਕੇ ਨਿਰੋਲ ਸਤੋਗੁਣੀ ਭਾਵ ਸਾਰੇ ਦੀਵਾਨ ਵਿਚ ਭਰਕੇ ਬ੍ਰਹਮਾਨੰਦ ਦੇ ਹੁਲਾਰੇ ਦੇ ਦਿਤੇ।

ਇਸ ਤੇ ਮਗਰੋਂ ਸ੍ਰੀ ਕਲਗੀਧਰ ਜੀ ਨੇ ਅਪਨੇ ਤਖਤ ਪਰ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਭੋਗ ਪਾਇਆ। ਇਹ ਪਾਠ ਮਾਤਾ ਗੁਜਰੀ ਜੀ ਨੇ ਅਪਨੇ ਸਪੁਤ੍ਰ ਦੇ ਅਵਤਾਰ ਧਾਰਨ ਦੀ ਖੁਸ਼ੀ ਲਈ ਆਪ ਤਿਆਰ ਕੀਤਾ ਸੀ। ਭੋਗ ਤੋਂ ਪਿਛੋਂ ਜਪੁ ਸਾਹਿਬ ਦਾ ਪਾਠ ਹੋਕੇ, ਆਰਤੀ ਆਨੰਦ ਦੇ ਮਗਰੋਂ ਕੜਾਹ ਪ੍ਰਸਾਦ ਦੀ ਅਰਦਾਸ ਹੋਈ। ਫੇਰ ਸੰਗਤ ਜੋਟੀਆਂ ਦੇ ਦੋ ਸ਼ਬਦ ਅਤੀ ਮਧਰ ਧੁਨਿ ਨਾਲ ਗਾਇਨ ਕੀਤੇ, ਫੇਰ ਕੜਾਹ ਪ੍ਰਸਾਦਿ ਵਰਤਿਆ।

ਇਸਤੇ ਬਾਦ ਦੀਵਾਨ ਵਿਸਰਜਨ ਹੋਇਆ। ਸੰਗਤਾਂ ਪ੍ਰਸਾਦ ਛੱਕ ਕੇ ਇਕ ਮੈਦਾਨ ਵਿੱਚ ਇਕਤ੍ਰ ਹੋਈਆਂ। ਪਹਲੇ ਖਿਦੋ ਪਟੀ, ਖਿਦੋ ਖੂੰਡੀ, ਚੌਗਾਨ ਦੀ ਖੇਡ, ਗਤਕੇ ਬਾਜੀ, ਨੇਜ਼ਾ ਬਾਜ਼ੀ, ਤੀਰੰ-ਦਾਜ਼ੀ, ਕੁਸਤੀਆਂ ਸੌਂਚੋ, ਆਦ ਖੇਡਾਂ ਹੋਈਆਂ। ਇਸ ਤੇ ਬਾਦ ਸਾਰੀ ਸੈਨਾਂ ਦੇ ਦੋ ਧੜੇ ਕਰਕੇ ਹੱਲਾ ਹੋਇਆ, ਅਰ ਬਨਾਵਟੀ ਜੁੱਧ ਮਚਿਆ। ਇਨ੍ਹਾਂ ਉਤਸ਼ਾਹੀ ਕਾਰਜਾਂ ਵਿੱਚ ਸੰਝ ਆ ਗਈ, ਫੇਰ ਸੰਗਤਾਂ ਡੇਰੇ

ਆਈਆਂ, ਰਹਿਰਾਸ ਦੇ ਮਗਰੋਂ ਪ੍ਰਸਾਦ ਛੱਕ ਕੇ ਦੀਪਮਾਲਾ ਹੋਈ, ਅਰ ਆਤਸ਼-ਬਾਜੀ ਚੱਲੀ। ਫੇਰ ਸੰਗਤਾਂ ਨੇ ਆਪਣੇ ਆਪਣੇ ਡੇਰੇ ਸਾਰੀਰਾਤ ਅਖੰਡ ਕੀਰਤਨ ਕੀਤੇ, ਦੂਸ੍ਰੇ ਦਿਨ ਵਡੇ ਦੀਵਾਨਘਰ ਵਿਚ ਅਖੰਡ ਪਾਠ ਜੀ ਦਾ ਭੋਗ ਪਿਆ।

ਜਿਨ੍ਹਾਂ ਪ੍ਰੇਮੀਆਂ ਦੇ ਹਾਲ ਪਿਛੇ ਕੈਂਹਦੇ ਆਏ ਹਾਂ, ਸਾਰੇ ਅੰਮ੍ਰਿਤ ਛਕ ਕੇ ਪਾਰ-ਗਿਰਾਮੀ ਹੋਏ। ਹਕੀਮ ਸਾਹਿਬ ਦੇ ਪ੍ਰੇਮ ਦੀ ਤਾਂ ਅਵਧੀਸੀ,ਆਪਦਾਨਾਮ ਦੁਸ਼ਟ-ਦਮਨ ਸਿੰਘ ਰਖਿਆ ਗਿਆ। ਇਸ ਨੇ ਮਹਾਰਾਜ ਜੀ ਦੇ ਘੋੜਿਆਂ ਦੇ ਅਸਤਬਲ ਦੀ ਸੇਵਾ ਲਈਤੇ ਪਿੱਛੇ ਜਾਣਾ ਭੁਲਾ ਦਿੱਤਾ। ਔਰੰਗਜ਼ੇਬ ਨੂੰ ਅਸਤੀਫਾ ਭੇਜ ਦਿੱਤਾ, ਤੇ ਬਾਕੀ ਦਿਨ, ਭਜਨ ਸਿਮ੍ਰਨ, ਉਪਕਾਰ ਤੇ ਘੋੜਿਆਂ ਦੀ ਪ੍ਰੀਤ ਵਾਲੀ ਸੇਵਾ ਵਿਚ ਨਿਬਾਹੇ। ਇਹ ਸਿੰਘ ਗੁਰ-ਚਰਨਾਂ ਦਾ ਐਸਾ ਅਨਿੰਨ ਪ੍ਰੇਮੀ ਸੀ ਕਿ ਮਹਾਰਾਜ ਦੇ ਸਵਾਰੀਦੇ ਘੋੜਿਆਂ ਤਕ ਤੋਂ ਬਲਿਹਾਰ ਜਾਂਦਾ। ਜਦ ਕੋਈ ਘੋੜਾ ਸਵਾਰੀ ਦੇਕੇ ਮੁੜਦਾ ਤਦ ਰੋਮਾਂਚ ਹੋ ਜਾਂਦਾ, ਨੇਤ੍ਰ ਜਲ ਭਰਦੇ, ਕਿ ਹੇ ਜੀਵ ਧੰਨ ਤੂੰ ਹੈਂ ਜੋ ਮਹਾਰਾਜ ਜੀ ਦੀ ਸਵਾਰੀ ਦੇਕੇ ਕ੍ਰਿਤਾਰਥ ਹੁੰਦਾ ਹੈਂ। ਫੇਰ ਕਿੰਨਾਂ ਚਿਰ ਸ਼ੁਕਰ ਕਰਦਾ ਪਿਆਰੈਂਹਦਾ ਕਿ ਸ਼ੁਕਰ ਹੈ ਮੇਰੇ ਜਿਹੇ ਪਤਿਤ ਨੂੰ ਸਤਿ-ਗੁਰਾਂ ਲੜ ਲਾਕੇ ਐਸੀ ਉਚੀ ਸੇਵਾ ਬਖਸ਼ੀ ਹੈ। ਓਹ ਘੋੜਿਆਂ ਦੀ ਸੇਵਾ ਨੂੰ ਪਾਤਸ਼ਾਹੀ ਤੋਂ ਸ੍ਰੇਸ਼੍ਟ ਸਮਝਦਾ ਸੀ।ਗੁਲਾਬੇ ਅੰਮ੍ਰਤ ਛਕ ਕੇ ਹੀਰਾ ਸਿੰਘ ਤੇ ਹਰਵੰਤ ਕੌਰ ਬਣੇ ਅਰ ਭਾਈ ਕੇਸਰਾਸਿੰਘ ਜੀ ਦੇ ਨਾਲ ਰਹਕੇ ਬਾਗ ਦੀ ਬਾਗਬਾਨੀ ਹੀ ਕਰਦੇ ਰਹੇ। ਤ੍ਰਯੰਬਕਾ ਬਾਈ ਪੁਤ੍ਰ ਸਣੇ ਅਨਾਥ ਬਾਲਕਾਂ ਦੀ ਸੇਵਾ ਵਿਚ ਲਾਈ ਗਈ, ਇਨ੍ਹਾਂ ਦਾ ਨਾਮ ਸੇਉਤੀ ਕੌਰ ਰਖਿਆ ਗਿਆ। ਪੁਤ ਇਨ੍ਹਾਂ ਦਾ ਕਾਂਸ਼ੀ-ਜਿਤ ਸਿੰਘ ਤਕੜਾ ਸਿੰਘ ਹੋਇਆ ਅਰ ਘਲੂਘਾਰੇ ਵਿਚ ਸ਼ਹਾਦਤਦੀ ਪਦਵੀ ਨੂੰ ਪਹੁੰਚਾ। ਇਸ ਪਰਕਾਰ 'ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹ ਬਿਰਦ ਸੁਆਮੀ ਸੰਦਾ' ਵਾਲਾ ਬਿਰਦ ਸੰਪੂਰਨ ਹੋਇਆ।

ਪਯਾਰੇ ਸੱਜਨ! ਇਹ ਇਕ ਕਮਜ਼ੋਰ ਕਲਮ, ਨਿਰਬਲ ਹਿਰਦੇ ਤੇ ਨਿਤਾਣੇ ਪ੍ਰੇਮ ਦੀ ਕੋਸ਼ਸ਼ ਹੈ ਕਿ ਸਤਗੁਰਾਂ ਦੇ ਸਮੇਂ ਦੇ ਕੌਤਕਾਂ ਦਾ ਵਨਕੀ ਮਾਤ੍ਰ ਨਕਸ਼ਾ ਆਪਦੀਆਂ ਸਿੱਖੀ ਸਿਦਕ ਨਾਲ ਪੂਰਤ ਅੱਖਾਂ ਦੇ ਸਾਹਮਣੇ ਖਿੱਚਿਆ ਜਾਵੇ। ਕੌਣ ਉਹ ਸੱਚ ਦੀ ਮੂਰਤ ਬਣਾ ਸਕਦਾ ਹੈ? ਪਰ ਜਿਕੂੰ ਲੀਕ ਵਾਹ ਕੇ ਨਕਸ਼ੇ ਵਾਲੇ ਗਿੱਠਾਂ ਵਿਚ ਦੋ ਦੋ ਹਜ਼ਾਰ ਮੀਲ ਲੰਮੇ ਦਰਯਾ ਦਾ ਖਾਕਾ ਖਿੱਚ ਦੱਸਦੇ ਹਨ ਇਕੂਰ ਦਾ ਇਹ ਨਿਮਾਣਾ ਪ੍ਰਯਤਨ ਹੈ। ਨਕਸ਼ੇ ਦੀ ਲੀਕ ਵਿਚ ਨਾ ਜਲ ਹੁੰਦਾਹੈ, ਨਾ ਠੰਢ, ਨਾ ਤਰੌਤ; ਪਰ ਗੰਭੀਰ ਪਾਠਕ ਲੀਕ ਤੋਂ ਹੀ ਜਲ, ਜਲ ਦੇ ਗੁਣਾਂ ਤੇ ਪ੍ਰਵਾਹ ਦੇ ਵੇਗ ਦਾ ਅਨਭਵ ਅਪਣੀ ਸਮਝ ਦੀ ਖੂਬੀ ਨਾਲ ਕਰ ਲੈਂਦੇ ਹਨ; ਤਿਵੇਂ ਤੁਸਾਂ ਸਤਗੁਰਾਂ ਦੇ ਸ਼ਾਂਤਿ ਪੂਰਤ, ਮੁਕਤ ਭੁਕਤ ਦੇ ਦਾਤੇ ਦੀਵਾਨਾਂ, ਸਮਾਗਮਾਂ, ਗੁਰਪੁਰਬਾਂ, ਸਿੱਖਾਂ ਪਿਆਰਿਆਂ ਦੇ ਹਾਲਾਂ ਨੂੰ ਸਮਝ ਲੈਣਾ; ਨਾਲਹੀ ਇਹ ਕ੍ਰਿਪਾ ਕਰਨੀ ਕਿਸਤਗੁਰਾਂ ਦੇ ਗੁਰਪੁਰਬਾਂ ਨੂੰ ਵਡਿਆਂ ਦੇ ਪੂਰਨਿਆਂ ਅਨੁਸਾਰ ਮਨਾਉਣ ਦੀ ਪਟੜੀ ਤੋਂ ਨਾ ਉਖੜ ਜਾਣਾ। ਇਹਨਾਂ ਸਤੋਗੁਣੀ ਖੁਸ਼ੀ ਦੇ ਸਮਿਆਂਨੂੰ ਅਯੋਗ ਖੁਸ਼ੀਦੇ ਸਮਾਗਮਾਂ ਵਿੱਚ ਨਾ ਬਦਲ ਦੇਣਾ।

॥ ਇਤਿ ॥

ਸੂਚਨਾ—ਕੀਕੂੰ ਅੰਮ੍ਰਿਤ ਨੇ ਸਿੱਖ ਤ੍ਰੀਮਤਾਂ ਵਿੱਚ ਬੀ ਜਾਨ ਭਰੀ, ਉਸਦੀ ਕੁਛ ਵਨਗੀ ਅਗਲੇ ਪ੍ਰਸੰਗ ਵਿੱਚ ਹੈ:—

# ੨੨. ਦੀਪ ਕੌਰ*

ਮਾਝੇ ਦੀ ਸੰਗਤ ਨੇ ਅਰਦਾਸ ਕੀਤੀ ਹੇ ਕਲਗੀਆਂ ਵਾਲੇ ਸਤਿਗੁਰੂ ਇਹ ਮਾਈ ਦੀਪ ਕੌਰ ਆਪ ਦੀ ਅੰਮ੍ਰਿਤ ਧਾਰੀ ਹੈ ਜਦ ਅਸੀ ਤਲਬਣ ਪਿੰਡ ਖੂਹ ਤੇ ਜਲ ਛਕ ਰਹੇ ਸਾਂ ਇਹ ਕੁਝ ਵਾਟ ਅਗੇ ਨਿਕਲ ਆਈ। ਇਕੱਲੀ ਵੇਖਕੇ ਚਾਰ ਤੁਰਕਾਂ ਨੇ ਘੇਰ ਲਈ। ਇਸ ਨੇ ਕੰਗਣ ਲਾਹਕੇ ਸੁੱਟਿਆ। ਜਦ ਇਕ ਤੁਰਕ ਕੰਗਣ ਚੱਕਣ ਲਗਾ ਤਾਂ ਇਸ ਨੇ ਧੂਹਕੇ ਤਲਵਾਰ ਚਲਾਈ, ਉਹ ਘਾਇਲ ਹੋ ਢੱਠਾ। ਬਾਕੀ ਦੇ ਘਬਰਾ ਕੇ ਸ਼ਸਤ੍ਰ ਸੰਭਾਲਣ ਲੱਗੇ ਤਾਂ ਇਸ ਨੇ ਨਿਰਭੈ ਹੋ ਐਸੀ ਤਲ-ਵਾਰ ਮਾਰੀ ਕਿ ਵਾਰੋ ਵਾਰੀ ਦੋ ਡੇਗ ਲਏ ਚੌਥੇ ਨੂੰ ਜ਼ਖਮੀ ਕਰਕੇ ਉਸ ਉਤੇ ਚੜ੍ਹ ਬੈਠੀ ਅਰ ਤਲਵਾਰ ਸੀਨੇ ਖੋਭ ਰਹੀ ਸੀ ਕਿ ਅਸੀਂ ਪੁਜ ਪਏ। ਚਾਰੇ ਪਾਪੀ ਮਰ ਚੁਕੇ ਸਨ, ਸੋ ਅਸੀ ਜਲਦੀ ਨਾਲ ਉਥੋਂ ਬੀਬੀ ਨੂੰ ਨਾਲ ਲੈਕੇ ਨਿਕਲੇ ਤੇ ਰਾਹੋਂ ਕੁਰਾਹ ਹੋ ਦੂਰ ਆ ਗਏ। ਹੁਣ ਕਈ ਸਾਡੇ ਸਾਥੀ ਭਰਮ ਕਰਦੇ ਹਨ ਕਿ ਬੀਬੀ ਨੇ ਤਲਵਾਰ ਕਿਉਂ ਚਲਾਈ ਤੇ ਬੀਬੀ ਤੁਰਕ ਨਾਲ ਛੋਹਕੇ ਪਤਿਤ ਹੋਗਈ ਹੈ।

ਸਤਿਗੁਰ ਨੇ ਹੱਸ ਕੇ ਕਿਹਾ, ਇਸੇ ਕਾਇਰਤਾ ਨੇ ਡੋਬ ਦਿਤਾ ਹੈ। ਇਸਨੇ ਅਪਨੇ ਧਰਮ ਅਤੇ ਅਪਨੀ ਜਾਨ ਦੀ ਰੱਖਿਆ ਕੀਤੀ ਹੈ। ਬੀਬੀ ਸੂਰਬੀਰ ਸਿੰਘਣੀ ਪੰਥ ਦੀ ਪੁਤ੍ਰੀ ਹੈ ਅਰ ਅਛੂਤ ਜਾਤੀਆਂ ਇਸ ਦੇ ਚਰਨਾਂ ਨੂੰ ਛੋਹਕੇ ਪਾਵਨ ਹੋਣਗੀਆਂ। ਇਸਦਾ ਨਾਮ ਬੀਰਾਂ ਦੀ ਸ੍ਰੇਣੀ ਵਿਚ ਰਹੇਗਾ ਤੇ ਪਵਿੱਤ੍ਰ ਪਾਵਨ ਸਦਾਵੇਗੀ। ਜੋ ਜੋ ਭਰਮ ਕਰਦੇ ਹਨ ਅੰਮ੍ਰਿਤ ਛਕਣ ਜੋ ਭਰਮ ਭੈ ਦੂਰ ਹੋਵੇ ਤੇ ਸ਼ੇਰ ਪੁੱਤਰ ਬਣਜਾਣ। ਉਸੀ ਦਿਨ ਸਾਰੀ ਸੰਗਤ ਵਿਚੋਂ ਜੋ ਜੋ ਅਜੇ ਅੰਮ੍ਰਿਤ ਧਾਰੀ ਨਹੀਂ ਸੇ, ਸਭ ਨੇ ਅੰਮ੍ਰਿਤ ਛਕਿਆ।

ਸੂਚਨਾ—ਕੀਕੂੰ ਦੇਸਵਿਚ ਦੁੱਖ ਤੇ ਕਸ਼ਟ ਸੀ? ਕੀਕੂੰ ਸਿਖ ਸੇਵਾ ਤੇ ਪਜਾਰ ਦਾ ਕੰਮ ਕਰਦੇ ਸੀ ਅਰ ਕੀਕੂੰ ਅੰਮ੍ਰਿਤ ਨੇ ਜਾਨ ਪਾਈ ਤੇ ਖਾਲਸਾ ਪ੍ਰਵੇਸਿਆ? ਇਸ ਲਈ ਅਗਲਾ ਪ੍ਰਸੰਗ ਕੁਛ ਰੋਸ਼ਨੀ ਪਾਉਂਦਾ ਹੈ:—

---

*ਇਹ ਪ੍ਰਸੰਗ ਸੰਮਤ ਨਾ: ੪੪੬ ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੨੩. ਹਾਇ! ਨਾ ਤੋੜ

[ਭਾਈ ਦੇਊ]

ਕੌਮ—ਹਾਂ, ਖਾਲਿਸਾ ਜੀ ਦੇ ਸਿਰ ਤੇ ਮੁੱਢ ਤੋਂ ਹੀ ਸ੍ਰਿਸ਼ਟੀ ਰੱਖਜਾ ਦਾ ਭਾਗੀ ਭਰਿਆ ਕੰਮ ਪੈ ਗਿਆ। ਸਮਾਂ ਐਸਾ ਭਜਾਨਕ ਸੀ ਕਿ ਇਸੇ ਮਨੋਰਥ ਲਈ ਕੌਮ ਨੂੰ ਸ਼ਸਤ੍ਰ ਪਕੜਨੇ ਪਏ ਅਰ ਸਾਰੀ ਕੌਮ ਨੇ ਪਕੜੇ, ਇਸੇ ਕਰਕੇ ਸਾਰੀ ਕੌਮ ਸਿਪਾਹੀ ਹੋਗਈ ਅਰ ਹੋਰ ਕਿਸੇ ਫਨ ਤੇ ਹੁਨਰ ਵਲ ਵਿਸ਼ੇਸ਼ ਰੁਚੀ ਨਾ ਰਹੀ। ਉਂਞ ਸੁਤੇ ਸਿੱਧ ਹਰ ਕਮਾਮ ਤੇ ਹਰ ਪੇਸ਼ੇ ਦੇ ਲੋਕ ਸਿਖ ਸਨ ਹੀ। ਸਿੱਟਾ ਇਹ ਨਿਕਲਿਆ ਕਿ ਜੋਧਾ ਹੋਣ ਵਿਚ ਅਸੀਂ ਸੰਸਾਰ ਵਿਚ ਚੋਣਵੇਂ ਸੂਰਮੇਂ ਗਿਣੇ ਗਏ। ਜਦ ਮਹਾਰਾਜਾ ਰਣਜੀਤ ਸਿੰਘ ਦਾ ਵਕਤ ਆਯਾ, ਤਦੋਂ ਸਮਾਂ ਸੀ ਕਿ ਕੌਮ ਦੇ ਆਗੂ ਆਪਨੇ ਵਿਚੋਂ ਕੁਝ ਹਿੱਸੇ ਨੂੰ ਹੋਰ ਹੁਨਰ ਵਿਚ ਬੀ ਪਾਉਂਦੇ, ਪਰ ਕੌਮ ਦੀਆਂ ਵਾਗਾਂ ਡੋਗਰਿਆਂ ਦੇ ਹੱਥ ਚਲੀਆਂ ਜਾਣ ਕਰਕੇ ਸਾਡੀਉਂਨਤੀ ਦੇ ਦਰਵਾਜੇ ਬੰਦ ਹੋ ਗਏ। ਸਗੋਂ ਧਰਮ ਵਿਚ ਅਨੇਕ ਪ੍ਰਕਾਰ ਦੇ ਡਿੰਭ ਉਨ੍ਹਾਂ ਵਲੋਂ ਰਲਾਏ ਗਏ। ਪਰ ਤਦ ਬੀ ਸਿੱਖ ਹਰ ਕਮਾਮ ਵਾਲੇ ਹੋਣ ਕਰਕੇ ਇਨ੍ਹਾਂ ਵਿਚ ਹਰ ਕੰਮ ਦਾ ਆਦਮੀ ਮੌਜੂਦ ਸੀ। ਹੁਣ ਕੁਝ ਹਿੱਸਾ ਸ਼ਸਤ੍ਰ ਬਨਾਣ ਦੇ ਕਾਰਣ ਲੁਹਾਰੇ ਕੰਮ ਵਿਚ ਖਾਸੀ ਤੱਕੀ ਕਰ ਗਿਆ, ਅਰ ਕੁਝ ਹਿੱਸੇ ਨੇ ਤ੍ਰਿਖਾਣੇ ਤੇ ਉਸਾਰੀ ਦੇ ਕੰਮ ਸੰਗਮਰਮਰ ਤ੍ਰਾਸ਼ਣ ਤੇ ਇਮਾਰਤੀ ਅਕਲਾਂ ਵਿੱਚ ਹੱਥ ਪੱਥ ਮਾਰੇ।ਕੁਝ ਹਿੱਸਾ ਵਪਾਰ ਵਿੱਚ ਪੈਗਜਾ।

ਵਾਹੀ ਦੇ ਨਾਲ ਮਿਲਦਾ ਜੁਲਦਾ ਬਾਗਵਾਨੀ ਦਾ ਕੰਮ ਸੀ, ਪਰ ਸਿਖਾਂ ਨੇ ਇਸ ਕੰਮ ਨੂੰ ਨਹੀਂ ਸਿਖਿਆ। ਅਰਾ-ਈਆਂ ਦਾ ਕਮਾਮ ਅਰਥਾਤ ਭਾਜੀ ਤਰਕਾਰੀ ਦੀ ਵਾਹੀ ਤਾਂ ਕੰਬੋ ਸਿਖਾਂ ਵਿੱਚ ਆ ਗਈ, ਅਰ ਇਨਾਂ ਵਿੱਚ ਹੀ ਕੁਝ ਕੁਝ ਫਲਦਾਰ ਬਾਗਾਂਦੀ ਕਾਰੀਗਰੀ ਬੀ ਆਈ, ਪਰ ਫੁਲਾਂਦਾਰ ਬਾਗਾਂਚਮਨਾਂ ਫੁਲਵਾੜੀਆਂ ਦਾ ਹੁਨਰ ਸਿਖਾਂ ਤੋਂ ਪਰੇ ਹੀ ਰਿਹਾ, ਇਸ ਵਿਦਜਾ ਦੇ ਜਾਣੂ ਸਿੱਖਾਂ ਵਿੱਚ ਉਂਗਲਾਂ ਤੇ ਗਿਣੇ ਜਾਂਦੇ ਹਨ, ਪਰ ਸਰਬ ਵਿਦਜਾ ਦੇ ਅਧਿਸ੍ਰਾਤਾ, ਸਰਬ ਗੁਣਾਂ ਦੇ ਦਾਤੇ ਕਲਗੀਧਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣੇ ਸਿੱਖਾਂ ਨੂੰ ਆਪਣੇ ਸਮੇਂ ਸਾਰੇ ਫੱਨ ਸਿਖਲਵਾਇਆ ਕਰਦੇ ਸੇ; ਸਗੋਂ ਇਕ ਇਕ ਸਿਖ ਕਈ ਕਈ ਗੁਣਾਂ ਦਾ ਜਾਣੂੰ ਹੁੰਦਾ ਸੀ। ਇਨ੍ਹਾਂ ਗੁਣੀਆਂ ਵਿੱਚ ਮਹਾਰਾਜ ਜੀ ਨੇ ਮਾਲੀ ਦਾ ਕੰਮ ਬੀ ਕਈ ਸਿਖਾਂ ਨੂੰ ਸਿਖਲਵਾਯਾ ਸੀ। ਮਹਾਰਾਜ ਜੀ ਦੇ ਅਪਨੇ ਬਾਗਾਂ ਵਿੱਚ ਇਹ

ਲੋਕ ਕੰਮ ਕਰਦੇ ਸੇ, 'ਗੁਲਾਬੇ' ਨਾਮੇ ਪ੍ਰਸੰਗ ਵਿਚ ਸੱਚੇ ਪਾਤਸ਼ਾਹ ਦੇ ਮਾਲੀਆਂ ਦੇ ਕੁਝ ਨਕਸ਼ੇ ਆਪ ਨੇ ਦੇਖੇ ਹੋਣਗੇ। ਇਸ ਪ੍ਰਕਾਰ ਦੇ ਸਿਖੇ ਹੋਇਆਂ ਵਿਚੋਂ ਇਕ ਦੇਊ ਨਾਮੇ ਸਿਖ ਹੁਸ਼ਿਆਰਪੁਰੇ ਵਿਚ ਰਹਿੰਦਾ ਸੀ। ਇਕ ਅਮੀਰ ਦੇ ਬਾਗ ਵਿਚ ਵਡਾ ਮਾਲੀ ਸੀ, ਇਸਦੀ ਤਾਬਿਆ ਅਰਾਈਂ, ਕੰਬੋ, ਜਟ, ਅਨੇਕ ਜਾਤਾ ਦੇ ਕਾਮੇ ਨੌਕਰ ਜਿਨਾਂ ਨੂੰ ਇਹ ਮਾਲੀਗਿਰੀ ਦਾ ਕੰਮ ਬੜੇ ਪਜਾਰ ਨਾਲ ਸਿਖਲਾਯਾ ਕਰਦਾ ਸੀ। ਇਸਦੇ ਹਿਰਦੇ ਵਿਚ ਵਜਾਪਕ ਵਾਹਿਗੁਰੂ ਦਾ ਪ੍ਰਕਾਸ਼ ਸੀ। ਇਹ ਪ੍ਰਕਾਸ਼ ਸ੍ਰੀ ਕਲਗੀਧਰ ਜੀ ਦੀ ਕ੍ਰਿਪਾ ਕਰਕੇ ਪ੍ਰਵੇਸ਼ ਹੋਇਆ ਸੀ, ਇਸ ਕਰਕੇ ਇਸਦਾ ਰੋਮ ਰੋਮ ਉਨ੍ਹਾਂ ਤੋਂ ਕੁਰਬਾਨ ਸੀ। 'ਤੈ ਸਾਹਿਬੁ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ। ਸੀਸੁ ਵਢੇ ਕਰ ਬੈਸਣੁ ਦੀਜੈ ਵਿਣੁ ਸਿਰੁ ਸੇਵ ਕਰੀਜੈ' ਇਹ ਪਰਾਕ੍ਹਾ ਸਿਰ ਵੱਢਕੇ ਦੇ ਚੁਕਾ ਸੀ। ਸੀਸ ਪਰ ਗੁਰੂ ਮਹਾਰਾਜ ਜੀ ਨੂੰ ਬਿਰਾਜ-ਮਾਨ ਕਰ ਰੱਖਿਆ ਸੀ, ਹਿਰਦੇ ਵਿਚ ਨਾਮ ਨੂੰ। ਹਾਂ, ਜੀਵਨ ਸਿਮਰਣ ਦਾ ਸੀ, ਸੋਹਣੇ ਰਸਭਰੇ ਸਿਮਰਣ ਦਾ, ਬਾਕੀ ਦੀ ਦੇਹ ਜੀਉਂਦੀ ਮਰਕੇ ਸਾਧ ਸੰਗਤ ਵਿਚ ਸੇਵਾ ਨਾਲ ਸਫਲ ਹੋ ਰਹੀ ਸੀ। ਪ੍ਰੇਮੀ ਦਾ ਅਪਣਾ ਆਪ ਵਾਹਿਗੁਰੂ ਦੇ ਪ੍ਰਕਾਸ਼ ਵਿਚ "ਚਿਤਹ ਚਿਤ ਸਮਾਇ ਤ ਹੋਵਹਿ ਰੰਗ ਘਨਾ" ਦੇ ਅਨੁਸਾਰ ਪਰਮਾਨੰਦ ਨੂੰ ਪ੍ਰਾਪਤ ਹੋ ਰਿਹਾ ਸੀ। ਹੱਥ ਬੂਟੇ ਲਾਉਂਦੇ ਸੇ, ਦਿਲ ਵਾਹਿਗੁਰੂ ਨੂੰ ਸਿਮਰਦਾ ਸੀ, ਅੱਖਾਂ ਕਲਗੀਧਰ ਜੀ ਨੂੰ ਵੇਖਦੀਆਂ ਸੀ, ਤੇ ਸਰੀਰ ਇਸ ਉਮਾਹ ਨਾਲ ਭਰਿਆ ਰਹਿੰਦਾ ਸੀ ਕਿ ਖਾਕ ਵਿਚ ਰਲਣ ਤੇ ਪਹਲਾਂ ਸੁਤੇ ਸਿਧ ਜਿੰਨਾਂ ਭਲਾ ਹੋ ਸਕੇ ਹੋ ਜਾਵੇ। ਇਸ ਪ੍ਰੇਮੀ ਦੀ ਵਹੁਟੀ ਬੀ ਸੀ, ਜੋ ਪਤੀ ਵਰਗਾ ਹੀ ਦੂਸਰਾ ਸਰੀਰ ਸੀ। ਵਾਹਿਗੁਰੂ ਦੀ ਅਖੰਡ ਯਾਦ, ਕਲਗੀਧਰ ਦਾ ਪ੍ਰੇਮ, ਪਤੀ ਦਾ ਪਜਾਰ, ਸਾਧ ਸੰਗਤ ਨਾਲ ਭਾਉ, ਉੱਚੀ ਸੇਵਾ ਦਾ ਉਮਾਹ, ਵੈਰਾਗ ਭਰੇ ਹਿਰਦੇ ਵਿਚ ਐਉਂ ਹਰ ਵੇਲੇ ਪ੍ਰਕਾਸ਼ਤ ਰਹਿੰਦੇ, ਜਿਸ ਤਰਾਂ ਅਕਾਸ਼ ਮੰਡਲ ਵਿਚ ਸੂਰਜ ਚੰਦ ਤਾਰੇ, ਤਾਰੀਆਂ ਤੇ ਗਿਟੀਆਂ ਪ੍ਰਕਾਸ਼ਦੇ ਹਨ। ਬਾਣੀ ਪੜ੍ਹਦੀ ਤਾਂ ਗਲੀ ਮਹੱਲੇ ਵਿਚ ਬਾਣੀ ਦਾ ਪਰਚਾ ਪੈ ਗਿਆ। ਅੰਨ ਪਕਾਉਂਦੀ ਤਾਂ ਲੋੜਵੰਦਾਂ ਨੂੰ ਵਰੋਸਾਉਂਦੀ। ਇਸ ਨਾਮ ਰਸੀਏ ਦੰਪਤੀ ਦੇ ਘਰ ਇਕ ਕੰਨਜਾਂ ਸੀ, ਜੋ ਇਸ ਵੇਲੇ ਦਸ ਯਾਰਾਂ ਵਰਹੇ ਦੀ ਸੀ। ਐਸੇ ਮਾਤਾ ਪਿਤਾ ਦੀ ਪੁਤ੍ਰੀ ਇਹ ਉਨ੍ਹਾਂ ਪੂਰਨਿਆਂ ਪਰ ਉਂਗਲੀ ਫੇਰ ਰਹੀ ਸੀ ਜੋ ਮਾਤਾ ਪਿਤਾ ਦਾ ਪਵਿੱਤ੍ਰ ਜੀਵਨ ਅਰ ਸਚ ਦੀ ਵਰਤਣ ਆਪੇ ਹੀ ਇਸਦੇ ਲਈ ਵਾਹ ਰਹੇ ਸੀ। ਝੂਠ ਬੋਲਣਾ ਜਾਣਦੀ ਹੀ ਨਹੀਂ ਸੀ। ਇਸ ਵਿਚਾਰੀ ਨੂੰ ਇਹ ਸਮਝ ਹੀ ਨਾ ਸੀ, ਕਿ ਹੋਵੇ ਹੋਰ ਤੇ ਕਿਉਂ ਉਸਨੂੰ ਕੁਝ ਹੋਰ ਕਰਕੇ ਕੋਈ ਆਖੇ। ਤੜਕੇ ਮਾਪਿਆਂ ਨਾਲ ਉਠਣਾ, ਬਾਣੀ ਪੜ੍ਹਨੀ, ਮਾਂ ਨਾਲ ਕੰਮ ਕਰਵਾਉਣਾ, ਦੁਪਹਰੇ ਮਾਤਾ ਨੇ ਜਦ ਅੰਨ ਲੈਕੇ ਬਾਗ ਜਾਣਾ ਇਸਨੇ ਨਾਲ ਜਾਣਾ, ਤੇ ਅਪਨੇ ਨਾਲੋਂ ਬੀ ਵਧੀਕ ਭੋਲੇ ਭਾਲੇ ਫੁੱਲਾਂ ਨਾਲ ਖੇਡਦੇ ਰਹਣਾ। ਫੁੱਲਾਂ ਵਿੱਚ ਪਾਣੀ ਦੇ ਡੋਂਗੇ ਭਰ ਭਰ ਪਾਣੇ, ਗੋਡੀ ਕਰਨੀ, ਖਾਦ ਪਾਣੀ, ਹਥ ਫੇਰਨੇ, ਖੁਸ਼ਬੂ ਲੈਣੀ, ਪਰ ਕਦੇ ਆਪਣੇ ਹਥੀਂ ਫੁਲ ਨੂੰ ਤੋੜਨਾ ਨਾ। ਇਹ ਬਾਤ ਉਸਨੂੰ ਕਿਸੇ ਸਿਖਾਲੀ ਨਹੀਂ ਸੀ, ਸੁਤੇ ਸੁਭਾਵ ਹੀ

ਉਸਦੀ ਆਤਮਾਂ ਵਿਚ ਇਹ ਲਗਨ ਸੀ, ਕਿ ਫਲੇ ਫੁਲੇ ਹਰੇ ਭਰੇ ਬੂਟਿਆਂ ਨੂੰ ਵੇਖਕੇ ਖੁਸ਼ ਹੁੰਦੀ, ਤੇ ਜੇ ਕੁਝ ਉਨ੍ਹਾਂ ਨਾਲੋਂ ਤੋੜਿਆ ਜਾਂਦਾ ਤਾਂ ਇਸ ਦੇ ਦਿਲ ਨੂੰ ਖੋਹ ਪੈਂਦੀ। ਬਾਲਪਨ, ਨਿਸਕਪਟ ਸਿੱਧਾ ਸੁਭਾਉ, ਕੁਸੰਗ ਦਾ ਬਚਾਉ,ਇਕ ਮਾਤਾ ਪਿਤਾ ਦਾ ਸੰਗ, ਉਹ ਬੀ ਪਾਰਸ, ਫੇਰ ਹਰ ਵੇਲੇ ਦਾ ਮੇਲ ਗੇਲ ਬੂਟਿਆਂ ਨਾਲ ਜੋ ਖੁਸ਼ੀ ਦੇਂਦੇ ਹਨ ਤੇ ਖੇੜਦੇ ਹਨ, ਫੇਰ ਬਾਣੀ ਨਾਲ ਪਜ਼ਾਰ, ਸਾਰਾ ਦਿਨ ਬਾਗ ਵਿਚ ਦੌੜੇ ਫਿਰਨਾਂ, ਬਾਣੀ ਦੀ ਕੋਈ ਨਾ ਕੋਈ ਤੁਕ ਗਾਉਂਦਿਆਂ ਰਹਣੀ, ਤੇ ਕਿਸੇ ਨਾ ਕਿਸੇ ਬੂਟੇ ਨਾਲ ਲਾਡ ਪਜ਼ਾਰ ਕਰਦੇ ਰਹਣਾ, ਏਹ ਇਸ ਕੰਨਜਾਂ ਨੂੰ ਸਚਮੁਚ 'ਕੰਨਜਾਂ' ਬਨਾਉਣ ਦੇ ਸਹਾਈ ਸਨ। ਇਸਦੇ ਲਾਡਲੇ ਬੂਟਿਆਂ ਵਿਚੋਂ ਇਕ ਚਕੋਦਰੇ ਦਾ ਕਲਮੀ ਬੂਟਾ ਸੀ। ਬਸੰਤ ਰੁਤ ਵਿਚ ਇਸ ਨੂੰ ਐਨੇ ਫੁਲ ਪਏ ਸੇ ਜੋ ਸਾਵਾ ਸਾਵਾ ਸਰੀਰ ਮਾਨੋਂ ਚਿੱਟੇ ਚਿੱਟੇ ਤਾਰਿਆਂ ਦੀ ਜੜਤ ਨਾਲ ਜੜਿਆ ਗਿਆ ਸੀ। ਇਹ ਭੋਲੀ ਕਾਕੀ ਇਹ ਦੇਖਕੇ ਬੜੀ ਪ੍ਰਸੰਨ ਹੁੰਦੀ ਸੀ, ਕਿ ਇਸ ਬੂਟੇ ਨੂੰ ਐਨੇਂ ਫਲ ਲੱਗਣਗੇ। ਇਸਦੀ ਇਹ ਚਾਹ ਵੇਖਕੇ ਪਿਤਾ ਨੇ ਇਹ ਬੂਟਾ ਇਸੇ ਦੇ ਹਵਾਲੇ ਕੀਤਾ, ਕਿ ਤੂੰਹੇ ਇਸਨੂੰ ਪਾਲ ਅਰ ਇਸਦੇ ਫਲਾਂ ਦਾ ਆਨੰਦਵੇਖ। ਭੋਲੀ ਖੁਸ਼ੀ ਵਿਚ ਮਤੀ ਹੋਈ ਕੰਨਜਾਂ ਇਸ ਬੂਟੇ ਦੀ ਪਾਲਨਾ ਵਿਚ ਲਗ ਪਈ, ਇਕ ਉਚੇਰੇ ਬੂਟੇ ਦੀ ਛਾਂ ਇਸਦੇ ਉਤੇ ਪੈਂਦੀ ਸੀ, ਪਿਤਾ ਨੇ ਉਸਦੀ ਛਾਂਗ ਕਰ ਦਿਤੀ। ਇਸ ਨੂੰ ਪਾਣੀ ਪਾਉਣਾ,ਗਿਰਦੇ ਖਾਦ ਦੀ ਬੜੀ ਨੂੰ ਮੁਢ ਦੇ ਨਾਲ ਜੜ ਦੇਣਾ,ਇਸ ਕੰਨਜਾਂ ਦਾ ਕਿੰਨਾਂ ਹੀ ਵੇਲਾ ਲੈਂਗਿਆ। ਚਾਉ ਭਰੀ ਨੂੰ ਚੇਤਾ ਨਾ ਰਿਹਾ ਕਿ ਨਰੰਗੀ ਭਾਂਤ ਦੇ ਬੂਟਿਆਂ ਨੂੰ ਜਦ ਉਹ ਫੁਲਾਂ ਤੇ ਆ ਜਾਣ ਤਾਂ ਕੁਛ ਦਿਨ ਪਾਣੀ ਨਹੀਂ ਦੇਈਦਾ, ਡੋਡੀ ਬਝਦੇ ਤਕ ਪਾਣੀ ਵਲੋਂ ਬਚਾ ਰਖੀ ਦਾ ਹੈ, ਤੇ ਇਹ ਖੁਲਾ ਪਾਣੀ ਦੇ ਬੈਠੀ। ਉਏ ਬੀ ਨਰੰਗੀ ਭਾਂਤ ਦੇ ਬੂਟਿਆਂ ਦੇ ਫੁਲ ਜਿਨ੍ਹਾਂ ਨੂੰ ਕਿਰਨਾਂ(ਯਾ ਕਰਨਾ) ਕਹੀਦਾ ਹੈ,ਕਿਰਦੇ ਰੰਹਦੇ ਹਨ, ਇਹ ਬੀ ਕਿਰਨ ਲਗੇ, ਉਹ ਫੁਲਾਂ ਦਾ ਤਾਰਾ ਮੰਡਲ ਘਟਣ ਲਗ ਗਿਆ। ਫੁਲ ਘਟਦੇ ਘਟਦੇ ਗਿਣਤੀ ਦੇ ਰਹ ਗਏ, ਪਰ ਅਜੇ ਬੀ ਜੇ ਸਾਰੇ ਫਲ ਪੈਂਦੇ ਤਦ ਕੰਨਜਾਂ ਦੀ ਮੁਰਾਦ ਪੂਰੀ ਹੋ ਜਾਂਦੀ, ਪਰ ਉਥੇ ਤਾਂ ਅਜਾਣਪੁਣੇ ਦੇ ਬੇਵਕਤ ਪਾਣੀ ਦੇਣ ਨੇ ਕੰਮ ਵਿਗਾੜ ਦਿਤਾ ਸੀ। ਵਿਸਾਖ ਚੜ੍ਹਦੇ ਤਾਈਂ ਸਾਰੇ ਫੁਲ ਡਿੱਗ ਪਏ, ਹਨੇਰੀਆਂ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਸਹਾਈ ਹੋ ਗਈ। ਸੌਂਹ ਖਾਣ ਜੋਗਾ ਫੁਲ ਨਾਲ ਨਾ ਰਿਹਾ, ਜੋ ਲਾਂ ਦੇ ਵਿਚ ਸਾਵੀਆਂ ਡੋਡੀਆਂ ਸੀ ਉਹ ਬੀ ਮੂੰਹ ਲੁਕਾ ਗਈਆਂ। ਇਹ ਵੇਖਕੇ ਜਦ ਬਾਲਕੀ ਨਿਰਾਸਹੋਣ ਲਗੀ, ਤਦ ਪਿਤਾ ਨੇ ਉਸਨੂੰ ਸਮਝਾਇਆ ਕਿ ਜਿਤਨੇ ਫੁਲ ਬੂਟੇ ਨੂੰ ਪੈਣ, ਸਾਰੇ ਨਹੀਂ ਫਲਿਆ ਕਰਦੇ ਫੇਰ ਫੁਲੇ ਬੂਟੇ ਨੂੰ ਪਾਣੀ ਪਾਉਣਾ ਤੇ ਗੋਡੀ ਕਰਨੀ ਤੇ ਸੱਜਰੀ ਰੇਹ ਪਾਉਣੀ ਭਾਰੀ ਭੁਲ ਹੈ। ਹਨੇਰੀਆਂ ਬੀ ਫੁਲ ਤੇ ਪਏ ਹੋਏ ਫਲਾਂ ਨੂੰ ਤੋੜ ਦੇਂਦੀਆਂ ਹਨ, ਪਰ ਤੂੰ ਨਿਰਾਸ ਨਾ ਹੋ, ਸੇਵਾ ਕਰੀ ਜਾ, ਕੁਝ ਅਚਰਜ ਨਹੀਂ ਕਿ ਤੇਰੀ ਮਿਹਨਤ ਨੂੰ ਫਲ ਲਗ ਪਏ। ਹੁਣ ਜਿਉਂ ਜਿਉਂ ਗਰਮੀਆਂ ਆਈਆਂ ਫੁਲਦਾਰ ਬੂਟਿਆਂ ਵਿਚ ਚਿੱਟੇ ਫੁੱਲਾਂ ਦੀ ਥਾਂ ਸਾਵੇ ਫਲਾਂ ਨੇ

ਮੌਲ ਲਈ। ਬਾਗ ਦੇ ਜਿਸ ਹਿੱਸੇ ਵਿਚ ਇਹ ਫਲਦਾਰ ਬੂਟੇ ਲੱਗੇ ਸੇ, ਉਥੇ ਸਭ ਨਰੰਗੀ ਭਾਂਤ ਦੇ ਬੂਟੇ ਹੀ ਸੇ। ਇਸ ਦੇ ਪਿਤਾ ਨੇ ਇਕ ਬੂਟੇ ਨੂੰ ਵੰਨੋ ਵੰਨੀਆਂ ਪੇਉਂਦਾਂ ਚਾੜ੍ਹੀਆਂ ਸੀਆਂ। ਗਲਗਲ, ਨਿੰਬੂ, ਬਿਜੌਰੀ, ਕੌਲ ਸੰਗਤਰਾ, ਮਿੱਠਾ, ਖਟਾ, ਨਰੰਗੀ ਕਿੰਬ, ਚਕੋਧਰਾ, ਮਿਠੀ ਖੱਟੀ, ਮਿੱਠੇ ਦੀ ਸ਼ਕਲ ਦਾ ਖਟਾ, ਅਸਾਮੀ ਸੰਤਰਾ, ਮੋਟਾ ਮਿੱਠਾ ਆਦਿ ਦੀਆਂ ਪੇਉਂਦਾਂ ਇਕੋ ਬੂਟੇ ਦੀਆਂ ਅੱਡ ਅੱਡ ਡਾਲੀਆਂ ਨੂੰ ਲਾ ਰਖੀਆਂ ਸੀਆਂ। ਇਸ ਬੂਟੇਨੂੰ ਇਹ ਸਾਰੇ ਫਲ ਲਗ ਪਏ ਸੇ ਅਰ ਕਾਰੀਗਰ ਦੀ ਕਾਰੀਗਰੀ ਦੀ ਧੁੰਮ ਪੈ ਰਹੀ ਸੀ। ਹੋਰ ਬੂਟੇ ਇਸ ਖੱਤੇ ਦੇ ਸਾਰੇ ਫਲ ਪਏ ਸੀ, ਪਰ ਇਕ ਚਕੋਧਰੇ ਦਾ ਬੂਟਾ ਜੋ ਭੋਲੀ ਕੁੜੀ ਦੇ ਹਿੱਸੇ ਆਯਾ ਸੀ, ਅੱਫਲ ਖੜਾ ਸੀ। ਪਿਤਾ ਦੀ ਆਗਯਾ ਮੂਜਬ ਇਹ ਵਿਚਾਰੀ ਸੇਵਾ ਤਾਂ ਕਰਦੀ, ਪਰ ਕਿਤੇ ਫੁਲ ਦੀ ਸ਼ਕਲ ਨਜ਼ਰ ਨਾ ਪੈਂਦੀ। ਜੇਠ ਦੀਆਂ ਲੋਆਂ ਤੇ ਹਾੜ੍ਹ ਦੀਆਂ ਧੁਪਾਂ ਆਪਨਾ ਕਹਰ ਵਰਤਾ ਹਟੀਆਂ। ਕੁਦਰਤ ਇਸ ਗਰਮੀ ਦੇ ਪਰਭਾਵਨੂੰ ਪਾਕੇ ਪਾਣੀ ਦੀ ਬਹੁਲਤਾ ਦੇ ਆਸਰੇ ਮੌਲ ਰਹੀ ਸੀ, ਪਰ ਹੁਣ ਅਤ ਗਰਮੀ ਨੇ ਕੁਝ ਉਦਾਸੀ ਦਾ ਰੰਗ ਫੇਰ ਦਿੱਤਾ, ਅਰ ਹਨੇਰੀਆਂ ਨੇ ਘੱਟੇ ਦੀਆਂ ਬ੍ਰੀਕ ਤੈਹਾਂ ਪੱਤਿਆਂ ਤੇ ਚੜ੍ਹਾ ਦਿਤੀਆਂ। ਹਾੜ ਦਾ ਜਦ ਅੱਧ ਟੱਪ ਗਿਆ ਤਦ ਅਸਮਾਨਦੇ ਗੂੜ੍ਹੇ ਨੀਲਵਿਚ ਬੀਰਿਕਪੈਣ ਲਗ ਪਿਆ, ਹਵਾ ਬੀ ਭੇਰੀ ਤੇ ਠੰਢੇਰੀ ਹੋਣ ਲੱਗ ਪਈ। ਬਦਲ ਚਾਲ ਪੈ ਗਈ। ਕਦੇ ਕਦੇ ਘਨਛੱਤ ਹੋਕੇ ਬਿਜਲੀ ਦੇ ਲਿਸ਼ਕਾਰੇ ਵੱਜਣ, ਕਦੇ ਗਜ ਗੜਕ ਦੀ ਅਵਾਜ ਉਠੇ; ਛੇਕੜ ਇਕ ਦਿਨ ਫੁਹਾਰ ਉਤਰੀ, ਫੇਰ ਕਣੀਆਂ ਹੋ ਗਈਆਂ, ਕਲੇਜੇ ਉਡੀਕ ਵਿੱਚ ਖਿਚੇ ਹੋਏ ਤੱਕ ਰਹੇ ਸੀ, ਕਿ ਕਿਤੇ ਬੱਦਲ ਉੱਡ ਨਾ ਜਾਣ ਕਿ ਮੀਂਹ ਮੋਲ੍ਹੇ ਧਾਰ ਲਹ ਪਿਆ, ਜਲ ਥਲ ਹੋਗਿਆ। ਦੋ ਘੰਟੇ ਇਕਤਾਰ ਡੱਗਾ ਲਾਕੇ ਵੱਸਿਆ, ਫੇਰ ਬੱਦਲ ਚਾਲ ਪੈ ਗਈ ਤੇ ਬਰਖਾ ਥੰਮ ਗਈ। ਬ੍ਰਿਛ ਧੋਤੇ ਗਏ। ਸਾਰੀ ਬਨਾਸਪਤੀ ਐਉਂ ਦਿਸੇ ਜਿਕੂੰ ਇਸ਼ਨਾਨ ਕਰਕੇ ਹਟੀਹੈ, ਬਾਗਾਂ ਦਾ ਜੋਬਨ ਝੱਲਿਆ ਨਾ ਜਾਏ। ਬਰਸਾਤ ਦਾ ਪੈਹਲ–ਛੱਲਾ ਹੋ ਗਿਆ। ਭੋਲੀ ਕੁੜੀ ਹੁਣ ਸਾਰੇ ਫਲਾਂ ਨਾਲ ਲੱਦੇ ਬੂਟਿਆਂ ਵਿਚ ਆਪਣੇ ਅੱਫਲ ਬੂਟੇ ਨੂੰ ਵੇਖਦੀ ਹੈ, ਹਰਿਆਨ ਹੁੰਦੀ ਹੈ, ਪਰ ਘਾਬਰਦੀ ਨਹੀਂ। ਪਹਲੇ ਛੱਲੇ ਮਗਰੋਂ ਬਰਖਾ ਜਰਾ ਚੰਗੀ ਲਗ ਪਈ, ਸ੍ਰਿਸ਼ਟੀ ਵੱਸ ਪਈ, 'ਮੀਂਹ ਪਿਆ ਪਰਮੇਸਰ ਪਾਇਆ। ਜੀਅ ਜੰਤ ਸਭਿ ਸੁਖੀ ਵਸਾਇਆ' ਵਾਲਾ ਮਾਮਲਾ ਹੋ ਗਿਆ। ਲੋਕਾਂ ਨੇ ਮਕਈਆਂ ਚਰ੍ਹੀਆਂ, ਬਾਜਰਾ, ਤਿਲ, ਝੋਨੇ ਬਾਸਮਤੀਆਂ ਆਦਿ ਫਸਲਾਂ ਬੀਜ ਦਿਤੀਆਂ, ਬਰਸਾਤੀ ਫੁਲ ਬੀ ਕਿਆਰਿਆਂ ਵਿਚ ਖਿੜ ਉਠੇ। ਫਲਦਾਰਾਂ ਦੇ ਫਲ ਬੀ ਮੋਟੇ ਹੋ ਗਏ। ਇਥੇ ਹੀ ਬਸ ਨਹੀਂ, ਕੁਦਰਤ ਦਾ ਜ਼ੋਰ ਤੇ ਮਿਹਨਤ ਦਾ ਸਿੱਟਾ ਦੇਖੋ ਕੁੜੀ ਦੇ ਅਫਲ ਚਕੋਧ੍ਰੇ ਨੂੰ ਇਕ ਸਾਵੀ ਡੋਡੀ ਪੈਗਈ।* ਡੋਡੀ ਖਿੜਕੇ ਫੁਲ ਹੋ ਗਈ,

*ਭਾਈ ਦੇਉ ਨੂੰ ਜਦ ਕਦੇ ਬਾਗ ਵਿਚੋਂ ਕਿਸੇ ਫਲ ਫੁਲ ਦੀ ਲੋੜ ਪੈਂਦੀ ਸੀ ਤਦ ਮਾਲਕ ਨੂੰ ਮੁਲ ਦੇਕੇ ਲੈ ਲਿਆ ਕਰਦੇ ਸੇ, ਕਦੇ ਐਵੇਂ ਕੱਖ ਭੀ ਗ੍ਰਹਣ ਨ ਕਰਦੇ। ਇਸ ਬੂਟੇ ਦੇ ਫਲ ਭੀ ਮੁਲ ਲੈ ਲੈਣ ਦਾ ਸੰਕਲਪ ਉਹਨਾਂ ਦੇ ਰਿਦੇ ਵਿਚ ਸੀ।

ਇਕ ਨਹੀਂ ਅਠ ਦਸ ਫੁਲ ਹੋਰ ਪੈਗਏ। ਬੂਟਾ ਸਉਣੇਰੀ† ਫੁਲ ਪਿਆ।

ਹੁਣ ਭਲਾ ਪਾਠਕ ਜੀ! ਆਪ ਉਸ ਕੰਨਿਆਂ ਦੇ ਦਿਲ ਦੀ ਜਾਚ ਕਰ ਸਕਦੇ ਹੋ? ਹਾ ਹਾ ਸ਼ੋਕ! ਅਸੀਂ ਸੰਸਾਰ ਦੀ ਅਕਲ ਨਾਲ ਪੱਥਰ ਹਿਰਦਿਆਂ ਵਾਲੇ ਨਿਰਮਲ ਤੇ ਨਰਮ ਦਿਲਾਂ ਦੀ ਕੀਹ ਜਾਚ ਕਰੀਏ, ਜਿਥੇ ਸੁਤੇ ਹੀ ਵਿਸਮਾਦ ਦਾ ਝਲਕਾ ਵਜ ਜਾਂਦਾ ਹੈ ਅਰ ਪ੍ਰੇਮ ਦਾ ਸੂਰਜ ਦੁਸਾਰ ਪਾਰ ਕਿਰਨਾਂ ਭੇਜਦਾ ਹੈ? ਪਹਲਾਂ ਫੁਲ ਦੇਖਕੇ ਉਹ ਖੁਸ਼ੀ ਚੜ੍ਹੀ ਕਿ ਕੰਨਯਾਂ ਦਾ ਦਿਲ ਕਿਸੇ ਉੱਚੇ ਪਾਸੇ ਚਲਾ ਗਿਆ।ਗਲ ਵਿਚ ਚੁੰਨੀ ਦਾ ਪੱਲਾ ਪੈਕੇ ਹਥ ਜੁੜ ਗਏ,ਅਖਾਂ ਬੰਦ ਹੋ ਗਈਆਂ ਮਨ ਪ੍ਰਾਰਥਨਾ ਦੇ ਖੰਭਾਂ ਨਾਲ ਉੱਡਕੇ ਅਨੰਦ ਪੁਰ ਪਹੁੰਚਕੇ ਪਯਾਰੇ ਗੁਰੂਕਲਗੀਧਰ ਜੀ ਦੇ ਦਰਬਾਰ ਵਿਚ ਸਨਮੁਖ ਜਾ ਖੜੋਤਾ ਅਰਇਹ ਪ੍ਰਾਰਥਨਾ ਕਰਨ ਲਗਾ-'ਹੇ ਕਲਗੀਧਰ!ਹੇ ਦੀਨਾ ਬੰਧੂ! ਮੇਰੇ ਇਸ ਫੁਲ ਨੂੰ ਫਲ ਲਾਦਿਓ ਅਰ ਏਸਨੂੰ ਛੇਤੀ ਛੇਤੀ ਪਕਾ ਦਿਓ। ਪੋਹ ਵਿਚ ਇਹ ਪੱਕ ਜਾਵੇ, ਤਦ ਮੈਂ ਗੁਰ ਸਪਤਮੀ ਨੂੰ ਆਪ ਲੈਕੇ ਆਪਦੇ ਚਰਨਾਂ ਵਿਚ ਹਾਜਰ ਹੋਵਾਂ, ਇਹ ਨਿਮਾਣੀ ਭੇਟ ਆਪਦੇ ਚਰਣਾਂ ਕਮਲਾਂ ਵਿਚ ਧਰਕੇ ਮੱਥਾ ਟੇਕਾਂ, ਤੇ ਆਪ ਉਸ ਵੇਲੇ ਮੇਰੇ ਸਿਰ ਤੇ ਹਥ ਧਰਕੇ ਆਖੋ 'ਬੀਬੀ ਧੀ'!' ਜਿਸ ਹਿਰਦੇ ਨੇ ਝੂਠ ਅਰ ਸੱਚ ਦੀ ਪਛਾਣ ਨਹੀਂ ਕੀਤੀ; ਜਿਸ ਹਿਰਦੇ ਵਿਚ ਕਦੇ ਸੰਸੇ ਭਰਮ ਨੇ ਫੇਰਾ ਨਹੀਂ ਪਾਇਆ ਉਸ ਹਿਰਦੇ ਦੀ ਸਚਾਈ ਦਾ ਸਮਝਣਾਂ ਸਚੇ ਹੀ ਹਿਰਦਿਆਂ ਦਾ ਕੰਮ ਹੈ। ਇਸ ਭੋਲੇਪਨ ਦੀ ਅਵਸਥਾ ਵਿਚ ਬੇਨਤੀ ਵਿਖੇ ਸਚੀ ਲਿਵਲੀਨਤਾ ਕੈਸਾ ਅਮੋਲਕ ਪਦਾਰਥ ਹੈ? ਬੇਨਤੀ ਜੋ ਕਾਰਜ ਕਰਦੀ ਹੈ, ਸਮਝਣੇ ਕਠਨ ਹਨ। ਸ਼ੋਕ ਹੈ ਉਸ ਦਿਲ ਉਤੇ ਜਿਸਨੇ ਕਦੇ ਟੁੱਟਕੇ ਬੇਨਤੀ ਵਿਚ ਮਗਨਤਾ ਨਹੀਂ ਪਾਈ। ਪਯਾਰੀ ਕੰਨਯਾਂ ਖੜੀ ਹੈ, ਦਿਲ ਕਲਗੀਧਰ ਜੀ ਦੇ ਚਰਨਾਂ ਤੇ ਡੁਲ੍ਹ ਰਿਹਾ ਹੈ, ਇਥੇ ਅੱਖਾਂ ਵਿਚੋਂ ਹੰਝੂ ਕਿਰ ਰਹੇ ਹਨ, ਜੋ ਇਕ ਨਵੇਂ ਲੱਗੇ ਫਲ ਦੀ ਸੁਹਲ ਪੰਖੜੀ ਨਾਲ ਛੁਹ ਛੁਹ ਕੇ ਹੇਠਾਂ ਡਿਗ ਰਹੇ ਹਨ,ਉਧਰ ਅਣਡਿਠ ਮੰਡਲਾਂ ਵਿਚ ਪਤਾ ਨਹੀਂ ਕੀ ਹੋ ਰਿਹਾ ਹੈ? ਇਸ ਵੇਲੇ ਦੀ ਦਸ਼ਾ ਇਸਦੀ ਮਾਂ ਦੀ ਨਜ਼ਰ ਪੈਗਈ ਜੋ ਦੇਖਕੇ ਉਹਲੇ ਹੋਗਈ, ਅਰ ਝਟ ਪ੍ਰਾਰਥਨਾਂ ਵਿਚ ਪੈਗਈ, ਕਿ ਹੇ ਕ੍ਰਿਪਾਨਾਥ! ਇਹ ਆਪਦੀ ਦੁਲਾਰੀ ਬੇਨਤੀ ਦੁਆਰਾ ਆਪਦੇ ਚਰਣੀਂ ਪੈ ਰਹੀ ਹੈ, ਆਪਨੇ ਐਸੀ ਕ੍ਰਿਪਾ ਕਰਨੀ ਕਿ ਇਸਦਾ ਦਿਲ ਕਿਸੇ ਸੰਸਾਰਕ ਪਦਾਰਥ ਦੀ ਮੰਗ ਨਾ ਮੰਗੇ।ਇਹ ਕੇਵਲ ਆਪਦੀ ਕਿਰਪਾ ਦੀ ਭਿਖਿਆ ਮੰਗੇ। ਸਚੀ ਮਮਤਾ ਵਾਲੀ ਮਾਂ ਪੁਤ੍ਰੀ ਲਈ ਪ੍ਰਾਰਥਨਾ ਕਰ ਰਹੀ ਹੈ ਕਿ ਹੇ ਅਕਾਲ ਪੁਰਖ ਮੇਰੀ ਅਞਾਣੀ ਪੁਤਰੀ ਨੂੰ ਬੇਨਤੀ ਦੀ ਜਾਚ ਬੀ ਆਪ ਸਿਖਲਾਓ, ਕਿ ਇਹ ਆਪਤੋਂ ਉਹ ਕੁਝ ਮੰਗੇ ਜੋ ਆਪਦੀ ਰਜ਼ਾ ਹੋਵੇ! ਕਿਤੇ ਇਹ ਅਞਾਣ ਬਾਲੀ ਆਪਦੀ ਰਜ਼ਾ ਦੇ ਚਿਮਨ ਵਿਚ ਬੇਅਦਬੀ ਦਾ ਪੈਰ ਨਾ ਧਰ ਬੈਠੇ।

ਇਹ ਮਾਂ ਦਾ ਪਯਾਰ ਹੈ, ਇਹ 'ਸਿਖ ਮਾਂ' ਦਾ ਨਮੂਨਾਂ ਹੈ ਜੋ ਧੀ ਨੂੰ 'ਸਿਖ ਧੀ' ਵੇਖਣਾਂ ਚਾਹੁੰਦੀ ਹੈ।

†ਸਾਉਣ ਦੇ ਮਹੀਨੇ ਕਦੇ ਕਦੇ ਮਦ ਭਰੇ ਬੂਟੇ ਦੂਹਰੀ ਵਾਰ ਫਲ ਫੁਲ ਲੇ ਆਉਂਦੇ ਹਨ, ਉਹਨਾਂ ਨੂੰ ਸਉਣੇਰੀ ਕੇਹਦੇ ਹਨ।

ਗਲ ਕੀ ਜਦ ਪੁਤ੍ਰੀ ਪ੍ਰਾਰਥਨਾਂ ਕਰ ਚੁਕੀ, ਨਹੀਂ, ਜਦੋਂ ਪ੍ਰੇਮ ਦੀ ਪੁਤਲੀ ਬੇਨਤੀ ਦੇ ਅੰਮ੍ਰਿਤ ਸਰੋਵਰ ਵਿਚੋਂ ਇਸ਼ਨਾਨ ਕਰਕੇ ਨਿਕਲੀ, ਦੇਖੋ ਉਸਦੇ ਸਰੀਰ ਤੋਂ ਅਗੰਮ ਦੀ ਖੁਸ਼ਬੋ ਆਉਣ ਲਗ ਗਈ। ਮਾਂ ਮਲਕੜੇ ਜਿਹੇ ਉੱਠੀ, ਜਾਕੇ ਬਚੜੀ ਨੂੰ ਗੋਦ ਵਿੱਚ ਲੈ ਲਿਆ, ਮੱਥਾ ਚੁੰਮਿਆ, ਅਰ ਗਲੇ ਨਾਲ ਘੁਟ ਘੁਟ ਕੇ ਲਾਇਆ। ਅਸੀਸ ਦੇਕੇ ਕਹਣ ਲੱਗੀ, ਮੇਰੀ ਜਿਗਰ ਜਾਨ! ਤੈਨੂੰ ਬਾਣੀ ਨਾਂ ਕਦੇ ਭੁੱਲੇ। ਪਿਤਾ ਦੀ ਪਜਾਰੀ ਧੀ ਤੇ ਕਲਗੀ-ਧਰ ਜੀ ਦੀ ਦੁਲਾਰੀ ਤਦੋਂ ਬਣੇਂਗੀ, ਜੇ ਬਾਣੀ ਨਾਂ ਕਦੇ ਭੁੱਲੇ ਅਰ ਕੋਈ ਸੋਚ, ਫੁਰਨਾ, ਬਚਨ, ਕੰਮ ਬਾਣੀ ਦੀ ਆਗਜਾ ਦੇ ਉਲਟ ਨਾਂ ਹੋਵੇ। ਮਾਂ ਦੇ ਇਸ ਪਜਾਰ ਵਿੱਚ ਰੰਗੀ ਹੋਈ ਧੀ ਬੋਲੀ, ਮਾਂ ਜੀ ਅਜ ਮੈਂ ਇਕ ਦਾਨ ਮੰਗਿਆ ਹੈ, ਤੁਸੀਂ ਵੇਖੋ ਖਾਂ ਬਾਣੀ ਤੋਂ ਉਲਟ ਤਾਂ ਨਹੀਂ ਮੰਗ ਬੈਠੀ ? ਮੈਨੂੰ ਬਾਣੀ ਦੀ ਸਾਰੀ ਸਮਝ ਨਹੀਂ ਪੈਂਦੀ, ਮੈਂ ਕਲਗੀਧਰ ਜੀ ਤੋਂ ਮੰਗਿਆ ਹੈ, ਕਿ ਆਹ ਨਵਾਂ ਫੁਲ ਚਕੋਧਰਾ ਬਣੇ, ਅਰ ਗੁਰ ਸਪਤਮ ਨੂੰ ਮੈਂ ਇਹ ਨਿਮਾਣੀ ਭੇਟ ਆਪਦੀ ਭੇਟਾ ਕਰਾਂ। ਮਾਂ ਏਹ ਨਿਮਾਣੀ ਪ੍ਰੇਮ ਦੀ ਸਿਕ ਸੁਣਕੇ ਸੋਚ ਵਿੱਚ ਪੈ ਗਈ। ਉਪਰੋਂ ਭਾਈ ਦੇਊ ਜੀ ਆ ਗਏ। ਵਹੁਟੀ ਤੇ ਧੀ ਦੀ ਇਹ ਦਸ਼ਾ ਵੇਖਕੇ ਪਾਸ ਆ ਖੜੋਤੇ। ਮਾਂ ਨੇ ਧੀ ਦੀ ਬੇਨਤੀ ਕਹ ਸੁਣਾਈ। ਸੁਣਨ ਦੀ ਡੇਰ ਸੀ ਕਿ ਪਿਤਾ ਨੇ ਪੁਤ੍ਰੀ ਗਲ ਨਾਲ ਲਾ ਲਈ ਤੇ ਕਿਹਾ–ਪੁਤ੍ਰੀ, ਕੁਲ ਤਾਰੂ ਪੁਤ੍ਰੀ! ਤੇਰਾ ਪ੍ਰੇਮ ਸਾਡਾ ਉਧਾਰ ਕਰੇਗਾ, ਤੇਰਾ ਪ੍ਰੇਮ ਕਈਆਂ ਨੂੰ ਤਾਰੇਗਾ, ਤੇਰਾ ਫੁਲ ਸਚਮੁਚ ਚਕੋਧਰਾ ਬਣੇਗਾ, ਤੇਰੀ ਆਸ ਅਕਾਲਪੁਰਖ ਪੂਰੀ ਕਰੇਗਾ। ਇਹ ਕੈਂਹਦਿਆਂ ਭਾਈ ਜੀ ਦਾ ਆਪਣਾ ਦਿਲ ਭਰਕੇ ਡੁਲ੍ਹ ਪਿਆ, ਵੈਰਾਗ ਅਰ ਪ੍ਰੇਮ ਨੇ ਅਖਾਂ ਤੋਂ 'ਮੈਂ ਨੀਰ ਵਹੇ ਵਹ ਚਲੇ ਜੀਉ' ਦਾ ਨਕਸ਼ਾ ਬੰਨ੍ਹ ਦਿਤਾ। ਇਸ ਪ੍ਰੇਮ ਦੇ ਡੂੰਘੇ ਪਛਾਣੂ ਦੀ ਸੁਰਤ ਨੇ ਸਰੂਪ ਪਛਾਣ ਦੀ ਹਦ ਤੋਂ ਲੰਘ ਕੇ 'ਖਾਲਕ ਖਲਕ ਮੈਂ ਖਲਕ ਵਸੈ ਰਬ ਮਾਹਿ' ਦੇ ਪੂਰਨ ਪ੍ਰੇਮ ਦੇ ਰੰਗ ਦਾ ਨਕਸ਼ਾ ਬੰਨ੍ਹ ਦਿਤਾ। ਕੁਝ ਚਿਰ ਦੇ ਬਾਦ ਭਾਈ ਦੇਊ ਦੀ ਸੁਪਤਨੀ ਆਨੰਦ ਜੀ ਦਾ ਪਾਠ ਬੜੀ ਮਧੁਰ ਸੁਰ ਨਾਲ ਕਰਨ ਲਗ ਪਈ। ਇਸ ਪ੍ਰੇਮ ਦੇ ਪਾਠ ਨੇ ਸੰਞ ਪਾ ਦਿਤੀ। ਰਹੁਰਾਸ ਦਾ ਸਮਾਂ ਪੁਜ ਪਿਆ ਸੀ। ਪਾਠ ਕਰਕੇ ਤੇ ਅਰਦਾਸਾ ਸੋਧਕੇ ਡੂੰਘੀਆਂ ਸੰਧਜਾਂ ਪਈਆਂ, ਇਹ ਸਿੱਖੀ ਸਿਦਕ ਦਾ ਗ੍ਰੀਬ ਟੱਬਰ ਆਪਣੇ ਘਰ ਪਹੁੰਚਾ।

ਸਾਉਣ ਬੀਤਣ ਲਗਾ ਉਸ ਸਉਣੇਰੀ ਫੁਲ ਦਾ ਫਲ ਬਣਨ ਲਗਾ, ਹੋਰ ਫੁਲ ਤਾਂ ਹਨੇਰੀ ਕਾਰਣ ਝੜ ਪਏ, ਪਰ ਇਸ ਜੇਠੇ ਫੁਲ ਦਾ ਫਲ ਬਣ ਗਿਆ ਅਰ ਦਿਨਾਂ ਵਿੱਚ ਹੀ ਪਲ ਪਿਆ। ਮੱਘਰ ਲੰਘ ਗਿਆ, ਪੋਹ ਵਿਚ ਇਸਦਾ ਰੰਗ ਪਲਟ ਪਿਆ, ਪੀਲਾ ਪੀਲਾ ਕਚਾ ਰੰਗ ਸਾਵੇ ਦੀ ਥਾਂ ਛਾ ਗਿਆ। ਇਕ ਦਿਨ ਬਾਗ ਵਿੱਚ ਤੋਤਿਆਂ ਦੀ ਡਾਰ ਦੇਖਕੇ ਬੀਬੀ ਨੂੰ ਡਰ ਪੈ ਗਿਆ ਕਿ ਕਿਤੇ ਕੋਈ ਤੋਤਾ ਮੇਰਾ ਚਕੋਧਰਾ ਨਾਂ ਟੁਕ ਜਾਵੇ। ਮਾਂ ਜੀ ਤੋਂ ਚਿਟੇ ਖਦਰ ਦੀ ਇਕ ਟਾਕੀ ਲੈਕੇ ਇਕ ਥੈਲੀ ਸੀਤੀ ਅਰ ਚਕੋਧਰੇ ਨੂੰ ਚੜ੍ਹਾ ਦਿਤੀ। ਗੁਰ ਸਪਤਮ ਨੇੜੇ ਆ ਰਹੀ ਸੀ, ਅਰ ਇਸ ਕੰਨਜਾਂ ਦਾ ਦਿਲ ਉਸ ਘੜੀ ਦੀ ਉਡੀਕ ਵਿੱਚ ਪਲਾਂ ਗਿਣ ਗਿਣ ਕੇ ਬਿਤਾ ਰਿਹਾ ਸੀ।

ਇਕ ਦਿਨ ਬਾਗ ਦਾ ਮਾਲਕ ਰਾਇ ਜਸਵੰਤਰਾਓ ਬਾਗ ਵਿਚ ਟਹਲਦਾ ਟਹਲਦਾ ਫਲਦਾਰ ਖੱਤੇ ਵਲ ਚਲਾਗਿਆ, ਨਾਲ ਨਾਲ ਇਕ ਕਾਮਾਂ ਸੀ । ਇਹ ਆਦਮੀ ਬੜਾ ਧਨਪਾਤ੍ਰ ਅਰ ਕੁਲੀਨ ਅਰ ਵਿਦਵਾਨ ਸੀ । ਪਰ ਧਨ ਅਰ ਵਿਦਜਾ ਨੇ ਨਿੰਮ੍ਰਤਾ ਤੇ ਸੇਵਾ ਦੀ ਥਾਂ ਹੰਕਾਰ ਅਰ ਆਕੜ ਦੀ ਲਾਗ ਕੁਝ ਵਧਾ ਰੱਖੀ ਸੀ। ਆਪ ਹਰਿਆਨ ਹੋਵੋਗੇ ਕਿ ਇਹ ਅਮੀਰ ਬੀ 'ਸਿਖ ਸੀ' ਆਪ ਹੀ ਸਿਖ ਨਹੀਂ ਪੁਤ੍ਰ ਬੀ ਸਿਖ ਦਾ ਹੀ ਸੀ। ਪਿਤਾ ਇਸਦੇ ਗੁਰੂ ਤੇਗ ਬਹਾਦਰ ਜੀ ਦੇ ਚਰਣਾਂ ਕਮਲਾਂ ਦੇ ਬੜੇ ਪ੍ਰੇਮੀ ਸੇ। ਇਹ ਸਜਨ ਬੀ ਕੁੱਝ ਸਰਧਾਲੂ ਸੀ, ਪਰ ਬਾਣੀ ਨਾਲ ਪਜਾਰ ਘਟ ਕਰਦਾ ਸੀ, ਅਰ ਅਪਣੀ ਅਕਲ ਨੂੰ ਐਨਾਂ ਪਜਾਰ ਕਰਦਾ ਸੀ ਕਿ ਓਹ ਪਿਆਰ ਹੰਕਾਰ ਬਣ ਜਾਂਦਾ ਸੀ, ਇਥੋਂ ਤਾਈਂ ਕਿ ਇਸਨੂੰ ਸਾਰੇ ਦੇਸ ਵਿਚ ਅਪਨੀ ਅਕਲ ਦਾ ਕੋਈ ਨਜ਼ਰ ਨਹੀਂ ਪੈਂਦਾ ਸੀ । ਇਹ ਅਪਨੀ ਅਕਲ ਦਾ ਮਦ ਐਨਾਂ ਵਧ ਗਿਆ, ਕਿ ਇਕ ਦਿਨ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸੀਸ ਦੇਣ ਦੇ ਸਾਕੇ ਪਰ ਵੀ ਤਰਕਾਂ ਸੋਚਣ ਲਗ ਗਿਆ। ਏਸਦੀ ਸੰਸਾਰਕ ਅਕਲ ਨੇ ਦੱਸਿਆ, ਕਿ ਗੁਰੂ ਜੀ ਨੂੰ ਸੱਚ ਉਤੇ ਸੀਸ ਦੇਣਾਂ ਨਹੀਂ ਚਾਹੀਦਾ ਸੀ, ਪਾਤਸ਼ਾਹ ਦਾ ਕਿਹਾ ਮੰਨਕੇ ਬਾਹਰੋਂ ਸ਼ਕਲ ਮੁਸਲਮਾਨਾਂ ਵਾਲੀ ਕਰਕੇ ਐਸਾ ਹੱਥ ਖੇਡਦੇ ਕਿ ਔਰੰਗਜ਼ੇਬ ਨੂੰ ਤਦੋ ਪਤਾ ਲਗਦਾ, ਜਦੋਂ ਮੁਗਲਾਂ ਦੀ ਪਾਤਸ਼ਾਹੀ ਗ਼ਾਰਤ ਹੋ ਜਾਂਦੀ। ਹੁਣ ਇਸ ਅਕਲ ਦੇ ਧਨੀ ਨੂੰ ਸ੍ਰੀ ਦਸਮੇਸ ਜੀ ਦੀ ਫੌਜੀ ਤਾਕਤ ਪੈਦਾ ਕਰਨੇ ਵਾਲੀ ਬਾਤ ਬੀ ਪਸਿੰਦ ਨਾ ਆਈ। ਤਾਤਪਰਜ ਇਹ ਕਿ ਛਲ ਕਪਟ ਨੂੰ ਇਹ ਅਕਲ ਜਾਣਦਾ ਸੀ। ਦਾਨਾਈ, ਬਹਾਦਰੀ ਨੂੰ ਸਿੱਧਾਪਨ ਸਮਝਦਾ ਸੀ। ਜਦੋਂ ਸਤਗੁਰਾਂ ਨੇ ਅੰਮ੍ਰਿਤ ਛਕਾਕੇ ਖਾਲਿਸਾ ਸਜਾਯਾ ਹੈ, ਤਦ ਪੰਜ ਪਜਾਰੇ ਪਹਲੇ ਨਿਤਰੇ ਸੇ, ਇਸਤੇ ਬਾਦ ਇਕ ਮੁਸਲਮਾਨ ਮੁਵਰਖ ਬੀ ਲਿਖਦਾ ਹੈ ਕਿ ਬੀਸ ਹਜ਼ਾਰ ਨਿਤਰੇ ਅਰ ਇਕ ਦੰਮ ਅੰਮ੍ਰਤ ਛਕਕੇ ਸਿੰਘ ਸਜੇ, ਉਸ ਦਿਨ ਸਿਖਾਂ ਦਾ ਇਕ ਹਿਸਾ ਗੁਰੂ ਜੀ ਲਈ ਇਹ ਵਾਕ ਕੰਹਦਾ ਟੁਰ ਗਿਆ ਸੀ: 'ਕਿ ਇਹ ਗੁਰੂ ਅਜੇ ਅਞਾਣਾ ਹੈ, ਪਿਤਾ ਪੁਰਖੀ ਦੇ ਉਲਟ ਚਲਦਾ ਹੈ, ਅਸੀਂ ਇਸਦੇ ਆਖੇ ਨਹੀਂ ਲਗਣਾਂ, ਪੁਰਾਣੀ ਲੀਕੇ ਤੁਰਣਾ ਹੈ' ਇਹ ਜਸਵੰਤ ਰਾਓ ਇਨ੍ਹਾਂ ਵਿਚ ਹੀ ਸੀ, ਅਰ ਗੁਰੂ ਜੀ ਨੂੰ ਨਜਾਣਾ ਆਖਦਾ ਘਰ ਆਇਆ ਸੀ। ਤਦ ਤੋਂ ਏਹ ਕਦੇ ਦਰਸ਼ਨ ਨੂੰ ਨਹੀਂ ਸੀ ਗਿਆ, ਅਰ ਨਾਂ ਕਦੇ ਕੋਈ ਸੇਵਾ ਕੀਤੀ ਸੀ। ਇਸਤਰਾਂ ਬੇਮੁਖ ਹੋ ਜਾਣ ਕਰਕੇ ਹੰਕਾਰ ਤੇ ਗੁੱਸਾ ਹੋਰ ਵਧ ਗਿਆ ਸੀ ਅਰ ਦੈਵੀ ਗੁਣਾਂ ਦੀ ਸਾਰੀ ਸਭਾ ਉਠ ਗਈ ਸੀ। ਸੁਭਾਉ ਕੁਰਖਤ ਹੋਗਿਆ, ਸੂਮਪਣਾਂ ਵਧ ਗਿਆ, ਭਰਮ ਤੇ ਸੰਸੇ ਬਾਹਲੇ ਹੋ ਗਏ। ਮਾਯਾ ਦੇ ਸੁਖ ਮਾਣਨ ਲ ਰੁਚੀ ਅਧਕ ਹੋ ਗਈ । ਇਸਦੇ ਪਿਤਾ ਦੇ ਵੇਲੇ ਅਨੰਦਪੁਰ ਜਾਂਦੀਆਂ ਸੰਗਤਾਂ ਨੂੰ ਇਨ੍ਹਾਂ ਦੁਆਰੇ ਬਿਸਰਾਮ ਮਿਲਦਾ ਸੀ, ਹੁਣ ਓਹ ਬੂਹੇ ਸੰਗਤ ਲਈ ਬੰਦ ਸੇ । ਗਰੀਬਾਂ ਅਨਾਥਾਂ ਦੀ ਪ੍ਰਤਿਪਾਲਾ ਹੁੰਦੀ ਸੀ, ਸੋ ਭੀ ਬੰਦ ਹੋ ਗਈ। ਗਲ ਇਹ ਕਿ ਜਦ ਰੁਚੀ ਦੈਵੀ ਗੁਣਾਂ ਵਲੋਂ ਘਟਦੀ ਹੈ ਤਦ ਸਹਜੇ ਸਹਜੇ ਸਾਰੇ ਹੀ ਆਸੁਰੀ ਗੁਣਾਂ ਦਾ ਡੇਰਾ

ਆ ਜੰਮਦਾ ਹੈ। ਐਸੇ ਅਸਚਰਜ ਮਾਲਕ ਦੀ ਨੌਕਰੀ ਭਾਈ ਦੇਊ ਦੇ ਸਿਰ ਸੀ। ਬੇਮੁਖ ਦੀ ਨੌਕਰੀ ਕਰਨੀ ਭਾਰੂ ਸੀ, ਪਰ ਕਲਗੀਧਰ ਜੀ ਵਲੋਂ ਨੌਕਰੀ ਛੱਡਣ ਦੀ ਆਗਿਆ ਨਹੀਂ ਮਿਲੀ ਸੀ, ਕਿਉਂਕਿ ਆਪ ਸਭ ਨਾਲ ਪ੍ਰੇਮ ਕਰਦੇ ਸੇ, ਅਰ ਆਪ ਦੇ ਹਿਰਦੇ ਵਿਚ ਕਿਸੇ ਲਈ ਵੀ ਦ੍ਵੈਖ ਦਾ ਥਾਉਂ ਨਹੀਂ ਸੀ। ਸੋ ਭਾਈ ਜੀ ਆਨੰਦ ਨਾਲ ਕਿਰਤ ਕਰਦੇ ਤੇ ਧਰਮ ਦੀ ਕਮਾਈ ਆਈ ਗਈ ਸਾਧ ਸੰਗਤ ਦੀ ਸੇਵਾ ਵਿਚ ਲਾਉਂਦੇ ਰੰਹਦੇ ਸੇਵਾ ਦੀ ਪਦਵੀ ਜੋ ਪਹਲੇ ਮਾਲਕ ਦੇ ਘਰ ਸੀ, ਉਹ ਹੁਣ ਨੌਕਰ ਦੇ ਘਰ ਜਾ ਵੱਸੀ ਸੀ। ਜਸਵੰਤ ਰਾਓ ਇਹ ਹਾਲ ਜਾਣਦਾ ਸੀ, ਅਰ ਭਾਈ ਦੇਊ ਜੀ ਲਈ ਰੋਕ ਕਰਦਾ ਸੀ ਕਿ ਕਿਂਵੇਂ ਇਹ ਬੀ ਮੇਰੇ ਸੁਭਾਉ ਦਾ ਹੋ ਜਾਵੇ, ਪਰ ਸਚ ਦੀਆਂ ਲੱਗੀਆਂ ਕੌਣ ਤੋੜੇ? ਭਾਈ ਦੇਊ ਅੰਮ੍ਰਤ ਛਕਣ ਦੇ ਬੜੇ ਚਾਹਵਾਨ ਸੇ,ਪਰ ਇਧਰੋਂ ਮਾਲਕ ਵਲੋਂ ਪੁੱਠੇ ਸਿੱਧੇ ਢੰਗਾਂ ਨਾਲ ਵਿਘਨ ਪੈਂਦੇ ਸਨ, ਤੇ ਉਧਰੋਂ ਕੁਝ ਕੁਦਰਤ ਵਲੋਂ ਰਾਹ ਨਹੀਂ ਨਿਕਲਦਾ ਸੀ। ਇਸ ਤਰਾਂ ਦੀਆਂ ਤੰਗੀਆਂ ਸਹਾਰ ਕੇ ਭਾਈ ਜੀ ਐਤਕੀ ਪੱਕੀ ਗਿਣ ਬੈਠੇ ਸੇ ਕਿ ਸੁਆਸਾਂ ਦਾ ਕੋਈ ਭਰੋਸਾ ਨਹੀਂ ਤੇ ਅੰਮ੍ਰਤ ਵਿਹੂਣੇ ਮਰਨਾ ਬੇਮੁਖਤਾਈ ਹੈ, ਸੋ ਗੁਰ ਸਪਤਮ ਨੂੰ ਜਰੂਰ ਜਹਾਜ ਚੜ੍ਹ ਚਲਣਾਂ ਹੈ। ਰੋਜ ਨਿਤਨੇਮ ਦੇ ਮਗਰੋਂ ਇਹ ਤਿੰਨਾਂ ਜੀਵਾਂ ਦਾ ਪਰਵਾਹ ਸਚੇ ਦਿਲ ਨਾਲ ਇਹੋ ਅਰਦਾਸਾ ਸੋਧਦਾਸੀ:- ਹੇ ਵਾਹਿਗੁਰੂ! ਸਾਨੂੰ ਅੰਮ੍ਰਤ ਦਾਨ ਦੇਕੇ ਭਰਾਵਾਂ ਨਾਲ ਰਲਾਵੇ ਅਰ ਇਸ ਪਟੜੀ ਤੋਂ ਉਰਿਆਂ ਕਰ ਲਵੇ। ਇਨ੍ਹਾਂ ਸਿਕ ਭਰੇ ਚਾਹ ਦੇ ਉਛਾਲੇ ਵਾਲੇ ਦਿਲਾਂ ਲਈ ਅਨੇਕਾਂ ਸੰਗਤਾਂ ਲੰਘਦੀਆਂ ਰੈਂਹਦੀਆਂ ਸਨ,ਭਾਈ ਜੀਨੇ ਜਦ ਸੁਣਨਾ ਕਿ ਕੋਈ ਸੰਗਤ ਆ ਰਹੀ ਹੈ,ਤਦ ਪਰਸਾਦ ਤਯਾਰ ਕਰਕੇ ਅਗੋਂ ਹੋ ਮਿਲਨਾ ਫਿਰ ਸੰਗਤ ਨੂੰ ਉਤਾਰਾ ਦੇਣਾ। ਉਤਾਰੇ ਲਈ ਅਪਣੇ ਘਰ ਅੱਗੇ ਕੱਚੇ ਛੱਪਰ ਪਾ ਰਖੇ ਸੇ,ਪ੍ਰੇਮੀ ਜਾਣਕੇ ਸੰਗਤਾਂ ਨੇ ਉਥੇ ਹੀ ਉਤਾਰਾਕਰਨਾ। ਜਲ ਬਾਲਣਭਾਈਦੇਊ ਨੇ ਪੁਚਾ ਦੇਣਾ, ਜਦ ਪੱਲੇ ਹੋਵੇ ਸਰੇ ਬਣੇ ਤਦ ਅੰਨ ਬੀ ਪੁਚਾ ਦੇਣਾ, ਜਦ ਨਾ ਸਰੇ ਤਦ ਦਾਤਣਾਂ, ਲੂਣ, ਭਾਂਡੇ ਬਾਲਣ ਤਾਂ ਜਰੂਰ ਹੀ ਪੁਚਾਉਣੇ, ਅਰ ਮਾਲਕ ਦਾ ਠੀਕ ਕੰਮ ਕਰਨ ਦੇ ਬਾਦ ਜੋ ਸਮਾਂ ਮਿਲੇ ਉਹ ਸੰਗਤ ਦੀ ਸੇਵਾ ਵਿਚਖਰਚ ਕਰਨਾ, ਹੋਰ ਅਤਿੱਥੀ ਲੋੜਵੰਦ ਦੀ ਲੋੜ ਬੀ ਕਦਰ ਮੂਜਬ ਪੂਰੀ ਕਰਦਾ ਸੀ। ਇਸਦੀ ਇਹ ਸੇਵਾ, ਬ੍ਰਿਤੀ ਦੀ ਅਡੋਲਤਾ, ਸੁਰਤ ਦਾ ਟਿਕਾਉ, ਨਾਮ ਦੀ ਲਗਨ, ਤੇ ਗੁਰਚਰਨਾਂ ਦਾ ਪ੍ਰੇਮ ਸੰਗਤ ਵਿਚ ਪ੍ਰਸਿੱਧ ਹੋ ਰਿਹਾ ਸੀ। ਕੇਹੜੀ ਸੰਗਤ ਜਾਂਦੀ ਸੀ ਜੋ ਆਨੰਦਪੁਰ ਵਿਚ ਭਾਈਦੇਊ ਦੀ ਮਹਮਾ ਨਹੀਂ ਕਰਦੀ ਸੀ? ਸ੍ਰੀ ਕਲਗੀਧਰ ਜੀ ਮਹਾਰਾਜ ਸੰਗਤ ਦੇ ਪਯਾਰੇ ਸੰਗਤ ਦੀ ਸੇਵਾ ਸੁਣਕੇ ਪਯਾਰੇ ਸਿਖ ਨੂੰ ਅਪਨੇ ਪਵਿੱਤ੍ਰ ਹਿਰਦੇ ਵਿਚ ਵਾਸਾ ਦੇਈ ਬੈਠੇ ਸੇ। ਨਾਮ ਰਸਾਂ ਦੇ ਰਸੀਆਂ ਦੀ ਸੰਗਤ ਨੂੰ ਗੁਰੂ ਅਪਨੇ ਆਪ ਤੋਂ ਵਧੀਕ ਪਯਾਰ ਕਰਦੇ ਸੇ। ਫੇਰ ਜੋ ਨਾਮ ਨਾਲ ਤਰੀਹੋਈ ਸੰਗਤ ਨਾਲ ਪਯਾਰ ਕਰੇ, ਉਹ ਗੁਰੂ ਨੂੰ ਕਿਉਂ ਸਭ ਤੋਂ ਪਯਾਰਾ ਨਾ ਲਗੇ? ਪਰ ਉਹ ਬੁਧੀਭੰਡਾਰ ਜਾਨਣਹਾਰ ਸਚੇ ਗੁਰੂ ਜੀ ਦੇਖ ਰਹੇ ਸੀ, ਕਿ ਮੇਰਾ ਸਿਖ ਚੰਦਨ ਹੋਗਿਆ ਹੈ, ਮੇਰਾ ਸਿਖ ਸਾਰੇ ਬ੍ਰਿਛਾਂ ਨੂੰ ਅਪਣੀ ਵਾਸ਼ਨਾ ਦੇ ਰਿਹਾ ਹੈ, ਮੇਰਾ ਸਿਖ

ਅਪਣੇ ਕੱਟਣ ਵਾਲੇ ਕੁਹਾੜੇ ਨੂੰ ਬੀਖੁਸ਼ਬੂ ਹੀ ਦਾਨ ਕਰਦਾ ਹੈ,ਪਰ ਮੇਰਾਸਿਖ ਹੋਰਬੀ ਧੰਨ ਹੈ,ਜੇਕਰ ਕਦੇ ਵਾਂਸ ਨੂੰ ਸੁਗੰਧੀ ਦੇਣ ਲੱਗ ਜਾਵੇ,ਅਰਥਾਤ ਸਾਕਤ ਨੂੰ ਤਾਰਨ ਲਗ ਜਾਵੇ। ਸਭ ਮਤ ਸਾਕਤ ਤੋਂ ਨਿਰਾਸ ਹੋ ਜਾਂਦੇ ਹਨ, ਪਰ ਗੁਰੂ ਨਾਨਕ ਦੇਵ ਜੀ ਦੇ ਬਿਰਦ ਨੇ ਅਨੇਕ ਸਾਕਤ ਤਾਰੇ। ਸਿਖ ਚੰਦਨ ਹੈ, ਜੋ ਸਭ ਭਾਂਤ ਦੇ ਬੂਟਿਆਂ ਨੂੰ ਨੇਕ ਬਨਾਣ ਦਾ ਪ੍ਰਯਤਨ ਕਦੇ ਨਹੀਂ ਛਡਦਾ। ਸਿਖ ਚੰਦਨ ਤੋਂ ਵਧੀਕ ਹੈ, ਜੋ ਬਾਂਸ ਰੂਪੀ ਸਾਕਤਾਂ ਤੋਂ ਬੀ ਨਿਰਾਸ ਨਹੀਂ ਹੁੰਦਾ, ਜਿਸ ਦੇ ਆਸਰੇ ਸਾਕਤ ਬੀ ਬਖਸ਼ੇ ਜਾਂਦੇ ਹਨ। ਵਾਹ ਵਾਹ ਸ੍ਰੀ ਕਲਗੀਧਰ ਜੀ! ਸਿੱਖ ਨੂੰ ਵਧੀਕ ਤੋਂ ਵਧੀਕ ਗੁਣਾਂ ਦਾ ਪੁੰਜ ਬਣਾਈ ਜਾਂਦੇ ਹਨ!

ਗੁਰ ਸਪਤਮ ਬਹੁਤ ਨੇੜੇ ਆ ਗਈ, ਇਕ ਦਿਨ ਜਸਵੰਤ ਰਾਉ,ਜੈਸਾ ਕਿ ਅਸਾਂ ਦਸਿਆ ਹੈ, ਬਾਗ ਦੀ ਸੈਲ ਕਰ ਰਿਹਾ ਸੀ, ਜਦ ਫਲਾਂ ਦੇ ਖੱਤੇ ਵਿਚ ਆਯਾ, ਤਦ ਹਦਵਾਣੇ ਜਿੱਡੇ ਫਲ ਦਾ ਚਿੱਟਾ ਰੰਗ ਵੇਖਕੇ ਅੱਗੇ ਵਧਿਆ। ਨੇੜੇ ਜਾਕੇ ਪਤਾ ਲਗਾ ਕਿ ਇਕ ਚੰਗੇ ਪੱਕੇ ਹੋਏ ਚਕੋਧਰੇ ਉਤੇ ਗੁੱਥੀ ਚੜ੍ਹੀ ਹੋਈ ਹੈ। ਕਾਮੇਨੂੰ ਹੁਕਮ ਦਿੱਤਾ,ਉਸਨੇ ਗੁੱਥੀ ਲਾਹਕੇ ਪਰੇ ਸਿਟੀ, ਚਕੋਧਰੇ ਦੀ ਸੋਹਣੀ ਸ਼ਕਲ ਵੇਖਕੇ ਮਾਲਕ ਨੇ ਕਿਹਾ 'ਤੋੜ ਲਓ, ਅਰ 'ਮੇਰੇ ਮਹਲੀਂ ਪੁਚਾਓ।'

ਇਸ ਵੇਲੇਇਸ ਚਕੋਧਰੇ ਦੀ ਪਾਲਨਾ ਕਰਨ ਵਾਲੀ ਭੁਯੰਗਨ ਦੂਰੋਂ ਦੇਖਕੇ ਵਾਹੋ ਦਾਹੀ ਨੱਸੀ ਆਈ ਤੇ ਕਾਮੇ ਨੂੰ ਦੋਹੀਂ ਹਥੀਂ ਫੜਕੇ ਡਾਢੀ ਦ੍ਰਦਨਾਕ ਤਰਲਿਆਂ ਵਾਲੀ ਸੁਰ ਨਾਲ ਬੋਲੀ, 'ਹਾਇ! ਨਾਂ ਤੋੜ!' ਇਹ ਪੰਜ ਅੱਖਰ ਖਬਰ ਨਹੀਂਕੀ ਬਿਜਲੀ ਵਰਗਾ ਅਸਰ ਲੈਕੇ ਉਸ ਸਚੇ ਹਿਰਦੇ ਤੋਂ ਨਿਕਲੇ,ਕਿ ਮਾਲਕ ਤੇ ਕਾਮਾਂ ਦੋਵੇਂ ਤ੍ਰਬੱਕ ਉਠੇ। ਨਜਰ ਚੱਕ ਕੇ ਦੇਖਣ ਲਗਿਆਂ ਮਾਲਕ ਦੀ ਅੱਖ ਤਾਂ ਹੰਕਾਰ ਅਰ ਹੁਕਮ ਦੀ ਹੋ ਗਈ ਤੇ ਕਾਮੇਂ ਦੀ ਅਖ ਜਿਸ ਵੇਲੇ ਕੰਨਜਾਂ ਦੇ ਸਾਹਮਣੇ ਹੋਈ ਤਦ ਠਠੰਬਰ ਗਈ, ਇਸ ਵੇਲੇ ਡੂੰਘੀ ਮਿੰਨਤ ਨਾਲ ਕੰਨਿਆਂ ਨੇ ਫੇਰ ਕਿਹਾ"ਨਾਂ ਤੋੜੀਂ ਵੀਰ ਵੇ!"

ਇਸ ਸੱਚੀ ਤੇ ਨਿਸਕਪਟ ਪ੍ਰੇਮਮਈ ਹਿਰਦੇ ਦੀ ਪੀੜ ਨੂੰ ਨਾ ਮਾਲਕ ਨਾ ਕਾਮਾ ਜਾਣਦਾ ਹੈ। ਉਸਦੀ ਦਸਾਂ ਯਾਰਾਂ ਮਹੀਨਿਆਂ ਦੀ ਮਿਹਨਤ ਉਸਦੇ ਦਿਲ ਦੀ ਉਹ ਆਸਾ ਜੋ ਵਰਹੇ ਦੇ ਲਗ ਭਗ ਪਕਦੀ ਰਹੀ ਹੈ, ਉਸ ਦੀ ਸਿਕ ਜਿਸ ਦੇ ਪੂਰੇ ਹੋਣ ਵਿਚ ਦਿਨਾਂ ਦੀ ਹੀ ਕਸਰ ਬਾਕੀ ਹੈ,ਬੇਦਰਦ ਹੱਥਾਂ ਨਾਲ ਇਕ ਪਲ ਵਿਚ ਮਲੀਆਮੇਟ ਹੋਣ ਲਗੀ ਹੈ,ਉਸਦੇ ਲਈ ਉਹ ਖੁਸ਼ੀ ਦੀ ਘੜੀ ਆਉਣ ਤੋਂ ਪਹਲੇ ਹੀ ਵਿਦੈਗੀ ਲੈਣ ਲਗੀ ਹੈ,ਜਿਸ ਘੜੀ ਦੇ ਦੇਖਣ ਦੀ ਉਮੈਦ ਨੇ ਉਸਦੇ ਆਤਮਾਂ ਵਿੱਚ ਡੂੰਘਾ ਵਾਸ ਕਰ ਲਿਆ ਸੀ, ਉਸਦਾ ਮਾਨੋਂ ਸਰਵੰਸ ਉਡ ਚਲਿਆ ਹੈ। ਸਭ ਤੋਂ ਵਧੀਕ ਆਦਮੀ ਦਾ ਦਿਲ ਉਸ ਚੀਜ ਦੇ ਵਿਛੋੜੇ ਤੋਂ ਦੁਖੀ ਹੁੰਦਾ ਹੈ, ਜਿਸ ਚੀਜ ਪਰ ਸਭ ਤੋਂ ਵਧੀਕ ਲੋਚਾ ਤੇ ਆਸਾ ਲਾਈ ਹੋਵੇ।ਕੋਈ ਸਮਝ ਸਕਦਾਹੈ ਕਿ ਇਕ ਮਾਮੂਲੀ ਛੇ ਅਠ ਪੈਸੇ ਦੇਚਕੋਧਰੇ ਦੇ ਟੁਟਣ ਤੋਂ ਉਸ ਲੋਚਾ ਨਾਲਭਰੇ ਦਿਲ ਪੁਰ ਕਿਡਾ ਡੂੰਘਾ ਘਾਉ ਪਿਆ? ਉਸਦੀਆਂ ਅੱਖਾਂ ਅਗੇ ਹਨੇਰਾ ਆਗਿਆ, ਉਸਦੇ ਦਿਲ ਅਗੇ ਨਿਰਾਸਤਾ ਛਾ ਗਈ, ਉਸਦੀ ਆਤਮਾਂ ਨੇ ਸਾਰੇ ਵਿੱਤ ਤੇ ਬਲ ਨਾਲ ਇਹ ਜਤਨ ਕੀਤਾ, ਕਿ ਕਿੰਵੇਂ

ਅਜੇ ਬੀ ਮੇਰੀ ਆਸਾ ਦਾ ਫਲ ਨਾ ਟੁੱਟੇ; ਪਰ ਨਾ ਟੁੱਟੇ। ਉਸ ਨਿਮਾਣੇ ਦਿਲ ਪਾਸ ਪਜਾਰ ਤੇ ਤਰਲਿਆਂ ਬਿਨਾਂ ਹੋਰ ਕੀਹ ਸੀ ? ਸੋ ਉਸਦੇ ਏਹ ਪਦ 'ਹਾਇ! ਨਾ ਤੋੜ, ਵੀਰ ਵੇ!' ਐਸ ਤਰਾਂ ਸਫੁਟ ਉਸਦੇ ਦਿਲ ਦਾ ਭਾਵ ਕਹ ਰਹੇ ਸਨ, ਕਿ ਜਿਸ ਤਰਾਂ ਕੋਈ ਵਖਯਾਨਕ ਬੀ ਨਾਂ ਕਹ ਸਕੇ। ਉਸ ਦੇ ਸਚੇ ਅਤਮਾਂ ਦਾ ਇਹ ਅਸਰ ਕਾਮੇਂ ਪੁਰ ਪਿਆ ਕਿ ਉਸਦੇ ਹਥ ਚਕੋਧਰਾ ਤੋੜਨ ਤੋਂ ਐਉਂ ਪਰੇ ਹਟ ਗਏ ਜਿਸਤਰਾਂ ਕਿਸੇ ਦਾ ਗਲਾ ਕੱਟਣ ਵੱਲੋਂ ਧਰਮ ਦੇ ਕਿਸੇ ਫੁਰਨੇ ਨੇ ਪਰੇ ਹਟਾ ਦਿਤਾ ਹੈ। ਹੰਕਾਰ ਦੇ ਪੁਤਲੇ ਜਸਵੰਤ ਰਾਉ ਪਰ ਬੀ ਲੜਕੀ ਦੀਆਂ ਮਿੰਨਤਾਂ ਕਰਨ ਵਾਲੀਆਂ ਪਜਾਰ ਪੂਰੀਆਂ ਅੱਖਾਂ ਦਾ ਅਸਰ ਪਿਆ, ਪਰ ਮਾਲਕ ਹੋਕੇ ਨੌਕਰ ਦੀ ਧੀ ਦੇ ਕਹੇ ਪਰ ਅਪਣੇ ਹੁਕਮ ਨੂੰ ਮੋੜ ਲੈਣਾ ਉਸਨੂੰ ਅਪਨੇ ਦਬਾਉ ਵਿਚ ਫਰਕ ਪਾ ਦੇਣ ਵਾਲਾ ਕੰਮ ਨਜਰ ਆਇਆ। ਮਨ ਭਾਵੇਂ ਉਸ ਨਿੱਕੇ ਪਰ ਸਚੇ ਦਿਲ ਦੀ ਅਰਜੋਈ ਨੂੰ ਮੰਨ ਗਿਆ ਸੀ, ਪਰ ਉਸ ਨੇਕ ਸੰਕਲਪ ਨੂੰ ਹੰਕੜ ਨੇ ਦਬਾਇਆ। ਭਾਵੇਂ ਮਾਲਕ ਹੋਣ ਕਰਕੇ ਚਕੋਧਰਾ ਤੋੜਨਾਂ ਉਸ ਲਈ ਹੱਕ ਸੀ, ਪਰ ਸਿਖੀ ਦੀ ਚਾਲ ਤਾਂ ਦੂਸਰੇ ਦੇ ਲਾਭ ਨੂੰ ਮੁੱਖ ਜਾਣਦੀ ਹੈ। ਅਜ ਜੇ ਜਸਵੰਤ ਰਾਉ ਸਿੱਖ ਹੁੰਦਾ ਤਦ ਇਸ ਵੇਲੇ ਉਸ ਦਾ ਜੀ ਕੈਂਹਦਾ, ਕੀਹ ਇਕ ਦੋ ਆਨੇ ਦੀ ਸ਼ੈ ਬਦਲੇ ਅਪਨੇ ਨਿਮਕਹਲਾਲ ਨੌਕਰ ਦੀ ਕੰਨਜਾਂ ਦਾ ਦਿਲ ਦੁਖਾਉਣਾ ਹੈ ? ਕੋਈ ਇਨਾਂ ਨੇ ਚੋਰੀ ਥੋੜਾ ਲੈ ਜਾਣਾ ਹੈ। ਬੱਚੇ ਦੀ ਸਿਕ ਹੈ, ਉਹ ਜਾਣੇ। ਇਸ ਵੇਲੇ ਸਿਖ ਹਿਰਦੇ ਵਿਚ ਤਰਸ, ਪਜਾਰ ਤੇ ਸਹਾਰਾ ਪੈਦਾ ਹੁੰਦਾ, ਉਹ ਹੰਕਾਰ ਤੇ ਕ੍ਰੋਧ ਦੀ ਥਾਂ ਦਇਆ ਤੋਂ ਕੰਮ ਲੈਂਦਾ, ਪਰ ਕਠੋਰ ਹੋਗਏ ਜਸਵੰਤ ਰਾਉ ਨੇ ਤਾਂ ਅਪਨੀ ਰੈਂਹਦੀ ਖੂੰਧੀ ਨੇਕੀ ਦੇ ਅਸਲੇ ਨੂੰ ਕ੍ਰੋਧ ਨਾਲ ਘੁੱਟਕੇ ਕੜੱਕੇ ਨਾਲ ਕਿਹਾ 'ਪਰੇ ਹਟ ਲੜਕੀ, ਤੋੜ ਓ ਕਾਮੇਂ ਜਲਦੀ' 'ਪਰੇ ਹਟ ਲੜਕੀ' ਖਬਰੇ ਕੋਈ ਬਿਜਲੀ ਸੀ, 'ਤੋੜ ਓ ਕਾਮੇਂ' ਸ਼ਾਇਦ ਇੰਦ੍ਰ ਦਾ ਬੱਜਰ ਸੀ, ਕਿ ਉਧਰ ਡੰਡੀ ਟੁੱਟੀ ਉਧਰ ਧਮੱਕੜਾ ਖਾ ਕੇ ਲੜਕੀ ਚੁਫਾਲ ਜਾ ਪਈ ਅਰ ਪੱਥਰ ਹੋਗਈ। ਇਹ ਆਮ ਅਕਲ ਤੋਂ ਬਾਹਿਰਾ ਕਹਰ ਦਾ ਅਸਰ ਦੇਖਕੇ ਜਸਵੰਤ ਰਾਉ ਦਾ ਦਿਲ ਹਿੱਲਿਆ, ਪਰ ਦਇਆ ਕੀਤਿਆਂ ਰੋਬਦਾਬ ਨਹੀਂ ਰੈਂਹਦਾ, ਇਹ ਵਿਚਾਰ ਵਿਚਾਰਕੇ ਜਸਵੰਤ ਰਾਉਨੇ ਅਗੇ ਦਾ ਰਸਤਾ ਲੀਤਾ। ਕਾਮਾਂ ਮਗਰ ਮਗਰ ਹੈ, ਪਰ ਕਦਮ ਉਸਦਾ ਮਣ ਮਣ ਦਾ ਹੈ। ਜਾਣਦਾ ਹੈ ਇਹ ਕਹਰ ਹੋਇਆ ਹੈ, ਅਰ ਮੈਂ ਕਹਰ ਵਿਚ ਹਿੱਸਾ ਲੀਤਾ ਹੈ, ਜਾਣਦਾ ਹੈ ਕਿ ਮੈਂ ਮਾਲਕ ਦਾ ਹੁਕਮ ਬਜਾਯਾ ਹੈ, ਪਰ ਨਾਲ ਹੀ ਅਪਣੇ ਉਸਤਾਦ ਅਰ ਸਿਰਕਰਦੇ ਭਾਈਦੇਉਦੀ ਅਵੱਗਜਾ ਹੋਈ ਹੈ। ਉਸਦੀਆਂ ਅਖਾਂ ਭਰ ਰਹੀਆਂ ਹਨ, ਚਕੋਧਰਾ ਹੱਥ ਵਿਚ ਹੈ ਅਰ ਨੈਣਾਂ ਤੋਂ ਨੀਰ ਦੇ ਦੇਪੇ ਇਸਦੇ ਉਤੇ ਪੈ ਪੈ ਕੇ ਹੇਠ ਡਿਗ ਰਹੇ ਹਨ ਅਖਾਂ ਅੱਗੇ ਹਨੇਰੇ ਦੇ ਚੱਕਰ ਉਠਦੇਹਨਤੇ ਹਰਚੱਕਰ ਵਿਚ ਕੰਨਜਾਂ ਦੀ ਉਹ ਤਰਸ ਵਾਲੀ ਸੂਰਤ 'ਹਾਇ ਨਾ ਤੋੜ' ਦੀਆਂ ਵਿਲ-ਕਣੀਆਂ ਕਢਦੀ ਦਿਸਦੀ ਹੈ। ਇਸ ਵਿਚਾਰੇ ਨੇ ਬਾਲ ਦੀ ਰਿਹਾੜ ਸਮਝੀ ਸੀ, ਪਰ ਉਸਦਾ ਗਸ਼ ਖਾਕੇ ਡਿੱਗਣਾ, ਕੌਣ ਸੋਚ ਸਕਦਾ ਸੀ ਕਿ ਫਲ ਤੋੜਨ ਦਾ ਸਿੱਟਾ ਕੀ ਹੋਵੇਗਾ ? ਇਸੇ ਅਚਾਨਕ ਦੀ

ਹੋਣੀ ਨੇ ਉਸ ਨੂੰ ਆਪੇ ਤੋਂ ਅਵਾਜ਼ਾਰ ਕਰ ਦਿੱਤਾ ਸੀ।ਬਾਗ ਦਾ ਫਾਟਕ ਲੰਘਣ ਲੱਗਿਆਂ ਇਕ ਹੋਰ ਕਾਮਾਂ ਦਿੱਸਿਆ, ਜਰਾਕੁ ਲਾਂਭੇ ਹੋਕੇ ਉਸਨੇ ਕਾਮੇ ਨੂੰ ਛੇਤੀ ਛੇਤੀ ਪਰ ਹੌਲੇਜਿਹੇ ਸਾਰਾ ਹਾਲ ਦੱਸਿਆ ਤੇ ਆਪ ਮਾਲਕ ਦੇ ਮਗਰ ਨੱਸਾ। ਘਰ ਜਾਕੇ ਚਕੋਧਰਾ ਮਾਲਕ ਦੇ ਅੱਗੇ ਧਰਿਆ ਤੇ ਕਿਹਾ, ਮੈਂ ਅਪਣੀ ਤਨਖਾਹ ਛੱਡੀ, ਅਜ ਤੋਂ ਮੈਂ ਨੌਕਰ ਨਹੀਂ, ਆਪ ਨੇ ਅਜ ਮੇਰੇ ਤੋਂ ਉਹ ਹੱਤਿਆ ਕਰਵਾਈ ਹੈ, ਜੋ ਮੈਂ ਕਿਤੇ ਲਾਹ ਨਹੀਂ ਸਕਦਾ। ਧ੍ਰਿਕਾਰ ਹੈ ਮੇਰੇ ਤੇ ਜਿਸ ਨੇ ਉਸ ਵੇਲੇ ਨੌਕਰੀ ਨਾ ਛੱਡੀ, ਜਿਸ ਵੇਲੇ ਮੇਰੀਆਂ ਪਾਪੀ ਉਂਗਲਾਂ ਡੰਡੀ ਤੋੜਦਿਆਂ ਇਕ ਜਿੰਦ ਨੂੰ ਸੰਸਾਰ ਦੇ ਬੂਟੇ ਨਾਲੋਂ ਤੋੜ ਗਈਆਂ। ਸ਼ੋਕ! ਉਸ ਬੁਰੀ ਪਲ ਤੋਂ ਜਿਸ ਵੇਲੇ ਮੈਂ ਮਰਨਾਊ ਸੱਟ ਮਾਰੀ। ਹਾਂ, ਸ਼ੋਕ ਮੇਰੀ ਕਾਇਰਤਾ ਉਤੇ! ਮੈਂ ਉਸਤਾਦ ਨਾਲ ਧ੍ਰੋਹ ਕਮਾਯਾ, ਹੁਣ ਮੈਂ ਉਸ ਗੁਰਮੁਖ ਨੂੰ ਕੀਹ ਮੂੰਹ ਦੱਸਾਂਗਾ?ਮੇਰੇ ਆਤਮਾ ਵਿਚ ਸ਼ਰਮ ਭਰ ਗਈ ਹੈ ? ਮੈਂ ਸ਼ਰਮਿੰਦਾ, ਮੈਂ ਮੁਕਾਲਾ ਉਸ ਰੋਟੀ ਰਿਜਕ ਦੇ ਜੋਗ ਕਰਨ ਵਾਲੇ ਦੇ ਸਾਮ੍ਹਣੇ ਨਹੀਂ ਹੋਸਕਦਾ। ਸੋ ਆਪਦੀ ਨੌਕਰੀ ਨੂੰ ਅਦਬ ਨਾਲ ਵਿਦੈਗੀ, ਆਪ ਦੇ ਰੁਪਯਾਂ ਨੂੰ ਸਤਕਾਰ ਨਾਲ ਜੁਵਾਬ। ਇਹ ਕੰਹਦਾ ਤੇ ਉੱਤਰ ਨਾ ਉਡੀਕਦਾ ਬਾਉਲਿਆਂ ਵਾਙ 'ਹਾਇ ਨਾਂ ਤੋੜ, ਹਾਇ ਨਾਂ ਤੋੜ' ਕਰਦਾ ਕਾਮਾਂ ਹੁਸ਼ਿਆਰ ਪੁਰੇ ਦੀਆਂ ਜੂਹਾਂ ਤੋਂ ਬੀ ਨੱਸ ਗਿਆ। ਮਾਲਕ ਦਾ ਸਾਰਾ ਕਮਰਾ'ਹਾਇ ਨਾ ਤੋੜ, ਹਾਇ ਨ ਤੋੜ' ਨਾਲ ਗੂੰਜ ਉਠਿਆ। ਕਾਮਾਂ ਕਿਤੇ ਦਾ ਕਿਤੇ ਪਹੁੰਚ ਗਿਆ ਹੈ, ਪਰ 'ਹਾਇ ਨਾ ਤੋੜ' ਦੀ ਗੂੰਜ ਮਾਲਕ ਦੇ ਕੰਨਾਂ ਵਿਚ ਗੂੰਜੇ ਜਾ ਰਹੀ ਹੈ।

ਉਧਰ ਜਿਸ ਵੇਲੇ ਭਾਈ ਦੇਊ ਨੂੰ ਖਬਰ ਪਹੁੰਚੀ,ਪ੍ਰਸਾਦ ਛਕਕੇ ਚੁਲਾ ਕਰ ਰਹੇ ਸਨ;ਤੇ ਵਹੁਟੀ ਜਲ ਦੇ ਰਹੀ ਸੀ। ਸੁਣਦੇ ਸਾਰ ਦੋਹਾਂ ਦੇ ਮੂੰਹ ਤੋਂ ਇਹ ਵਾਕ ਨਿਕਲੇ "ਤੇਰਾ ਭਾਣਾਂ ਮੀਠਾ ਲਾਗੈ"। ਇਹ ਕੰਹਦੇ ਬੜੇ ਧੀਰਜ ਤੇ ਹੌਸਲੇ ਨਾਲ ਸ਼ੁਕਰ ਸ਼ੁਕਰ ਕਰਦੇ ਫਲਦਾਰ ਖੱਤੇ ਵਲ ਉਸ ਸੁਭਾਗ ਚਕੋਧਰੇ ਪਾਸ ਪਹੁੰਚੇ।ਆਹਾ! ਸਚ ਮੁਚ ਚਕੋਧਰਾ ਹੈ ਨਹੀਂ। ਉਹਪਜਾਰ ਨਾਲ ਪਾਣੀ ਪਾਉਣ ਵਾਲੀ, ਅਰ ਕਲਗੀਧਰ ਦੀ ਖਾਤਰ ਇਕ ਦੋ ਚਾਰ ਆਨੇ ਦੇ ਫਲ ਦੀ ਐਸੀ ਪਜਾਰ ਭਰੀ ਸੇਵਾ ਕਰਨ ਵਾਲੀ ਹੋਣਹਾਰ ਪੁਤ੍ਰੀ ਸੱਥਰ ਲੱਥੀ ਪਈ ਹੈ। ਕੋਈ ਹੋਸ਼ ਨਹੀਂ ਹੈ। ਸੁਾਸ ਅਤਿ ਧੀਮਾਂ ਹੈ, ਅਖਾਂ ਬੰਦ ਹਨ, ਸਰੀਰ ਠੰਢਾਠਾਰ ਹੈ, ਨਾੜ ਬੀ ਬੜੀ ਹੀ ਮੱਧਮ ਹੈ। ਪਿਤਾ ਨੇ ਇਹ ਕਹਕੇ 'ਪਰਾਈ ਅਮਾਨ ਕਿਉ ਰਖੀਐ ਦਿਤੇਹੀ ਸੁਖ ਹੋਇ' ਲਾਡਲੀ ਨੂੰ ਕਲਾਵੇ ਵਿੱਚ ਚੁਕ ਲਿਆ ਅਰ ਅਪਨੀ ਉਸ ਕੁਟੀਆ ਵਲ ਲੈਗਏ ਜੋ ਬਾਗ ਵਿਚ ਬਿਸ੍ਰਾਮ ਲਈ ਬਣਾਈ ਸੀ। ਭਲਾ ਭਾਈ ਦੇਊ ਦੀ ਕੰਨਯਾਂ ਦਾ ਇਹ ਹਾਲ ਹੋਵੇ ਅਰ ਗੁੱਝਾ ਰਹ ਜਾਵੇ? ਇਹ ਖਬਰ ਨਿਕਲ ਗਈ ਸੀ, ਅਰ ਇਕ ਵੈਦਰਾਜ ਜੀ ਜਿਨਾਂ ਨੂੰ ਭਾਈ ਜੀਦੇ ਸਤਸੰਗ ਨੇ ਧਰਮ ਦੀ ਰੰਗਤ ਚਾੜ੍ਹੀ ਸੀ,ਝਟ ਪੱਟ ਆਪਹੁੰਚੇ। ਇਨ੍ਹਾਂ ਨੇ ਕੁਝ ਤਦਬੀਰ ਕੀਤੀ, ਸਰੀਰ ਵਿੱਚ ਨਿਘ ਪਰਤ ਆਈ । ਨਾੜੀ ਬੀ ਸੁਰਜੀਤ ਹੋ ਆਈ, ਪਰ ਅਖਾਂ ਨਹੀਂ ਖੁਲ੍ਹੀਆਂ। ਨੀਂਦ ਵਿੱਚ ਬੜਾਉਣ ਵਾਂਙੂ ਇਹ ਦਰਦਨਾਕ ਅਵਾਜ਼ ਉਸ ਦੇਹ ਵਿਚੋਂ ਆਈ 'ਹਾਇ! ਨਾਂ ਤੋੜ''ਨਾਂ ਤੋੜ, ਵੀਰ

ਵੇ' ਇਹ ਅਵਾਜ਼ ਸੀ ਕਿ ਕੋਈ ਅਰੂਪ ਛੁਰੀ ਸੀ,ਸਾਰੀ ਸਾਧਸੰਗਤ ਜੋ ਹੁਣ ਕੱਠੀ ਹੋਗਈ ਸੀ ਅਰ ਮਾਮਲਾ ਸੁਣ ਚੁਕੀਸੀ, ਬੇ ਇਖਤਜਾਰ ਸਜਲ ਨੇਤ੍ਰ ਹੋਗਈ,ਅਰ ਰੋਕਦੇ ਰੋਕਦੇ ਡਲ੍ਹ ਡਲ੍ਹ ਕਰਦੇ ਕਿਣਕੇ ਕਿਰ ਪਏ।ਸਭ ਦੇ ਹਿਰਦਿਆਂ ਉਤੇ ਇਨ੍ਹਾਂ ਅਖਰਾਂ ਨੇ ਉਸ ਡੂੰਘੇ ਪ੍ਰੇਮ ਦਾ ਨਕਸ਼ਾ ਖਿਚ ਦਿੱਤਾ ਜੋ ਇਸ ਹੋਣਹਾਰ ਭੁਜੰਗਣ ਦੇ ਜੀ ਵਿੱਚ ਗੁਰੂ ਦੇ ਚਰਨਾਂ ਦਾ ਸੀ,ਇਹ ਛੋਟਾ ਜਿਹਾ ਪਾਪਰਹਤ ਹਿਰਦਾ ਇਕ ਨਿਰਮਲ ਜਲ ਦੀ ਸੋਤ ਸੀ, ਜੋ ਅਪਨੇ ਨਿਕੇ ਵਿੱਤ ਦਾ ਸਾਰਾ ਕੁਛ ਦਰਯਾ ਰੂਪੀ ਗੁਰੂ ਵਿੱਚ ਅਰਪਨ ਕਰ ਰਹੀ ਸੀ। ਇਹ ਨਿੱਕਾ ਜਿਹਾ ਦਿਲ ਨਰਮ ਮੱਖਣ ਸੀ, ਜਿਸਨੇ ਸੰਸਾਰ ਉਧਾਰ ਦੇ ਹਵਨਕੁੰਡ ਰੂਪੀ ਗੁਰੂ ਪ੍ਰੇਮ ਵਿਚ ਅਪਨਾ ਦਿਲੀ ਪਜਾਹ ਆਹੂਤੀ ਕਰ ਦਿੱਤਾ ਸੀ। ਉਸ ਨਿਕੇ ਜਿਹੇ ਪ੍ਰੇਮੀ ਹਿਰਦੇ ਦੇ ਵਰਣਨ ਕਰਨ ਲਈ ਪੁਸਤਕਾਂ ਲੋੜੀਏ; ਪਰ ਜੇ ਸੱਚੇ ਪ੍ਰੇਮ ਤੇ ਵੈਰਾਗ ਦਾ ਪ੍ਰਭਾਵ ਇਕ ਛਿਨ ਹਿਰਦੇ ਤੋਂ ਲੰਘ ਜਾਵੇ ਤਦ ਉਸ ਪ੍ਰੇਮ ਦੀ ਐਉਂ ਸਾਫ ਸਮਝ ਆ ਜਾਵੇ, ਜਿਸ ਤਰਾਂ ਨਿਕੇ ਜਿਹੇ ਦੂਰਬੀਨ ਦੇ ਸ਼ੀਸ਼ੇ ਨਾਲ ਨਾਂ ਦਿੱਸਣ ਵਾਲੇ ਤਾਰੇ ਦਿਸ ਪੈਂਦੇ ਹਨ।

ਹਕੀਮ ਜੀ ਨੇ ਦਵਾ ਦਰਮਲ ਕੀਤੀ, ਪਰ ਸਭ ਤੋਂ ਵਧੀਕ ਦਾਰੂ ਸਾਧ ਸੰਗਤ ਦੀ ਪ੍ਰਾਰਥਨਾ ਸੀ। ਰਾਤ ਭਰ ਲੜਕੀ ਬੇਸੁੱਧ ਪਈ ਰਹੀ। ਤਪ ਜਿਹਾ ਹੋਗਿਆ ਅਰ ਘੜੀ ਦੋ ਘੜੀ ਪਿਛੋਂ ਇਹ ਅਵਾਜ ਬੜੀ ਦਰਦਨਾਕ ਹੋਕੇ ਨਿਕਲੇ 'ਹਾਇ! ਨਾਂ ਤੋੜ'। ਮਾਤਾ ਪਿਤਾ ਬੜੇ ਭਰੋਸੇ ਵਾਲੇ ਸੇ, ਉਨ੍ਹਾਂ ਨੇ ਅਪਨੇ ਮਨ ਨੂੰ ਸ਼ੁਕਰ ਤੋਂ ਹਿੱਲਣ ਨਹੀਂ ਦਿਤਾ, ਨਾਂ ਸੇਵਾ ਵਿਚ ਕਸਰ ਰੱਖੀ। ਪਰ ਜਦ ਇਹ ਦਰਦਨਾਕ ਅੱਖਰ ਮੂੰਹੋਂ ਨਿਕਲਣ ਉਨ੍ਹਾਂ ਦੇ ਕਲੇਜੇ ਨੂੰ ਬੀ ਛੇਕ ਪੈ ਜਾਵੇ ਅਰ ਪੁਤ੍ਰੀ ਦੇ ਗੁਰ-ਪ੍ਰੇਮ ਦਾ ਡੂੰਘਾ ਸਦਮਾਂ ਸੱਟ ਮਾਰੇ।

ਉਧਰ ਜਸਵੰਤ ਰਾਉ ਦਾ ਹਾਲ ਸੁਣੋ:—ਜਦ ਕਾਮਾ ਨਸ ਗਿਆ ਤਦ ਉਸਦੇ ਦਿਲ ਦਾ ਹਾਲ ਹੋਰੋਂ ਹੋ ਗਿਆ। ਕੁਦਰਤ ਨਾਲ ਕੋਈ ਮੇਲੀ ਗੇਲੀ ਬੀ ਨਾ ਆਇਆ। ਇਸ ਏਕਾਂਤ ਵਿਚ ਬੈਠਾ ਰਿਹਾ। ਸਾਹਮਣੇ ਘੜੇਥਣੀ ਤੇ ਚਕੋਧਰਾ ਪਿਆ ਸੀ, ਦਿਲ ਵਿਚ ਉਸ ਕੁੜੀ ਦੇ ਇਕ ਦੰਮ ਚੁਫਾਲ ਡਿੱਗਕੇ ਪਥਰਾ ਜਾਣ ਦਾ ਨਕਸ਼ਾ ਬੱਝ ਰਿਹਾ ਸੀ, ਤੇ ਅੱਖਾਂ ਅੱਗੇ ਉਸ ਕਾਮੇਂ ਦੇ ਪਛਤਾਵੇ ਵਿਚ ਸਾਵੀ ਪੀਲੀ ਹੋਈ ਸ਼ਕਲ ਮੁੜ ਮੁੜ ਆਉਂਦੀ ਸੀ।ਗਿਣਤੀਆਂ ਗਿਣਦਾ ਸੀ, ਅਪਣੇ ਆਪ ਨੂੰ ਸੱਚਾ ਸਾਬਤ ਕਰਦਾ ਸੀ। ਪਰ ਸਚ ਜਾਣੋਂ ਪਾਪੀ ਤੇ ਨਾਸਤਕ ਦੇ ਹਿਰਦੇ ਨੂੰ ਕਦੇ ਮੰਤਕ ਤੇ ਫਲਾਸਫੀ ਨਾਲ ਸ਼ਾਂਤ ਨਹੀਂ ਹੋਈ। ਪਾਪੀ ਦੀ ਕਦੇ ਇਹ ਖੁਤਖੁਤੀ ਪੂਰੀ ਪੂਰੀ ਨਹੀਂ ਮਿਟੀ, ਕਿ ਇਹ ਕੰਮ ਮਾੜਾ ਹੋਊ, ਤੇ ਨਾਂ ਕਦੇ ਨਾਸਤਕ ਦਾ ਇਹ ਬ੍ਰੀਕ ਸੰਸਾ ਦੂਰ ਹੋਇਆ ਹੈ ਕਿ ਮਤਾਂ 'ਰੱਬ' ਹੋਵੇ। ਸੋ ਦਲੀਲਾਂ ਨੇ ਇਸਦੇ ਜੀ ਨੂੰ ਬੇਚੈਨੀ ਤੋਂ ਨਹੀਂ ਕੱਢਿਆ। ਵਹੁਟੀ ਆਈ, ਰੋਟੀ ਵਾਸਤੇ ਮਿੰਨਤਾਂ ਕੀਤੀਆਂ, ਪਰ ਬਿਦਿਲੇ ਨੇ ਨਾਹੋ ਨਾਹ ਵਰਤਾਈ ਤੇ ਛੇਕੜ ਉਨ੍ਹਾਂ ਗਿਣਤੀਆਂ ਵਿਚ ਲੇਟ ਗਿਆ। ਵਹੁਟੀ ਵਿਚਾਰੀ ਕੀ ਜਾਣਦੀ ਸੀ ਕਿ ਕੀਹ ਵਰਤੀ ਹੈ? ਉਹ ਵਿਚਾਰੀ ਅਤਿ ਦੁਖ-ਜਾਰੀ ਸੀ। ਸਿੱਖ ਦੀ ਧੀ ਸੀ, ਤੇ ਸਿੱਖ ਦੇ ਘਰ ਮਾਪਿਆਂ ਵਿਆਹ ਦਿਤੀ ਸੀ, ਪਰ ਕਿਸੇ ਨੂੰ ਜੋ ਦੀ ਖਬਰ ਨਹੀਂ ਸੀ, ਕਿ ਇਹ ਜਸਵੰਤ ਰਾਉ, ਪਰਤਾਵੇ ਵੇਲੇ

ਬੇਮੁਖਾਂ ਵਿਚ ਰਲ ਜਾਏਗਾ, ਅਰ ਦੀਨ ਦੁਨੀ ਦੇ ਤਾਰਨ ਵਾਲੇ ਨੂੰ ਪਿੱਠ ਦਏਗਾ। ਪਰ ਇਸ ਸਿਦਕ ਵਾਲੀ ਨੇ ਸਿਦਕਨਹੀਂ ਹਾਰਿਆ, ਅਰ ਸਦਾ ਪਤੀ ਜੀ ਨੂੰ ਸਮਝਾਉਣ ਤੇ ਲੱਕ ਬੱਧੀ ਰੱਖਿਆ ਇਹ ਵਿਚਾਰੀ ਨਿੱਤਨੇਮ ਦੀ ਪਿਆਰੀ ਪਹਰ ਰਾਤ ਰੈਂਹਦੀ ਉਠਦੀ, ਪ੍ਰੇਮ ਨਾਲ ਨਿੱਤਨੇਮ ਨਿਬਾਹੁੰਦੀ ਤੇ ਅਰਦਾਸੇ ਵੇਲੇ ਬਿਨੈ ਕਰਦੀ ਕਿ ਹੇ ਦੀਨ ਦਯਾਲ! ਮੇਰੇ ਪਤੀ ਨੂੰ ਸਨਮੁਖ ਕਰੋ।

ਕੌਣ ਜਾਣ ਸਕਦਾ ਹੈ ਕਿ ਬੇਨਤੀ ਕੈਸਾ ਦਾਰੂ ਹੈ ? ਤੇ ਕੌਣ ਮੰਨਦਾ ਹੈ, ਕਿ ਦਿਲ ਦੇ ਡੂੰਘੇ ਪਰਦਿਆਂ ਵਿਚ ਕਰਨੀ ਕਥਨੀ ਤੋਂ ਦੂਰ, ਜੀਉਂਦੀ ਆਤਮਾਂ ਚੁੱਪ ਦੀ ਅਵਾਜ ਨਾਲ ਜੋ ਸਿਰਜਣਹਾਰ ਤੋਂ ਮੰਗਦੀ ਹੈ, ਉਹ ਕਿੱਕੁਰ ਅਰ ਕਿਨ੍ਹਾਂ ਸ਼ਕਲਾਂ ਵਿਚ ਤੇ ਕਦੋਂ ਪੂਰਾ ਹੁੰਦਾ ਹੈ। ਲੋਕ ਨਿਰਾਸਾ ਤੇ ਸੰਸਿਆਂ ਵਿਚ ਮਨ ਨੂੰ ਗਾਲਦੇ ਹਨ, ਪਰ ਕਦੇ ਸਿਦਕ ਨਾਲ ਬੇਨਤੀ ਦੀ ਕੁਠਾਲੀ ਵਿਚ ਪਾਕੇ ਵੈਰਾਗ ਦੇ ਤਾਉ ਨਾਲ ਮਨ ਨੂੰ ਨਹੀਂ ਢਾਲਦੇ। ਕੌਣ ਜਾਣੇ ਕਿ ਸੂਖਮ ਗਤੀਆਂ ਦੀ ਤਾਕਤ ਬਹੁਤ ਬਲਵਾਨ ਹੁੰਦੀ ਹੈ।ਸਥੂਲ ਸ੍ਰਿਸ਼ਟੀ, ਸਥੂਲ ਲੋੜਾਂ, ਉਤੋਂ ਸਥੂਲ ਸਿਖਿਆ, ਸਥੂਲ ਲੋਚਨਾਂ ਨੂੰ ਵਧਾਣ ਵਾਲੀ, ਇਸ ਢੋਲਾਂ ਦੀ ਕੜਕੁਟ ਵਿਚ ਸਰੰਗੀ ਦੀ ਅਵਾਜ਼ ਨੂੰ ਕੌਣ ਸੁਣੇ ਤੇ ਕੌਣ ਮੰਨੇ ? ਪਰ ਜੋ ਦਿਸਦਾ ਹੈ ਭ੍ਰਾਂਤੀ ਵਾਲਾ ਹੈ,ਇਸਦੇ ਸੁਖ ਬੀ ਛਿਨ ਭੰਗਰ ਹਨ, ਜੋ ਨਹੀਂ ਦਿਸਦਾ ਉਹ ਅਸਲ ਹੈ, ਉਸਦੇ ਸੁਖ ਬੀ ਪੱਕੇ ਹਨ ਅਰ ਉਹ ਨਾਸ ਬੀ ਨਹੀਂ ਹੁੰਦਾ। ਜਸਵੰਤ ਦੀ ਵਹੁਟੀ ਨਾ ਦਿੱਸਣ ਵਾਲੇ ਸਿਰਜਣਹਾਰ ਦੇ ਕੌਲ-ਫੁਲਾਂ ਵਰਗੇ ਚਰਣਾਂ ਤੋਂ ਦਿਲ ਦੀ ਸੱਚੀ ਲਾਲਸਾ ਨਾਲ ਇਹੋ ਮੰਗਦੀ ਹੁੰਦੀ ਸੀ ਕਿ ਹੇ ਪਤਿਤ ਪਾਵਨ! ਮੇਰੇ ਪਤੀ ਨੂੰ ਸਨਮੁਖ ਕਰੋ। ਉਸਦੀ ਇਹ ਬੇਨਤੀ ਪਤਾ ਨਹੀਂ ਨਾ ਦਿੱਸਣ ਵਾਲੇ ਥਾਂ ਕੀ ਕੁਝ ਕਰਦੀ ਸੀ, ਪਰ ਅਜ ਤਕ ਪਰਤੱਖ ਕੁਝ ਨਾ ਹੋਇਆ। ਇਸ ਨਾਂ-ਹੋਣ ਨੇ ਉਸਦਾ ਦਿਲ ਨਹੀਂ ਡੇਗਿਆ, ਉਸਦਾ ਸਿਦਕ ਨਹੀਂ ਭੰਨਿਆ, ਲੱਗੀ ਰਹੀ, ਅਰ ਇਕੋ ਲੱਲ ਨਾਲ ਲੱਗੀ ਰਹੀ। ਅੱਜ ਰਾਤ ਜਾਂ ਪਤੀ ਸੌਂ ਗਿਆ ਤੇ ਇਸਨੇ ਟਹਲਣ ਤੋਂ ਕੁੰਜੀਆਂ ਲਈਆਂ, ਉਸਵੇਲੇ ਟਹਲਣ ਨੇ ਬਾਗ ਦਾ ਵਰਤਿਆ ਵਰਤੰਤ ਕਹ ਸੁਣਾਇਆ। ਇਹ ਦੁੱਖ ਸੁਣਕੇ ਭਲਾ ਉਸ ਸਿਦਕ ਵਾਲੀ ਤੋਂ ਕਿਥੋਂ ਸਹਾਰਾ ਹੋਵੇ?ਫੁੱਟਫੁੱਟਕੇ ਹੋਈ,ਅਰ ਐਨਾਂ ਰੋਈ ਕਿ ਗਰ ਰੋਕ ਨਾਂ ਸਕੀ, ਅਰ ਧੀਰਜ ਦੀ ਬੇੜੀ ਸੰਤੋਖ ਦੇ ਲੰਗਰ ਨਾਲੋਂ ਟੁਟ ਗਈ, ਅਰ ਅਜ ਘਬਰਾ ਦੇ ਕਪਰਾਂ ਵਿਚ ਇਹ ਦੁਹਾਈ ਆਤਮਾਂ ਦੇ ਅੰਦਰੋਂ ਹੋ ਨਿਕਲੀ ਕਿ: ਹੇ ਵਾਹਿਗੁਰੂ! ਮੈਨੂੰ ਸ਼ਾਂਤ ਬਖਸ਼,ਕ੍ਰਿਪਾ ਕਰ ਜੋ 'ਤੇਰਾ ਭਾਨਾ ਮੀਠਾ ਲਾਗੈ'। ਆਪਣੇ ਚਰਣਾਂ ਦਾ ਆਸਰਾ ਤੇ ਆਪਣੇ ਨਾਮ ਨਾਲ ਪਿਆਰ ਬਖਸ਼ ? ਹੇ ਕਰੁਣਾਂਮਯ! ਪਤੀ ਜੀ ਨੂੰ ਭੀ ਆਪਣੇ ਚਰਣਾਂ ਵਲ ਪਰੇਰ। ਤੇਰੇ ਦਰ ਦੀ ਬਖ਼ਸ਼ਸ਼ ਬੇਅੰਤ ਹੈ, ਉਸਦਾ ਕੋਈ ਪਾਰਾਵਾਰ ਨਹੀਂ,ਪਤੀ ਜੀ ਨੂੰ ਅਪਣੀ ਸ਼ਰਨੀ ਲਾ ਤੇ ਉਨ੍ਹਾਂ ਦੇ ਚਿਤ ਵਿਚ ਸਤਿਗੁਰਾਂ ਦੇ ਚਰਣਾਂ ਦੀ ਪ੍ਰੀਤੀ-ਭਾਵ ਪਰਦਾਨ ਕਰ ਜੋ ਉਨ੍ਹਾਂ ਦਾ ਅਸਲੋਂ ਕੋਮਲ ਹਿਰਦਾ ਕੁਸੰਗ ਦੀ ਚਾਦਰ ਦੀ ਮੈਲ ਨੂੰ ਧੋ ਦੇਵੇ। ਉਹ ਆਤਮਾ ਜੋ ਅਸਲੋਂ ਤੇਰੀ ਦਾਤ ਹੋਣ ਕਰਕੇ ਪਰਮ ਸੁੱਛ ਹੈ, ਤੇਰੇ ਨਾਮ ਦੇ ਵਿਸਾਰੇ ਤੇ ਬਾਣੀ ਦੇ

ਛੱਡਣ ਕਰਕੇ ਮਾਯਾਵੀ ਭਾਰ ਨਾਲ ਦੱਬ ਗਈ ਹੈ, ਕ੍ਰਿਪਾ ਕਰ ਜੋ ਉਹ ਤੇਰੀ ਬਾਣੀ ਦੀ ਓਟ ਨਾਲ ਫਿਰ ਹੌਲੀ ਫੁਲ ਹੋਕੇ ਤੇਰੇ ਚਰਣੀਂ ਆਵਣ ਦੀ ਲੋਚਾਵੰਦ ਹੋ ਜਾਵੇ। ਤੂੰ ਬਿਰਦ ਪਾਲਣਵਾਲਾ ਹੈਂ, ਮੈਂ ਨਿਕਾਰੀ ਨਾਚੀਜ਼ ਅਕ੍ਰਿਤਘਣ ਤੈਥੋਂ ਭੁੱਲੀ ਭਟਕੀ ਡੋਲ ਜਾਨੀ ਹਾਂ। ਤੇਰਾ ਹੁਕਮ 'ਹੁਕਮ ਰਜਾਈ ਚਲਣਾ' ਪੜ੍ਹਦੀ ਹਾਂ,ਸਮਝਦੀ ਹਾਂ,ਪਰ ਹੇ ਕ੍ਰਿਪਾਲੂ ਫੇਰ ਡੋਲਦੀ ਹਾਂ। ਤੂੰ ਦਯਾ ਕਰ ਜੋ ਇਹ ਹੁਕਮ ਹੱਡੀ ਵਰਤ ਜਾਵੇ।ਹੇ ਦਯਾ ਸਾਗਰ! ਭਾਵੇਂ ਕਿਤਨੀ ਹੀ ਭੈੜੀ ਹਾਂ,ਪਰ ਤੇਰੀ ਹਾਂ। ਅਪਰਾਧਣ ਹਾਂ,ਪਰ ਤੇਰੀ ਹਾਂ, ਤੂੰ ਅਪਣੀ ਜਾਣਕੇ ਮੇਰਾ ਦੁੱਖ ਨਿਵਿਰਤ ਕਰ। ਪਤੀ ਜੀ ਦਾ ਚਿੱਤ ਆਪਣੇ ਚਰਣਾਂ ਵਲ ਲਾ ਜੋ ਮੇਰਾਦੁੱਖ ਨਿਵਿਰਤ ਹੋਵੇ। ਮੈਂ ਜਾਣਦੀ ਹਾਂ ਜੋ ਮੈਂ ਬੇਨਤੀ ਕਰਨ ਦੇ ਲਾਇਕ ਨਹੀਂ,ਮੈਂ ਇਸ ਯੋਗ ਨਹੀਂ ਜੋ ਤੇਰੇ ਦਰੋਂ ਮੇਰੀ ਫਰਿਆਦ ਦੀ ਬਾਹੁੜੀ ਹੋਵੇ, ਪਰ ਹੇ ਪਿਤਾ ! 'ਤੇਰੀ' ਹੋਣ ਕਰਕੇ ਮੈਂ ਪੁਕਾਰ ਕਰਨੀ ਹਾਂ, ਇਕ ਤੇਰੀ ਹੋਣਾ ਹੀ ਮੇਰੇ ਸੁਖਾਂ ਦਾ ਆਸਰਾ, ਮੇਰੀ ਔਕੜਾਂ ਦੀ ਓਟ, ਮੇਰੇ ਦੁਖਾਂ ਦੀ ਨਿਵਿਰਤੀ ਹੈ। ਇਸੇ ਆਸਰੇ ਤੇਰੇ ਦਰ ਪਈ ਦੁਹਾਈ ਦੇਂਦੀ ਹਾਂ ਕਿ ਬਾਹੁੜੀਕਰੋ, ਪਤੀ ਜੀ ਤੇ ਕ੍ਰਿਪਾ ਕਰੋ ਆਪਣੇ ਚਰਣਾਂ ਵਲ ਖਿਚੋ ਤੇ ਜਿਸ ਜਿਸ ਜਿੱਲ੍ਹਣ ਵਿਚ ਉਹ ਫਸ ਗਏ ਹਨ ਉਥੋਂ ਕਢ ਲਵੋ।ਸਚੇ ਪਾਤਸ਼ਾਹ ਨੇ ਸਾਡੇ ਜਿਹੇ ਕਰਮਹੀਣਾਂ ਦੇ ਦੁਖ ਦੇਖਕੇ ਤੇਰੇ ਦਰ ਤੇ ਬਿਨੈ ਕੀਤੀ ਸੀ, 'ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ' ਹੇ ਪਿਤਾ ! ਉਸ ਅਪਣੇ ਪਿਆਰੇ ਦੀ ਇਸ ਬਾਹੁੜੀ ਵਲ ਦ੍ਰਿਸ਼ਟੀ ਕ਼ਰ, ਉਸੇ ਸਤਿਗੁਰ ਦੇ ਵਾਸਤੇ, ਜਲੰ-ਦਿਆਂ ਵਿਚੋਂ ਪਤੀ ਜੀਨੂੰ ਤੇ ਮੈਨੂੰਰਖਲੈ।

ਇਹ ਦਰਦ ਭਰਿਆ ਵਾਸਤਾ ਇਸ ਦਰਦ ਨਾਲ ਹਿਰਦੇ ਵਿਚੋਂ ਨਿਕਲਿਆ ਜੋ ਅਗੋਂ ਜ਼ੁਬਾਨ ਬੰਦ ਹੋ ਗਈ। ਚਿਤ ਇਕੋ ਵਾਰ ਦੁੱਖਾਂ ਨੂੰ ਭੁਲਾ ਸਤਗੁਰਾਂ ਦੇ ਚਰਣਾਂ ਵਿਚ ਅਕਾਗਰ ਹੋਗਿਆ, ਤੇ ਇਸ ਇਕਾਗਰਤਾ ਵਿਚ ਇਕ ਸਹਜ ਜੇਹੀ ਅਵਸਥਾ ਵਿਚ ਬੇਮਲੂੰਮ ਧਰਵਾਸ ਹੋ ਗਿਆ,ਜੋ ਕ੍ਰਿਪਾ ਹੋ ਗਈ। ਬਖਸ਼ਸ਼ਦਾ ਦਰ ਖੁਲ੍ਹ ਗਿਆ, ਬਾਹੁੜੀ ਸੁਣਨ ਵਾਲੇ ਨੇ ਬਾਹੁੜੀ ਆ ਕੀਤੀ,ਦਰਦਵੰਦ ਦਾ ਹੱਥ ਪਕੜਕੇ ਆਪਣੀ ਸਰਨੀ ਲਾ ਲਿਆ। 'ਪਿਛਲਿਅਉਗੁਣ ਬਖਸਿ ਲਇਪ੍ਰਭੁ ਆਗੈ ਮਾਰਗਿ ਪਾਵੈ'। ਅੱਗੇ ਲਈ ਸਿੱਧੇ ਰਸਤੇ ਦੀ ਲਕੀਰ ਦਿਖਾ ਦਿੱਤੀ। ਇਸ ਭਰੋਸੇ ਨੇ ਸ਼ਾਂਤ ਵਰਤਾ ਦਿੱਤੀ। ਪਰਮ ਸੁਖ ਹੋ ਗਿਆ। ਨੀਂਦਰ ਯਾ ਖਬਰੇ ਕੀ ਆ ਗਈ ਤੇ ਪ੍ਰਾਰਥਨਾਂ ਲੀਨਤਾ ਦੇ ਅਨੰਦ ਵਿਚ ਮਗਨ ਹੋ ਗਈ।

ਅਧੀਰਾਤ ਤੋਂ ਮਗਰੋਂ ਕਮਰੇਵਿਚ'ਹਾਇ ਹਾਇ' ਦੀ ਆਵਾਜ ਭਰ ਗਈ, ਸੈਹਮੀ ਹੋਈ, ਸੈਹਮ ਵਿਚ ਦੱਬੀ ਹੋਈ ਬੀਬੀ ਦੀ ਜਾਗ ਖੁੱਲ੍ਹੀ, ਦੀਵਾ ਨਿੰਮਾਂ ਹੋ ਰਿਹਾ ਤੇ ਸਹਮ ਦਾ ਨਕਸ਼ਾ ਬੱਝ ਰਿਹਾ ਸੀ, ਵਿਚ ਵਿਚ ਪਲ ਪਲ ਮਗਰੋਂ ਹਾਇ ਦੀ ਲੰਮੀ ਤੇ ਮੱਧਮ ਅਵਾਜ਼ ਠਹਰ ਠਹਰਕੇ ਆਉਂਦੀ ਸੀ। ਰਜਾਈ ਵਿਚੋਂ ਉਠਕੇ ਦੇਖਿਆ ਤਾਂ ਪਤੀ ਦੀ ਅਵਾਜ ਸੀ। ਨਾਂ ਰਿਹਾ ਗਿਆ, ਉੱਠਕੇ ਪਾਸ ਜਾ ਬੈਠੀ ਅਰ ਚਰਨ ਫੜਕੇ ਬੋਲੀ: ਕ੍ਰਿਪਾ ਕਰਕੇ ਘੁੰਡੀ ਖੋਲ੍ਹੋ ਅਰ ਦੱਸੋ ਕਿ ਕੀ ਦੁਖ ਹੈ? ਜਸਵੰਤ ਨੇ, ਉਸ ਹੰਕਾਰ ਦੇ ਪੁਤਲੇ ਨੇ, ਉਸਮਾਯਾ ਦੇ ਮਦ ਨਾਲ ਫਿੱਟੇ ਹੋਏ ਨੇ ਕਿਹਾ:ਕੀ ਦੱਸਾਂ?ਮੈਂ ਪੁਰ ਪੁਰ ਦੁਖੀ ਹੋ ਗਿਆ ਹਾਂ।

ਵਹੁਟੀ–ਕੁਝ ਦੱਸੋ ਤਾਂ ਸਹੀ, ਕਿ ਦੁੱਖ ਕੀ ਹੈ ?

ਪਤੀ–ਕੀਹ ਦੱਸਾਂ? ਸ਼ਰਮ ਲੱਗਦੀ ਹੈ।

ਵਹੁਟੀ–ਮੇਰੇ ਕੋਲੋਂ ਕੀ ਸ਼ਰਮ ਹੈ ? ਦੱਸਿਆਂ ਦੁਖ ਅੱਧਾ ਵੰਡਿਆ ਜਾਂਦਾ ਹੈ।

ਪਤੀ–ਤੂੰ ਕੁਝ ਆਪ ਬੀ ਸੁਣਿਆਂਹੈ ?

ਵਹੁਟੀ–ਕਿਸ ਪਾਰੂੰ ?

ਪਤੀ–ਬਾਗ ਦੀ ਕੋਈ ਗੱਲ ?

ਵਹੁਟੀ–ਹਾਂ, ਸੁਣੀ ਹੈ।

ਪਤੀ–ਉਹ ਕੁੜੀ ਮਰ ਗਈ ਕਿ ਜੀਉਂਦੀ ਹੈ ?

ਵਹੁਟੀ–ਜੀਉਂਦੀ ਤਾਂ ਹੈ, ਪਰ ਹੋਸ਼ ਨਹੀਂ, ਬਿਫਲਦੀ ਹੈ ਤੇ ਕੰਹਦੀ ਹੈ 'ਹਾਇ ! ਨਾ ਤੋੜ'।

ਪਤੀ–ਇਸ 'ਹਾਇ ! ਨਾ ਤੋੜ' ਨੇ ਮੈਨੂੰ ਤੋੜ ਸਿਟਿਆ । ਮੈਂ ਟੁਟ ਗਿਆ, ਮੈਂ ਭੱਜ ਗਿਆ।

ਵਹੁਟੀ–ਕੀ ਹੋਇਆ ਹੈ ?

ਪਤੀ–ਕੀ ਦੱਸਾਂ ! ਜੀ ਤੇ ਐਸਾ ਸੰਹਮ ਬੈਠ ਗਿਆ ਹੈ, ਕਿ ਲੰਹਦਾ ਨਹੀਂ 'ਹਾਇ ਨਾ ਤੋੜ' ਦੀ ਗੂੰਜ ਕੰਨਾਂ ਦਾ ਖਹੜਾ ਨਹੀਂ ਛਡਦੀ, ਉਹ ਤਰਸ ਵਾਲੀ ਸੂਰਤ ਅੱਖਾਂ ਅੱਗੋਂ ਨਹੀਂ ਹਟਦੀ।

ਵਹੁਟੀ–ਪਤੀ ਜੀ ! ਮੈਂ ਕੀ ਆਖਾਂ ? ਤੁਸੀਂ ਕਹੋਗੇ ਬੁਰੀ ਹੈ । ਉਹੋ ਇਕੋ ਭੁੱਲ ਹੈ,ਜਿਸਨੇ ਨੇਕੀ ਛੁਡਾਕੇ ਬਦੀ ਵਿਚ ਪਾ ਦਿੱਤਾ। ਸਤਸੰਗ ਦੀ ਥਾਂ ਨਾਚ ਹੋਣ ਲਗ ਪਏ। ਸਬਦ ਦੇ ਰਸ ਦੀ ਥਾਂ ਸ਼ਰਾਬ ਉਡਣ ਲਗ ਪਈ। ਪ੍ਰਾਏ ਭਲੇ ਦੀ ਥਾਂ ਜ਼ੁਲਮ ਧੱਕੇ ਹੋਣ ਲੱਗੇ। ਕੁਸੰਗੀਆਂ ਦੀ ਕੁਸੰਗਤ ਨੇ ਪੁੱਠਾ ਗੇੜ ਲਾਇਆ ਹੈ, ਜੋ ਲੈਣੇ ਦੇ ਦੇਣੇ ਪੈ ਗਏ ਹਨ। ਮੈਂ ਕੀ ਕਹਾਂ ? ਮੇਰਾ ਕਹਣਾ ਬਣਦਾ ਨਹੀਂ ਜੋ ਮਤਾਂ ਕੋਈ ਵਾਕ ਬਿਅਦਬੀ ਦਾ ਆਖ ਬੈਠਾਂ, ਪਰ ਬੇਨਤੀ ਨਾਂ ਕਰਨੀ ਬੀ ਪਾਪ ਹੈ। ਪਤੀ ਜੀ ! ਛਲ ਕਪਟ ਨਾਲ ਕੰਮ ਸਿਰੇ ਨਹੀਂ ਚੜ੍ਹਦੇ, ਸਦਾ ਸੱਚ ਤੇ ਧਰਮ ਦੀ ਜੈ ਹੁੰਦੀ ਹੈ । ਜਿੱਕੁਰ ਕੋਈ ਧੁੱਪ ਚਾਨਣ ਨੂੰ ਅਸੱਤ ਤੇ ਤੁੱਛ ਜਾਣੇ ਤੇ ਹਨੇਰੇ,ਪਰਛਾਵੇਂ ਨੂੰ ਪਜਾਰ ਕਰੇ। ਸਤਦੇ ਪਿਛੇ ਸੀਸ ਦੇਕੇ ਨਾਵੇਂ ਸਤਗੁਰਾਂਨੇ ਜਗਤ ਨੂੰ ਬਚਾ ਲਿਆ,ਦੁਨੀਆਂ ਰੱਖ ਲਈ ਹੈ, ਪਰ ਛਲੀ ਸੰਗੀਆਂ ਨੇ ਤੁਸਾਨੂੰ ਆਪਣੇ ਦੁਖਾਂ ਦੇ ਘੁੰਮਣਘੇਰਾਂ ਵਿਚ ਫਸਾ ਦਿਤਾ ਹੈ, ਆਤਮਾਂ ਨੂੰ ਬੇਚੈਨੀ ਵਿਚ ਪਾ ਦਿਤਾ ਹੈ। ਕਲਗੀਧਰ ਮੀਰੀ ਪੀਰੀ ਦੇ ਮਾਲਕ ਸੱਚੇ ਸ਼ਹਨਸ਼ਾਹ ਕ੍ਰਿਪਾ ਸਾਗਰ ਨੂੰ 'ਬਾਲਕ'ਆਖਣ ਵਾਲਿਆਂਨੇ ਆਪਨੂੰ ਉਨ੍ਹਾਂ ਦੇ ਚਰਨਾਂ ਤੋਂ ਵਿਛੋੜ ਲਿਆ ਹੈ, ਪਰ ਉੱਧਰ ਦੇਖੋ ਜੋ ਓਹ ਚਾਹੁੰਦੇ ਹਨ ਸੋਈ ਵਰਤ ਰਿਹਾ ਹੈ।

ਪਤੀ–ਮੈਨੂੰ ਹੁਣ ਸੰਸਾਰ ਤੋਂ ਸ਼ਰਮ ਤਾਂ ਆਉਣੀ ਸੀ, ਤੇਰੇ ਸਾਮ੍ਹਣੇ ਬੀ ਲਾਜ ਆਉਂਦੀ ਹੈ। ਤੇਰੇ ਸਾਮ੍ਹਣੇ ਤਾਂ ਸੀ,ਹੁਣ ਆਪਣੇ ਆਪ ਤੋਂ ਬੀ ਆਪ ਨੂੰ ਸ਼ਰ-ਮਿੰਦਗੀ ਆ ਰਹੀ ਹੈ। ਮੈਂ ਕੀਹ ਕਰਾਂ ?

ਵਹੁਟੀ–ਕਰਨਾ ਕੀ ਹੈ ? ਅਸੀ ਸਦਾ ਭੁਲਣਹਾਰ ਹਾਂ, ਭੁਲ ਮੰਨੀਏ, ਤੇ ਸਿਦਕ ਦਾ ਦਰ ਟੋਲੀਏ। ਮੈਂ ਨਿਮਾਣੀ ਤੇ ਕ੍ਰਿਪਾ ਕਰਕੇ,ਪਤੀ ਜੀ! ਸਚੇ ਸਤਗੁਰਾਂ ਦੀ ਓਟ ਲਈਏ, ਜੋ ਇਕ ਹੀ ਰਖਣ-ਹਾਰੀ ਹੈ, ਉਸੇ ਵੱਲ ਚਲੀਏ।

ਪਤੀ–ਮੈਂ ਅੱਜ ਇਕ ਸੁਪਨਾ ਡਿੱਠਾ ਹੈ, ਉਹ ਪਤਾ ਨਹੀਂ ਕੀ ਹੈ ?

ਵਹੁਟੀ–ਪਤੀ ਜੀ ! ਉਹ ਕੀ ਹੈ ?

ਪਤੀ–ਮੈਂ ਉਸ ਲੜਕੀਦੀ ਦਰਦਨਾਕ ਸੂਰਤ ਨੂੰ ਅੱਖਾਂ ਅਗੋਂ ਹਟਾ ਨਹੀਂ ਸਕਿਆ,ਕਾਮੇਂ ਦੇ ਕਰੜੇ ਵਾਕਾਂ ਨੇ ਮੈਂਨੂੰ

ਬਹੁਤ ਝੁੰਬਲਾਯਾ ਹੈ।ਮੈਂ ਗੁੱਸੇ,ਅਫਸੋਸ ਤੇ ਝੁੰਬਲਾਟ ਨਾਲ ਸੌਂ ਨਹੀਂ ਸਕਿਆ।ਨੀਂਦ ਆਈ ਹੈ ਤਾਂ ਉਸਲਵੱਟੇ ਭੰਨਦਿਆਂ ਖੁਲ੍ਹ ਗਈ, ਫੇਰ ਪਈ ਤਾਂ ਕੁਝ ਐਸੇ ਭਖਲਾ ਵਾਲੀ ਪਈ ਕਿ ਮੇਰਾ ਘਬਰਾ ਨਹੀਂ ਹਟਿਆ। ਇਸ ਤਰਾਂ ਮੈਂ ਕਈ ਵੇਰ ਉਠਿਆ ਤੇ ਕਈ ਵੇਰ ਬੈਠਾ, ਕਈ ਵੇਰ ਟਹਲਿਆ; ਅੰਤ ਘੰਟਾ ਹੋਇਆ ਹੈ ਜੋ ਅੱਖ ਲਗੀ, ਅੱਖ ਲਗੀ ਤਾਂ ਕੀ ਦੇਖਦਾ ਹਾਂ ਕਿ ਮੇਰੀ ਨਜ਼ਰ ਦੇ ਮੈਦਾਨ ਵਿਚ ਸਾਰਾ ਹਿੰਦੁਸਤਾਨ ਹਬਾਲੜਾ ਹੋਇਆ ਪਿਆ ਹੈ। ਕਸ਼ਮੀਰ, ਪੰਜਾਬ, ਪਹਾੜ, ਪੂਰਬ, ਬੰਗਾਲਾ, ਰਾਜਪੂਤਾਨਾ, ਸਿੰਧ; ਦੱਖਣ, ਸਾਰਾ ਦਿੱਸਣੇ ਲਗ ਗਿਆ ਹੈ ਅਰ ਐਉਂ ਭਾਸਦਾ ਹੈ ਕਿ ਜਿਸਤਰਾਂ ਬਾਗ ਹੁੰਦਾ ਹੈ, ਵੱਖੋ ਵਖਰੇ ਦੇਸ ਐਉਂ ਭਾਸਣ ਜਿਕੁਰ ਬਾਗ ਦੇ ਵਖੋ ਵਖਰੇ ਖੱਤੇ ਤੇ ਤਖਤੇ ਹੁੰਦੇ ਹਨ, ਸਰਬ ਜਾਤਾਂ ਦੀਆਂ ਤੀਵੀਂਆਂ ਮਰਦ ਬੱਚੇ ਐਉਂ ਲੱਗਣ ਜਿੱਕੁਰ ਉਗੇ ਹੋਏ ਬੂਟੇ ਹਨ ਤੇ ਬੂਟਿਆਂ ਵਾਂਙ ਖੜੋਤੇ ਹਨ। ਫੇਰ ਮੈਂ ਕੀ ਦੇਖਾਂ ਜੋ ਹਨੇਰਾ ਹੋਗਿਆ ਹੈ ਅਰ ਬੜੀ ਭਾਰੀ ਗੂੰਜ ਉਠੀ ਹੈ, ਹਰਹਰ ਬੂਟੇ ਤੋਂ ਅਵਾਜ ਆਵੇ 'ਹਾਇ! ਨਾ ਤੋੜ' ਪਲ ਮਗਰੋਂ ਫੇਰ ਚਾਨਣਾ ਹੋਗਿਆ ਅਰ ਕੀਹ ਦੇਖਾਂ ਕਿ ਇਕ ਇਕ ਬੂਟੇ ਪਾਸ ਇਕ ਇਕ ਮੁਗਲ ਪਠਾਣ ਖੜਾ ਹੈ, ਕੋਈ ਤਾਂ ਕੁਹਾੜੇ ਨਾਲ ਕਿਸੇ ਬੂਟੇ ਨੂੰ ਟੁਕ ਸੁਟਦਾ ਹੈ, ਕੋਈ ਆਰੀ ਨਾਲ ਵਢ ਸੁਟਦਾ ਹੈ, ਕੋਈ ਹਿਲਕੋਰੇ ਨਾਲ ਪੁੱਟਕੇ ਧਰ ਦਿੰਦਾ ਹੈ, ਕੋਈ ਪਤ ਪਤ ਤੋੜਕੇ ਅਪੱਤ ਕਰਦਾ ਹੈ, ਕੋਈ ਡਾਲੀ ਡਾਲੀ ਤੋੜਦਾ ਹੈ। ਜਦ ਕੋਈ ਬੂਟਾ ਟੁੱਟਦਾ ਹੈ ਉਸ ਵਿਚੋਂ ਦਿਲ-ਚੀਰਵੀਂ ਅਵਾਜ਼ ਨਿਕਲਦੀ ਹੈ: 'ਹਾਇ! ਨਾ ਤੋੜ', ਇਸਤਰਾਂ ਦਾ ਜ਼ੁਲਮ ਮਚ ਰਿਹਾ ਹੈ ਕਿ ਦੇਖਿਆ ਨਹੀਂ ਜਾਂਦਾ। ਹਰ ਬੂਟੇ ਵਿਚੋਂ ਲਹੂ ਦੀ ਧਾਰ ਵਗਦੀ ਹੈ, ਧਰਤੀ ਸਭ ਲਹੂ ਲੁਹਾਣ ਹੋ ਰਹੀ ਹੈ। ਟੁੱਟੇ ਹੋਏ ਬੂਟਿਆਂ ਦੀਆਂ ਮਾਨੋਂ ਖੋਪਰੀਆਂ ਨਾਲ ਮਸੀਤਾਂ ਦੀਆਂ ਪੌੜੀਆਂ ਬਣਦੀਆਂ ਹਨ। ਬੂਟਿਆਂ ਦੇ ਫਲ ਫੁਲ ਤੋੜਨਵਾਲੇ ਸਜ਼ਾਤੋਂ ਖਾਲੀ ਜਾਂਦੇ ਹਨ ਕੋਈ ਪੁੱਛਦਾ ਨਹੀਂ। ਰਾਖੇ, ਕਾਮੇਂ, ਮਾਲੀ, ਬਾਗਵਾਨ, ਸੈਰ ਕਰਨ ਵਾਲੇ ਮਾਲਕ ਸਭ ਤੋੜਨ ਦੇ ਹੀ ਦੁਆਲੇ ਹਨ, ਡਾਢੀ ਬੇਤਰਸੀ ਨਾਲ ਸਾਰੇ ਤੋੜੀ ਜਾਂਦੇ ਹਨ ਅਰ ਸਾਰੇ ਇਹ ਦਰਦਨਾਕ ਅਵਾਜ਼ ਭਰ ਰਹੀ ਹੈ'ਹਾਇ! ਨਾਂ ਤੋੜ' ਪਰ ਕੋਈ ਸੁਣਦਾ ਨਹੀਂ, ਕੋਈ ਪਰਵਾਹ ਨਹੀਂ ਕਰਦਾ। 'ਨਾਂ ਤੋੜ' ਦੀ ਦੁਹਾਈ ਸੁਣਦੇ ਭੀ ਹਨ, ਪਰ ਤੋੜੀ ਬੀ ਜਾਂਦੇ ਹਨ। ਇਸ ਹਾਲ ਨੂੰ ਵੇਖ ਕੇ ਮੈਂ ਬੜਾ ਦੁਖੀ ਹੋਇਆ, ਮੈਂ ਚਾਰ ਚੁਫੇਰੇ ਦੇਖਾਂ ਕਿ ਕੋਈ ਵਾਹਰੂ ਬੀ ਬਣਦਾ ਹੈ ਕਿ ਨਹੀਂ, ਪਰ ਕੋਈ ਨਜ਼ਰ ਨਾ ਪਿਆ। ਅੰਤ ਮੇਰੀ ਨਜ਼ਰ ਇਕ ਤਿੱਖੇ ਚਾਨਣੇ ਨੇ ਖਿੱਚੀ ਜਿਸਦੀ ਲੋ ਪਹਾੜ ਵਿਚੋਂ ਪੈਂਦੀ ਸੀ। ਉਸ ਚਾਨਣੇ ਵਿਚ ਇਕ ਮੈਂ ਤੇਜਸੀ ਰੂਪ ਡਿੱਠਾ ਹੈ, ਜਿਸਦਾ ਤੇਜ ਝੱਲਿਆ ਨਹੀਂ ਸੀ ਜਾਂਦਾ। ਇਸ ਰੂਪ ਦੇ ਰੋਮ ਰੋਮ ਵਿਚੋਂ ਇਹ ਅਵਾਜ਼ ਆਉਂਦੀ ਸੀ: "ਮੈਂ ਰਖ ਲਿਆ" "ਮੈਂ ਰਖ ਲਿਆ" ਇਸਦੀ ਬਿਜਲੀ ਵਰਗੀ ਕੜਕ ਤੇ ਸ਼ੇਰ ਵਰਗੀ ਗਰਜ ਤੋੜਨ ਵਾਲਿਆਂ ਨੂੰ ਡਾਂਟਦੀ ਸੀ ਕਿ "ਨਾਂ ਤੋੜੋ"। ਇਸ ਤੇਜਸੀ ਸਰੂਪ ਨੇ ਅਨੇਕਾਂ ਲੋਕ ਅਪਨੇ ਨਾਲ ਕੱਠੇ ਕਰ ਲਏ ਜੋ ਇਨ੍ਹਾਂ ਦੀ ਤਾਬਿਆ ਹੋਕੇ ਤੋੜਨ ਵਾਲਿਆਂ ਨੂੰ ਤਾੜਨਾ ਕਰਦੇ ਸੇ, ਇਹ ਲੋਕ ਉੱਕੇ ਹੁਕਮ ਵਿਚ ਵਰਤਦੇ ਸੇ। ਤਾਂ

ਮੈਂ ਕੀ ਡਿੱਠਾ ਕਿ ਤੋੜਨਾਂ ਬੰਦ ਹੋਣ ਲੱਗਾ। ਤੋੜਨ ਵਾਲੇ ਕਈ ਤਾਂ ਸੂਤ ਹੋਕੇ ਰੱਖਣ ਵਾਲਿਆਂ ਵਿਚ ਰਾਖੇ ਬਣ ਗਏ, ਕਈ ਅਰਾਮ ਨਾਲ ਆਪ ਬੂਟੇ ਬਣਗਏ। ਕਈ ਦੇਸ ਛੱਡ ਗਏ, ਕਈ ਮਾਰੇ ਗਏ, ਕੁਝ ਚਿਰ ਮਗਰੋਂ ਸ਼ਾਂਤ ਵਰਤ ਗਈ ਅਰ 'ਹਾਇ!ਨਾਂ ਤੋੜ' ਦੀ ਅਵਾਜ਼ ਦੂਰ ਹੁੰਦੀਹੁੰਦੀ ਐਡੀ ਦੂਰ ਨਿਕਲ ਗਈ ਕਿ ਜਾਣੋਂ ਸੁਣੀ ਹੀ ਨਹੀਂ ਸੀ। ਫੇਰ ਮੇਰੀ ਜਾਗ ਖੁਲ੍ਹ ਗਈ। ਮੈਂ ਦੇਖਾਂ ਕਿ ਮੈਨੂੰ ਘਬਰਾ ਨਹੀਂ, ਪਰ ਪਛੋਤਾਉ ਹੈ। ਹੁਣ ਸਮਝ ਨਹੀਂ ਪੈਂਦੀ ਕਿ ਕੀਹ ਸੀ ਤੇ ਕੀਹ ਹੈ? ਕੀ ਹੋਇਆ ਤੇ ਕੀਹ ਹੋਵੇਗਾ? ਕੀਹ ਕਰਾਂ ਤੇ ਕੀਹ ਚੰਗਾ ਹੋਊ ?

ਵਹੁਟੀ—ਪਤੀ ਜੀ ! ਠੀਕਹੈ,ਵਾਹਿਗੁਰੂ ਨੇ ਸਾਡੇ ਤੇ ਬੜੀ ਕਿਰਪਾ ਕੀਤੀ ਹੈ, ਜੋ ਆਪ ਨੂੰ ਐਉਂ ਪ੍ਰੇਰਿਆ ਹੈ । 'ਦੇਖੀਏ ਜ਼ਾਲਮ ਲੋਕ ਦੇਸ ਪਰ ਜੁਲਮ ਕਰ ਰਹੇ ਹਨ, ਤੇ ਵਾਹਰੂ ਕੋਈ ਨਹੀਂ, ਇਕੋ ਸਚੇ ਪਾਤਸ਼ਾਹ ਗੁਰੂ ਕਲਗੀਧਰ ਵਾਹਰੂ ਹਨ ਸੋ ਉਨ੍ਹਾਂ ਵਲੋਂ ਅਸੀਂ ਪਿੱਠ ਮੋੜੀ ਬੈਠੇ ਹਾਂ। ਭਾਵੇਂ ਸੁਪਨੇ ਸਾਰੇ ਸੱਚੇ ਨਹੀਂ ਹੁੰਦੇ ਅਰ ਨਾਂ ਹੀ ਸੁਪਨੇ ਦੇ ਮਗਰ ਲੱਗਣਾ ਚਾਹੀਦਾ ਹੈ, ਪਰ ਸਾਰੇ ਸੁਪਨੇ ਝੂਠੇ ਤੇ ਨਿਰੇ ਭਖਲਾ ਵੀ ਨਹੀਂ ਹੁੰਦੇ, ਅਤੇ ਜੋ ਗੱਲ ਸਾਮਰਤੱਖ ਹੈ,ਉਸਦੀ ਸੁਪਨੇ ਤੇ ਨਾ ਸੁਪਨੇ ਨਾਲ ਵੰਡ ਕੀ ਹੋਣੀ ਹੋਈ? ਇਹ ਸੱਚ ਹੈ ਕਿ ਦੇਸਪਰ ਬੜਾ ਜ਼ੁਲਮ ਹੋਰਿਹਾ ਹੈ,ਇਹਭੀ ਸੱਚਹੈ ਕਿ ਵਾਹਰੂ ਕੋਈਨਹੀਂ, ਇਹ ਬੀ ਸਾਮਰਤੱਖ ਹੈ ਕਿ ਕਲਗੀਧਰ ਜੀ ਧਰਮ ਤੇ ਪ੍ਰਜਾ ਦੀ ਰਖਯਾ ਦੀ ਖਾਤਰ ਧਰਮ ਜੁਧ ਕਰ ਰਹੇ ਹਨ। ਸਾਨੂੰ ਕੁਸੰਗ ਨੇ ਇਹ ਤਰਕਾਂ ਸਿਖਾ ਦਿਤੀਆਂ ਹਨ ਕਿ ਉਨ੍ਹਾਂ ਨੇ ਸ਼ਸਤ੍ਰ ਕਿਉਂ ਫੜੇ ? ਪਰ ਪਤੀ ਜੀ ਖਿਮਾਂ ਕਰਨੀ, ਸਚ ਤਾਂ ਇਹ ਹੈ ਕਿ ਜੇ ਉਹ ਸ਼ਸਤ੍ਰ ਨਾਂ ਫੜਨ ਤਦ ਵਧਦਾ ਬੀ ਕੀਹ ਹੈ ? ਸ਼ਸਤ੍ਰ ਨਾਂ ਫੜਨ ਵਾਲੇ ਅਨੇਕਾਂ ਫਕੀਰ ਬੈਠੇ ਹਨ ਜੋ ਕੁਝ ਨਹੀਂ ਸੁਆਰ ਰਹੇ। ਉਹ ਸ਼ਸਤ੍ਰ ਇਸ ਕਰਕੇ ਤਾਂ ਨਹੀਂ ਤਿਆਗੀ ਬੈਠੇ ਜੋ ਪੁੰਨ ਜਾਣਦੇ ਹਨ, ਪਰ ਸ਼ਸਤ੍ਰ ਫੜਕੇ ਫੇਰ ਧਰਮ ਨਿਬਾਹੁਣ ਦੀ ਜਾਚ ਓਹ ਜਾਣਦੇ ਨਹੀਂ। ਇਹ ਆਪ ਜਾਣਦੇ ਹੋ ਕਿ ਗੁਰੂ ਜੀ ਆਪਣੇ ਲਈ ਕੁਝ ਨਹੀਂ ਕਰ ਰਹੇ, ਕੇਵਲ ਦੁਖੀ ਪਰਜਾ ਦੀ ਖਾਤਰ ਖੇਦਾਂ ਦੀ ਪੰਡ ਸਿਰ ਚੁੱਕ ਰਹੇ ਹਨ। ਓਹ ਉਨ੍ਹਾਂ ਦੀ ਖਾਤਰ ਜੰਗ ਕਰਨ ਲਗੇ ਹਨ ਜੋ ਚਕੋਧਰਿਆਂ ਦੀ ਤਰਾਂ ਜ਼ਾਲਮਾਂ ਤੇ ਨਿਰਦਈ ਹੱਥਾਂ ਨਾਲ ਤੋੜੇ ਜਾ ਰਹੇ ਹਨ। ਜੋ ਆਦਮੀ ਹੋਕੇ ਭੇਡਾਂ ਦੀ ਤਰਾਂ ਵਿਕਦੇ ਹਨ,ਜੋ ਖਯਤਰੀ ਕਹਲਾਕੇ ਅਪਨੀ ਰਖਯਾ ਤੋਂ ਅਸਮਰੱਥ ਹਨ, ਐਸੇ ਦੁਖੀਆਂ ਦੀ ਖਾਤਰ ਬੀਰ ਰਸ ਵਿਚ ਖੇਡ ਰਹੇ ਹਨ; ਨਹੀਂ ਤਾਂ ਉਸ ਸ਼ਾਂਤ ਸਰੋਵਰ ਵਿਚ ਕੀਹ ਕਮੀ ਤੇ ਕਿਸ ਸ਼ੈ ਦੀ ਉਸ ਵਿਚ ਲੋੜ ਹੈ ? ਪਤੀ ਜੀ! ਜੇ ਬਿਅਦਬੀ ਬਖਸ਼ੋ ਤਾਂ ਇਕ ਬਿਨੈ ਕਰਾਂ ? ਮੇਰੇ ਸਿਰਤਾਜ ਜੀ ! ਸਾਡਾ ਧਰਮ ਇਹ ਸੀ ਕਿ ਅਸੀਂ ਉਨ੍ਹਾਂ ਦੇ ਸੇਵਕਾਂ ਦੇ ਨਾਲ ਰਲਦੇ, ਜੀ ਜਾਮਾ ਅਰਪਣ ਕਰਦੇ ਤੇ ਰਾਖਿਆਂ ਦੀ ਫੌਜ ਵਿਚ ਨਾਮ ਪਾਉਂਦੇ, ਪਰ ਖਬਰੇ ਮੈਂ ਭਾਰੀ ਪਾਪਣ ਹਾਂ, ਖਬਰੇ ਇਹ ਮੇਰੇ ਹੀ ਕਰਮਾਂ ਦੇ ਕਾਰਣ, ਪਤੀ ਜੀ ! ਆਪ ਨੇ ਸਤਿਗੁਰਾਂ ਵਲੋਂ ਉਦਾਸੀ ਰੰਗ ਫੜਿਆ ਹੈ। ਹਾਇ,ਪਤੀ ਜੀ! ਅਸੀ ਤੁਸੀ ਸਗੋਂ ਨਾਂ ਤਾਂ ਨਾ ਤੋੜਨ ਵਾਲੇ ਬਣੇ, ਨਾਂ ਰੱਖਣ ਵਾਲੇ ਬਣੇ, ਸਗੋਂ ਰਾਖਿਆਂ ਦੇ ਲਾਗੂ ਬਣੇ। ਇਹ ਕਿੱਡੀ

ਸਾਡੀ ਭੁੱਲ ਹੈ ਜੋ ਇਸ ਵੇਲੇ ਸਤਿਗੁਰਾਂ ਤੇ ਉਲਟੇ ਚਲ ਰਹੇ ਹਾਂ, ਅਸੀਂ ਦੀਨ ਦੁਨੀ ਵਿਚ ਦੇਣਦਾਰ ਹੋਵਾਂਗੇ। ਪਤੀ ਜੀ! ਕੋਈ ਐਸੀ ਦਇਆ ਕਰੋ ਜੋ ਅਸੀਂ ਕਿਵੇਂ ਬਚ ਨਿਕਲੀਏ?

ਪਤੀ—ਸਚ ਹੈ! ਪਰ ਮੈਨੂੰ ਮੇਰੀ ਤਿੱਖੀ ਅਕਲ ਨੇ ਮਾਰਿਆ ਹੈ, ਤੇਰਾ ਕੀ ਦੋਸ਼ ਹੈ?

ਵਹੁਟੀ—ਮੇਰੀ ਜਾਚੇ ਤਾਂ ਪਤੀ ਜੀ ਸਾਨੂੰ ਕੁਸੰਗ ਨੇ ਮਾਰਿਆ ਹੈ, ਜੋ ਝੂਠ ਤੇ ਛਲ ਨੂੰ ਸਤ ਤੇ ਧਰਮ ਨਾਲੋਂ ਚੰਗਾ ਜਾਣਨ ਲੱਗ ਪਏ ਹਾਂ।ਦੇਖੋ ਇਸ ਦੇ ਕੈਸੇ ਬੁਰੇ ਸਿੱਟੇ ਨਿਕਲੇ ਹਨ। ਸਹੁਰੀ ਦੋ ਚਾਰ ਆਨੇ ਦੀ ਬਾਦਰ ਚਕੋਧਰਾ ਹੁੰਦਾ ਹੈ, ਇਕ ਮਾਮੂਲੀ ਫਲ ਦੇ ਬਦਲੇ ਅੱਜ ਇਕ ਬਾਲਕ ਦਾ ਇਹ ਹਾਲ ਹੋਗਿਆ ਹੈ। ਮੇਰੀ ਜੀਭ ਸੜੇ, ਜੇ ਆਪਨੂੰ ਦੋਸ ਦਿਆਂ, ਪਰ ਪਤੀ ਜੀ!ਇਹ ਹਾਲ ਸਾਡਾ ਖੋਟੀ ਸੰਗਤ ਨੇ ਕਰ ਦਿਤਾ ਹੈ।ਪਤੀ ਜੀ! ਜੇ ਅਸੀਂ ਸਿੱਖੀ ਸਿਦਕ ਵਿੱਚ ਪੱਕੇ ਰਹਿੰਦੇ ਤਾਂ ਐਸੇ ਧਰਮੀ ਨੌਕਰ ਦੇ ਇਕਲੌਤੇ ਬਾਲ ਦੀ ਖਾਤਰ ਦੋ ਇਕ ਆਨੇ ਦੀ ਚੀਜ ਦੇਣੀ ਸਾਨੂੰ ਕਦੇ ਬੀ ਭਾਰੂ ਨਾ ਭਾਸਦੀ। ਮੈਂ ਸੁਣਿਆਂ ਹੈ ਉਸ ਨੇਕ ਸੁਸ਼ੀਲ ਕੰਨਜਾਂ ਦੀ ਜਿੰਦ ਦੇ ਲਾਲੇ ਪੈ ਰਹੇ ਹਨ। ਧੀ ਬੀ ਉਹ ਉਸ ਪੁਰਖ ਦੀ ਹੈ, ਜੋ ਸਾਡਾ ਸੱਚਾ ਨਿਮਕ ਹਲਾਲ ਨੌਕਰ ਹੈ, ਜਿਸਦੀ ਨੇਕੀ ਸਾਰੇ ਉਜਾਗਰ ਹੈ। ਤੇ ਇੱਧਰ ਅਸੀ ਜੋ ਮਾਲਕ ਹਾਂ ਸਾਡੀ ਬਦਨਾਮੀ ਹੋ ਰਹੀ ਹੈ। ਜੇ ਅਸਾਥੋਂ ਕੁਸੰਗ ਨੇ ਨੇਕੀ, ਪਰਉਪਕਾਰ ਛੁਡਾਇਆ ਤਾਂ ਇਹ ਖੋਟੇ ਫਲ ਨਿਕਲੇ। ਅਸਾਂ ਦਿੱਸਣ ਵਾਲੇ ਸੰਸਾਰ ਅਰ ਇਸਦੇ ਨਾ ਰਹਣ ਵਾਲੇ ਸੁਖਾਂ ਨਾਲ ਪਜਾਰ ਪਾਇਆ; ਤਦੇ ਸਾਡਾ ਮੋਹ ਨਾਂ ਦਿੱਸਣ ਵਾਲੇ ਆਨੰਦ ਮੰਡਲ ਤੋਂ ਟੁੱਟਕੇ ਮਾਯਾ ਦੇ ਘੇਰੇ ਵਿੱਚ ਫਸਿਆ ਹੈ। ਇਸ ਪ੍ਰਕਾਰ ਵਹੁਟੀ ਗਭਰੂ ਦੀਆਂ ਦਿਨ ਚੜ੍ਹੇ ਤਕ ਬਾਤਾਂ ਹੁੰਦੀਆਂ ਰਹੀਆਂ।

ਉੱਧਰ ਭੁਜੰਗਣ ਦੀ ਰਾਤ ਭਰ ਤਾਂ ਬੇਚੈਨੀ ਵਿਚ ਲੰਘੀ, ਪਰ ਪ੍ਰਭਾਤ ਵੇਲੇ ਹੋਸ਼ ਪਰਤੀ। ਅੰਮ੍ਰਤ ਵੇਲੇ ਉੱਠਣ ਤੇ ਬਾਣੀ ਪੜ੍ਹਨ ਦਾ ਸੁਭਾ ਪਿਆ ਹੋਇਆ ਇਸ ਮੂਰਛਾ ਵੇਲੇ ਬੀ ਕੰਮ ਆਇਆ। "ਹਾਇ!ਨਾ ਤੋੜ ਦੀ ਥਾਂ ਕੋਈ ਪੰਜ ਘੜੀ ਦੇ ਤੜਕੇ ਇਹ ਤੁਕ ਮੂੰਹੋਂ ਨਿਕਲੀ: "ਪ੍ਰਭ ਕੈ ਸਿਮਰਨਿ ਗਰਭਿ ਨ ਬਸੈ" ਫੇਰ ਕੁਝ ਚਿਰ ਮਗਰੋਂ ਅਵਾਜ਼ ਆਈ, "ਜੋ ਜੋ ਜਪੈ ਤਿਸ ਕੀ ਗਤਿ ਹੋਇ" ਫੇਰ ਅਵਾਜ ਆਈ "ਅਨਿਕ ਭੋਗ ਬਿਖਿਆ ਕੇ ਕਰੈ। ਨਹ ਤ੍ਰਿਪਤਾਵੈ ਖਪਿ ਖਪਿ ਮਰੈ" ਫੇਰ ਅਵਾਜ਼ ਆਈ "ਮਿਰਤਕਕਉ ਜੀਵਾਲਨ ਹਾਰ। ਭੂਖੇ ਕਉ ਦੇਵਤ ਅਧਾਰ" ਫੇਰ ਆਵਾਜ਼ ਆਈ "ਅਪੁਨੇ ਜਨ ਕਾ ਪਰਦਾ ਢਾਕੈ" ਫੇਰ "ਜਹ ਅਛਲ ਅਛੇਦ ਅਭੇਦ ਸਮਾਇਆ। ਊਹਾ ਕਿਸਹਿ ਬਿਆਪਤ ਮਾਇਆ" ਫੇਰ 'ਆਪਿ ਮੁਕਤ ਮੁਕਤ ਕਰੈ ਸੰਸਾਰ। ਨਾਨਕ ਤਿਸ ਜਨ ਕਉ ਸਦਾ ਨਮਸਕਾਰੁ" ਫੇਰ "ਦੂਖ ਰੋਗ ਬਿਨਸੇ ਭੈ ਭਰਮ" ਕਈ ਵੇਰ ਪੜ੍ਹਕੇ ਫੇਰ ਚੁਪ, ਫੇਰ 'ਨਾਨਕ ਇਹ ਗੁਣਿ ਨਾਮੁ ਸੁਖਮਨੀ"। ਏਹ ਤੁਕਾਂ ਇਸ ਕ੍ਰਮ ਵਿਚ ਸੁਣਕੇ ਭਾਈ ਦੇਊ ਜੀ ਬੋਲੇ,ਪੁਤ੍ਰੀ !ਤੇਰਾ ਜੀਵਨ ਮਰਨ ਦੋਨੋਂ ਸਫਲ ਹਨ। ਹੁਣ ਆਪ ਨੇ ਬਦਾਮ ਰੋਗ਼ਨ ਲੈਕੇ ਸਾਰੇ ਬਦਨ ਤੇ ਝਸਵਾਇਆ। ਪੈਰੋ ਪੈਰ ਹੋਸ਼ ਪਰਤਦੀ ਗਈ, ਅਰ ਪਹੁ-ਫੁਟਾਲੇ ਵੇਲੇ ਅੱਖਾਂ ਖੋਲ੍ਹਕੇ ਦੇਖਣ ਲੱਗ ਗਈ, ਮਾਂ ਦੀ ਗੋਦ ਵਿਚ ਅਪਣੇ ਆਪਨੂੰ

ਦੇਖਕੇ ਬਾਂਹਾਂ ਉੱਚੀਆਂ ਕਰਕੇ ਗਲ-ਵੱਕੜੀ ਪਾਈ,ਪਰ ਤਾਕਤ ਜ਼ਰਾ ਘੱਟ ਸੀ. ਫੇਰ ਹੱਸ ਕੇ ਬੋਲੀ, ਅੰਮਾਂ ਜੀ ! ਬੜੀ ਨੀਂਦ ਆਈ, ਮੈਂ ਕਿੱਥੇ ਸਾਂ ? ਫੇਰ ਪੈਰੋ ਪੈਰ ਤਾਕਤ ਵਧਦੀ ਗਈ ਅਰ ਕੰਨਜਾਂ ਨੂੰ ਉਹ ਸਭ ਚੇਤਾ ਆ ਗਿਆ। ਇਹ ਵੇਲਾ ਬੜਾ ਨਾਜ਼ਕ ਸੀ, ਪਰ ਪਿਤਾ ਜੀ ਦਾ ਆਖਿਆ ਉਸ ਨੂੰ ਨਿਰਸੰਸੇ ਹੁੰਦਾ ਸੀ, ਇਸ ਕਰਕੇ ਉਨ੍ਹਾਂ ਦੀ ਸਮਝੌਤੀ ਨੇ ਜੋ ਉਨ੍ਹਾਂ ਨੇ ਇਸ ਵੇਲੇ ਪਜਾਰ ਤੇ ਧੀਰਜ ਨਾਲ ਦਿੱਤੀ, ਕੁੜੀ ਨੂੰ ਚਕੋਧਰੇ ਤੋਂ ਨਿਰਮੋਹ ਕਰ ਦਿੱਤਾ ਤੇ ਉਸਦਾ ਝੱਟ ਪੱਟ ਹੌਸਲਾ ਕਾਯਮ ਕਰ ਦਿੱਤਾ ਅਰ ਫੇਰ ਰੋੜ੍ਹ ਵਿੱਚ ਰੁੜ੍ਹਨੋਂ ਬਚਾ ਹੋਗਿਆ। ਇਸ ਵੇਲੇ ਤਮਾਸ਼ੇ ਦੀ ਗਲ ਦੇਖੋ, ਕਿ ਜਸਵੰਤ ਰਾਉ ਵਹੁਟੀ ਸਮੇਤ ਅਪਨੇ ਨੌਕਰ ਦੇ ਘਰ ਆਗਿਆ, ਤੇ ਭੁੰਏ ਹੀ ਬੈਠਕੇ ਕਾਕੀ ਦੇ ਪੈਰ ਫੜਨ ਲਗਾ 'ਹੇ ਸਰਵਣ ਪੁਤ੍ਰੀ ! ਉਸ ਕਲਗੀਆਂ ਵਾਲੇ ਦੀ ਖਾਤਰ ਬਖਸ਼ਲੈ?' ਪਰ ਲੜਕੀ ਦੇ ਪਿਤਾ ਨੇ ਪੈਰ ਬਚਾ ਲਏ ਤੇ ਕਿਹਾ: ਮਹਾਰਾਜ ਜੀ ! ਇਹ ਆਪ ਦੀ ਬਾਲਕੀ ਹੈ, ਆਪ ਵੱਡੇ ਹੋ, ਸਿਰ ਤੇ ਹੱਥ ਰੱਖੋ। ਇਸ ਵੇਲੇ ਜਸਵੰਤ ਰਾਉ ਦੀ ਵਹੁਟੀ ਨੇ ਬਚੜੀ ਨੂੰ ਗੋਦ ਵਿੱਚ ਲੈ ਲਿਆ ਅਰ ਉਹ ਹੰਝੂਆਂ ਨਾਲ ਸਿੰਜਿਆ ਚਕੋਧਰਾ ਅੱਗੇ ਧਰਕੇ ਕਿਹਾ, ਲੈ ਪੁਤ੍ਰੀ ! ਇਹ ਤੇਰੀ ਪਜਾਰੀ ਚੀਜ਼। ਪਰ ਧੀਰਜਵਾਨ ਕੁੜੀ ਨੇ ਚਕੋਧਰਾ ਪਰੇ ਕਰਕੇ ਹੱਥ ਜੋੜ ਕੇ ਕਿਹਾ, ਬੀਬੀ ਜੀ ! ਮੈਂ ਬੜੀ ਭੁੱਲ ਵਿੱਚ ਰਹੀ ਹਾਂ, ਤਦੇ ਮੇਰੀ ਅੱਜ ਅੰਮ੍ਰਿਤ ਵੇਲੇ ਜਾਗ ਨਹੀਂ ਖੁਲ੍ਹੀ ਤੇ ਸਰੀਰ ਔਖਾ ਰਿਹਾ ਹੈ। ਇਹ ਚਕੋਧਰਾ ਸਾਡੇ ਮਾਲਕ ਦਾ ਹੈ, ਅਸੀਂ ਨੌਕਰ ਹਾਂ। ਮੈਂ ਪਰਾਈ ਚੀਜ਼ ਨੂੰ ਅਪਣੀ ਬਣਾ ਲਿਆ ਸੀ ਤੇ ਫੇਰ ਗੁਰੂ ਜੀ ਦੇ ਅਰਪਣ ਕਰਨ ਦਾ ਸੰਕਲਪ ਕੀਤਾ ਸੀ, ਗੁਰੂ ਜੀ ਨੇ ਐਸੀ ਚੀਜ ਲੈਣੀ ਨਹੀਂ ਸੀ,ਏਸ ਕਰਕੇ ਕਲ ਮਾਲਕ ਜੀ ਆਪ ਤੁੜਵਾ ਕੇ ਲੈ ਗਏ ਸੇ। ਜੇ ਮੈਨੂੰ ਇਹ ਖਬਰ ਹੁੰਦੀ ਤਦ ਮੈਂ ਪਹਲਾਂ ਮਾਲਕ ਜੀ ਦੇ ਪਾਸ ਜਾਂਦੀ,ਅਰ ਉਨ੍ਹਾਂ ਨੂੰ ਚਕੋਧਰੇ ਦੇ ਇਸ ਫਲ ਦਾ ਮੁਲ ਦੇ ਆਉਂਦੀ ਤਦ ਆਪਣਾ ਜਾਣ ਕੇ ਪਾਲਦੀ, ਫੇਰ ਗੁਰੂ ਜੀ ਵੀ ਕਬੂਲ ਕਰਦੇ, ਅਰ ਕਦੇ ਕਿਸੇ ਨੂੰ ਤੋੜਨ ਨਾ ਦੇਂਦੇ। ਪਰ ਹੁਣ ਬੀ ਭਲਾ ਹੋਇਆ ਜੋ ਮੈਂ ਬੇਹੱਕੀ ਚੀਜ ਸਤਿਗੁਰਾਂ ਦੇ ਦਰਬਾਰ ਨਹੀਂ ਲੈ ਗਈ,ਨਹੀਂ ਤਾਂ ਦੀਵਾਨਦੇ ਵਿੱਚ ਲੱਜ ਝੱਲਣੀ ਪੈਂਦੀ, ਇਹ ਸਤਿਗੁਰਾਂ ਨੇ ਬੜੀ ਮੇਹਰ ਕੀਤੀ ਹੈ। ਪਿਤਾ ਜੀ ਦੱਸਦੇ ਹਨ ਜੋ ਸਿੱਖਾਂ ਨੂੰ ਸਦਾ ਦਾਨ ਕਰਨਾ ਚਾਹੀਏ, ਕਦੇ ਦਾਨ ਲੈਣਾ ਨਹੀਂ ਚਾਹੀਏ, ਅਤੇ ਹੱਕ ਤੋਂ ਬਿਨਾਂ ਤਾਂ ਵਾਸ਼ਨਾ ਤੋਂ ਬੀ ਪਰੇ ਹੱਟਣਾ ਚਾਹੀਦਾ ਹੈ।

ਇਹੋ ਸਮਝੌਤੀ ਸੀ ਜੋ ਪਿਤਾ ਨੇ ਸਮਝਾ ਕੇ ਪੁਤ੍ਰੀ ਨੂੰ ਫੇਰ ਰੋੜ੍ਹ ਵਿੱਚ ਰੁੜ੍ਹਨੋਂ ਬਚਾ ਲਿਆ ਸੀ, ਨਾਲੇਹੱਕ ਬੇਹੱਕੀਦਾ ਅਰਥ ਸਮਝਾ ਦਿੱਤਾ ਸੀ। ਓਹੋ ਠੀਕ ਸਮਝ ਵਿੱਚ ਆਏ ਬਚਨ ਕਾਕੀ ਨੇ ਆਖ ਦਿੱਤੇ। ਇਸਦੇ ਇਹ ਭੋਲੇ ਭਾਲੇ ਸੱਚੇ ਬਚਨ ਜਸਵੰਤ ਰਾਉ ਨੂੰ ਵਿੰਨ੍ਹ ਗਏ। 'ਸਿੱਖਨੂੰ ਸਦਾ ਦਾਨ ਦੇਣਾ ਚਾਹੀਦਾ ਹੈ, ਕਦੇ ਦਾਨ ਲੈਣਾ ਨਹੀਂ ਚਾਹੀਦਾ'। ਸਿੱਖੀ ਦਾ ਇਹ ਸੁਭਾਵ ਜਸਵੰਤ ਦੇ ਫੱਟੇ ਦਿਲ ਨੂੰ ਵਿੰਨ੍ਹ ਗਿਆ। ਨਾਲੇ ਸਮਝ ਪੈ ਗਈ ਕਿ ਸਿੱਖ ਬਿਪਤਾ ਨੂੰ ਕਿਸ ਤਰਾਂ ਮਿੱਠਾ ਕਰਕੇ ਮੰਨਦੇ ਹਨ, ਅਰ ਕਿਸ ਤਰਾਂ ਸਦਾ ਸ਼ੁਕਰ ਦੇ ਮੰਡਲ ਵਿੱਚ ਰਹਣ ਦਾ ਜਤਨ

ਕਰਦੇ ਹਨ। ਜਸਵੰਤ ਰਾਉ ਨੇ ਰਾਤ ਦਾ ਸਾਰਾ ਹਾਲ ਕਹ ਸੁਣਾਇਆ ਅਰ ਭਾਈ ਦੇਊ ਨੂੰ ਕਿਹਾ ਕਿ ਸਚ ਵਿੱਚ ਸ਼ਰਮ ਕਾਹਦੀ ਇਸ ਕਾਕੀ ਦੇ ਠਹੋਲਾ ਦੇਣ ਤੇ ਅਪਣੀ ਇਸਤ੍ਰੀ ਦੇ ਉਪਦੇਸ਼ਨੇ ਮੈਨੂੰ ਹੋਸ਼ ਲੈ ਆਂਦੀ ਹੈ। ਤੁਸੀ ਹੁਣ ਮੇਰੇ ਔਗੁਣ ਦੂਰ ਕਰਕੇ ਸਾਧ ਸੰਗਤ ਵਿੱਚ ਰਲਾ ਲਓ।

ਭਾਈ ਦੇਊ ਜੀ ਨੇ ਅਦਬ ਨਾਲ ਕਿਹਾ: ਮਹਾਰਾਜ ਜੀ! ਮੈਂ ਕੀਟ ਆਪ ਦੇ ਦਰ ਦਾ ਭਿਖਾਰੀ ਹਾਂ, ਮੈਂ ਅਤ ਨੀਚ ਹਾਂ 'ਹਉ ਅਪ੍ਰਾਧੀ ਗੁਨਹਗਾਰ ਹਉ ਬੇਮੁਖ ਮੰਦਾ'ਆਪਦਾ ਘਰਾਣਾ ਆਦੋ ਸਿਖੀ ਦਾ ਹੈ।ਸਤਗੁਰੂ ਸਦਾ ਦਿਆਲ ਹਨ।ਉਹਸਿੱਖਾਂ ਵੱਲ ਨਹੀਂ ਦੇਖਦੇ ਅਪਨੀ ਮੇਹਰ ਵੱਲ ਦੇਖਦੇ ਹਨ। ਆਪਦਾ ਹਿਰਦਾ ਜੋ ਮੇਰੇ ਜਿਹੇ ਨਿਕਾਰੇ ਦੇ ਘਰ ਇਸ ਨਾਚੀਜ ਬਾਲਕੀ ਦੀ ਖਾਤਰ ਆਪ ਨੂੰ ਇਸ ਕ੍ਰਿਪਾਲਤਾ ਨਾਲ ਲਿਆਯਾ ਹੈ, ਮੈਂ ਆਪਦੇ ਕੋਮਲ ਦਿਲ ਨੂੰ ਕਿਸ ਤਰਾਂ ਸਤਸੰਗ ਦੇ ਪਜਾਰ ਤੋਂ ਹੀਣਾ ਆਖਾਂ? ਵਾਹਿਗੁਰੂ ਸਾਨੂੰ ਸਭਨਾਂ ਨੂੰ ਬਖਸ਼ੇ।ਆਪ ਗੁਰੂ ਵਲ ਮਨ ਕੀਤਿਆਂ ਸਨਮੁਖ ਹੋ ਜਾਈਦਾ ਹੈ। ਧੰਨ ਗੁਰੂ ਜਿਸਨੇ ਆਪ ਨੂੰ ਅਪਨੇ ਵਲ ਖਿੱਚ ਲਿਆ ਹੈ।

ਸਤਸੰਗ ਨੂੰ ਨਾ ਕੁਲਫ ਨਾ ਜੰਦ੍ਰੇ ਹਨ, ਨਾ ਬੂਹੇ ਨਾ ਖਿੜਕੇ ਹਨ, ਨਾ ਪਹਰੂਆ ਨਾਂ ਰੋਕਣ ਹਾਰਾ ਹੈ'ਕਬੀਰ ਜਿਹ ਦਰ ਆਵਤ ਜਾਤਿਅਹੁ ਹਟਕੈ ਨਾਹੀ ਕੋਇ। ਸੋ ਦਰੁ ਕੈਸੇ ਛੋਡੀਐ ਜੋ ਦਰੁ ਐਸਾ ਹੋਇ।' ਸੋ ਸਤਸੰਗ ਨੇ ਜਸਵੰਤ ਰਾਉ ਨੂੰ 'ਟੂਟੀ ਗਾਢਨ ਹਾਰ ਗੋੁਪਾਲ' ਅਨੁਸਾਰ ਮੇਲ ਲਿਆ।

ਗੁਰ ਸਪਤਮ ਨੂੰ ਹੁਣ ਕੁਲ ਅਠ ਦਸ ਦਿਨ ਹੀ ਬਾਕੀ ਸੇ। ਇਨ੍ਹਾਂ ਦਿਨਾਂ ਵਿਚ ਜਸਵੰਤ ਰਾਉ ਦੀ ਮਨ ਦੀ ਦਸ਼ਾ ਡਾਢੀ ਹੀ ਪਲਟਦੀ ਗਈ, ਪੂਜਾ ਦੇ ਦੁਖ ਤੇ ਗੁਰੂ ਜੀ ਦੇ ਉਪਕਾਰ ਦਿਲ ਨੂੰ ਪਜਾਰ ਵਿਚ ਪ੍ਰੋਂਦੇ ਗਏ। ਜੀ ਉੱਮਲ ਉੱਮਲ ਪਵੇ ਅਰ ਇਹੋ ਚਾਹੇ ਕਿ ਸਰਵੰਸ ਵਾਰ ਦਿਆਂ। ਸਤ ਤੇ ਸਤ ਦੇ ਪਜਾਰ ਨੇ ਅਸੱਤ ਅਰ ਝੂਠ ਤੋਂ ਕੱਢ ਲਿਆ। ਚਾਹ, ਉਸ ਧਰਮ ਪੁੰਜ ਦੇ ਚਰਣਾਂ ਵਿਚ ਪਹੁੰਚ ਕੇ ਬਖਸ਼ਵਾਣ ਤੇ ਅਗੋਂ ਰਜਾ ਵਿਚ ਤੁਰਨ ਦੀ ਪ੍ਰਬਲ ਪੈ ਗਈ।

ਗੁਰ ਸਪਤਮ ਦਾ ਭਾਗੇ ਭਰਿਆ ਦਿਨ ਚੜ੍ਹਿਆ। ਸਭ ਤਯਾਰੀਆਂ ਹੋ ਗਈਆਂ। ਦੀਵਾਨ ਸਜ ਗਿਆ। ਸਭ ਸੰਗਤਾਂ ਜੁੜ ਗਈਆਂ,ਪਰ ਹੁਸ਼ਯਾਰ ਪੁਰੇ ਦੀ ਸੰਗਤ ਅਜੇ ਨਹੀਂ ਪਹੁੰਚੀ ਸੀ। ਠੀਕ ਜਿਸ ਵੇਲੇ ਆਨੰਦ ਦੇ ਲਹਰੇ ਹੋ ਰਹੇ ਸੇ, ਇਹ ਸੰਗਤ ਪਹੁੰਚੀ। ਇਸ ਸੰਗਤ ਵਿਚ ਕੋਈ ਗਿਣਤੀ ਦੇ ਤੀਹ ਪੈਂਤੀ ਤੀਵੀਂਆਂ ਮਰਦ ਸੇ, ਕਿਉਂਕਿ ਇਲਾਕੇ ਦੇ ਬਹੁਤ ਲੋਕ ਪਹਲਾਂਹੀ ਅੱਪੜ ਚੁਕੇਸੇ।

ਦੀਵਾਨ ਵਿਚ ਜਦ ਅੱਪੜੇ ਤਾਂ ਅੱਗੇ ਅੱਗੇ ਬੀਬੀ ਸੀ, ਮਗਰ ਜਸਵੰਤ ਰਾਉ ਵਹੁਟੀ ਸਮੇਤ ਡਾਢਾ ਹੀ ਨਿੰਮੋਝਾਣ ਲਾਜ ਵਿਚ ਰੰਗਿਆ ਚਲ ਰਿਹਾ ਸੀ, ਮਗਰ ਸਾਰੀ ਸੰਗਤ ਸੀ, ਤੇ ਸਭ ਤੋਂ ਪਿਛੇ ਭਾਈ ਦੇਊ ਤੇ ਉਸਦੀ ਨਾਰ ਸੇ। ਜਦ ਸ੍ਰੀ ਗੁਰੂ ਜੀ ਅਗੇ ਮੱਥਾ ਟੇਕ ਚੁਕੇ ਤਦ ਬੀਬੀ ਨੇ ਉਹ ਹੰਝੂਆਂ ਨਾਲ ਪਾਲਿਆ ਚਕੋਧਰਾ ਚਰਣਾਂ ਵਿਚ ਧਰਿਆ। ਗ਼ੀਬ ਨਿਵਾਜ ਸਤਿਗੁਰਾਂ ਨੇ ਭੋਲੀ ਬਾਲਕੀ ਨੂੰ ਗੋਦ ਵਿਚ ਲੈਕੇ ਕਿਹਾ: "ਮੇਰੀ ਧੀ ! ਉਹ ਚਕੋਧਰਾ

ਬੀ ਲਿਆ ਜੋ ਤੇਰੀ 'ਹਾਇ ਨਾਂ ਤੋੜ' ਨੇ ਤਯਾਰ ਕੀਤਾ ਹੈ"।ਬੀਬੀ ਨੇ ਤਾਂ ਹਿਜਾਉ ਨਾਲ ਸਿਰ ਨੀਵਾਂ ਪਾ ਲਿਆ ਤੇ ਜਸਵੰਤ ਰਾਉ ਨੇ ਜੋ ਨਾਰ ਸਮੇਤ ਹੰਝੂ ਕੇਰ ਰਿਹਾ ਸੀ, ਜ਼ਰੀ ਬਾਦਲੇ ਦੇ ਬਸਤਰ ਲਾਹ ਕੇ ਦੀਵਾਨ ਵਿਚ ਗੁਰੂ ਜੀ ਦੇ ਚਰਨਾਂ ਵਿਚ ਧਰ ਦਿਤੇ, ਹੇਠੋਂ ਦੋਹਾਂ ਦੇ ਗਲੇ ਖੱਦਰ ਦੇ ਕੱਪੜੇ ਨਿਕਲੇ।ਨਾਲ ਚਾਰ ਥਾਲ ਮੁਹਰਾਂ ਦੇ ਅਗੇ ਧਰ ਦਿੱਤੇ, ਤੇ ਚਰਣ ਪਕੜ ਕੇ ਰੋ ਰੋ ਕੇ ਧੋਤੇ। ਦੀਵਾਨ ਵਿਚ ਚੁਪ ਵਰਤੀ ਹੋਈ ਸੀ,ਸਭੇ ਤੱਕ ਰਹੇ ਸੇ,ਕਿ ਦੰਪਤੀ (ਜੋ ਚਰਨਾਂ ਤੇ ਡਿੱਗੇ ਪਏ ਸੇ)ਦੇ ਸੁਰੀਲ ਗਲੇ ਤੋਂ ਇਕ ਮਨ ਚੀਰਨਵਾਲੀ ਵੈਰਾਗ ਭਰੀ ਸੁਰ ਨਿਕਲੀ। ਸੁਰ ਕੀਹ ਸੀ ਕਿ ਸਾਰੇ ਵਾਯੂ ਮੰਡਲ ਵਿਚ ਵੈਰਾਗ ਦੀ ਗੂੰਜਾਟ ਪੈਦਾ ਹੋ ਗਈ, ਅਰ ਇਹ ਬੇਨਤੀ ਦਾ ਸ਼ਬਦ ਪ੍ਰੇਮ ਨਾਲ ਗਾਂਵਿਆਂ ਗਿਆ:-

> ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ। ਕੇਤੇ ਗਨਉ ਅਸੰਖ ਅਵਗਣ ਮੇਰਿਆ। ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ। ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ। ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੂ ਤੇ ਨੇਰਿਆ। ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ ॥
>
> [ਜੈ: ਛੰ: ਮ: ੫

ਇਸ ਛੰਦ ਨੂੰ ਦੰਪਤੀ ਨੇ ਇਸ ਵੈਰਾਗ ਨਾਲ ਪੜ੍ਹਿਆ ਕਿ ਸਾਰਾ ਦੀਵਾਨ ਵੈਰਾਗ ਦੀ ਮੂਰਤ ਹੋ ਗਿਆ। ਉਨ੍ਹਾਂ ਦਾ ਇਸ ਐਸਵਰਜ ਵਿਚ ਆਉਣਾ ਤੇ ਆਕੇ ਸਰਬੰਸ, ਤਨ, ਮਨ, ਚਰਨਾਂ ਵਿਚ ਰਖਕੇ ਵੈਰਾਗ ਕਰਨਾਂ ਐਸਾ ਹੀ ਦਰਦਨਾਕ ਸੀ ਕਿ ਕਲੇਜੇ ਝੱਲ ਨਹੀਂ ਸੇ ਸਕਦੇ। ਸਾਵਣ ਦੀ ਬਰਖਾ ਵਾਂਙ ਕੁਰਬਾਨੀ ਦਾ ਭਾਵ ਸਾਰੇ ਨੇਤ੍ਰਾਂ ਤੋਂ ਛਹਬਰ ਲਾ ਰਿਹਾ ਸੀ। ਦੀਨ ਦਿਆਲ ਸਤਗੁਰਾਂ ਆਪ ਬੀ ਉਸ ਵੇਲੇ ਵੈਰਾਗ ਮਈ ਸੁਰ ਵਿਚ ਬਚਨ ਕੀਤਾ:-

> ਸਗਲ ਮਨੋਰਥ ਪ੍ਰਭ ਤੇ ਪਾਏ ਕੰਠਿ ਲਾਇ ਗੁਰ ਰਾਖੇ। ਸੰਸਾਰ ਸਾਗਰ ਮਹਿ ਜਲਨਿ ਨ ਦੀਨੇ ਕਿਨੈ ਨ ਦੁਤਰੁ ਭਾਖੇ ॥੧॥ ਜਿਨਕੈ ਮਨਿ ਸਾਚਾ ਬਿਸ੍ਵਾਸੁ। ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥ ਰਹਾਉ ॥ ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ ॥ ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰ ਰਾਖਿਓ ॥
>
> [ਧ: ਮ: ੫

ਇਹ ਵਾਕ ਸੁਣਕੇ ਦੁਹਾਂ ਨੇ ਬੜੇ ਵਿਰਲਾਪ ਦੀ ਸੁਰ ਵਿਚ ਇਹ ਅਤੀ ਨਿਮ੍ਰ ਭਾਵ ਨਾਲ ਧੰਨਵਾਦ ਗਾਂਵਿਆਂ:-

> ਸਤਿਗੁਰ ਬਚਨ ਤੁਮਾਰੇ ॥ ਨਿਰਗੁਣ ਨਿਸਤਾਰੇ ॥੧॥ ਰਹਾਉ ॥ ਮਹਾ ਬਿਖਾਦੀ ਦੁਸਟ ਅਪਵਾਦੀ ਤੇ ਪੁਨੀਤ ਸੰਗਾਰੇ ॥ ੧ ॥ ਜਨਮ ਭਵੰਤੇ ਨਰਕਿ ਪੜੰਤੇ ਤਿਨਕੇ ਕੁਲ ਉਧਾਰੇ ॥੨॥ ਕੋਇ ਨ ਜਾਨੈ ਕੋਇ ਨ ਮਾਨੈ ਸੇ ਪਰਗਟੁ ਹਰਿ ਦੁਆਰੇ॥ ੩ ॥ ਕਵਨ ਉਪਮਾ ਦੇਉ ਕਵਨ ਵਡਾਈ ਨਾਨਕ ਖਿਨੁ ਖਿਨੁ ਵਾਰੇ ॥ ੪ ॥
>
> [ਆ: ਮ: ੫ ਘਰੁ ੧੩

ਕੈਸਾ 'ਪਯਾਰ-ਬਲੀਦਨ' ਹੈ, ਕੈਸਾ ਆਪਾਨੁਛਾਵਰ ਦਾ ਅਜੀਬ ਨਕਸ਼ਾ ਹੈ। ਇਕ ਰਾਜਸੀ ਭੜਕ ਦਾ ਆਦਮੀ ਗ਼ਰੀਬੀ ਭੇਸ ਵਿਚ ਹੋਕੇ ਸਰਬੰਸ ਅਗੇ

ਧਰੀ ਬੈਠਾ ਹੈ, ਪਿਛੇ ਦੀ ਤਾਂਘ ਚੁਕਾ ਆਯਾ ਹੈ। ਹੁਣ ਗੁਰੂ ਜੀ ਹਨ, ਜਾਂ ਏਹ ਸਰੀਰ ਹੈ ਜਾਂ ਹੁਕਮ ਦੀ ਉਡੀਕ ਹੈ। ਉਸ ਦਿਲ ਦੀ ਜਾਚ ਕਰੋ ਜੋ ਇਸਤਰਾਂ ਸੰਸਾਰ ਤੋਂ ਟੁੱਟ ਗਿਆ ਹੈ। ਜਿਸਨੇ ਪੀ ਦਾ ਧਨ ਪਜਾਰੇ ਦਾਤਾ ਜੀ ਦੇ ਅਗੇ ਭੇਟ ਧਰ ਦਿਤਾ ਹੈ, ਜਿਸਨੇ ਸਰੀਰ ਬੀ ਨਾਲ ਅਰਪ ਦਿਤਾਹੈ, ਜਿਸਨੇ-'ਤਨ ਧਨ ਸਉਂਪਿਆ ਗੁਰੂ ਕਉ ਸਿਰ ਬੀ ਦੀਆ ਨਾਲ।' ਇਹ ਜਗਜਾਸ਼ਾ ਹੈ, ਇਸਨੂੰ ਤਜਾਗ ਕੰਹਦੇ ਹਨ, ਜ ਕੁਝ ਸੀ ਸੋ ਗੁਰੂ ਅਰਪਨ। ਇਸ ਲਈ ਨਹੀਂ ਕਿ ਕੰਮ ਨਹੀਂ ਹੁੰਦਾ, ਪਰ ਇਸ ਲਈ ਕਿ ਹੁਣ ਆਪਣੇ ਪਰਾਏ ਦੀ ਵਿੱਥ ਨਹੀਂ ਰਹੀ, ਹੁਣ ਉਪਰਾ-ਪਨ ਨਹੀਂ ਰਿਹਾ, ਹੁਣ ਸਭ ਕੁਝ ਗੁਰੂ ਦਾ ਦਿੱਸਦਾ ਹੈ। ਵਾਹਵਾਹ ਬ੍ਰਿਛ ਦੇ ਹਰ ਹਿੱਸੇ ਨੂੰ ਬਾਕੀ ਦਾ ਸਾਰਾ ਹਿੱਸਾ ਆਪਣੇ ਆਪ ਤੋਂ ਓਪਰਾ ਨਹੀਂ ਭਾਸਦਾ। ਹੁਣ ਧਨ ਨੂੰ ਕਿਸਤ੍ਰਾਂ ਲੁਕਾਕੇ ਰੱਖੇ, ਕਿਸਤੋਂ ਵਾਂਜੇ? ਕਿਸ ਨੂੰ ਨਾ ਦੇਵੇ? 'ਗੁਰੂ ਸਮੁੰਦ ਨਦੀ ਸਭਿ ਸਿਖੀ' ਮੂਜਬ ਜਸਵੰਤ ਰਾਉ ਹੰਕਾਰ ਦੇ ਪਰਬਤਾਂ ਤੋਂ ਡਿੱਗਦਾ ਹਉਮੈਂ ਦੇ ਮੈਦਾਨ ਝਾਗਦਾ ਤੇ ਪਾਰਦਰਸ਼ਕ ਮਾਯਾ ਦੇ ਰੇਤ ਥਲੇ ਲੰਘਦਾ ਨਿਰਬਾਣ ਪਦ ਦੇ ਸਮੁੰਦ੍ਰ ਵਿਚ ਅਪਣਾ ਆਪ ਅਰਪਣ ਕਰ ਰਿਹਾ ਹੈ। ਤੇ ਗੁਰੂ ਸਮੁੰਦ੍ਰ ਉਸ ਸਭ ਕੁਝ ਨੂੰ ਕੀਹ ਕਰਦੇ ਹਨ? ਉਨ੍ਹਾਂ ਦਾ ਸਭ ਕੁਝਅਗੇਹੀ ਅਰਪਣ ਹੈ। ਵਾਹ ਵਾਹ ਸੰਨਜਾਸ, ਇਹ ਸੰਨਜਾਸਹੈ।ਇਹ ਰੰਗ ਦੀਵਾਨਵਿਚ ਅਤੀ ਵੈਰਾਗ ਦਾ ਰੂਪ ਬੰਨ੍ਹ ਰਿਹਾ ਸੀ। ਸਚੇ ਪਾਤਸ਼ਾਹ ਨੇ ਫੁਰਮਾਯਾ-ਭਾਈਜਸਵੰਤ! ਇਹ ਸਰੀਰ ਛਿਨ ਭੰਗਰ ਹਨ, ਜਿਨ੍ਹਾਂਦੇ ਸਰੀਰ ਹਰਿ ਸੇਵਾ(ਸਿਮਰਣ) ਵਿਚ ਲੱਗ ਗਏ,ਸਫਲ ਹੋ ਗਏ। ਹਾਂ,ਸਾਈਂ ਦੀ ਯਾਦ ਵਿਚ ਵੱਸੋ। ਦੇਹ ਨੂੰ ਸਫਲ ਕਰੋ। ਤੁਸੀ ਦੰਪਤੀ ਸਫਲ ਹੋਏ। ਫੇਰ ਭਾਈ ਦੇਉ ਜੀ ਨੂੰ ਪਜਾਰ ਦੇਕੇ ਕਿਹਾ, ਅਜ ਸਿਖੀ ਸਿਰੇ ਚੜ੍ਹੀ। ਸਿੱਖ ਸਿੱਖੀ ਦੇ ਚੰਦਨ ਬ੍ਰਿੱਖ ਹਨ, ਸਗੋਂ ਉਸਤੋਂ ਭੀ ਵਧੀਕ, ਫੇਰ ਤਿੰਨ ਵਾਰ 'ਧੰਨ ਸਿੱਖੀ' ਧੰਨ ਸਿੱਖੀ' ਆਖ਼ਿਆ।

ਇਹ ਹੁਸ਼ਜਾਰ ਪੁਰੇ ਦੀ ਮਗਰੋਂ ਅੱਪੜੀ ਸਾਰੀ ਸੰਗਤ ਅੰਮ੍ਰਿਤ ਦੀ ਪਿਆਸੀ ਸੀ, ਸੋ ਸਭ ਨੂੰ ਅੰਮ੍ਰਿਤ ਛਕਾਯਾ ਗਿਆ। ਭਾਈ ਜਸਵੰਤਜੀ ਭਾਈ ਕੁਲਵੰਤਸਿੰਘਜੀਬਣੇ, ਅਰ ਧਰਮ ਜੁੱਧ ਸੰਗ੍ਰਾਮਾਂ ਦੇ ਵਿਚ ਭਾਰੀ ਜੁੱਧ ਕਰਦੇ ਰਹੇ। ਇਨ੍ਹਾਂ ਨੇ ਪਦਾਰਥਾਂ ਤੋਂ ਘੋੜੇ ਅਰ ਸ਼ਸਤ੍ਰ ਖਰੀਦੇ ਗਏ। ਉਹ ਪਤੀ ਨੂੰ ਪ੍ਰੇਰਣ ਵਾਲੀ ਪਤੀਬ੍ਰਤਾ ਇਸਤ੍ਰੀ ਕੁਲਵੰਤ ਕੌਰ ਸੇਵਾ ਦਾ ਨਮੂਨਾ ਬਣੀ। ਉਸਦੀ ਸੇਵਾ ਨੇ ਗੁਰੂਦੁਆਰੇ ਸਫਲ ਹੋਕੇ ਭੁਜੰਗੀਆਂ ਦੇ ਅਨੇਕਾਂ ਦੂਲੇ ਸਿੰਘ ਬਣਾਏ। ਭਾਈ ਦੇਉ ਜੀ ਦੇਵਾ ਸਿੰਘ ਜੀ ਬਣੇ, ਅਰ ਚਮਕੌਰ ਦੀ ਰਾਤ ਸੰਗ੍ਰਾਮ ਵਿਚ ਸਫਲ ਜਨਮ ਹੋਏ। ਉਹ ਕੁਲਵੰਤ ਬੀਬੀ ਜਿਸਦੀ 'ਹਾਇ!ਨਾ ਤੋੜ' ਨੇ ਐਡਾ ਅਚਰਜ ਕੰਮ ਕੀਤਾ, ਅੰਮ੍ਰਿਤ ਛਕ ਕੇ ਇਕ ਬੜੀ ਸੁਭਾਗ ਸਿੰਘਣੀ ਬਣੀ,ਜਿਸਦੀ ਸੰਤਾਨ ਅਜ ਤਕ ਆਨੰਦ ਨਾਲ ਕਾਇਮ ਹੈ।*

॥ ਇਤਿ ॥

*ਇਹ ਪ੍ਰਸੰਗ ਸੰਮਤ ੪੩੬ ਨਾ: ਦੇ ਗੁਰਪੁਰਬ ਤੇ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਤ ਹੋਯਾ ਸੀ।

ਸੂਚਨਾ—ਅੰਮ੍ਰਿਤ ਤੋਂ ਕੁਛ ਸਮਾਂ ਮਗਰੋਂ ਮਸੰਦਾਂ ਦੀ ਸੋਧ ਹੋਈ, ਇਕ ਚੰਗੇ ਮਸੰਦ ਦਾ ਪ੍ਰਸੰਗ ਅਗੇ ਹੈ:—

# ੨੪. ਭਾਈ ਫੇਰੂ ਸੱਚ-ਦਾੜ੍ਹੀ

ਸੱਤਵੀਂ ਪਾਤਸ਼ਾਹੀ ਜੀ ਦੇ ਸੱਚਖੰਡ ਪਯਾਨ ਮਗਰੋਂ ਅੱਠਵੇਂ ਸਤਿਗੁਰੂ ਜੀ ਗੱਦੀ ਪਰ ਬੈਠਦੇ ਹੀ ਦਿੱਲੀ ਟੁਰ ਗਏ ਤੇ ਛੇਤੀ ਹੀ ਜੋਤੀ ਜੋਤ ਸਮਾ ਗਏ। ਨਾਵੇਂ ਸਤਿਗੁਰੂ ਅਸਾਮ ਆਦਿ ਬਦੇਸ਼ਾਂ ਵਿਚ ਚਿਰ ਤਕ ਰਹੇ। ਦਸਵੇਂ ਸਤਿਗੁਰੂ ਗੱਦੀ ਬੈਠਦੇ ਹੀ ਭਾਰੇ ਕੰਮਾਂ ਵਿਚ ਰੁੱਝ ਗਏ ਇਧਰ ਸੰਗਤਾਂ ਵਿਚ ਜੋ ਮਸੰਦ ਸਨ, ਕਿਤੇ ਕਿਤੇ ਆਪਣੇ ਫਰਜ਼ਾਂ ਤੋਂ ਘੁਸ ਪਏ।ਮਸੰਦ ਅਸਲ ਵਿਚ ਉਹ ਉੱਚਾ ਸਿੱਖ ਸੀ,ਜਿਸਨੂੰ ਭਜਨ ਬੰਦਗੀ ਉਪਕਾਰ ਦੇ ਕਾਰਨ ਸੰਗਤ ਵਿਚ 'ਮਸਨਦ'ਡਾਹਕੇ ਬਿਠਾਂਦੇ ਸਨ। ਇਹ ਆਪਣਾ ਜੀਵਨ ਗੁਰੂਅਰਪਣ ਰਖਦਾ ਸੀ। ਜੇ ਇਕੱਲਾ ਹੋਵੇ ਤਾਂ ਅਪਣੀ ਜਾਇਦਾਦ ਨਹੀਂ ਸੀ ਬਨਾਉਂਦਾ, ਜੇ ਵਿਆਹਿਆ ਹੋਵੇ ਤਾਂ ਆਪਣਾ ਇਜ਼ਤ ਦਾ ਨ੍ਰਿਬਾਹ ਤੋਰ ਲੈਂਦਾ ਸੀ।ਕਰਣੀ ਦੇ ਸੁੱਚੇ,ਰਹਣੀ ਬਹਣੀ ਵਾਲੇ ਨਾਮ ਰਸੀਏ ਤੇ ਨਾਮ ਦਾਤੇ ਗੁਰਮੁਖ ਦੇ ਦਰਜੇ ਤਕ ਦੇ ਮਸੰਦ ਹੋਇਆ ਕਰਦੇਸੇ। ਸਾਧ ਸੰਗਤ ਦੇ ਦਸਵੰਧ ਇਸ ਪਾਸ ਜਮਾਂ ਹੁੰਦੇ ਸਨ ਤੇ ਇਹ ਸਤਿਗੁਰ ਦੇ ਹਜ਼ੂਰ ਪਹੁੰਚਾਉਂਦਾ ਹੁੰਦਾ ਸੀ, ਪਰ ਉੱਪ੍ਰ ਲਿਖੇ ਸਮੇਂ ਵਿਚਬਹੁਤ ਪੁਰਾਣੇ ਮਸੰਦ ਮਰ ਗਏ ਸਨ। ਕੁਛ ਗ੍ਰਹਸਤੀ ਮਸੰਦ ਮਾਇਆਧਾਰੀ ਤੇ ਲੋਭੀ ਹੋ ਗਏ ਤੇ ਕਈਆਂ ਨੇ ਅਪਨੇ ਆਪ ਨੂੰ ਗੁਰੂ ਵਿਮੁਖ ਥਾਪਕੇ ਸੰਗਤਾਂ ਨੂੰ ਦੁਖ ਦੇਣੇ ਸ਼ੁਰੂ ਕੀਤੇ; ਤਦੋਂ ਕਲਗੀਧਰ ਜੀ ਨੇ ਮਸੰਦ-ਸੰਪ੍ਰਦਾ ਬੰਦ ਕਰ ਦਿਤੀ ਤੇ ਖੁਸ਼ੀ ਦੀ, ਪਿਆਰ ਦਾ ਦਸਵੰਧ ਭੇਟਾ ਨੂੰ ਜੋ ਮਸੰਦਾਂ ਨੇ ਕਰ ਦੀ ਸ਼ਕਲ ਦੇ ਦਿੱਤੀ ਸੀ,ਉਸਦੀ ਉਹ'ਕਰ'ਵਾਲੀ ਸ਼ਕਲ ਤੋੜ ਕੇ ਪ੍ਰੇਮ ਤੇ ਪਿਆਰ ਦੇ ਹੱਥ ਸੌਂਪ ਦਿਤਾ। ਇਹਨਾਂ ਮਸੰਦਾਂ ਵਿਚ ਉਸ ਵੇਲੇ ਬੀ ਅੱਛੇ ਅੱਛੇ ਸਿਦਕੀ ਤੇ ਪ੍ਰੇਮੀ ਸਨ। ਸਤਿ-ਗੁਰ ਜੀਨੇਕਈ ਮਸੰਦਾਂਨੂੰ ਜਦੋਂ ਬੁਲਾਯਾ ਤਾਂ ਅਕਸਰ ਨਾਂ ਆਏ,ਫਿਰਹੁਕਮ ਗਿਆ ਕਿ ਫੜਕੇ ਹਾਜ਼ਰ ਕਰੋ। ਤਦੋਂ ਫੜੇ ਆਏ ਤੇ ਦੋਸ਼ੀਆਂ ਨੇ ਯਥਾ ਯੋਗ ਦੰਡ ਪਾਏ ਜੋ ਅਪਣੇ ਅਸਲੇ ਵਿਚ ਕਾਇਮ ਸੇ ਵਰ ਪ੍ਰਾਪਤ ਹੋਏ ਜਿਨ੍ਹਾਂ ਵਿਚੋਂ ਇਕ ਦੀ ਇਹ ਵਾਰਤਾ ਹੈ:—

ਭਾਈ ਫੇਰੂ ਇਸ ਸਮੇਂ ਨੱਕੇ ਦੇਸ ਦਾ ਮਸੰਦ ਸੀ, ਪਹਿਲੇ ਸੱਦੇ ਪਰ ਇਹ ਨਹੀਂ ਗਿਆ,ਸੱਦਾ ਇਸ ਤਕ ਨਹੀਂ ਅੱਪੜਿਆ। ਦੂਜੇ ਸੱਦੇ ਦੇ ਸੁਣਦੇ ਸਾਰ ਜਿਸ ਹਾਲ ਸੀ ਉਸੇ ਹਾਲ ਟੁਰ ਪਏ। ਲੈ ਜਾਣ ਵਾਲੇ ਸਿੱਖ ਤਾਂ ਸਤਕਾਰ ਕਰਨ, ਪਰ ਫੇਰੂ ਕਹੇ ਕਿ ਹੱਥ ਬੰਨ੍ਹਕੇ ਦਾੜ੍ਹੀ ਫੜਕੇ ਲੈ ਚਲੋ, ਪਰ ਇਹ ਹੀਆ ਸਿੱਖਾਂਦਾ ਤਾਂ ਨਾ ਪਿਆ, ਪਰ ਫੇਰੂ ਜੀ ਆਪ ਇਸ ਤਰਾਂ ਹੀ ਆਪ ਅਪਣੀ ਦਾੜ੍ਹੀ ਫੜਕੇ ਸਾਰਾ ਰਾਹ ਟੁਰੇ। ਜਦ ਸ੍ਰੀ ਕਲਗੀਧਰ ਜੀ ਦੇ ਦਰਬਾਰ ਪੇਸ਼ ਹੋਏ ਤਾਂ ਇਸੇਤਰਾਂ ਖੜੇ ਸਨ, ਆਪ ਪਰ ਬੀ ਇਹ ਇਲਜ਼ਾਮ ਸੀ ਕਿ ਕਈ ਬਰਸ ਤੋਂ ਸੰਗਤ ਦੇ ਦਸਵੰਧ ਨੂੰ ਦਬਾ ਗਏ ਹਨ। ਸਤਗੁਰ ਨੇ ਫੇਰੂ ਵੱਲ ਦੇਖਕੇ ਪਿਆਰ ਖਾਧਾ, ਉਸ ਨੂੰ ਤੱਕਿਆ, ਫੇਰ

ਤੱਕਿਆ,ਫੇਰ ਨੈਣ ਮੁੰਦ ਲਏ,ਪਲਮਗਰੋ ਖੋਲ੍ਹੇ ਤਾਂ ਉਠਕੇ ਫੇਰੂ ਨੂੰ ਛਾਤੀ ਨਾਲ ਲਾ ਲਿਆ ਤੇ ਕਿਹਾ—ਤੂੰ ਤਾਂ ਸਾਰਾ ਕੁਛ ਘੱਲਦਾ ਰਿਹਾ ਹੈਂ, ਮੈਨੂੰ ਪਹੁੰਚਦਾ ਰਿਹਾ ਹੈ, ਤੈਨੂੰ ਕੌਣ ਫੜ ਲਿਆਇਆ ? ਤੂੰ ਫੇਰੂ ਤਾਂ ਨਹੀਂ ਤੂੰ ਤਾਂ

"ਭਾਈ ਫੇਰੂ ਸੱਚ-ਦਾੜ੍ਹੀ ਹੈਂ।"

ਕਿਸੇ ਨੇ ਹੌਲੇ ਜੇਹੇ ਕਿਹਾ,ਪਾਤਸ਼ਾਹ ! ਇਨ੍ਹਾਂ ਵਲੋਂ ਆਇਆ ਤਾਂ ਕੁਛ ਨਹੀਂ। ਸਤਿਗੁਰ ਬੋਲੇ:ਸਿੱਧਾ ਮੇਰੇ ਪਾਸ ਆਉਂਦਾ ਰਿਹਾ ਹੈ।

ਹੁਣ ਸਤਗੁਰ ਨੇ ਸੰਗਤ ਨੂੰ ਦੱਸਿਆ ਕਿ ਇਹ ਸਾਰੀ ਦਸਵੰਧ ਦੀ ਮਾਇਆ ਭਲੇ ਅਰਥ ਲਾਉਂਦਾ ਰਿਹਾ ਹੈ ਤੇ ਆਪ ਨਿਰਾ ਅੰਨ ਪਾਣੀ ਲੰਗਰ ਤੋਂ ਛਕਦਾ ਰਿਹਾ ਹੈ ਤੇ ਇਸ ਨੂੰ ਮੈਂ ਕਦੇ ਇਕ ਦਿਨ ਕਿਹਾ ਸੀਕਿ ਸਾਧ ਸੰਗਤ ਦੀ ਰਸਨਾ ਬੀ ਗੁਰੂ ਕੀ ਗੋਲਕ ਹੈ। ਇਹ ਸੱਚ ਪੁਤ੍ਰ ਇਸੇ ਤੇ ਅਮਲ ਕਰਦਾ ਰਿਹਾ ਹੈ।

ਭਾਈ ਫੇਰੂ ਬੜੇ ਭਜਨੀਕ, ਮਹਾਂ ਤਯਾਗੀ ਤੇ ਸਤਗੁਰ ਦੇ ਪ੍ਰੇਮੀ ਹੋਏ ਹਨ। ਸਾਧ ਸੰਗਤ ਵਿਚ ਗੁਰੂ ਦਾ ਰੂਪ ਵੇਖਦੇ ਸਨ, ਆਪ ਕਦੇ ਕਵਿਤਾ ਬੀ ਕਰਦੇ ਹੁੰਦੇ ਸਨ, ਜੋ ਸ਼ੋਕ ਹੈ ਸਾਰੀ ਲੱਝਦੀ ਨਹੀਂ। ਕੁਝਕੁ ਛੰਦ ਸਾਨੂੰ ਮਿਲੇ ਹਨ ਜੋ ਹੇਠਾਂ ਦੇਂਦੇ ਹਾਂ। ਖਿਆਲ ਕੀਤਾ ਜਾਂਦਾ ਹੈ ਕਿ ਇਹ ਭਾਈ ਫੇਰੂ ਸੱਚ-ਦਾੜ੍ਹੀ ਜੀ ਦੇ ਹਨ। ਕਲਗੀਧਰ ਜੀ ਨੇ ਆਪਨੂੰ ਆਪਣੀ ਹੱਥੀਂ ਆਪਣੀ ਦਸਤਾਰ ਬਨ੍ਹਾਕੇ ਸੱਚੀ ਦਾੜ੍ਹੀ ਦਾ ਵਰ ਦਿੱਤਾ ਸੀ,ਵਰ ਦੇ ਮਗਰੋਂ ਆਪ ਲੰਮੇ ਦੇਸ ਵਿੱਚ ਅਪਨੇ ਟਿਕਾਣੇ ਹੀ ਰਹੇ, ਨਾਮ ਦੀ ਜੋਤ ਜਗਦੀ ਰਹੀ ਤੇ ਹਜ਼ਾਰਾਂ ਜੀਵ ਨਾਮ ਦੇ ਜਹਾਜ਼ ਚੜ੍ਹਕੇ ਪਾਰ ਹੋਏ। ਸਤਿਗੁਰ ਜੀ ਦੀ ਸੇਵਾ ਤੇ ਪਜਾਰ ਅੰਤ ਤਕ ਆਪਦਾ ਨਿਭ ਗਿਆ।

ਆਪਦੀ ਰਚਨਾਂ—

ਰਾਗ ਸ਼ਾਮ ਕਲਜਾਨ—

ਸਾਡੇ ਸੱਜਨਾਂ ਜੀ ਸਾਨੂੰ ਤੇਰੀ ਮਣੀ। ਨਿਮਾਣਿਆਂ ਦਾ ਮਾਣ ਸੁਣੀ ਵੇਂ ਸਾਡੀ ਬੀ ਤਾਂਘ ਤਣੀ। ਤੈਂ ਜੇਹਾ ਸਾਨੂੰ ਹੋਰ ਨ ਕੋਈ ਅਸੀ ਢੂੰਢੀ ਵਣੀ ਵਣੀ। ਫੇਰੂ ਜਾਨ ਸਜਨ ਤੋਂ ਵਾਰੀ,ਵਾਰੀ ਤਾਂ ਭਲੀ ਬਣੀ।

ਰਾਗ ਕਾਨੜਾ—

ਮਾਏ ਨੀ ਮੇਰਾ ਕਉਣ ਕੱਤੇ ਹੁਣ ਪੂਣੀਆਂ। ਸੁਧ ਬਿਸਰੀ ਮੇਰੀ ਮੱਤ ਬਉਰਾਨੀ ਪ੍ਰੀਤਮ ਪ੍ਰੇਮ ਝੰਝੂਣੀਆਂ। ਨੇਹੁੰ ਲਗਾ ਲਗ ਟੁਟਦਾ ਨਾਹੀਂ, ਸ਼ਹੁ ਬਾਝੋਂ ਗੱਲਾਂ ਊਣੀਆਂ। ਫੇਰੂ ਜੀਉਂਦਿਆਂ ਨੇਹੁੰ ਵਿਸਰੈ ਨਾਹੀਂ ਮੁਇਆਂ ਬਿ ਦੂਣ ਚਊਣੀਆਂ॥

ਰਾਗ ਸੂਹੀ ਲਲਤ—

ਸਹੁ ਦੀਆਂ ਰਜਾਈਂ ਮੰਨਵੇ ਅੜਿਆ। ਦਰਦ ਵੰਦਾਂ ਦੇ ਦਰ ਤੇ ਧੂਏਂ ਧੁੰਖਣ ਸੰਝ ਸਬਾਹੀ ਵੇ ਅੜਿਆ। ਡਰਦਾ ਰਹੇਂ ਤੂੰ ਜਬ ਲਗ ਜੀਵੇਂ ਓਹ ਭਾਣੇ ਦਾ ਸਾਈਂ ਵੇ ਅੜਿਆ। ਯਾਦ ਕਰੀਂ ਇਕ ਪਲ ਨ ਵਿਸਾਰੀਂ ਕਦੇ ਨ ਕੰਡ ਵਲਾਈਂ ਵੇ ਅੜਿਆ। ਫੇਰੂ ਹਾਸਲ ਥੀਆ ਲੋੜੇਂ ਤ ਮੂਲ ਨ ਕੱਢੇਂ ਆਹੀਂ ਵੇ ਅੜਿਆ॥

ਰਾਗ ਸੂਹੀ—

ਸਜਨ ਸੱਦ ਬੁਲਾਈਆਂ ਵੇ ਅੜਿਆ। ਚਲ ਵੇ ਫੇਰੂ ਸੱਦੇ ਨੀ ਆਏ ਇਸ਼ਕ ਨੇ ਬੰਨ੍ਹ ਕਲਾਈਆਂ ਵੇ ਅੜਿਆ। ਕੀ ਜਾਣਾ ਕੀ

ਨਾਲ ਮੈਂ ਹੋਸੀ ਜੋ ਹੋਸੀ ਸੁਖ
ਸਾਈਆਂ ਵੇ ਅੜਿਆ । ਮੇਹਰਾਂ
ਤੇ ਤਕੀਏ ਜਿਨ੍ਹਾਂ ਨੇ ਲਾਏ,
ਕਰਮਾਂ ਦੀਆਂ ਕਾਣਾਂ ਚੁਕਾਈਆਂ
ਵੇ ਅੜਿਆ । ਸ਼ਹੁ ਦੇ ਅੰਗਣੇ
ਹਸ ਹਸ ਜਾਈਏ ਸੂਲੀ ਤੇ ਪੈਰ
ਟਿਕਾਈਏ ਵੇ ਅੜਿਆ ।*

## ੨੫. ਕਲਗੀਆਂ ਵਾਲੇ ਦਾ ਹੁਕਮ†

ਇੱਕ ਦਿਹਾੜੇ ਕਲਗੀਆਂ ਵਾਲੇ,
ਪ੍ਰੀਤਮ ਪਾਸ ਲਿਆਯਾ
ਇੱਕ ਪ੍ਰੇਮੀ ਸੁੰਦਰ ਜੋੜਾ,
ਅਤਲਸ ਨਾਲ ਬਨਾਯਾ ।
ਪਹਨ ਗੁਰੂ ਜੀ ਚਲੇ ਕੇਸ ਗੜ੍ਹ,
ਰਸਤੇ ਵਿੱਚ ਸਿੰਘ ਪਜਾਤਾ,
ਜਿਸਦਾ ਨਾਮ 'ਨੰਦ ਸਿੰਘ ਸੋਹਣਾ,
ਲਿੰਬਦਾ ਕੰਧਾਂ ਗਾਰਾ ।
ਛਿੱਟ ਉਡੀ, ਗਾਰੇ ਦੀ ਮੈਲੀ,
ਪਰ ਸਤਗੁਰ ਨੂੰ ਸਿਦਕੀ
ਪਈ ਕੱਪੜੇ ਅਤਲਸ ਉੱਤੇ
ਪਈ ਸੁ ਜਿਥੇ, ਟਿਕਦੀ ।
ਦੇਖ ਆਪ ਨੇ ਸਾਥੀਆਂ ਵੱਨੇ
ਸਹਜੇ ਹੁਕਮ ਸੁਣਾਯਾ:
'ਇੱਕ ਚਪੇੜ ਏਸਨੂੰ ਮਾਰੋ'
ਸੁਣ ਸਭ ਹੁਕਮ ਕਮਾਯਾ ।
ਇਕ ਇਕ ਨੇ ਇਕ ਇਕ ਚੁਕ ਧੱਪਾ
ਸਿੰਘ ਦੇ ਮੂੰਹ ਤੇ ਲਾਯਾ ।
ਉਸਨੇ ਸ਼ੁਕਰ ਗੁਰੂ ਦਾ ਕੀਤਾ
'ਮੈਂ ਚੇਤੇ ਹਾਂ ਆਯਾ,
'ਮਿੱਠਾ ਲਗੇ ਜੇ ਗੁਰ ਝਿੜਕੇ,
ਬਖਸ਼ੇ ਉਸ ਦੀ ਦਾਯਾ,
'ਦੋਹੀਂ ਗੱਲੀਂ ਹਿਰਦੇ ਗੁਰ ਦੇ
ਚੇਤਾ ਸਾਡਾ ਆਇਆ ।
'ਅਸਾਂ ਪਾਪੀਆਂ ਔਗਣ ਭਰਿਆਂ
ਦੀ ਜੇ ਯਾਦ ਫੁਰਾਵੇ
'ਗੁਰ ਹਿਰਦੇ ਪਾਵਨ ਵਿੱਚ, ਫੇਰਾ
ਜੇ ਇਕ ਵਾਰੀ ਪਾਵੇ,
ਸਫਲ ਜਨਮ, ਜੱਗ ਆਯਾ ਲੇਖੇ,
ਔਗੁਣ ਸਭ ਮਿਟ ਜਾਣੇ,
'ਸਿਮਰਨ ਪ੍ਰਭੁ ਦਾ ਹਿਰਦੇ ਅੰਦਰ
ਕਰਸੀ ਆਣ ਟਿਕਾਣੇ ।'
ਸਿੱਖ ਪਿਆਰਾ ਵਿੱਚ ਰਜ਼ਾ ਦੇ
ਰਾਜ਼ੀ ਸੀ, ਖੁਸ਼ ਹੋਯਾ,
ਤਦੋਂ ਗੁਰੂ ਜੀ ਪਰਤ ਪਿਛਾਹਾਂ
ਜੋ ਹੋਇਆ ਅਵਲੋਯਾ‡ ।
ਕਹਣ ਲਗੇ 'ਸੀ ਇਕ ਚਪੇੜ ਦਾ,

‡ਡਿਠਾ ।

*ਇਹ ਪ੍ਰਸੰਗ ਸੰਮਤ ਨਾ: ੪੫੦ ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ ।

†ਇਹ ਪ੍ਰਸੰਗ ਸੰਮਤ ਨਾ: ੪੪੩ ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿੱਚ ਪ੍ਰਕਾਸ਼ਿਆ ਸੀ ।

ਹੁਕਮ ਅਸਾਂ ਨੇ ਦਿਤਾ,
'ਇਕ ਤੋਂ ਵਧ ਉਸਨੂੰ ਪਈਆਂ,
ਇਹ ਕੀ ਕਾਰਾ ਕੀਤਾ?'
ਸਿੱਖਾਂ ਨੇ ਤਦ ਕਿਹਾ ਗੁਰੂ ਜੀ,
'ਹੁਕਮ ਆਪ ਦਾ ਆਇਆ,
'ਜਿਸ ਜਿਸਨੇ ਇਹ ਸੁਣਿਆਂ ਕੰਨੀਂ
ਉਸ ਉਸ ਹੁਕਮ ਕਮਾਇਆ।
'ਹੁਕਮੀ ਬੰਦੇ ਅਸੀਂ ਆਪਦੇ
ਹੋਵੇ ਸੁਈ ਕਮਾਈਏ,
'ਏਹੋ ਵਰ ਬਖਸ਼ੋ ਹੇ ਗੁਰ ਜੀ
ਹੁਕਮੋਂ ਮੂੰਹ ਨ ਫਿਰਾਈਏ।'
ਤਦੋਂ ਗੁਰੂ ਜੀ ਕਿਹਾ 'ਹੁਕਮ ਹੈ,
ਬੇਟੀ ਇਸਨੂੰ ਦੇਵੋ,
'ਗੁਰੂ ਹੁਕਮ ਨੂੰ ਮੰਨੋਂ ਜੇਕਰ,
ਪੂਰੀ ਪਰਖ ਕਰੇਵੋ।'
ਚੁਪ ਭਏ ਮੂੰਹ ਪੀਲੇ ਹੋਏ,
ਸੋਚਾਂ ਵਿੱਚ ਗਰਕਾਏ,
ਨਵੇਂ ਸਿੱਖ ਸਨ,ਸਬਕ ਸਿਖੀ ਵਿੱਚ
ਨਵੇਂ, ਦੂਰ ਤੋਂ ਆਏ।
'ਹੁਕਮ ਹੁਕਮ' ਸੁਣਿਆਂ ਸੀ ਕੰਨੀਂ,
ਤਾਬ ਨਹੀਂ ਸੀ ਡਿੱਠੀ
ਹੁਕਮ ਕਮਾਵਣ ਦੀ ਹੈ ਕਿੰਨੀ,
ਕਿਵ ਕੌੜੀ ਕਿਵ ਮਿੱਠੀ।
ਹੁਣ ਨਾ ਸਿਦਕ ਮਦਦ ਕੁਛ ਕੀਤੀ,
ਅਭਮਾਨੀ ਸਿੱਖ ਨਾਹੀਂ,
ਸਮੇਂ ਪਏ ਤੇ ਹਉਮੈਂ ਖਿਸਕੇ,
ਸਿੱਖੀ ਨਿਭਦੀ ਨਾਹੀਂ,
ਸੋਚਾਂ ਵਿੱਚ ਪਏ ਸਨ ਸਾਰੇ,
ਮੂੰਹ ਨੀਵੇਂ ਸਨ ਪਾਏ।
ਅਜਬ ਸਿੰਘ ਕੰਧਾਰੀ ਪਜਾਰੇ,
ਇੰਨੇ ਨੂੰ ਸਨ ਆਏ।
ਸੁਣਕੇ ਕੌਤਕ ਵਰਤਿਆ ਜੋ ਸੀ,
ਹੁਕਮ ਜੋ ਸਤਗੁਰ ਕਹਿਆ,
ਚਰਨੀਂ ਪਿਆ ਗੁਰੂ ਦੀ ਪਿਆਰਾ
ਦਾਮਨ ਗੁਰ ਫੜ ਲਹਿਆ,
ਕਿਹਾ 'ਚੋਜੀਆਂ ਕੌਤਕ ਵਾਲੇ,
ਪਾਵਨ ਕਰਨੇ ਹਾਰੇ!
'ਮੈਂ ਤੇਰਾ ਸਰਬਸ ਹੈ ਤੇਰਾ,
ਤੇਰੇ ਸਿੱਖ ਪਿਆਰੇ।
'ਅਪਨਾ ਹੋਇ ਸੁ ਅਪਨਾ ਕਹੀਏ,
ਹੈ ਜੋ ਸੋ ਹੈ ਤੇਰਾ।
'ਸਾਡੀ ਤਾਂ "ਮੈਂ" ਭੀ ਨਹੀਂ ਅਪਨੀ,
"ਮੈਂ" ਤੇਰੀ ਸਭ ਤੇਰਾ।
'ਕਾਜ ਰਚਾਈਏ ਸਤਗੁਰ ਸੁਆਮੀ,
ਅਪਨੇ ਲਿਖੇ ਵਚਾਓ,
'ਧੁਰ ਸੈਂ, ਤਾਂ ਲਿਖਦਾ ਤੂੰ ਸੈਂ,
ਏਥੇ ਵਾਚ ਪੁਗਾਓ।
'ਜੋ ਵਾਚਜਾ ਸੋ ਤੇਰਾ ਅਪਨਾ
ਧੁਰ ਦਾ ਲੇਖ ਲਿਖਾਇਆ।
'ਉਸ ਲੇਖ ਨੂੰ ਆਪ ਬੈਠਕੇ,
ਚਹੀਏ ਸਿਰੇ ਚੜ੍ਹਾਇਆ।
'ਜਿਉਂ ਰਜ਼ਾਇ ਰਾਵਰ*ਦੀ ਹੋਵੇ,
ਤਿਵੇਂ ਮਨਾਓ ਪਿਆਰੇ,।
'"ਮੈਂ" ਸਾਡੀ ਤੇਰੀ ਹੀ ਹੋਵੇ,
ਅਸੀ ਗਰਕ ਚਰਨਾਰੇ'।
ਸੁਣ ਸਿੱਖੀ ਦੀ ਪਜਾਰੀ ਬਾਣੀ,
ਸੁਣ ਸਿਦਕਾਂ ਦੀ ਬੋਲੀ
ਸਤਗੁਰ ਨੈਣ ਭਰੇ, ਢਲਿ ਮੋਤੀ,
ਹੀਰਿਓਂ ਮੰਹਗੇ ਤੋਲੀ;
ਗਲ ਲਾਯਾ ਤੇ ਮੁਖੋਂ ਅਲਾਯਾ:
'ਧੰਨ ਸਿੱਖੀ, ਸਿਖ ਪਜਾਰੇ!
'ਪ੍ਰਭੂ ਰੂਪ ਵਿਚ ਵਾਸਾ ਹੋਇਆ,
ਪਰਮੇਸੁਰ ਦੇ ਸੁਆਰੇ।
'ਬੇਟੀ ਤੇਰੀ, ਬੇਟੀ ਸਾਡੀ,
ਵਰ ਇਹ ਧੁਰੋਂ ਸੰਜੋਗੀ,
'ਕਾਜ ਕਰਾਂਗੇ ਹੁਣੇ ਅਸੀ ਹੀ,
ਦੇਖੇਗੀ ਸਭ ਲੋਗੀ'।

---

*ਆਪ ਦੀ

ਓਹਨੀਂ ਕਦਮੀਂ ਮੁੜੇ ਗੁਰੂ ਜੀ
ਡੇਰੇ ਨੂੰ ਚਲ ਆਇ,
ਹੁਕਮ ਹੋਗਿਆ ਉਸ ਖਿਨ ਅੰਦਰ,
ਲੱਗ ਦਿਵਾਨ ਸਭ ਜਾਏ ।
ਅਜਬ ਸਿੰਘ ਦੀ ਸੁਤਾ†ਗੁਰੂ ਨੇ,
ਅਪਨੀ ਗੋਦੀ ਪਾਈ ।
ਮਾਤਾ ਜੀ ਬੇਟੀ ਉਸ ਕਹਕੇ,
ਵਿੱਚ ਦਿਵਾਨ ਲਿਆਈ ।
ਕਾਜ ਰਚਾਇਆ ਸਤਗੁਰ ਪੂਰੇ,
ਬੇਟੀ ਆਪ ਵਿਆਹੀ,
ਕਾਜ ਹੋ ਗਿਆ, ਖੁਸ਼ੀ ਹੋ ਗਈ,
ਪਰ ਇਕ ਬੜੀ ਵਧਾਈ,
ਗੁਰੂ ਖੁਸ਼ੀ ਦੀ ਦਾਤ ਵਡੇਰੀ,
ਇਸਨੂੰ ਮਿਲੀ ਸਵਾਈ ।
ਨੰਦ ਸਿੰਘ ਦਾ ਆਨੰਦ ਹੋਇਆ,
ਘਰ ਘਰ ਵਜੇ ਵਧਾਈ ।
ਕੀਰਤ ਗੁਰ ਦੀ ਚਹੁ ਦਿਸ ਫੈਲੀ,
ਚੋਜੀ ਬੜੇ ਗੁਸਾਂਈ ।
ਅਜਬ ਸਿੰਘ ਪੂਰੇ ਪਦ ਪਹੁੰਚੇ,
ਸਹਜ ਪਰੀਤ ਲਗਾਈ ।
ਸਹਜ ਅਰੂਢ ਪ੍ਰਭੂ ਵਿਚ ਪਹੁੰਚਾ,
ਨਦਰੀ ਨਦਰ ਮਿਲਾਈ ।
ਨੰਦਸਿੰਘ ਪਜ਼ਾਰਾ ਸਿੰਘ ਹੋਇਆ,
ਸਿੱਖੀ ਏਸ ਕਮਾਈ ।
ਵਾਰ ਦਈ ਜਿੰਦੜੀ ਵਿੱਚ ਸੇਵਾ,
ਪ੍ਰਭੂ ਵਿਚ ਅੰਤ ਸਮਾਈ ।
ਬੇਟੀ ਜੋ ਗੁਰ ਅਪਨੀ ਕੀਤੀ,
ਉਸ ਉਹ ਕਾਰ ਕਰਾਈ,
ਵਿਰਲੀ ਕਿਸੇ ਸਿੰਘਣੀ ਕੀਤੀ,
ਭਵ ਸਾਗਰ ਤਰ ਜਾਈ ।

—o—

ਸੂਚਨਾ—ਇਸ ਸਮੇਂ ਵਿਚ ਅੰਮ੍ਰਿਤ ਪ੍ਰਚਾਰ ਤੇ ਅਨੇਕ ਕੌਤਕ ਵਰਤਦੇ ਰਹੇ, ਇਕ ਅੰਮ੍ਰਿਤ ਪ੍ਰਚਾਰ ਤੇ ਸਿਖੀ ਪਿਆਰ ਦਾ ਪ੍ਰਸੰਗ ਅਗੇ ਹੈ:—

† ਇਟੀ ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੨੬. ਭਾਈ ਹਰਵੰਤ ਸਿੰਘ*

ਪ੍ਰਸੰਨ ਕੌਰ—(ਬੰਦੀਖਾਨੇ ਵਿਚ ਗਾਉਂਦੀ ਹੈ)।
†ਕਲਗੀ ਵਾਲੇ ਦੀ ਆਸ ਤਕਾਈਂ,
ਡੋਰੀ ਸਤਿਗੁਰ ਨਾਲ ਲਗਾਈਂ।
ਮੇਰੀ ਸਤਿਗੁਰ ! ਆਸ ਪੁਜਾਈਂ,
ਦਾਸੀ ਸਨਮੁਖ ਸਦਾ ਰਹਾਈਂ।
ਹਾ ! ਪੀਅ ਜੀ ਬੀ ਬੰਦੀ ਪਏ ਹੈਂ,
ਮਿਲਕੇ ਬੈਠਨ ਦੇ ਦੇਂਹੁ ਗਏ ਹੈਂ।
ਪਰ ਨਾ ਥਾਉਂ ਨਿਰਾਸਾ ਹੋਵੰਨ ਦੀ,
ਨਾਹੀਂ ਵਿਲਪਨ ਕੁੜ੍ਹਨ ਤੇ ਰੋਵੰਨਦੀ।
ਦਿਲ ਮਿਲੇ, ਜੋ ਮਿਲੇ ਮਿਲ ਰਹੇ ਹੈਂ,
ਵਿਥ ਓਥੇ ਨ ਕੋਈ ਪਏ ਹੈ।
ਦੇਹੀ ਮੇਲ ਵਿਜੋਗ ਜੁ ਹੁੰਦਾ,
ਦੇਸ ਕਾਲ ਦਾ ਕੈਦੀ ਹੈ ਰਹਿਂਦਾ।
ਦੇਹੀ ਦੇਸ ਤੇ ਵਿੱਥਾਂ ਏ ਸਾਰੇ,
ਕੌਤਕ ਹਾਰ ਦੇ ਹਨ ਚਮਤਕਾਰੇ।
ਸਾਡਾ ਦੇਸ ਅਨੰਦੀ ਸਦਾ ਦਾ,
ਜਿੱਥੇ ਮੇਲਾ ਹੀ ਮੇਲ ਰਹਾਂਦਾ।
ਨਾਹਰੂ—(ਲੁਕ ਕੇ ਸੁਣਦਾ ਤੇ ਬੂਹੇ ਦੇ ਸਾਹਮਣੇ ਆਕੇ ਕਹਿੰਦਾ ਹੈ)
‡ਘਿਉ ਡੁੱਲਾ ਬੇ ਸ਼ਰਮ ਦਾ
ਆਖੇ "ਰੁੱਖੀ ਖਾਉ"।
ਮਾਣ ਕਰੇ 'ਮੈਂ ਖੁਸ਼ੀ ਹਾਂ'
ਅਜਬ ਖੁਸ਼ੀ ਦੀ ਥਾਉਂ !

ਅਜੇ ਵਕਤ ਹੈ, ਸੁਹਣੀਏ !
ਮੰਨ, ਮਨਾ ਨਿਜ ਕੰਤ।
ਸਿਰ ਤੇ ਘੁੰਮਰ ਪਾ ਰਿਹਾ
ਕਾਲ, ਕਰੇ ਜੋ ਅੰਤ।
ਪ੍ਰਸੰਨ ਕੌਰ—§ਦੇਵਰ ! ਰੱਬ ਸਵਾਰਿਆ,
ਕਰ ਜੋ ਤੈਨੂੰ ਭਾਇ।
ਕਸਰ ਨਾ ਕੋਈ ਛੱਡਣੀ,
ਕਰ ਜੋ ਜੀ ਵਿਚ ਆਇ।
ਨਾਹਰੂ—
¶ਭਾਬੀ! ਕਹਰ ਤੇਲੱਕ ਕਿਉਂ ਬੰਨਿਆਈ?
ਅਪਨੇ ਆਪ ਦੀ ਵੈਰਨੇ ! ਹੱਠ ਛੱਡੀਂ।
ਦੇਹ ਮਤ ਤੂੰ ਆਪਣੇ ਕੰਤ ਤਾਈਂ,
ਉਹਦੇ ਮਗਜ਼ ਵਿਚੋਂ ਕੀੜਾ ਨਾਲ ਕੱਢੀਂ।
ਸਿੱਖੀ ਨਵੀਂ ਜੋ ਤੁਸਾਂ ਨੇ ਸਿਖ ਲੀਤੀ
ਹਿਰਦੇ ਅਪਨੇ ਡੂੰਘੜੀ ਬਹੁਤ ਗੱਡੀ,
ਛੱਡ ਦਿਓ ਤਾਂ ਏਸਨੂੰ ਬਹੁਤ ਚੰਗਾ,
ਨਹੀਂ ਜਾਣਨੀ ਆਪਣੀ ਧੌਣ ਵੱਢੀ।
ਏਦਾਂ ਆਖਦਾ ਨਾਹਰੂ ਕੁਝ ਦੂਰ ਜਾਕੇ ਅਪਣੇ ਭਰਾ ਦੇ ਬੰਦੀ ਖਾਨੇ ਅਗੇ ਖੜੋ ਗਿਆ ਤੇ ਬੋਲਿਆ:—
ਤਰਸ ਕਰੀਂ ਕੁਝ ਮੈਂ ਤੇ ਭਾਈ,
ਖ਼ੂਨ ਨ ਮੈਥੋਂ ਅਪਨਾ ਕਰਾਈਂ।
ਭਰਾ—ਪਜਾਰੇ ਭ੍ਰਾਤਾ ! ਜੋ ਕੁਝ ਆਪਨੇ

†ਧਾਰਨਾ:—ਲੈਲੀ ਲੈਲੀ ਪੁਕਾਰੂੰ ਮੈਂ ਬਨ ਮੇਂ।
‡ਧਾਰਨਾ:—ਮਰਸੀਏ ਦੀ।
§ਧਾਰਨਾ:—ਮਰਸੀਏ ਦੀ।
¶ਧਾਰਨਾ:—ਹੀਰ ਦੀ।

*ਇਹ ਪ੍ਰਸੰਗ ਸੰਮਤ ੪੩੭ ਨਾ: ਦੇ ਗੁਰਪੁਰਬ ਪਰ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਿਆ ਸੀ।

ਸਮਝਿਆ ਹੈ ਉਹ ਯੋਗ ਨਹੀਂ। ਕੈਦ ਦੇ ਦੁੱਖ ਯਾ ਮੌਤ ਦੇ ਡਰ ਤੋਂ ਮੈਂ ਸਿੱਖੀ-ਮੰਡਲ ਵਿੱਚੋਂ ਨਿਕਲ ਨਹੀਂ ਸਕਦਾ, ਕਿਉਂਕਿ ਸਿੱਖੀ ਨੇ ਉਹ ਪਰਦਾ ਦੂਰਕਰ ਦਿੱਤਾ ਹੈ ਜਿਸਦਾ ਕਾਰਨ ਮਰਨ ਜੀਵਨ ਦਾ ਭੈ ਜਾਂਦਾ ਰੰਹਦਾ ਹੈ। ਸਿੱਖੀ ਨੇ ਉਹ ਪ੍ਰਕਾਸ਼ ਭੇਜਿਆ ਹੈ ਕਿ ਜਿਸਨੇ ਮੌਤ ਨੂੰ ਆਤਮ ਜਨਮ ਕਰ ਦਿਖਾਯਾ ਹੈ ਮੌਤ ਕੁਝ ਨਹੀਂ, ਇਕ ਧਰਤੀ ਤੇ ਫਿਰਦੇ ਕੀੜੇ ਨੂੰ ਖੰਭ ਲੱਗ ਜਾਂਦੇ ਹਨ, ਅਰ ਉਹ ਫੁੱਲਾਂ ਦੀ ਮੌਜਾਂ ਲੈਣ ਜੋਗਾ ਹੋਜਾਂਦਾ ਹੈ। ਸਰੀਰ ਦੀ ਏਸ ਮੌਤ ਤੋਂ ਬੀ ਪਹਲੇ ਅਸੀਂ ਇਕ ਹੋਰ ਮੌਤ ਚੱਖ ਚੁੱਕੇ ਹਾਂ, ਹੁਣ ਅਸੀਂ ਮੌਤ ਦੇ ਮਹਰਮ ਹਾਂ, ਨਹੀਂ ਨਹੀਂ, ਸਗੋਂ ਉਸੇ ਦੀ ਗੋਦ ਵਿੱਚ ਖੇਡਦੇ ਹਾਂ। ਜੋ ਮੌਤ ਤੈਂ ਅਪਣੇ ਵੱਸ ਸਮਝੀ ਹੋਈ ਹੈ, ਉਹ ਕੇਵਲ ਤੇਰੀ ਪਾਪਾਂ ਦੀ ਪੰਡ ਭਾਰੀ ਕਰਨ ਨੂੰ ਸਮਰੱਥ ਹੈ, ਸਾਡਾ ਤਾਂ ਵਾਲ ਵਿੰਗਾ ਨਹੀਂ ਕਰ ਸਕਦੀ, ਮੈਂ ਇਹ ਨਹੀਂ ਕੰਹਦਾ ਕਿ ਮੇਰੇ ਤੇ ਮੇਰੀ ਸੁਪਤਨੀ ਤੇ ਮਿਹਰ ਕਰ, ਪਰ ਅਪਨੇ ਆਤਮਾ ਤੇ ਆਪ ਮਿਹਰ ਕਰ।

ਨਾਹਰੂ—ਇਕ ਮਾਤਾ ਦੀ ਅੰਸ,ਸੱਕੇ ਭਰਾ ਹੋਕੇ ਹਨੇਰ ਹੈਕਿ ਮੈਂ ਤਾਂ ਮੋਮਨਾਂ ਦੀਸੰਗਤ ਕਰਾਂ ਅਰ ਤੂੰ ਸਿੱਖੀ ਵਿੱਚ ਜਾ ਵੜੇਂ!

ਹਰਵੰਤ ਸਿੰਘ—ਇਹ ਕਿਆ ਅਸਚ-ਰਜ ਹੈ? ਦੇਖ ਤੇਰੀ ਮੋਮਨਤਾਈ ਤੈਥੋਂ ਖ਼ੂਨ ਕਰਵਾਉਣ ਲਈ ਸਮਰੱਥ ਹੋ ਬੈਠੀ ਹੈ। ਵੀਰ ਜੀ! ਮੋਮਨਤਾਈ ਤੇ ਸਿੱਖੀ ਨੂੰ ਚੰਗੀ ਤਰਾਂ ਸਿੱਖੋ,ਦੋਹਾਂ ਪਰ ਫੇਰ ਵਿਚਾਰ ਕਰੋ, ਫੇਰ ਨਿਰਪੱਖ ਹੋਕੇ ਜੋ ਠੀਕ ਜਾਣੋ ਧਾਰਨ ਕਰੋ ਤੇ ਮੇਰੇ ਮਨ ਨੂੰ ਅਪਣਾ ਫੈਸਲਾ ਆਪ ਕਰਨ ਦਿਓ, ਧਰਮ ਵਿੱਚ ਧੱਕਾ ਕਰਨਾ ਮੋਮਨਤਾਈ ਨਹੀਂ ਹੈ।

ਨਾਹਰੂ—ਹੁੱਜਤਾਂ ਛੱਡੋ, ਹਾਂ ਯਾ ਨਾਂ।

ਹਰਵੰਤ ਸਿੰਘ—ਹਾਂ ਤਾਂ ਇਹ ਹੈ ਕਿ ਸਿੱਖੀ ਕੇਸਾਂ ਸੁਾਸਾਂ ਨਾਲ ਨਿਭੇ, ਹਾਂ ਜ਼ਰੂਰ ਨਿਭੇ। ਨਾਂ ਇਹ ਹੈ ਕਿ ਅਪਨੇ ਨਿਯਮ ਤੋਂ ਮੌਤ ਬੀ ਨਾਹ ਫੇਰ ਸਕੇ।

ਨਾਹਰੂ—ਵਾਹ ਵਾਹ।

ਵਾਹ ਵਾਹ ਕੰਹਦਾ ਬੁਲ ਟੁਕਦਾ ਹੇਠ ਉਤਰ ਗਿਆ। ਦਿਲ ਨੂੰ ਕੰਹਦਾ ਹੈ ਕੀ ਕਰੀਏ, ਭਰਾ ਤਾਂ ਲੋਹੇ ਦਾ ਥਣ ਹੈ, ਭਾਬੀ ਬੱਜਰ ਹੋ ਰਹੀ ਹੈ, ਹੁਣ ਜੇ ਮਾਰਾਂ ਤਾਂ ਸਾਰੇ ਜੱਗ ਦਾ ਮੁਕਾਲਾ, ਜੇ ਛੱਡਾਂ ਤਾਂ ਗਲ ਗਈ, ਤਦ ਬੀ ਮੁਕਾਲਾ,ਕੀ ਕਰਾਂ?

ਇਹ ਕੈਦ ਖਾਨਾ ਕੋਈ ਜੇਹਲ ਨਹੀਂ ਸੀ,ਅਪਨੇ ਘਰ ਦੀ ਹਵੇਲੀ ਦੀ ਉਪ-ਰਲੀ ਅਟਾਰੀ ਸੀ। ਹਰਵੰਤ ਸਿੰਘ ਅਰ ਨਾਹਰੂ ਦੋਨੋਂ ਇਕ ਬੜੇ ਮਾਲਦਾਰ ਜ਼ਿਮੀਦਾਰ ਦੇ ਪੁਤ੍ਰ ਸਨ ਜੋ ਪੱਕਾ ਸਰਵ-ਰੀਆ ਸੀ। ਉਸਦੇ ਸਰਵਰੀ ਜੀਵਨ ਦਾ ਅਸਰ ਨਾਹਰੂ ਉਤੇ ਤਾਂ ਬਹੁਤ ਪਿਆ, ਪਰ ਛੋਟਾ ਪੁਤ੍ਰ ਸਿੱਖੀ ਦੀ ਰੌ ਵਿਚ ਪੈ ਗਿਆ ਅਰ ਸਿੰਘ ਸਜ ਗਿਆ। ਸਾਰੇ ਪ੍ਰਵਾਰ ਨੂੰ ਇਹ ਬਾਤ ਬੜੀ ਬੁਰੀ ਲੱਗਦੀ ਸੀ, ਪਰ ਨਾਹਰੂ ਨੂੰ ਤਾਂ ਐਨਾਂ ਰੋਹ ਸੀ ਕਿ ਉਹ ਮਰਨ ਮਾਰਨ ਨੂੰ ਤਯਾਰ ਹੋ ਗਿਆ, ਅਰ ਅਪਨੇ ਭਰਾ ਤੇ ਭਾਬੀ ਨੂੰ ਕਿਸੇ ਛਲ ਨਾਲ ਅਪਨੀ ਹਵੇਲੀ ਦੀ ਧੁਰ ਛੱਤ ਤੇ ਕੈਦ ਕਰ ਦਿਤਾ ਅਰ ਤਰਾਂ ਤਰਾਂ ਦੇ ਕਲੇਸ਼ ਦੇਣੇ ਅਰੰਭੇ, ਜਿਨ੍ਹਾਂ ਵਿੱਚੋਂ ਵਨਕੀ ਮਾਤ੍ਰ ਅਸੀ ਉਤੇ ਦਸ ਆਏ ਹਾਂ, ਪਰ ਇਨ੍ਹਾਂ ਕਲੇਸ਼ਾਂ ਨਾਲ ਹਰਵੰਤ ਸਿੰਘ ਤੇ ਪ੍ਰਸੰਨ ਕੌਰ ਘਾਬਰੇ ਨਹੀਂ। ਉਨ੍ਹਾਂ ਸਿੱਖੀ ਪੂਰੀ ਤਰਾਂ ਸਿੱਖ ਲਈ ਸੀ, ਅਰ ਅੰਮ੍ਰਿਤ ਛੱਕ ਕੇ ਅਮਰ ਜੀਵਨ ਪ੍ਰਾਪਤ ਕਰ ਲਿਆ ਹੋਇਆ ਸੀ।

ਮਮਤਾ ਦੀ ਮਾਰੀ ਮਾਂ ਵਾਸਤੇ ਬੜੀ ਮੁਸ਼ਕਲ ਸੀ, ਪਰਵਾਰ ਦੇ ਗੇੜ ਵਿਚ ਦਿਲ ਦੀਆਂ ਰੌਆਂ ਤਾਂ ਸਰਵਰੀ ਲਹਰ ਲੈਂਦੀਆਂ ਸਨ ਤੇ ਵੱਡੇ ਪੁੱਤਰ ਨਾਲ ਹਾਮੀ ਭਰਦੀਆਂ ਸਨ, ਪਰ ਮਮਤਾ ਦੀ ਖਿਚ ਅਪਨੇ ਦੂਜੇ ਜਿਗਰ ਦੇ ਟੁਕੜੇ ਦੇ ਦੁੱਖ ਤਸੀਏ ਸਹਾਰ ਨਹੀਂ ਸਕਦੀ ਸੀ। ਜੇਕਰ ਵੱਡੇ ਪੁਤ ਦੀ ਮੱਦਦ ਕਰੇ ਤਾਂ ਛੋਟੇ ਪਰ ਜ਼ੁਲਮ ਹੁੰਦਾ ਸੀ ਤੇ ਜੇ ਛੋਟੇ ਦੀ ਸਹਾਯਤਾ ਕਰੇ ਤਦ ਵਡਾ ਰੰਜ ਹੁੰਦਾ ਸੀ, ਸੋ ਦੁਵੱਲੀ ਵਿਚਾਰੀ ਕੁੜੁੱਕੀ ਵਿਚ ਫਸ ਗਈ।

ਵਾਹਿਗੁਰੂ ਦੇ ਪਜਾਰੇ ਕਦੀ ਨਿਰਾਸ ਨਾ ਹੋਣ ਵਾਲੇ ਤੇ ਉਂਞ ਕਦੇ ਵਾਸ਼ਨਾ ਦੇ ਘੁੰਮਣ ਘੇਰ ਵਿਚ ਨਾ ਫਸਣ ਵਾਲੇ ਆਸਾ ਵਿਚ ਨਿਰਾਸ ਰਹਣ ਵਾਲੇ ਸਦਾ ਤਯਾਰ ਬਰ ਤਯਾਰ ਰੰਹਦੇ ਹਨ। ਰਾਤ ਜਦ ਪਈ ਨਾਹਰੂ ਹੁਰੀ ਤਾਂ ਸ਼ਰਾਬ ਦੇ ਪ੍ਰੇਮ ਵਿਚ ਲਗ ਪਏ ਤੇ ਸਿੰਘ ਹੁਰਾਂ ਨੇ ਅਪਨੇ ਬਲੀ ਹਥਾਂ ਨਾਲ ਦਰਵਾਜੇ ਤੋੜ ਦਿਤੇ। ਬਾਹਰ ਨਿਕਲਕੇ ਸਿੰਘਣੀ ਦੇ ਬੂਹੇ ਅਗੇ ਆਏ ਇਕ ਇਟ ਮਾਰਕੇ ਜੰਦ੍ਰਾ ਤੋੜ ਦਿਤਾ ਅਰ ਸੀਲਵੰਤੀ ਸਾਥਣ ਨੂੰ ਨਾਲ ਲੈਕੇ ਨਿਰਭੈ ਹੋਠ ਵਲ ਨੂੰ ਉਠ ਤੁਰੇ। ਅਗੇ ਰੌਂਸ ਉਤੇ ਬੈਠੀ ਮਾਤਾ ਰੋਂਦੀ ਮਿਲੀ, ਜਿਸਨੂੰ ਪੁਤ੍ਰ ਸੁਤੰਤ੍ਰ ਵੇਖਕੇ ਦੱਬਵੀਂ ਖੁਸ਼ੀ ਹੋਈ। ਦੋਹਾਂ ਨੇ ਸਤਕਾਰ ਨਾਲ ਸਿਰ ਨਿਵਾਕੇ ਫਤਹ ਗਜਾਈ।

ਮਾਂ—ਸ਼ੁਕਰ ਹੈ ਲਾਲ ਜੀ, ਤੁਸੀ ਛੁਟਕਾਰਾ ਪਾਯਾ, ਮੈਂ ਵਾਰੀ! ਕਿਸਤਰਾਂ ਨਿਕਲੇ ਹੋ?

ਪੁਤ੍ਰ—ਮਾਤਾ ਜੀ! ਦਰਵਾਜ਼ੇ ਤੇ ਜੰਦਰਾ ਭੰਨ ਕੇ ਨਿਕਲੇ ਹਾਂ।

ਮਾਂ—ਏਹ ਖੜਾਕ ਇੱਥੇ ਹੀ ਹੁੰਦਾ ਸੀ?

ਪੁਤ੍ਰ—ਜੀ ਹਾਂ।

ਮਾਂ—ਹੁਣ ਕੀ ਸਲਾਹ ਹੈ?

ਪੁਤ੍ਰ—ਗੁਰੂ ਦੀ ਓਟ, ਅਤੇ ਮੁਲਕ ਮਾਹੀ ਦਾ ਮੋਕਲਾ।

ਮਾਂ—ਲਾਲ ਜੀ! ਆਓ ਮੈਂ ਪਿਛਲਾ ਰਸਤਾ ਖੋਲ੍ਹ ਦਿਆਂ, ਚੁੱਪ ਕੀਤੇ ਨਿਕਲ ਜਾਓ, ਨਾਹਰੂ ਲਾਲ ਤਾਂ ਐਸ ਵੇਲੇ ਗੁੱਟ ਪਏ ਹਨ, ਪਰ ਕੁਝ ਮੋਹਰਾਂ ਤੇ ਸ਼ਸਤ੍ਰ ਲੈ ਜਾਓ, ਲੋੜ ਪਈ ਤੇ ਕੰਮ ਆਉਣਗੇ।

ਪੁਤ੍ਰ—ਤੁਹਾਡੀ ਬਖਸ਼ਸ਼ ਸਭ ਕੁਛ ਹੈ, ਮੇਰੇ ਅਪਨੇ ਸ਼ਸਤ੍ਰ ਮੈਨੂੰ ਦੇ ਦਿਓ। ਮੁਹਰਾਂ ਮੇਰੇ ਕਲਗੀਆਂ ਵਾਲੇ ਪਾਸ ਬਤੇਰੀਆਂ ਹਨ।

ਪ੍ਰਸੰਨ ਕੌਰ—ਪ੍ਰਿਯਾ ਜੀ! ਜੇ ਆਗਜਾ ਹੋਵੇ ਤਾਂ ਮੈਂ ਓਹ ਭੇਟਾਂ ਲੈ ਲਵਾਂ ਜੋ ਸਤਿਗੁਰਾਂ ਲਈ ਤਯਾਰ ਕੀਤੀਆਂ ਸਨ।

ਸਿੰਘ ਜੀ—ਚੰਗਾ ਵਾਹਵਾ।

ਇਉਂ ਕੰਹਦੇ ਝਟ ਪਟ ਕੁਛ ਸ਼ਸਤ੍ਰ, ਦੋ ਲੋਈਆਂ, ਸੁਗਾਤਾਂ ਤੇ ਮਾਤਾ ਦੀਆਂ ਬਖਸ਼ੀਆਂ ਕੁਝ ਮੁਹਰਾਂ ਲਈਆਂ ਅਰ ਅਪਣੇ ਦੋਵੇਂ ਘੋੜੇ ਤਵੇਲੇ ਤੋਂ ਕਸਵਾਕੇ ਲੈ ਲੀਤੇ। ਰਕਾਬਾਂ ਵਿਚ ਪੈਰ ਦਿੱਤਾ ਤੇ ਮਾਤਾ ਨੂੰ ਸੀਸ ਨਿਵਾਉਂਦੇ ਪਤ੍ਰਾ ਹੋਗਏ।

ਪੁੰਨਯਾਂ ਦੀ ਰਾਤ ਹੈ, ਪੁੰਨਯਾਂ ਬੀ ਉਹ ਜਿਹੜੀ ਹਰ ਵਰ੍ਹੇ ਸਚੇ ਚੰਦ ਅਤੇ ਸਚੇ ਸੂਰਜਾਂ ਦੇ ਬੀ ਸੂਰਜ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਚੇਤਾ ਕਰਾਉਂਦੀ ਹੈ। ਸੈਂਕੜੇ ਸੂਰਜਾਂ, ਚੰਦਾਂ ਤੇ ਹਜ਼ਾਰਾਂ ਸੂਰਜਾਂ ਦੇ ਹੁੰਦਿਆਂ ਜੋ ਅੰਧਕਾਰ ਨਾ ਮਿਟੇ ਉਸ ਅੰਧਕਾਰ ਨੂੰ ਨਾਸ ਕਰਕੇ ਚਾਨਣ ਪਸਾਰਨ ਵਾਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਵਾਲੀ ਪੁੰਨਯਾਂ ਦੀ ਇਹ ਰਾਤ ਸੀ। ਮਹੀਨਾ ਕੱਤਕ ਦਾ, ਰੁਤ ਗੁਲਾਬੀ, ਬਹਾਰ ਸੁਹਾਉਣੀ, ਮਿੱਠੀ ਮਿੱਠੀ

ਠੰਢ, ਪ੍ਯਾਰੀ ਪ੍ਯਾਰੀ ਪੌਣ, ਤ੍ਰੇਲ ਨਾਲ ਭਿਜਦੀ ਕੁਦਰਤ,ਬੱਝਵੀਂ ਪੈਰਹੀਚਾਂਦਨੀ ਵਿਚ ਅਨੰਦ ਹੀ ਅਨੰਦ ਪੈਦਾ ਕਰ ਰਹੀ ਹੈ।ਚੁਪਚਾਪ ਰਾਤ ਦੀ ਅਡੋਲ ਚਾਂਦਨੀ ਵਿਚ ਦੰਪਤੀ*ਸਰਪਟ ਘੋੜੇ ਸਿਟੀ ਚਲੇ ਜਾ ਰਹੇ ਹਨ । ਅੱਧੀ ਰਾਤ ਐਸਤਰਾਂ ਘੋੜਿਆਂ ਨੂੰ ਪੋਈਏ ਪਿਆਂ ਲੰਘ ਗਈ। ਹੁਣ ਇਕ ਪਿੰਡ ਆ ਗਿਆ ਜਿਥੇ ਇਕ ਧਰਮਸਾਲ ਹੈ ਅਰ ਸਿਖਾਂ ਦੇ ਚੋਖੇ ਘਰ ਹਨ । ਜਾਣੂੰ ਪਰਾਹੁਣੇ ਘੋੜਿਆਂ ਤੋਂ ਉਤ੍ਰਕੇ ਉਥੇ ਪਹੁੰਚੇ, ਧਰਮਸਾਲੇ ਗਏ। ਇਨਾਂ ਨੂੰ ਦੇਖਦੇ ਹੀ ਦੋ ਚਾਰ ਸਿੰਘ ਜੋ ਦਰਵਾਜ਼ੇ ਕੋਲ ਖੜੇ ਸੇ, ਨਿਹਾਲ ਹੋਗਏ, ਘੋੜੇ ਫੜ ਲਏ ਤੇ ਥਾਨ ਤੇ ਬੰਨ੍ਹ ਦਿਤੇ ਅਰ ਇਨ੍ਹਾਂ ਨੂੰ ਅਗੇ ਦੀਵਾਨ ਵਿਚ ਲੈ ਗਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਭੋਗ ਪੈ ਚੁਕਾ ਸੀ, ਅਰ ਹੁਣ ਅਵਤਾਰ ਦੀ ਕਥਾ ਹੋਣ ਲਗੀ ਸੀ। ਸਾਰੇ ਭਰਾ ਜੋ ਆਪ ਦੀ ਵਿਪਤਾ ਦੀ ਖਬਰ ਸੁਣ ਚੁਕੇ ਸੇ, ਅਚਾਨਕ ਭਰਾ ਨੂੰ ਸਹੀ ਸਲਾਮਤ ਆਪਣੇ ਵਿਚ ਦੇਖਕੇ ਜਾਮੇ ਵਿਚ ਨਾ ਸਮਾ ਸਕੇ ਅਰ ਕੌਰੀਆਂ ਭਰ ਭਰ ਕੇ ਮਿਲੇ। ਸਿੰਘਣੀ ਨੂੰ ਸਭ ਨੇ ਹਥ ਜੋੜ ਜੋੜ ਕੇ ਫਤਹ ਗਜਾਈ ਅਰ ਦੂਸਰੇ ਪਾਸੇ ਲਿਜਾਕੇ ਅਰਾਮ ਕਰਵਾਯਾ,ਗਰਮ ਦੁਧ ਛਕਾਯਾ, ਅਰ ਥੋੜੀ ਜਿਹੀ ਨਿੱਘ ਦੇਕੇ ਕਿਹਾ ਕਿ ਸੌਂ ਜਾਓ। ਪਰ ਥਕਾਨ ਨੂੰ ਨਾ ਮੰਨਣ ਵਾਲੇ, ਪ੍ਰੇਮ ਵਿਚ ਰੱਤੇ ਰਹਣ ਵਾਲੇ, ਸਦਾ ਚੜ੍ਹਦੀਆਂ ਕਲਾਂ ਵਿਚ ਖੇਡਣ ਵਾਲੇ ਸਿੰਘ ਜੀ ਦੀਵਾਨ ਦਾ ਰਸ ਕਦ ਛੱਡਦੇ ਸੇ ? ਦੋਵੇਂ ਦੰਪਤੀ ਦੀਵਾਨ ਵਿਚ ਜਾ ਬਿਰਾਜੇ ਅਰ ਸਾਰੀ ਰਾਤ ਭਜਨ ਦਾ ਆਨੰਦ ਲਿਆ । ਦੋ ਚਾਰ ਦਿਨ ਸੰਗਤ ਨੇ ਬਦੋਬਦੀ ਹੀ ਰੱਖ ਲਿਆ। ਭਾਈ ਸਾਹਿਬ ਜੋ ਪੈਹਲੀ ਅਵਸਥਾ ਵਿਚ ਅੰਮ੍ਰਿਤ ਰਾਇ ਕਵੀ ਪਾਸੋਂ ਵਿਦ੍ਯਾ ਪਾਉਂਦੇ ਰਹੇ ਸੇ, ਫੇਰ ਸਿੰਘ ਹੋਗਏ ਤਾਂ ਵਿਦ੍ਯਾ ਦੇ ਮੂਲ ਦੀ ਸਮਝ ਪੈ ਗਈ, ਅਰ ਸਾਰੀ ਸੋਝੀ ਆ ਗਈ, ਇਸ ਕਰਕੇ ਆਪ ਥੋੜੇ ਦਿਨਾਂ ਵਿਚ ਹੀ ਪੰਥ ਵਿਚ ਪ੍ਯਾਰੇ ਤੇ ਪਰਮ ਸਤਕਾਰ ਯੋਗ ਹੋਗਏ ਹੋਏ ਸੇ। ਇੱਥੋਂ ਦੀ ਸੰਗਤ ਆਪਦੇ ਬਚਨ ਬਿਲਾਸਾਂ ਨੂੰ ਬੜੇ ਪ੍ਯਾਰ ਨਾਲ ਸੁਣਨ ਦੀ ਚਾਹਵਾਨ ਰੰਹਦੀ ਸੀ। ਦੋ ਚਾਰ ਦਿਨ ਸਤਸੰਗ ਨੇ ਆਪਦੀ ਕਰਣੀ ਕਰੁੱਤਤ ਵਾਲੀ ਵਿਦ੍ਯਾਬਲ ਤੋਂ ਲਾਭ ਉਠਾਉਣਾ ਚਾਹਿਆ। ਭਾਈ ਜੀ ਥੀ ਸਿੱਖ ਸੇ-ਸਿੱਖ ਦਾ ਧਰਮ ਹੈ ਆਪ ਨਾਮਰਸ ਵਿਚ ਅਡੋਲ ਰੰਹਦਿਆਂ ਸਦਾ ਦਾਨੀ ਹੋਣਾ, ਸ਼ੁਭ ਸੰਕਲਪ ਦੇਣੇ, ਸ਼ੁਭ ਵਾਕ ਦੇਣੇ, ਸ਼ੁਭ ਕਰਮ ਕਰਨੇ, ਵਿਦ੍ਯਾ ਸਿਖ੍ਯਾ ਦਾਨ ਦੇਣੀਆਂ, ਤੇ ਅੰਤ ਨਾਮ ਦਾਨ ਦੇਣਾ, ਸੋ ਸਦਾ ਦਾਤੇ,ਪਰ ਦੇਕੇ ਕਦੀ ਨਾ ਭੁਲ ਬੈਠਣ ਵਾਲੇ ਭਾਈ ਸਾਹਬ ਰਹ ਪਏ ਅਰ ਬੜੀਆਂ ਅਮੋਲਕ ਸਿਖ੍ਯਾ ਦਾਨ ਕਰਦੇ ਰਹੇ। ਵਨਕੀ ਮਾਤ੍ਰ ਇਕ ਦਿਨ ਦੇ ਬਿਲਾਸ ਇਥੇ ਲਿਖਦੇ ਹਾਂ:-

ਇਕ ਸਿਖ ਨੇ ਸੰਗਤ ਵਿਚੋਂ ਪ੍ਰਸ਼ਨ ਕੀਤਾ ਕਿ ਪਰਸਪਰ ਏਕਾ ਕਿਸਤਰਾਂ ਰਹੇ, ਪਰ ਏਕਾ ਕੈਸਾ ਹੋਵੇ ਜੋ ਟੁੱਟੇ ਕਦੀ ਨਾ । ਭਾਈ ਜੀਨੇ ਕਿਹਾ: ਏਕਾ ਰਹਣਾ ਕਠਨ ਬਾਤ ਹੈ। ਏਕੇ ਦਾ ਉਪਦੇਸ਼ ਦੇਣ ਵਾਲੇ, ਉਪਦੇਸ਼ ਲੈਣ ਵਾਲੇ, ਏਕੇ ਦੀ ਸਲਾਘ੍ਯਾ ਕਰਨ ਵਾਲੇ, ਏਕਾ ਨਾ ਹੋਣ

*ਵਹੁਟੀ ਗੱਭਰੂ।

ਦੇ ਦੁਖ ਭੋਗਕੇ ਏਕੇ ਖਾਤਰ ਵਿਲਕਣ ਵਾਲੇ ਫੇਰ ਪਾਟੋਧਾੜ ਹੋ ਜਾਂਦੇ ਅਰ ਦੁਖ ਪਾਂਦੇ ਹਨ। ਇਸ ਵਿੱਚ ਇਹ ਸਬੱਬ ਹੁੰਦਾ ਹੈ ਕਿ ਜਿਸ ਇਕ ਕਾਰਣ ਤੋਂ ਏਕਾ ਟਿਕਦਾ ਹੈ, ਉਸ ਕਾਰਣ ਵੱਲ ਰੁਖ ਨਹੀਂ ਕਰਦੇ। ਏਕੇ ਦੇ ਲਾਭ ਜਾਣਦੇ ਹਨ, ਲੱਭਦੇ ਹਨ,ਪਰ ਕਿਂਵੇਂ ਏਕਾ ਨਿਭੇ ਇਸਦੀ ਖੋਜ ਨਹੀਂ ਕਰਦੇ।ਟੁੱਟਣ ਵਾਲਾ ਤੇ ਅਤੁਟ ਦੋ ਪਰਕਾਰ ਦਾ ਏਕਾ ਹੁੰਦਾ ਹੈ। ਦੁਹਾਂ ਦੇ ਦੋ ਕਾਰਣ ਹੁੰਦੇ ਹਨ । ਜੋ ਅਸੱਦਚਾਰੀ (ਨੀਵੇਂ ਆਚਾਰ ਵਾਲੇ) ਲੋਕ ਕਿਸੇ ਸੁਆਰਥ ਦੀ ਖਾਤਰ ਕੱਠੇ ਹੁੰਦੇ ਕਿਸੇ ਬਾਤ ਨੂੰ ਸਿਰੇ ਚੜ੍ਹਾਉਣ ਲਈ ਯਤਨ ਕਰਦੇ ਹਨ, ਉਹ ਬਾਤ ਦੇ ਸਿਰੇ ਚੜ੍ਹਿਆਂ ਆਪੋ ਆਪਣੇ ਸ੍ਵਾਰਥਾਂ ਦੇ ਕਾਰਣ ਆਪੋ ਵਿੱਚ ਲੜ ਪੈਂਦੇ ਹਨ । ਜਿਸਤਰਾਂ ਚੋਰ ਰਲਕੇ ਚੋਰੀ ਕਰਦੇ ਹਨ ਚੋਰੀ ਵੇਲੇ ਤਾਂ ਕੱਠੇ ਰੈਂਹਦੇ ਹਨ, ਪਰ ਮਾਲ ਵੰਡਣ ਵੇਲੇ ਆਪੋ ਵਿਚ ਲੜ ਪੈਂਦੇ ਹਨ। ਦੂਜੇ ਓਹ ਲੋਕ ਹਨ ਜੋ ਨੇਕ ਕੰਮਾਂ ਦੇ ਲਈ ਸੁਆਰਥ ਛੱਡ ਕੇ ਕੱਠੇ ਹੁੰਦੇ ਹਨ । ਇਨ੍ਹਾਂ ਵਿਚ ਪਹਲੇ ਮੈਤ੍ਰੀ ਭਾਵ ਹੁੰਦਾ ਹੈ ਦੂਜੇ ਅਪਣੀ ਗਰਜ (ਜਾਤੀ ਲੋੜ) ਕੋਈ ਨਹੀਂ ਹੁੰਦੀ । ਸਾਂਝੇ ਕਾਰਜ ਲਈ ਸਾਂਝਾ ਬਲ ਲਾਕੇ ਕੰਮ ਨੂੰ ਸਿਰੇ ਚਾੜ੍ਹਦੇ ਹਨ, ਨਿਜ ਦਾ ਪਰੋਜਨ ਨਹੀਂ ਰਖਦੇ, ਕਾਰਜ ਦੇ ਸਿੱਧ ਹੋਣ ਦਾ ਪਰੋਜਨ ਰਖਦੇ ਹਨ। ਇਸ ਏਕੇ ਲਈ ਸੁਧ ਆਚਰਨ ਤੇ ਧਰਮ ਭਾਵਨਾ ਦੀ ਬੜੀ ਲੋੜ ਹੁੰਦੀ ਹੈ, ਕਿਉਂਕਿ ਧਰਮ ਭਾਵ ਤੇ ਸੁਧ ਆਚਰਨ ਤੋਂ ਬਿਨਾ ਸੁਆ-ਰਥ ਦੂਰ ਨਹੀਂ ਹੁੰਦਾ। ਜਦ ਤਕ ਏਕਾ ਕਰਨ ਵਾਲੇ ਸ਼ੁਭ ਗੁਣਾਂ ਵਾਲੇ ਨਹੀਂ ਹਨ, ਉਨ੍ਹਾਂ ਦਾ ਏਕਾ ਨਿਭ ਹੀ ਨਹੀਂ ਸਕਦਾ। ਇਕ ਆਦਮੀ ਇਕ ਵੈਰੀ ਤੋਂ ਬਦਲਾ ਲੈਣ ਵਾਸਤੇ ਕਿਸੇਨੂੰ ਕੈਂਹਦਾ ਹੈ,ਉਹ ਉਸਦੇ ਵੈਰੀ ਦੀ ਚੋਰੀ ਕਰਲੈਂਦਾ ਹੈ।ਇਨਾਂ ਦੁਹਾਂ ਦਾ ਏਕਾ ਹੋ ਤਾਂ ਜਾਏਗਾ, ਪਰ ਜਿਸ ਵੇਲੇ ਆਪੋ ਵਿੱਚ ਸੁਆਰਥ ਦੀ ਕੋਈ ਗਲ ਆਜਾਏਗੀ ਝੱਟ ਵੈਰੀ ਹੋ ਜਾਣਗੇ। ਪਰ ਭਲੇ ਪੁਰਖ ਜਦ ਏਕਾ ਕਰਦੇ ਹਨ ਓਹ ਸੁਆਰਥ ਨੂੰ ਕਢਦੇ ਹਨ। ਜੋ ਕੰਮ ਕਰਨਾ ਹੈ ਉਸਦੀ ਖਾਤਰ ਰਲਕੇ ਮਿਹਨਤ ਕਰਦੇ ਹਨ,ਜਦ ਕਾਰਜ ਸਿਰੇ ਚੜ੍ਹਦਾ ਹੈ, ਸਾਂਝੀ ਖੁਸ਼ੀ ਮਨਾਉਂਦੇ ਹਨ। ਵੇਖੋ ਕੁਝ ਸੱਜਣ ਕੱਠੇ ਹੋਕੇ ਧਰਮ-ਸਾਲ ਬਨਾਈਏ ਕਿਸੇ ਨੇ ਭੋਂ ਦਿਤੀ, ਕਿਸੇ ਨੇ ਲੋਹਾ, ਕਿਸੇ ਨੇ ਲੱਕੜ, ਕੋਈ ਚੂਨਾ ਲੈ ਆਯਾ, ਕੋਈ ਇੱਟਾਂ, ਕਿਸੇ ਦਿਹਾੜੀ ਲਾ ਦਿੱਤੀ,ਕਿਸੇ ਲੁਆ ਦਿੱਤੀ। ਸਾਂਝੀ ਮਿਹਨਤ ਨਾਲ ਸਾਂਝਾ ਕੰਮ ਸਿਰੇ ਚੜ੍ਹ ਗਿਆ ਹਣ ਜੇ ਏਹ ਸਾਂਝੇ ਮੇਹਨਤੀ ਸੁਭ ਗੁਣਾਂ ਵਾਲੇ ਹੋਣ ਤਦ ਸਾਰੇ ਖੁਸ਼ ਹੋਣਗੇ ਅਰ ਧਰਮਸਾਲਾ ਵਿੱਚ ਸਬਦ ਕੀਰਤਨ ਗੁਰਮੁਖੀ ਪੜ੍ਹਾ-ਉਣ ਲੰਗਰ ਜਾਰੀ ਰੱਖਣ ਦੀ ਹੋਰ ਸੇਵਾ ਕਰਨਗੇ ਤੇ ਖੁਸ਼ ਹੋਣਗੇ, ਪਰ ਜੇ ਭਲੇ ਆਚਰਣ ਦੇ ਨਾ ਹੋਏ ਤਾਂ ਲੱਕੜ ਵਾਲਾ ਤਾਂ ਇਹ ਡੀਂਗ ਮਾਰੂ ਕਿ ਜੇ ਮੈਂ ਸਹਾਇਤਾ ਨਾ ਕਰਦਾ ਤਾਂ ਇਹ ਥਾਉਂ ਬਣਦਾ ਕਿੱਕੁਰ ? ਦੂਜਾ ਕਹੂ ਇੱਟਾਂ ਮੇਰੀਆਂ ਸਨ ਲੱਕੜੀ ਤਾਂ ਆਟੇ ਵਿੱਚ ਲੂਣ ਹੈ। ਤੀਜਾ ਕਹੂ ਘਰ ਲੈ ਜਾਓ ਲੱਕੜ ਇੱਟਾਂ ਨੂੰ ਸਾਡੀ ਕਾਰੀਗਰੀ ਨਾਂ ਹੁੰਦੀ ਤਾਂ ਮਕਾਨ ਕਿਕੂੰ ਬਣਦਾ, ਇੱਟਾਂ ਦੇ ਆਵੇ ਤੇ ਲੱਕੜ ਦੇ ਜੰਗਲ ਥੋੜ੍ਹੇ ਪਏ ਹਨ। ਪਹਲੇ ਤਾਂ ਏਸ ਤਰਾਂ ਦਾ ਹੰਕਾਰ ਮਾਰੇਗਾ,ਫੇਰ ਚੁਧਰੇਮੇ ਤੇ ਝੱਗੜਾ ਪਏਗਾ,

ਇਕ ਕਹੇਗਾ ਕਿ ਧਰਮਸਾਲਾ ਦਾ ਬੰਦੋਬਸਤੀਆ ਮੈਂ ਹੋਵਾਂ, ਦੂਜਾ ਕਹੇਗਾ ਮੈਂ ਹੋਵਾਂ, ਤੀਜਾ ਕਹੇਗਾ ਮੈਂ ਹੋਵਾਂ । ਏਹ ਸਾਰੇ ਫੇਰ ਆਪੋ ਆਪਣੀ ਚੌਧਰ ਸਾੜਨ ਲਈ ਯਤਨ ਕਰਨਗੇ, ਜਿਸਦਾ ਫਲ ਆਪੋ ਵਿੱਚ ਪਾਟੋ ਧਾੜ ਤੇ ਏਕੇ ਹੁਰੀ ਦੂਹ । ਫੇਰ ਇਕ ਹੋਰ ਬਿਖਾਂਦ ਖੜੀ ਹੋਊ । ਹਰ ਇਕ ਚਾਹੇਗਾ ਇਥੋਂ ਮੇਰੀ ਗਰਜ ਪੂਰੀ ਹੋਵੇ,ਤਿਖਾਣ ਚਾਹੇਗਾ ਕਿ ਮੇਰੀ ਵਾਧੂ ਲੱਕੜੀ ਇਥੇ ਪਈ ਰਿਹਾ ਕਰੇਗੀ, ਕੀ ਹੋਯਾ ਸਾਂਝੀ ਥਾਉਂ ਹੈ ਜੇ ਮੈਂ ਲੱਕੜ ਦਾ ਗੁਦਾਮ ਲਾ ਲਿਆ ਤਾਂ ਕੀ? ਜੱਟ ਕਹੇਗਾ ਘਰ ਥਾਂ ਥੋੜ੍ਹੀ ਹੈ ਰਾਤ ਨੂੰ ਢਾਂਡੇ ਮੈਂ ਇਥੇ ਬੰਨ੍ਹ ਲਏ ਤਾਂ ਸਾਂਝੇ ਥਾਂ ਦਾ ਕੀ ਵਿਗੜਿਆ । ਬਾਣੀਆ ਕਹੇਗਾ ਮੇਰੀ ਪੈਲੀ ਬੰਨਾ ਨਹੀਂ ਹੈ, ਸਾਮੀਆਂ ਦਿਓਂ ਤੂੜੀ ਦਾ ਬੋਹਲ ਆਵੇਗਾ ਉਹ ਧਰਮਸਾਲੇ ਲਾਵਾਂਗੇ।ਕਲਾਲ ਕਹੇਗਾ ਕਿ ਵਾਧੂ ਘੜੇ ਸ਼ਰਾਬ ਦੇ ਧਰਮਸਾਲਾ ਦੀ ਡੇਉਢੀ ਵਿੱਚ ਪਏ ਰਹਣਗੇ ਤੇ ਚੌਪੜ ਸ਼ਤ੍ਰੰਜਬਾਜ ਕਹੇਗਾ ਕਿ ਏਹ ਸਾਂਝੀ ਥਾਂ ਹੈ ਪੁਛ ਪਰਤੀਤ ਹੈ ਨਹੀਂ ਵਾਓਹਾਰਾ ਥਾਉਂ ਹੈ ਏਥੇ ਬਾਜੀ ਪਾਇਆ ਕਰਾਂਗੇ । ਇਸੀ ਪ੍ਰਕਾਰ ਨਤੀਜਾ ਕੀ ਹੋਵੇਗਾ ਕਿ ਪਾਟੋਧਾੜ ਏਕੇ ਦਾ ਖੂਨ ਕਰੇਗੀ, ਧਰਮਸਾਲਾ ਵਰਾਨ ਹੋ ਜਾਏਗੀ ਅਰ ਅੰਤ ਥੇਹ ਬਣ ਜਾਏਗੀ । ਪਰ ਜੇ ਸਾਰੇ ਧਰਮ ਭਾਵ ਵਾਲੇ ਤੇ ਸੁੱਧ ਆਚਰਨ ਵਾਲੇ ਹੁੰਦੇ ਤਾਂ ਹਰੇਕ ਨੂੰ ਸੇਵਾ ਦਾ ਸ਼ੌਕ ਹੁੰਦਾ, ਚੌਧਰੀ ਬਣਨ ਦੀ ਧੁਨ ਕਿਸੇ ਨੂੰ ਨਾ ਵਯਾਪਦੀ, ਜਿਸਨੂੰ ਚੌਧਰੀ ਬਣਾਉਂਦੇ ਉਹ ਸੇਵਕ ਬਣਦਾ ਅਰ ਸੇਵਾ ਜਾਣਕੇ ਇਸ ਭਾਰੀ ਜ਼ਿੰਮੇਵਾਰੀ ਦੀ ਪੰਡ ਨਿਬਾਹੁੰਦਾ । ਕਿਸੇ ਨੂੰ ਆਪੋ ਆਪਣੇ ਸੁਆਰਥ ਦੇ ਖਯਾਲ ਪੈਦਾ ਨਾ ਹੁੰਦੇ ਅਰ ਧਰਮਸਾਲ ਜਿਸੇ ਮਨਤੱਵ ਲਈ ਬਣਾਈਸੀ,ਉਹ ਗੁੰਮ ਨਾ ਹੁੰਦਾ।ਸੋ ਮਿਤ੍ਰ ਜਨੋਂ!ਏਕਾ ਉਹੋਹੈ ਜੋ ਧਰਮ ਭਾਵ ਅਰ ਸਦਾਚਰਨ ਨਾਲ ਰਖਦਾ ਹੋਵੇ ਅਰ ਏਕਾ ਕਰਨ ਵਾਲਿਆਂ ਵਿੱਚ ਸੁਆ-ਰਥ ਦੀ ਥਾਂ ਕੁਰਬਾਨੀ ਦਾਮਾਦਾ ਹੋਵੇ ।

ਅਪਨੀ ਵਲ ਤੱਕੀਏ! ਅਸੀਂ ਸਿੱਖ ਜੋ ਹਾਂ ਏਕੇ ਦੀ ਭਾਲ ਨਹੀਂ ਕਰਦੇ, ਸਗੋਂ ਏਕਾ ਆਪੇ ਸਾਡੇ ਵਿੱਚ ਵਸਦਾ ਹੈ । ਗੁਰੂ ਕਲਗੀਧਰ ਜੀ ਨੇ ਸਾਡੀਆਂ ਨੀਯਤਾਂ ਸਾਫ ਕਰ ਦਿੱਤੀਆਂ ਹਨ, ਸੇਵਾ ਸਾਨੂੰ ਸੌਂਪੀ ਹੈ, ਅਰ'ਅਪਨ ਬਿਗਾਰ ਬਿਰਾਨਾ ਸਾਂਢੈ' ਦਾ ਮੰਤ੍ਰ ਸਿਖਾਯਾ ਹੈ, ਅਸੀਂ ਇਕ ਨਿਸ਼ਾਨੇ ਵੱਲ ਤੱਕਣ ਵਾਲੇ ਹਾਂ, ਇਕ ਸਾਡੀ ਮੰਜ਼ਲ ਹੈ, ਇਕ ਸਾਡੀ ਸਿਖਯਾ ਹੈ, ਪ੍ਰੇਮ ਸਾਡਾ ਧਰਮ ਹੈ, ਆਚਰਨ ਸਾਡਾ ਪਵਿੱਤ੍ਰਤਾ ਹੈ, ਇਸ ਕਰਕੇ ਸਾਡੇ ਵਿੱਚ ਆਪੇਹੀ ਪਰਸਪਰ ਹਮਦਰਦੀ ਤੇ ਪਯਾਰ ਵੱਸਦਾ ਹੈ, ਜਾਤੀ ਅਭਮਾਨ ਸਾਡੇ ਵਿੱਚ ਨਹੀਂ, ਦੇਸ ਭੇਦ ਦਾ ਹੰਕਾਰ ਸਾਡੇ ਵਿੱਚ ਨਹੀਂ, ਸੁਆਰਥ ਗੁਰੂ ਨੇ ਕੱਢ ਦਿੱਤਾ ਹੈ, ਚੌਧਰ ਦਾ ਸਾੜ ਸਤਗੁਰਾਂ ਨੇ ਠੰਢਾ ਕਰ ਦਿੱਤਾ ਹੈ, ਅਸੀਂ ਸਾਰਾ ਪੰਥ ਆਪੇ ਹੀ ਇਕ ਹੋਏ ਪਏ ਹਾਂ ।

ਇਸ ਪ੍ਰਕਾਰ ਉਪਦੇਸ਼ ਕਰਦੇ ਕੁਝ ਦਿਨ ਰਹਕੇ ਭਾਈ ਜੀ ਅੱਗੇ ਵਿਦਾ ਹੋਏ। ਹੁਣ ਭਾਈ ਜੀ ਇਕ ਹੋਰ ਪਿੰਡ ਪਹੁੰਚੇ, ਜਿੱਥੇ ਆਪਦੀ ਪ੍ਰੇਰਨਾਂ ਨਾਲ ਇਕ ਧਰਮਸਾਲ ਤੇ ਸਤਸੰਗ ਬਣਿਆਂ ਸੀ।ਇਸ ਧਰਮਸਾਲ ਵਿੱਚ ਇਕ ਗਿਆਨੀ ਤੇਇਕ ਰਾਗੀ ਸਿੰਘ ਰੰਹਦਾ ਸੀ,ਅਰ ਦਸ ਪੰਦਰਾਂ ਸੂਰਦਾਸਾਂਨੂੰ ਟਿਕਾਯਾ ਹੋਯਾ ਸੀ, ਜਿਨ੍ਹਾਂ ਨੂੰ ਸਰੰਦਾ ਤੇ ਜੋੜੀ ਵਜਾਉਣੀ ਅਰ ਕਥਾ ਵਾਰਤਾ ਕਰਨੀ ਭਜਨ ਸਿਮ੍ਰਨ ਦੇ ਨਾਲ

ਸਿਖਾਈ ਜਾਂਦੀ ਸੀ।

ਪਹਲੇ ਅੱਖਾਂ ਤੋਂ ਅੰਨ੍ਹੇ ਲੋਕ ਬੜੇ ਦੁਖੀ ਹੁੰਦੇ ਸੇ। ਇਨ੍ਹਾਂ ਦਾ ਜੀਵਨ ਮੰਗਕੇ ਢਿਡ ਭਰਨਾ, ਦਰ ਦਰ ਰੁਲਨਾ ਤੇ ਠੇਡੇ ਖਾਣਾ ਹੁੰਦਾ ਸੀ। ਜਦ ਗੁਰੂ ਰੂਪੀ ਸੂਰਜ ਚੜ੍ਹਿਆ ਤਾਂ ਇਨ੍ਹਾਂ ਨੂੰ ਬੀ ਉਜਾਲਾ ਮਿਲ ਗਿਆ, ਧਰਮ ਉਪਦੇਸ਼ ਨਾਲ ਅੰਨ੍ਹੇ ਬੀ ਸਿੱਖੀ ਦੇ ਮੰਡਲ ਵਿਚ ਵਾੜੇ ਗਏ ਅਰ ਉਨ੍ਹਾਂ ਨੂੰ ਧਰਮ ਦਾ ਚਾਨਣਾ ਦਿੱਤਾ ਗਿਆ, ਨਾਲ ਹੀ ਸਰੀਰ ਦੀ ਪਾਲਨਾ ਪਤ ਅਬਰੋ ਵਾਲੀ ਬਣਾਈ ਗਈ, ਇਨ੍ਹਾਂ ਨੂੰ ਰਾਗ ਵਿਦਯਾ ਤੇ ਗੁਰਬਾਣੀ ਦੇ ਗਯਾਨੀ ਬਣਾਯਾ ਗਿਆ ਜਿਸਤੇ ਦਰ ਦਰ ਰੁਲਣ ਵਾਲੇ ਅੰਗਹੀਨ ਦੁਖੀਏ ਬੀ ਪਤ ਵਾਲੀਆਂ ਥਾਵਾਂ ਤੇ ਬੈਠਣ ਤੇ ਆਦਰ-ਜੋਗ ਹੋ ਗਏ।

ਭਾਈ ਹਰਵੰਤ ਸਿੰਘ ਜੀ ਦੇ ਉੱਦਮ ਨਾਲ ਇੱਥੇ ਪੰਦਰਾਂ ਅੰਨ੍ਹੇ ਸਿੰਘ ਸਜਕੇ ਸੂਰਮਾਂ ਸਿੰਘ* ਬਣੇ ਸੇ, ਅਰ ਤਿੰਨਾਂ ਬਰਸਾਂ ਵਿਚ ਪੰਜ ਗਿਆਨੀ ਤੇ ਦਸ ਰਾਗੀ ਬਨ ਗਏ ਸੇ। ਇਸ ਪਿੰਡ ਦੀ ਢੇਰ ਸਾਰੀ ਸੰਗਤ ਅਨੰਦ ਪੁਰ ਜਾਣ ਲਈ ਤਯਾਰ ਸੀ, ਕੇਵਲ ਪ੍ਰਬੰਧ ਕਰਨ ਲਈ ਭਾਈ ਜੀ ਦੀ ਉਡੀਕ ਕਰ ਰਹੀ ਸੀ।

ਚਾਰ ਕੁ ਦਿਨ ਬੀਤੇ ਤਾਂ ਪਿੰਡ ਵਿਚ ਇਕ ਸ਼ਾਹੂਕਾਰ ਖਤ੍ਰੀ ਪਿੰਡ ਦਾ ਸ਼ਾਹ ਮਰ ਗਿਆ, ਇਹ ਮਹਾਜਨ ਪੰਜਾਹ ਕੁ ਵਰੇ ਦੀ ਉਮਰ ਦਾ ਸੀ, ਵਿਆਹ ਸੁਖ ਨਾਲ ਤੀਜਾ ਸੀ। ਇਹ ਤੀਜੀ ਵਹੁਟੀ ਅਜੇ ੧੬ ਵਰਹੇ ਦੀ ਮਸਾਂ ਹੋਈ ਸੀ ਕਿ ਵਿਚਾਰੀ ਨੂੰ ਰੰਡੇਪੇ ਦਾ ਮੂੰਹ ਦੇਖਣਾ ਪਿਆ। ਸੀ ਚੰਗੇ ਘਰ ਦੀ ਤੇ ਅਗੋਂ ਜਾਣਦੀ ਸੀ ਕਿ ਕਲੇਸ਼ ਬੜੇ ਭਾਰੇ ਹਨ। ਦੇਉਰ ਹੁਰੀ ਚਾਹੁੰਦੇ ਸਨ ਕਿ ਇਹ ਮਰ ਮਿਟੇ ਤਾਂ ਕਜ਼ੀਆ ਹੀ ਪਾਰ ਹੋਵੇ, ਸੌਂਡ ਨੂੰ ਭਰਾਉ ਮੋਯਾ ਤੇ ਰਾਤੀ ਪੰਡਤ ਨੂੰ ਸੱਦ ਭੇਜਿਆ ਕਿ ਭਾਬੀ ਨੂੰ ਉਪਦੇਸ਼ ਦੇਵੇ। ਇਸ ਸਮੇਂ ਦੇ ਖਿਆਲ ਅਜ ਕਲ ਦੀਆਂ ਸੁਆਣੀਆਂ ਨੂੰ ਮਲੂਮ ਨਹੀਂ ਹਨ। ਸਤੀ ਹੋਣ ਦੀ ਡਰਾਉਣੀ ਰਸਮ ਧਰਮ ਦਾ ਅੰਗ ਸਮਝੀ ਜਾਂਦੀ ਸੀ। ਹਰ ਤ੍ਰੀਮਤ ਦੇ ਦਿਲ ਵਿਚ ਇਹ ਨਿਸਚਾ ਹੁੰਦਾ ਸੀ ਕਿ ਸਤੀ ਹੋਣ ਜੈਸਾ ਹੋਰ ਕੋਈ ਧਰਮ ਨਹੀਂ ਹੈ। ਧਰਮ 'ਆਤਮ ਦੀ ਕਲਯਾਨ' ਦੇ ਅਰਥ ਵਿਚ ਨਹੀਂ, ਪਰ ਸੁਰਗ ਤੇ ਬੈਕੁੰਠ ਦੇ ਵਾਸ ਦੇ ਅਰਥਾਂ ਵਿਚ। ਧਰਮ ਦੀ ਉਮੰਗ ਨੇ ਅਨਪੜ੍ਹ, ਪਰ ਹਠ ਦੀਆਂ ਪੱਕੀਆਂ ਇਸਤ੍ਰੀਆਂ ਵਿਚ ਦ੍ਰਿੜ ਨਿਸਚਾ ਬਿਠਾ ਦਿਤਾ ਸੀ ਕਿ ਸਤੀ ਹੋਣਾ ਧਰਮ ਹੈ। ਇਹ ਨਿਸਚਾ ਕੋਈ ਖੇਡ ਨਹੀਂ ਸੀ, ਐਥੋਂ ਤੱਕ ਮਜ਼ਬੂਤ ਹੁੰਦਾ ਸੀ ਕਿਕਈਵੇਰ ਇਸਤ੍ਰੀਆਂ ਮੁਰਦਾ ਪਤੀਆਂ ਦੀ ਲੋਥਾਂ ਲੈਕੇ ਚਿਖਾ ਵਿਚ ਬੈਠ ਜਾਂਦੀਆਂ ਅਰ ਅਗ ਬਲੀ ਤੇ ਬੀ ਨਾ ਉਠ ਨੱਸਦੀਆਂ, ਅਰ ਕਦੇ ਨਾ ਡੋਲਦੀਆਂ ਸਨ। ਮਰਦਾਨਗੀ, ਬੀਰਤਾ, ਤੇ ਹਠ ਸਦਾ ਹੀ ਸਲਾਘਾ ਯੋਗ ਹੁੰਦਾ ਹੈ, ਪਰ ਸ਼ੋਕ ਕਿ ਇਹ ਅਗਯਾਨ ਅਰ ਬ੍ਰਾਹਮਣਾਂ ਦੇ ਸ੍ਵਾਰਥ ਕਰਕੇ ਆਤਮ ਹੱਤਯਾ ਕਰਾਉਂਦਾ ਸੀ, ਇਸੇ ਕਰਕੇ ਪਰਮ ਨਿੰਦਤ ਕਰਮ ਸੀ। ਇਸਤੋਂ ਛੁਟ ਅਕਸਰ ਤ੍ਰੀਮਤਾਂ ਰੰਡੇਪੇ ਦੇ ਦੁਖ ਤੋਂ ਡਰਦੀਆਂ ਸਤੀ ਹੁੰਦੀਆਂ ਸਨ। ਅਨੇਕਾਂ ਵਾਰਤਾਂ ਐਸੀਆਂ ਹੋਈਆਂ ਕਿ ਅੱਗ ਲੱਗੀ ਤੇ ਇਸਤ੍ਰੀਆਂ

---

*ਅੰਮ੍ਰਿਤ ਤੋਂ ਪਹਲੇ ਸਿਖ ਹੋਏ ਅੰਨ੍ਹਿਆਂ ਨੂੰ ਸੂਰਦਾਸ ਕੈਹਦੇ ਸੇ। ਅੰਮ੍ਰਿਤ ਛਕਣ ਤੋਂ ਮਗਰੋਂ ਏਹ ਸੂਰਮਾ ਸਿੰਘ ਕਹਲਾਏ।

ਚੌਕੀਆਂ, ਉਠਕੇ ਭੱਜੀਆਂ, ਪਰ ਤਦੋਂ ਸੰਬੰਧੀ ਝੂਠੇ ਧਰਮ ਦੇ ਖਿਆਲ ਦੇ ਮਾਰੇ ਹੋਏ ਸਤੀ ਨੂੰ ਬਦੋ ਬਦੀ ਅੱਗ ਵਿਚ ਪਾਉਂਦੇ ਅਰ ਫੂਕਦੇ ਸੇ । ਇਸ ਤੋਂ ਭਯਾਨਕ ਹਾਲ ਇਕ ਹੋਰ ਬੀ ਵਰਤਦਾ ਰਿਹਾ ਹੈ ਕਿ ਸਨਬੰਧੀਆਂ ਨੇ ਨਾ ਮੰਨਦੀ ਵਹੁਟੀ ਨੂੰ ਬਦੋਬਦੀ ਸਤੀ ਕਰ ਦਿਤਾ ਹੈ, ਰੋਂਦੀ ਕੁਰਲਾਉਂਦੀ ਨੂੰ ਬੰਨ੍ਹਕੇ ਚਿਖਾ ਤੇ ਸਿੱਟ ਦਿਤਾ ਹੈ। ਇਸ ਮਹਾਂ ਭਯਾਨਕ ਕੁਰੀਤੀ ਦੇ ਪ੍ਰਹਾਰ ਕਰਨ ਦਾ ਫਖ਼ਰ ਬੀ ਸਿੱਖਾਂ ਨੂੰ ਹੀ ਹਾਸਲ ਹੈ, ਜਦੋਂ ਕਿ ਤੀਸਰੇ ਸਤਗੁਰਾਂ ਨੇ ਸਿੱਖੀ ਵਿਚ ਹੁਕਮ ਦੇ ਦਿਤਾ ਕਿ ਗੁਰਮਤ ਵਿਚ ਕੋਈ ਸਤੀ ਨਾ ਹੋਵੇ, ਅਰ ਹਿੰਦੂ ਸਤੀਆਂ ਨੂੰ ਜਿਥੋਂ ਤਕ ਵਾਹ ਲਗੇ ਸਤੀ ਹੋਣੋ ਬਚਾਓ। ਸਤੀ ਨੂੰ ਸੜ ਮਰਨੋਂ ਬਚਾਉਣਾ ਤੇ ਸਚੀ ਸਤੀ ਬਨਾਉਣਾ ਬੀ ਸਿਖੀ ਦਾ ਧਰਮ ਹੈ, ਅਰ ਦੋਹਾਂ ਪਰਥਾਇ ਏਹ ਵਾਕ ਕਹੇ:—

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ । ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥ ੧ ॥ ਮਃ ੩ ॥ ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍ । ਸੇਵਨਿ ਸਾਈ ਆਪਣਾਨਿਤਉਠਿਸਮ੍ਾਲੰਨਿ॥੨॥

ਗੁਰਮਤ ਦੇ ਇਸ ਖ਼ਯਾਲ ਦਾ ਫੈਲਨਾ ਇਥੇ ਹੀ ਨਹੀਂ ਰਿਹਾ । ਜਦੋਂ ਅਕਬਰ ਤੀਸਰੇ ਸਤਗੁਰਾਂ ਦੀ ਯਾਤਰਾ ਨੂੰ ਆਯਾ ਹੈ,ਤਦੋਂ ਕਾਲ ਪੀੜਤ ਪ੍ਰਜਾ ਦੀ ਰਖਯਾ ਦੀ ਸਤਗੁਰਾਂ ਨੇ ਸਿਫਾਰਸ਼ ਕੀਤੀ, ਅਪਣੇ ਲਈ ਜਾਗੀਰ ਮੋੜ ਦਿਤੀ ਤੇਨਾਲ ਸਤੀ ਦਾ ਜ਼ਿਕਰ ਕੀਤਾ ਕਿ ਇਸ ਰੀਤੀ ਨੂੰ ਰੋਕਣਾ ਚਾਹੀਦਾ ਹੈ। ਅਕਬਰ ਨੇ ਇਹ ਕ਼ਾਨੂਨ ਬਣਾ ਦਿਤਾ ਸੀ ਕਿ ਜੋ ਅਪਨੀ ਮਰਜ਼ੀ ਸਤੀ ਹੋਵੇ, ਸੋ ਹੋਵੇ ਜਬਰਨ ਕੋਈ ਨਾ ਕੀਤੀ ਜਾਵੇ। ਅਕਬਰ ਨੇ ਇਹ ਰੀਤੀ ਸਾਰੀ ਬੀ ਰੋਕੀ, ਪਰ ਹਿੰਦੂ ਖਯਾਲ ਦੀ ਕਰੜਾਈ ਕਰਕੇ ਇਸ ਰੀਤੀ ਨੂੰ ਮੂਲੋਂ ਰੋਕਣਦਾ ਕੰਮ ਪੂਰਾ ਸਿਰੇ ਨਾ ਚੜ੍ਹਿਆ, ਪਰ ਉਸਨੇ ਵਾਹ ਬਹੁਤ ਲਾਈ।ਇਧਰਗੁਰੂ ਕੇ ਸਿਖ ਰੋਕਣ ਵਿਚ ਨਿਤਰਦੇ ਰਹੇ। ਗਲ ਕੀ ਉਪਰ ਲਿਖੇ ਸ਼ਾਹ ਦੀ ਵਹੁਟੀ ਪੰਡਤ ਹੁਰਾਂ ਦੀ ਪ੍ਰੇਰਨਾਂ ਨਾਲ ਸਤੀ ਹੋਣ ਨੂੰ ਤਯਾਰ ਹੋਈ । ਸਵੇਰੇ ਜਦ ਸ਼ਮਸ਼ਾਨ-ਭੂਮੀਨੂੰਗਈ, ਤਦੋਂ ਭਾਈ ਹਰਵੰਤ ਸਿੰਘ ਨੂੰ ਖਬਰ ਲਗ ਗਈ, ਆਪ ਵਗੋ ਤਗੀ ਮਸਾਣਾਂ ਵਿਚ ਪਹੁੰਚੇ, ਮਗਰ ਸੰਗਤ ਬੀ ਅੱਪੜ ਪਈ। ਆਪ ਨੇ ਜਾਕੇ ਬੜੇ ਪ੍ਰੇਮ ਨਾਲ ਬੀਬੀ ਨੂੰ ਕਿਹਾ:ਮਾਤਾ! ਤੇਰੇ ਹੌਸਲੇ ਦੇ ਧੰਨ ਹੈ, ਅਰ ਤੇਰੇ ਪਤਿਬ੍ਰਤਾ ਖਯਾਲ ਦੇ ਧੰਨ ਹੈ ! ਤੂੰ ਹੁਣ ਅਪਣੇ ਭਾਣੇ ਸਿੱਧੀ ਸੁਰਗ ਪਹੁੰਚਣ ਦੇ ਭਰੋਸੇ ਵਿਚ ਤੁਰਨ ਲੱਗੀ ਹੈਂ, ਕੁਝ ਬਚਨ ਸਾਡੇ ਬੀ ਜਾਂਦੀ ਜਾਂਦੀ ਸੁਣ ਜਾਹ। ਭਾਈ ਹੁਰਾਂ ਨੂੰ ਸ਼ਹਰ ਦੇ ਸਾਰੇ ਲੋਕ ਮਹਾਤਮਾਂ ਜਾਣਦੇ ਸੀ, ਮੁਸਲਮਾਨ ਤੱਕ ਉਨ੍ਹਾਂ ਦਾ ਅਦਬ ਕਰਦੇ ਸੀ। ਇਨ੍ਹਾਂ ਦਾ ਪਯਾਰ ਤੇ ਪ੍ਰਾਣੀ ਮਾਤ੍ਰ ਦੀ ਸੇਵਾ, ਭਜਨ ਬੰਦਗੀ ਦਾ ਜੀਵਨ ਸਭਨੂੰ ਮੋਹਿਤ ਕਰ ਚੁਕਾ ਸੀ, ਸਾਰਿਆਂ ਨੇ ਕਿਹਾ, ਬੀਬੀ ! ਲੋਲੈ ਸੰਤਾਂ ਤੋਂ ਕੁਛ ਵਰਦਾਨ ਲੈ ਲੈ। ਪੰਡਤ ਹੁਰੀ ਦੋ ਚਾਰ ਥਾਂਈ ਸਿਖਾਂ ਦੇ ਸਨੇਹੇ ਦਾ ਅਸਰ ਦੇਖ ਚੁਕੇ ਸੇ, ਕੁਝ ਕੁੜ੍ਹਨ ਲੱਗੇ, ਪਰ ਲੋਕਾਂ ਨੇ ਖਯਾਲ ਨਾ ਕੀਤਾ। ਇਕ ਪਾਸੇ ਲਿਜਾਕੇ ਭਾਈ ਜੀ ਨੇ ਕਿਹਾ, ਬੀਬੀ ! ਤੂੰ ਕਿਸ ਭਰੋਸੇ ਪਰ ਆਤਮਘਾਤ ਕਰਨੇ ਲਗੀ ਹੈਂ ? ਦੇਖ ! ਇਹਦੇਹ ਅਕਾਲਪੁਰਖ ਨੇ ਆਪ ਬਣਾਈ

ਹੈ, ਤੂੰ ਉਸਨੂੰ ਭੰਨਣ ਲਗੀ ਹੈਂ । ਹੁਣ ਆਪੇ ਸੋਚ ਜੋ ਨੌਕਰ ਮਾਲਕ ਦੀ ਬਣਾਈ ਚੀਜ ਨੂੰ ਆਪ ਭੰਨੇ ਉਹ ਕਦੀ ਮਾਲਕ ਨੂੰ ਪਿਆਰਾ ਹੋ ਸਕਦਾ ਹੈ? ਕਰੇ ਮਾਲਕ ਦੀ ਬਰਾਬਰੀ ਤੇ ਚਾਹੇ ਸੁਰਗ ਦਾ ਵਾਸ ! ਕਦੇ ਹੋ ਸਕਦਾ ਹੈ ? ਜੇਕਰ ਤੇਰਾ ਸਰੀਰ ਮਾਲਕ ਨੇ ਭੰਨਣਾ ਹੁੰਦਾ ਤਦ ਤੈਨੂੰ ਬੀ ਮਾਰ ਦੇਂਦਾ, ਕਿਆ ਉਹ ਸਮਰੱਥ ਨਹੀਂ ਹੈ ? ਫੇਰ ਤੂੰ ਕਿਸੇ ਉਪਕਾਰ ਅਰਥ ਕਿ ਪਰਵੱਸ ਹੋਈ ਕੁਰਬਾਨ ਨਹੀਂ ਹੋਣ ਲਗੀ, ਕੇਵਲ ਪਤੀ ਦੇ ਨਾਲ ਰਹਣ ਦੇ ਭਰਮ ਅਰ ਸੁਰਗ ਦੇ ਲਾਲਚ ਕਰਕੇ ਆਤਮਘਾਤ ਕਰਦੀ ਹੈਂ, ਤੂੰ ਸੋਚ ਮੁਕਤੀ ਕਿਸ ਤਰਾਂ ਪਾ ਸਕਦੀ ਹੈਂ ? ਭਗਤੀ ਤੈਂ ਨਹੀਂ ਕੀਤੀ, ਉਪਕਾਰ ਤੈਂ ਨਹੀਂ ਕੀਤਾ, ਗਿਆਨ ਤੈਨੂੰ ਨਹੀਂ ਹੋਇਆ, ਨਾਮ ਤੈਂ ਨਹੀਂ ਜਪਿਆ, ਸਰੀਰ ਦੇ ਸੜਿਆਂ ਮੁਕਤੀ ਕਿਸ ਤਰਾਂ ਆ ਸਕਦੀ ਹੈ? ਗਲ ਕੀ ਇਸਤਰਾਂ ਦੇ ਉਪਦੇਸ਼ ਨੇ ਤ੍ਰੀਮਤ ਦਾ ਦਿਲ ਫੇਰ ਦਿਤਾ। ਜਦ ਲੋਕਾਂ ਨੂੰ ਪਤਾ ਲੱਗਾ ਕਿ ਸਤੀ ਨਮੁਕਰ ਹੋ ਗਈ ਤਦ ਸਾਰੇ ਦੁਖਿਤ ਹੋ ਗਏ, ਪੰਡਤ ਜੀ ਚੀਕਣ ਲਗੇ। ਭਾਈ ਜੀ ਨੂੰ ਕਹ ਨਾ ਸੱਕਣ, ਪਰ ਹੁਣ ਕਰਨ ਕੀ ? ਇਹ ਜਾਣਦੇ ਹਨ ਕਿ ਜੇ ਹੁਣ ਧਕੋ ਧਕੀ ਕਰਦੇ ਹਾਂ ਤਾਂ ਸਿਖ ਖੜੇ ਹਨ, ਨਹੀਂ ਕਰਨ ਦੇਣਗੇ, ਫੇਰ ਸਰਕਾਰੇ ਬੀ ਭਾਵੇਂ ਅਕਬਰ ਦਾ ਹੁਕਮ ਢਿਲਾ ਹੋ ਰਿਹਾ ਹੈ, ਪਰ ਉਸਦੀ ਓਟ ਨਾਲ ਸਿੱਖ ਹੀ ਜਿੱਤਣਗੇ। ਸਿੰਘ ਹੁਰਾਂ ਨੇ ਫੇਰ ਨਿਸੰਗ ਹੋਕੇ ਸਭ ਨੂੰ ਉਪਦੇਸ਼ ਦਿੱਤਾ। ਤਿੰਨ ਘੰਟੇ ਤਕ ਦੈਵੀ ਗਲੇ ਤੋਂ ਆਤਮ ਉਪਦੇਸ਼ ਹੋਇਆ, ਜਿਸਦੇ ਅਸਰ ਨਾਲ ਸਭ ਨੂੰ ਨਿਸਚਾ ਹੋਗਿਆ ਕਿ ਸੜ ਮਰਨਾ ਆਤਮਘਾਤ ਹੈ ਅਰ ਕਾਇਰਤਾ ਹੈ ਜੋ ਜਗਤ ਦੇ ਦੁਖਾਂ ਤੋਂ ਹੈਰਾਨ ਕਰਕੇ ਮੌਤ ਵਿਚ ਡੇਗਦੀ ਹੈ। ਪਰ ਹੁਣ ਔਕੜ ਭਾਰੀ ਇਹ ਸੀ ਕਿ ਲੋਕਾਂ ਵਿੱਚ ਹੋਰ ਭਰਮਾਂ ਦੇ ਨਾਲ ਭਾਰਾ ਭਰਮ ਇਹ ਸੀ ਕਿ ਜੋ ਇਸਤ੍ਰੀ ਸਿੰਧੌਰਾ ਹਥ ਲੈਕੇ ਸਤੀ ਹੋਣਾ ਕਹਕੇ ਫੇਰ ਸਤੀ ਹੋਣੋਂ ਨਾਹ ਕਰੇ ਉਸਦੇ ਘਰ ਤੇ ਕਹਰ ਆਉਂਦਾ ਹੈ ਅਰ ਉਸ ਨਾਲ ਵਰਤੇ ਕੋਈ ਕਿਸ ਤਰਾਂ ? ਬੇਮੁਖ ਹੋਈ ਸਤੀ ਦਾ ਠੌਰ ਨਾ ਠਾਉਂ ਸੀ। ਇਸ ਭ੍ਰਮ ਪਹ ਗੁਰੂ ਕੇ ਸ਼ੇਰ ਭਾਈ ਜੀ ਨੇ ਕਿਹਾ ਕਿ ਇਸਦਾ ਠੌਰ ਠਾਉਂ ਗੁਰੂ ਕੀ ਸ਼ਰਣ ਹੈ, ਸਾਧ ਸੰਗਤ ਇਸ ਨਾਲ ਵਰਤੇਗੀ ਅਰ ਇਸਨੂੰ ਅੰਮ੍ਰਤ ਦੇਕੇ ਜਿਵਾ ਲਵੇਗੀ। ਇਸ ਸਤੀ ਹੋਣ ਵਾਲੀ ਦੀ ਸਾਰੀ ਸਾਕਾਦਾਰੀ ਵਿੱਚੋਂ ਇਕ ਬਿਰਧ ਮਾਤਾ ਨਿਕਲੀ ਜਿਸਨੇ ਕਿਹਾ ਕਿ ਮੈਂ ਆਪਣੀ ਪੁਤ੍ਰੀ ਦਾ ਸਾਥ ਦਿਆਂਗੀ। ਗਲ ਕੀ ਲੋਕੀ ਤਾਂ ਮੁੜਦੇ ਵਲ ਲੱਗੇ, ਤੇ ਸੰਗਤ ਉਸ ਸਤੀ ਤੇ ਉਸਦੀ ਮਾਈ ਨੂੰ ਨਾਲ ਲੈਕੇ ਧਰਮਸਾਲਾ ਵਿਖੇ ਆਏ। ਦੋਹਾਂ ਨੂੰ ਧਰਮ ਉਪਦੇਸ਼ ਅਰੰਭ ਹੋਇਆ ਅਰ ਗੁਰਸਿਖੀ ਦੇ ਮਾਰਗ ਪਾ ਦਿੱਤਾ ਤੇ ਸੰਗਤ ਨੇ ਪਾਲਣ ਦਾ ਬੋਝ ਬੀ ਅਪਨੇ ਸਿਰ ਲੈ ਲਿਆ।

ਸੰਗਤ ਗੁਰੂ ਦਰਸ਼ਨਾਂ ਲਈ ਏਥੋਂ ਤੁਰ ਪਈ, ਜਾਂ ਫਗਵਾੜੇ ਪਹੁੰਚੇ ਤਾਂ ਪਤਾ ਲਗਾ ਕਿ ਸੂਬਾ ਸਰਹਿੰਦ ਨੇ ਦਿਲੀ ਤੋਂ ਕੋਈ ਇਸ਼ਾਰਾ ਪਾਕੇ ਦਬੇ ਦਬੇ ਲੋਕਾਂ ਨੂੰ ਮੁਸਲਮਾਨ ਕਰਨ ਦੇ ਇਸ਼ਾਰੇ ਭੇਜ ਦਿਤੇ ਹਨ, ਲਾਹੌਰੋਂ ਬੀ ਇਹ ਇਸ਼ਾਰਾ ਕੁਝ ਨਿਕਲ ਚੁਕਾ ਸੀ । ਏਸ ਹੁਕਮ ਦੀ ਤਾਮੀਲ ਵਿਚ ਇਹ ਬੀ ਖਬਰ ਲਗੀ ਕਿ ਕੁਝ ਆਦਮੀ ਜਿਨ੍ਹਾਂ ਨਾਲ ਮੁਸਲਮਾਨ

ਹਾਕਮਾਂ ਦੀਆਂ ਕੁਝ ਕੁਨਸਾਂ ਸਨ, ਯਾ ਕੋਈ ਹੋਰ ਕਾਰਨ ਜ਼ਾਤੀ ਵੈਰਾਂ ਦੇ ਸਨ, ਉਹ ਫੜੇ ਫੜਾਏ ਰਾਜਧਾਨੀ ਨੂੰ ਲਿਜਾਏ ਜਾ ਰਹੇ ਹਨ। ਇਹ ਖਬਰ ਸੁਣਕੇ ਭਾਈ ਜੀ ਨੇ ਸੂੰਹ ਲਾਕੇ ਸਿਪਾਹੀਆਂ ਦੀ ਤੇ ਕੈਦੀਆਂ ਦੀ ਗਿਣਤੀ ਦੀ ਖਬਰ ਕੱਢੀ, ਪਤਾ ਲੱਗਾ ਕਿ ਦਸ ਸਿਪਾਹੀ ਅਰ ਛੇ ਸਤ ਕੈਦੀ ਹਨ। ਭਾਈ ਜੀ ਨੇ ਹੁਣ ਸਾਰੀ ਸੰਗਤ ਨੂੰ ਵੰਡਿਆ, ਚੰਗੇ ਚੰਗੇ ਤਕੜੇ ਸ਼ਸਤ੍ਰਧਾਰੀ ਸਿਖ ਘੋੜਸਵਾਰ ਨਾਲ ਰੱਖ ਲਏ ਤੇ ਬਾਕੀ ਸੰਗਤ ਤੋਰ ਦਿਤੀ। ਸੰਗਤ ਤਾਂ ਧਾਵਾ ਕਰਕੇ ਦੋ ਚਾਰ ਦਿਨਾਂ ਵਿਚ ਜਾ ਪਹਾੜੀਆਂ ਦੇ ਲਾਗੇ ਪਹੁੰਚੀ ਤੇ ਇਨ੍ਹਾਂ ਨੇ ਦੋ ਦਿਨ ਲੁਕ ਛਿਪ ਕੇ ਸੂੰਹ ਵਿਚ ਗੁਜ਼ਾਰੇ, ਅਰ ਉਸ ਕੈਦੀਆਂ ਦੇ ਜੱਥੇ ਦੇ ਮਗਰ ਮਗਰ ਵਿਥ ਤੇ ਰਹੇ, ਤੀਏ ਦਿਨ ਅਚਾਨਕ ਜੰਗਲ ਬੀਆਬਾਨ ਵਿਚ ਕੋਈ ਅਧਾਕੁ ਪਹਰ ਦਿਨ ਰਹੇ ਜਾ ਘੇਰਿਆ। ਹਿਰਾਸੇ ਹੋਏ ਸਿਪਾਹੀਆਂ ਨੂੰ ਹਥੋਂ ਹਥੀਂ ਬੰਨ ਲਿਆ ਤੇ ਕੈਦੀ ਛੁਡਾ ਲਏ। ਇਕ ਇਕ ਕੈਦੀ ਨੂੰ ਇਕ ਇਕ ਸਿਖ ਨੇ ਘੋੜੇ ਪਿਛੇ ਬਿਠਾ ਲਿਆ ਅਰ ਇਕਦਮ ਕੂਚ ਬੋਲ ਦਿਤੀ। ਦੇਖੋ ਕੁਦਰਤਾਂ! ਭਾਈ ਹਰਵੰਤ ਸਿੰਘ ਜੀ ਦੇ ਪਿੱਛੇ ਕੌਣ ਬੈਠਾ ਹੈ? ਉਹੋ ਛੋਟਾ ਭਰਾ ਨਾਹਰੂ ਲਾਲ, ਮਾਤਾ ਦਾ ਦੂਲਾ ਜੋ ਅਜੇ ਦੋ ਮਹੀਨੇ ਨਹੀਂ ਹੋਏ ਤਾਂ ਭਰਾ ਨੂੰ ਕੈਦ ਵਿਚ ਪਾਕੇ ਕਤਲ ਕਰਨ ਦੇ ਹੁਕਮ ਸੁਣਾ ਰਿਹਾ ਸੀ, ਅਜ ਉਹੋ ਕੈਦੀ ਭਰਾ ਉਸ ਨੂੰ ਕੈਦ ਵਿਚੋਂ ਛੁਡਾ ਲਿਆਇਆ ਹੈ। ਇਸ ਵੇਲੇ ਹੁਣ ਜਾਨਾਂ ਦੀ ਪਈ ਹੋਈ ਹੈ, ਦਬਾਦਬ ਘੋੜੇ ਸੱਟੀ ਚਲੇ ਜਾ ਰਹੇ ਹਨ।

ਤੀਜੇ ਦਿਨ ਇਹ ਬੀ ਕੰਧੀ ਜਾ ਨਿਕਲੇ ਅਰ ਮੁਹਰੇ ਗਏ ਹੋਏ ਜੱਥੇ ਨੂੰ ਜਾ ਮਿਲੇ ਜੋ ਵਧਾਈਆਂ ਤੇ ਆਨੰਦ ਪਰਸਪਰ ਮਿਲ ਕੇ ਹੋਏ ਉਹੋ ਹੀ ਜਾਣ ਸਕਦੇ ਹਨ ਜੋ ਕਦੀ ਸੱਚਾ ਪਜ਼ਾਰ ਕਰ ਜਾਣਦੇ ਯਾ ਸੱਚੇ ਪਜ਼ਾਰ ਨਾਲ ਕਦੇ ਪਜ਼ਾਰੇ ਜਾਂਦੇ ਹਨ

ਇਥੇ ਆਕੇ ਹੁਣ ਜਦ ਨਾਹਰੂ ਨੇ ਭਾਬੀ ਨੂੰ ਬੀ ਸੰਗਤ ਨਾਲ ਡਿੱਠਾ ਤਦ ਸ਼ਰਮ ਨਾਲ ਅਖਾਂ ਨੀਵੀਆਂ ਕਰ ਲੀਇਆਂ, ਪਰ ਉਸ ਦਰਮ ਦੀ ਪਿਆਰੀ ਨੇ ਬੜੇ ਸਤਕਾਰ ਨਾਲ ਬੁਲਾਕੇ ਕਿਹਾ: ਮੇਰੇ ਵੀਰ ਦੇਉਰ ਜੀ! ਅੱਜ ਧੰਨਤਾ ਦਾ ਦਿਨ ਹੈ, ਕਿ ਫੇਰ ਆਪਦੇ ਸਾਨੂੰ ਭਰਾਵਾਂ ਵਾਲੇ ਦਰਸ਼ਨ ਹੋਏ, ਸ਼ੁਕਰ ਹੈ ਕਿ ਵਾਹਗੁਰੂ ਨੇ ਫੇਰ ਮਿਲਾਯਾ ਅਰ ਉਸ ਦਸ਼ਾ ਵਿਚ ਮਿਲਾਯਾ ਕਿ ਜਿਸ ਦਸ਼ਾ ਵਿਚ ਭਰਾ ਨੂੰ ਭਰਾ ਕਰਕੇ ਬੁਲਾਈਦਾ ਹੈ।

ਨਾਹਰੂ—ਭਾਬੀ ਜੀ! ਧਰਤੀ ਵਿਹਲ ਨਹੀਂ ਦਿੰਦੀ ਜੋ ਗ਼ਰਕ ਹੋ ਜਾਵਾਂ, ਮੈਂ ਤੁਸਾਂ ਨਾਲ ਬੜਾ ਅਨਰਥ ਕੀਤਾ ਹੈ, ਪਰ ਧੰਨ ਤੁਸੀ ਹੋ ਜਿਨ੍ਹਾਂ ਨੇ ਬਦੀ ਦੇ ਬਦਲੇ ਨੇਕੀ ਕੀਤੀ ਹੈ, ਜੇ ਮੈਂ ਤੁਹਾਡੀ ਥਾਂ ਹੁੰਦਾ ਤਾਂ ਤੁਹਾਨੂੰ ਉਥੇ ਮਾਰਦਾ ਜਿਥੇ ਪਾਣੀ ਨਾ ਲੱਭਦਾ, ਧੰਨ ਤੁਸੀ ਹੋ ਜੋ ਮੇਰੇ ਜੈਸੇ ਹਤਯਾਰੇ ਨੂੰ ਫੇਰ 'ਵੀਰ' ਕਹਕੇ ਪੁਕਾਰਦੇ ਹੋ।

ਭਾਬੀ—ਵੀਰ ਜੀ! ਧੰਨ ਅਸੀਂ ਨਹੀਂ, ਧੰਨ ਕਲਗੀਧਰ ਪਿਆਰ ਦਾ ਸੋਮਾਂ ਹੈ, ਧੰਨ ਉਸ ਸੋਮੇ ਤੋਂ ਜਾਰੀ ਹੋਈ ਸਿੱਖੀ ਦੀ ਨੈਂ ਹੈ, ਜੋ ਪ੍ਰੇਮ ਹੀ ਪ੍ਰੇਮ ਪਸਾਰਦੀ ਤੁਰੀ ਜਾਂਦੀ ਹੈ। ਤੁਸੀ ਅਪਣੇ ਪਿਛਲੇ ਕੰਮਾਂ ਨੂੰ ਭੁਲ ਜਾਓ, ਅਸਾਂ ਯਾਦ ਨਹੀਂ ਰੱਖੇ। ਬਦਲਾ ਅਸੀ ਕਿਸ ਤੋਂ ਲਈਏ? ਵੀਰ ਜੀ! ਜੇ ਦੰਦਾਂ ਹੇਠ ਜੀਭ ਆ ਜਾਏ ਤਾਂ ਕੀ ਦੰਦ ਭੰਨ ਦੇਈਦੇ ਹਨ, ਯਾਂ ਜੇ ਬਾਂਹ ਨੂੰ ਸੱਟ ਲੱਗੇ ਤਾਂ ਵੱਢ ਦੇਈਦੀ ਹੈ? ਤੁਸੀਂ

ਤਾਂ ਸਾਕ ਹੋ,ਸਾਨੂੰਤਾਂ ਬ੍ਰਹਮੰਡ ਵਿਚ ਕੋਈ ਓਪ੍ਰਾ ਨਹੀਂ,ਸਭਸਾਡੇ,ਅਸੀ ਸਭਨਾਂਦੇ ਹਾਂ ਇਹ ਮਤ ਸਿੱਖੀ ਦੀ ਹੈ, ਸਿੱਖੀ ਵੈਰ ਵਿਰੋਧ ਤੇ ਭੈ ਨਿਰਾਸਤਾ ਦੇ ਵਿਹੁ ਕੱਢ ਅੰਮ੍ਰਿਤ ਬਖਸ਼ਦੀ ਹੈ, ਅਰ ਅੰਮ੍ਰਤ ਛੱਕ ਕੇ ਅਮਰ ਹੋਏ ਜੀਵ ਸਾਰੇ ਬ੍ਰਹਮੰਡ ਨੂੰ ਇਹ ਹੋਕਾ ਦੇਂਦੇ ਹਨ:—ਬਸ ਕਰੋ, ਵੈਰਾਂ ਨੂੰ ਮੁਕਾ ਦਿਓ, ਝਗੜੇ ਵਿੱਥਾਂ ਹਟਾਓ, ਤਅੱਸਬ ਦੂਰ ਕਰੋ। ਸਾਰੇ ਵਾਹਿਗੁਰੂ ਨੂੰ ਪਿਤਾ ਕੰਹਦੇ ਹੋ,ਕਿਉਂ ਨਹੀਂ ਸਾਰੇ ਮਨੁੱਖ ਮਾਤ੍ਰ ਨੂੰ ਭਰਾ ਕੰਹਦੇ:—'ਇਕ ਪਿਤਾ ਏਕਸ ਕੇ ਹਮ ਬਾਰਿਕ ਤੂੰ ਮੇਰਾ ਗੁਰਹਾਈ' ਆਓ ਹੁਣ ਤੁਸੀਂ ਬੀ ਸਿੱਖੀ ਦੀ ਛਬੀਲ ਤੋਂ ਅਗਜਾਨ ਦੀ ਡੇਝ ਦੂਰ ਕਰੋ, ਅਰ 'ਸਤਿਗੁਰ ਕੇ ਜਨਮੇ ਗਵਨ ਮਿਟਾਇਆ' ਦਾ ਦਾਨ ਪਾਓ ॥

ਨਾਹਰੂ—ਭਾਬੀ ਜੀ ! ਤੁਸਾਂ ਨੇ ਮੈਨੂੰ ਮੌਤ ਦੇ ਮੂੰਹੋਂ ਛੁਡਾਯਾ ਹੈ, ਮੇਰੇ ਨਾਲ ਤਾਂ ਸਕੇ ਮਿਤ੍ਰ ਨਵਾਲੇ ਪਯਾਲੇ ਦੇ ਯਾਰ ਕਾਜੀ ਵਹਾਬ ਦੀਨ ਨੇ ਹੀ ਧ੍ਰੋਹ ਕਮਾਯਾ। ਘਰ ਬਾਹਰ ਲੁਟਿਆ ਗਿਆ ਹੈ, ਇਸਤ੍ਰੀ ਤੇ ਮਾਤਾ ਤੇ ਬੱਚੇ ਜਲੰਧਰ ਭੇਜੇ ਗਏ ਹਨ ਉਥੇ ਮੁਸਲਮਾਨ ਕੀਤੇ ਜਾਣਗੇ, ਪਦਾਰਥ ਕੱਖ ਨਹੀ ਰਿਹਾ।

ਭਾਬੀ—ਤੁਸੀਂ ਤੇ ਸੱਸ ਹੁਰੀ ਬੀ ਸਰਵ-ਰੀਏ ਸੇ, ਅੱਧੇ ਮੁਸਲਮਾਨ ਤਾਂ ਹੋ ਹੀ ਚੁੱਕੇ ਸੇ, ਇਸੇ ਕਰਕੇ ਸਾਡੇ ਨਾਲ ਬੀ ਖੁਨਸਦੇ ਸੇ, ਤੁਸੀਂ ਮੁਸਲਮਾਨ ਹੋਣੋਂ ਕਿਉਂ ਡਰੇ ?

ਦੇਉਰ—ਭਾਬੀ ਜੀ!ਸਭ ਉਸੇ ਵਹਾਬੂ ਦੀ ਚੁਕ ਤੇ ਸ਼ਰਾਬ ਦੀ ਕ੍ਰਿਪਾ ਸੀ। ਮੁਸਲਮਾਨ ਮੈਂ ਤਾਂ ਖਬਰੇ ਹੋ ਜਾਂਦਾ, ਪਰ ਕਾਜ਼ੀ ਦੇ ਦਗ਼ੇ ਨੇ ਦਿਲ ਤੋੜ ਦਿੱਤਾ ਅਰ ਮਾਤਾ ਨੇ ਸਖਤ ਹੱਠ ਧਾਰਿਆ, ਸੋ ਅਸੀਂ ਆਤਰ, ਕੰਗਾਲ, ਦੁਖੀ ਅਰ ਖੇਰੂਖੇਰੂ ਹੋ ਗਏ।

ਸਿੰਘਣੀ ਨੇ ਪਤੀ ਨੂੰ ਜਾਕੇ ਖਬਰ ਦਿੱਤੀ ਕਿ ਜਿਸਦੀ ਮਾਤਾ ਕੈਦ ਹੈ, ਭਰਾ ਦਾ ਪਰਵਾਰ ਕੈਦ ਹੈ, ਉਸਨੂੰ ਅਰਾਮ ਕੀ ? ਸਾਰਾ ਵਿਰਤੰਤ ਸੁਣਕੇ ਸਿੰਘ ਹੁਰਾਂ ਨੇ ਪੰਜ ਸੱਤ ਸਿੰਘ ਹੋਰ ਤਿਆਰ ਕੀਤੇ ਅਰ ਉਥੋਂ ਕੂਚ ਕਰਦੇ ਸਿੱਧੇ ਹੁਸ਼ਜਾਰ-ਪੁਰ ਪਹੁੰਚੇ । ਇਥੋਂ ਇਕ ਜਣਾਂ ਭੇਸ ਵਟਾਕੇ ਸੂੰਹ ਲੈਣ ਗਿਆ, ਤਦ ਪਤਾ ਲਗਾ ਕਿ ਆਪਦੀ ਮਾਤਾ ਤੇ ਪਰਵਾਰ ਨੇ ਇਸ ਸ਼ਰਤ ਪਰ ਮੁਸਲਮਾਨ ਹੋਣਾ ਮੰਨ ਲਿਆ ਹੈ ਕਿ ਉਨ੍ਹਾਂ ਦੇ ਦੂਲੇ ਨਾਹਰੂ ਲਾਲ ਨੂੰ ਮੁੜਕੇ ਜੀਉਂਦਾ ਜਾਗਦਾ ਾਪਸ ਦੂਲਾ ਦਿੱਤਾ ਜਾਵੇ। ਸੋ ਉਧਰ ਆਦਮੀ ਗਏ ਹਨ, ਜੋ ਨਾਹਰੂ ਨੂੰ ਲੈ ਆਉਣ ਤੇ ਪਰਵਾਰ ਇਕ ਸ਼ੇਖਾਂ ਦੇ ਘਰ ਰੰਹਦਾ ਹੈ, ਰੋਕ ਤਾਂ ਕੋਈ ਨਹੀਂ ਪਰ ਨਜ਼ਰ ਹੇਠ ਰਖਣ ਲਈ ਇਕ ਅਹਦੀਏ ਦਾ ਪਹਰਾ ਰੰਹਦਾ ਹੈ । ਇਹ ਸੁਣਕੇ ਸੂਹੀਏ ਨੂੰ ਨਾਲ ਲੈਕੇ ਅਗਲੇ ਭਲਕ ਪਹਰ ਰਾਤ ਰੰਹਦੀ ਆਪ ਜਲੰਧਰ ਜਾ ੜ੍ਹੇ। ਭੇਸ ਸਾਰਿਆਂ ਨੇ ਪਠਾਣ ਘੋੜੇ ਵੇਚਣ ਵਾਲਿਆਂ ਦਾ ਧਾਰ ਲਿਆ । ਸੂੰਹੀਏ ਨੇ ਅੱਗੇ ਜਾਕੇ ਉਸ ਅਹਦੀਏ ਨੂੰ ਪਸ਼ਤੋ ਵਿੱਚ ਗੱਲੀਂ ਲਾ ਲਿਆ, ਅਰ ਗਲੀਂ ਗਲੀਂ ਦੂਰ ਮਸੀਤ ਵੱਲ ਲੈ ਗਿਆ। ਤੇ ਭਾਈ ਜੀ ਨੇ ਅੰਦਰ ਜਾਕੇ ਮਾਤਾ ਜੀ ਨੂੰ ਭਰਾ ਦੇ ਛੁਡਾ ਲੈਣ ਦੀ ਖੁਸ਼ੀ ਸੁਣਾਉਂਦੇ ਹੀ ਭਾਬੀ ਤੇ ਬਾਲਾਂ ਸਮੇਤ ਬਾਹਰ ਆਂਦਾ ਅਰ ਅੱਖ ਝਮ-ਕਣ ਵਿੱਚ ਘੋੜਿਆਂ ਤੇ ਬਿਠਾਕੇ ਉਡਾਰੀ ਮਾਰੀ। ਉਧਰ ਸੂੰਹੀਏ ਨੇ ਅਹਦੀਏ ਨੂੰ ਇਕ ਰੁਪਯਾ ਦੇਕੇ ਕੁਛ ਖਾਣ ਨੂੰ ਲੈਣ

ਘੱਲਿਆ ਕਿ ਐਡੀ ਸਵੇਰੇ ਤੈਨੂੰ ਤਾਂ ਕੋਈ ਹੱਟੀ ਖੋਲ ਦੇਵੇਗਾ,ਤੇ ਆਪ ਮਸੀਤੇ ਬੈਠ ਗਿਆ,ਪਰ ਅਹਦੀਏ ਦੇ ਅੱਖੋਂ ਉਹਲੇ ਹੁੰਦੇ ਹੀ ਸੂਹੀਆ ਪਾਣੀ ਵਿੱਚ ਦੁਧ ਦੀ ਛਿੱਟ ਵਾਂਙੂ ਗੁੰਮ ਹੋਗਿਆ। ਸਿੰਘ ਹੁਰੀ ਮਾਤਾ ਤੇ ਭਰਾ ਦੇ ਪਰਵਾਰ ਨੂੰ ਲੈਕੇ ਤੀਜੇ ਕੁ ਦਿਨ ਟਿਕਾਣੇ ਪਹੁੰਚੇ ਅਰ ਉਥੇ ਹੀ ਅਪਣੇ ਜੱਥੇ ਨੂੰ ਜਾ ਮਿਲੇ।

ਸਿੰਘ ਹੁਰਾਂ ਨੇ ਥੋੜੇ ਚਿਰ ਵਿੱਚ ਹੀ ਮਾਤਾ ਭ੍ਰਾਤਾ ਭਾਬੀ ਆਦਿਕਾਂ ਨੂੰ ਗੁਰਮਤ ਦੇ ਉਪਦੇਸ਼ਾਂ ਨਾਲ ਸਿਖੀ ਦੇ ਯਾਚਕ ਬਣਾ ਲਿਆ। ਨਾਲੇ ਸੰਗਤ ਪੈਂਡਾ ਮੁਕਾ ਰਹੀ ਸੀ,ਨਾਲੇ ਸਿਖੀ ਦਾ ਪ੍ਰਚਾਰ ਹੋ ਰਿਹਾ ਸੀ। ਸਾਈਂ ਦੀਆਂ ਮੇਹਰਾਂ ਨਾਲ ਆਨੰਦਪੁਰ ਆ ਗਿਆ । ਆਨੰਦਪੁਰ ਪਹੁੰਚ ਕੇ ਆਨੰਦ ਪਾਯਾ,ਸੱਚੇ ਸਤਿਗੁਰਾਂ ਦੀ ਸ਼ਰਣ ਤਕਾਈ । ਉਹ ਸੱਚੀਆਂ ਕਲਗੀਆਂ ਵਾਲੇ ਸੱਚੇ ਸਤਗੁਰੂ ਪਜਾਰੇ ਸਿੱਖ ਦੀ ਸਿੱਖੀ ਸਿਦਕ ਤੇ ਘਾਲ ਪਰ ਨਿਹਾਲ ਹੋ ਰਹੇ ਸੇ, ਗੱਦੀ ਤੋਂ ਉਠ ਪੈਰੀਂ ਡਿਗਦੇ ਸਿਖ ਨੂੰ ਚੁੱਕਕੇ ਗਲ ਨਾਲ ਲਾ ਲਿਆ ਤੇ ਪਜਾਰ ਦੇਕੇ ਕਿਹਾ 'ਧੰਨ ਸਿਖੀ, ਧੰਨ ਸਿੱਖੀ, ਧੰਨ ਸਿਖੀ' ਹੈ । ਫੇਰ ਸਾਰੀ ਸੰਗਤ ਨੂੰ ਸਤਕਾਰ ਨਾਲ ਮਿਲੇ।

ਸਤਿਗੁਰੂ ਦਾ ਦਰਬਾਰ ਲਗ ਰਿਹਾ ਹੈ। ਇਸ ਦਰਬਾਰ ਵਿਚ ਸਤਗੁਰਾਂ ਨੇ ਸਿਖ ਨੂੰ ਗਲ ਲਾਯਾ । ਵਾਹ ਵਾਹ ! ਸਿਖ ਬੀ ਇਸੇ ਯੋਗ ਸੀ ਜਿਸਨੇ ਸਿੱਖੀ-ਸੇਵਾ ਸਿਰੇ ਚਾਹੜੀ ਸੀ, ਸਿੱਖੀ ਦੀ ਕਾਰ ਕਰ ਦਿਖਾਈ ਸੀ । ਸਤਿਗੁਰਾਂ ਨੇ ਫੇਰ ਹੱਸ ਕੇ ਕਿਹਾ, ਲਿਆ ਤੇਰੀਆਂ ਸੁਗਾਤਾਂ ਕੱਥੇ ਹਨ ? ਉਹ ਜ਼ਿੰਦਗੀਆਂ ਜੋ ਮੌਤ ਦੀ ਗਲੀ ਵਿੱਚ ਰੁਲ ਰਹੀਆਂ ਸਨ, ਜੋ ਸਿੰਘ ਹੁਰਾਂ ਨੇ ਫੇਰ ਜੀਉਣ ਜੋਗੀਆਂ ਕੀਤੀਆਂ ਸਨ,ਪੇਸ਼ ਹੋਈਆਂ। ਉਸ ਦੀਨ ਦਿਆਲੂ ਸਦਾ ਕ੍ਰਿਪਾਲੂ ਸਤਗੁਰੂ ਨੇ ਅੰਮ੍ਰਿਤ ਦੇ ਛੱਟੇ ਬਖਸ਼ਕੇ ਅਮਰ ਕਰ ਲਈਆਂ ਤੇ ਸਿਖੀ ਮੰਡਲ ਵਿੱਚ ਵਾੜਕੇ ਸਦਾ ਦੇ ਆਨੰਦ ਵਿੱਚ ਰਲਾ ਲਈਆਂ ।

॥ ਇਤਿ ॥

ਸੂਚਨਾ—ਇਸ ਸਮੇਂ ਗੁਰ ਸਿਖੀ ਵਿੱਚ ਨਾਮ ਰਸ ਨਾਲ ਮੱਤੇ,ਉਚੇ ਰੂਹਾਨੀ ਔਜਾਂ ਵਾਲੇ ਸਿੰਘ, ਨਾਲੇ ਜੋਗੀ, ਨਾਲੇ ਪੰਡਤ,ਨਾਲੇ ਰਸੀਏ,ਨਾਲੇ ਚੜ੍ਹਦੀ ਕਲਾ ਵਾਲੇ ਕੋਈ ਕੋਈ ਪੂਰਨ ਬੀਤਰਾਗ ਹੋਏ ਹੋਏ ਕੀਕੂੰ ਦਾ ਜੀਵਨ ਬਤੀਤ ਕਰਦੇ, ਅਰ ਉਨ੍ਹਾਂ ਤੋਂ ਜਗਤ ਜਲੰਦੇ ਵਿਚ ਕਿਸਤਰਾਂ ਠੰਢ ਪੈਂਦੀ ਤੇ ਵਾਹਿਗੁਰੂ ਦੇ ਮਿਲਾਪ ਦੇ ਰਾਹ ਖੁਲ੍ਹਦੇ ਸੇ, ਅਗਲੇ ਪ੍ਰਸੰਗ ਤੋਂ ਕੁਛ ਦਰਸ਼ਨ ਹੋ ਜਾਣਗੇ:—

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੨੭. ਪ੍ਰੀਤਮ ਜੀ*

[ਪ੍ਰਮੱਲਜਾ ਤੇ ਰਾਜਾ ਜੀ ਦਾ ਸਿਪਾਹੀ]

———o———

੧.

ਜਿਸਤਰਾਂ ਬਨ ਦੀ ਖਿੜੀ ਹੋਈ ਬਹਾਰ-ਬਹਾਰ ਨੂੰ ਬਹਾਰ ਸਮਝਣ ਵਾਲੇ ਤੇ ਬਹਾਰ ਸਮਝਕੇ ਰਸ ਲੈਣਵਾਲੇ ਰਸੀਏ ਦੇ ਨਾਂ ਹੋਣ ਕਰਕੇ-ਐਵੇਂ ਗਈ ਸਮਝੀ ਜਾਂਦੀ ਹੈ, ਇਸੇ ਤਰਾਂ ਸਿਆਲੇ ਦੀਆਂ ਲੰਮੀਆਂ ਰਾਤਾਂ ਦੀ ਤ੍ਰੇਲ ਨਾਲ ਭਿੰਨੀ, ਇੱਕ ਟੱਕ ਬੱਝਵੀਂ, ਤੇ ਤਾਰਿਆਂ ਨਾਲ ਛਟੱਕਕੇ ਨਿਰਮਲ ਅਕਾਸਤੇਂ ਪੈਂਦੀਹੋਈ ਸਰਦ ਚਾਂਦਨੀ-ਚਾਂਦਨੀ ਦੇ ਰਸੀਆਂ ਦੇ ਨਾਂ ਹੋਣ ਕਰਕੇ ਮਾਨੋਂ-ਐਵੇਂ ਹੀ ਚਲੀ ਜਾਂਦੀ ਹੈ। ਰਾਤ ਨੂੰ ਠੰਢ ਐਤਨੀ ਪੈਂਦੀ ਹੈ ਕਿ ਬਾਹਰ ਮੰਜੇ ਡਾਹਕੇ ਸੁੱਤਾ ਨਹੀਂ ਜਾਂਦਾ, ਤੇ ਅੰਦਰ ਸੁੱਤਿਆਂ ਛੱਤ ਦਾ ਸਰਪੋਸ ਚੰਦ ਦੇ ਨੂਰ ਨਾਲ ਭਰੇ ਹੋਏ ਅਕਾਸ਼ ਦਾ ਦਰਸ਼ਨ ਨਹੀਂ ਕਰਨ ਦੇਂਦਾ, ਪਰ ਇਹ ਸ਼ੌਂਕ ਕਿ ਸਾਰੀ ਰਾਤ ਦੀ ਨਿਰਮਲ ਚਾਂਦਨੀ-ਭਰਕੇ ਪੈਂਦੀ ਤੇ ਅਕਾਸ਼ ਤੋਂ ਪ੍ਰਿਥਵੀ ਤੱਕ ਪਾਰੇ ਦੀ ਭਾਹ ਵਾਂਙੂ ਝਲਕਾ ਦੇਂਦੀਚਾਂਦਨੀ-ਦਾਆਨੰਦ ਲਿਆ ਜਾਵੇ,ਅਕਸਰ ਕੁਦਰਤੀ ਦਰਸ਼ਨਾਂ ਦੇ ਪਜਾਰਿਆਂਨੂੰ ਬਾਹਰ ਖਿੱਚਦਾ ਤੇਖਿੱਚ ਖਿੱਚ ਲਿਆਉਂਦਾ ਰਹਿੰਦਾ ਹੈ।

ਐਹੋ ਜਿਹੀ ਇਕ ਸੁਭਾਗ ਚਾਂਦਨੀ ਸਰਦ ਚਾਂਦਨੀ ਦੀ ਰਾਤ ਹੈ! ਇਕਪਾਣੀ ਦਾ ਡਲ੍ਹ ਡਾਢਾ ਹੌਲੀ ਹੌਲੀ ਵਹ ਰਿਹਾ ਹੈ, ਹੇਠਾਂ ਇਸ ਨਿਰਮਲ ਜਲ ਦਾ ਨੀਲਾ ਰੂਪ ਉੱਤੇ ਨੀਲਾ ਅਕਾਸ, ਵਿਚਕਾਰ ਛਿੱਟੇ ਤਾਰੇ ਤੇ ਗੋਰਾ ਚੰਦ, ਥੱਲੇ ਤੱਕ ਭਰੀ ਹੋਈ ਇਨ੍ਹਾਂ ਦੀ ਚਾਂਦਨੀ ਤੇ ਪਾਣੀ ਵਿਚ ਝਲਕਾ! ਕੀਹ ਕਹਣਾ ਹੈ? ਇਕ ਮਾਨੋਂ ਰਿਦਿਆਈ ਤੇ ਪ੍ਰਕਾਸ਼ ਦਾ ਲੋਕ ਪ੍ਰਗਟ ਹੋ ਪਿਆ ਜਾਪਦਾਹੈ! ਮਿੱਠੀਮਿੱਠੀ, ਪਜਾਰੀ ਪਜਾਰੀ ਹਵਾ ਇਸਦੇ ਅਡੋਲ ਡਲ੍ਹ ਪਰ ਨਿੱਕੀਆਂ ਨਿੱਕੀਆਂ ਲੈਹਰਾਂ ਪੈਦਾ ਕਰ ਰਹੀ ਹੈ। ਇਨ੍ਹਾਂ ਲੈਹਰਾਂ ਦੇ ਉੱਤੇ ਇਕ ਛੋਟੀ ਜੇਹੀ ਬੇੜੀ ਸਹਜੇ ਸਹਜੇ ਫਿਰ ਰਹੀ ਹੈ; ਇਕ ਸੁੰਦਰ, ਸਡੌਲ, ਮੁਟਿਆਰ ਕਾਕੀ ਦੋ ਚੱਪੇ ਹੱਥ ਵਿੱਚ ਲਈ ਇਸ ਵਿੱਚ ਬੈਠੀ ਹੈ, ਕਿਸੇ ਕਿਸੇ ਵੇਲੇ ਰਤਾ ਕੁ ਚੱਪੇ ਨੂੰ ਹਿਲਾ ਲੈਂਦੀ ਹੈ; ਨਹੀਂ ਤਾਂ ਹਵਾ ਦੇ ਨਰਮ ਵੇਗ ਦੇ ਆਸਰੇ ਬੇੜੀ ਨੂੰ ਛਡੀ ਬੈਠੀ ਹੈ।

ਆਹ ਕਟਕ ਦੀ ਠੰਢ! ਅੱਧੀ ਰਾਤ! ਇਹ ਮੁਟਿਆਰ! ਐਡੇ ਖੁਲ੍ਹੇ ਪਾਣੀਆਂ ਤੇ ਐਸਤਰਾਂ ਕਿਉਂ ਵਿਚਰ ਰਹੀ ਹੈ?

---

*ਇਹ ਪ੍ਰਸੰਗ ਸੰਮਤ ੪੪੨ ਨਾ: ਦੇ ਗੁਰਪੁਰਬ ਪਰ ਟ੍ਰੈਕਟ ਦੀ ਸੂਰਤ ਵਿਚ ਪ੍ਰਕਾਸ਼ਿਆ ਸੀ।

ਔਹ ਸੁਣੋ ਬੇੜੀ ਵਿੱਚੋਂ ਇਕ ਡਾਢੀ ਉਦਾਸੀ ਤੇ ਵੈਰਾਗ ਦੀ ਸੁਰ ਆ ਰਹੀਹੈ:—

ਪਜਾਰੇ ਵਤਨ! ਮੈਂ ਚੱਲੀ,
ਰੋਂਦੀ ਵਿਦਾ ਹਾਂ ਹੋਂਦੀ।
ਪਜਾਰੇ ਹੇ ਮਹਲ ਮੇਰੇ!
ਚੱਲੀ ਘਰਾਂ ਤੋਂ ਰੋਂਦੀ।
ਕਿੱਥੇ ਚਲੀ? ਨਾ ਜਾਣਾ,
ਸਾਥੀ ਨਹੀਂ ਮੁਹਾਣਾ;
ਲਹਰਾਂ ਦੇ ਵਿਚ ਟਿਕਾਣਾ,
ਚੱਕੀ ਵੈਰਾਗ ਝੋਂਦੀ।
ਵਿਛੜੇ, ਜੋ ਸਨ ਪਿਆਰੇ
ਸੱਜਨ ਤੇ ਸਾਕ ਸਾਰੇ,
ਕੱਲੀ ਚਲੀ ਵੈਰਾਗਨ,
ਨੈਣਾਂ ਤੋਂ ਨੀਰ ਚੋਂਦੀ।

ਫੇਰ ਚੁੱਪ ਹੋ ਗਈ। ਚੱਪੇ ਹਿੱਲੇ, ਬੇੜੀ ਤਿੱਖੀ ਹੋਕੇ ਸਰਕੀ ਅਤੇ ਉਸ ਚੰਦ ਦੀ ਚਾਂਦਨੀ ਵਿਚ ਚਾਂਦਨੀ ਰੂਪ ਹੋਈ ਨਾਰ ਨੇ ਜਲ ਦੇ ਕਿਨਾਰੇ ਖੜੇ ਮਹਲ ਵੱਲ ਹਸਰਤ ਦੀਆਂ ਨਜ਼ਰਾਂ ਨਾਲ ਡਿੱਠਾ, ਅਖਾਂ ਵਿਚੋਂ ਪਾਣੀ ਦੇ ਦੋ ਚਾਰ ਟੇਪੇ ਕੇਰੇ ਤੇ ਅਪਣੀ ਸਾਰੀਆਂ ਪਜਾਰੀਆਂ ਯਾਦਾਂ ਨੂੰ ਪ੍ਰਣਾਮ ਕਰਕੇ ਇਕ ਹੋਰ ਗੀਤ ਛੇੜਿਆ:—

ਛੁਟਣਾ ਜੇ ਆਪ ਇਕ ਦਿਨ
ਅੱਜੋ ਹੀ ਤਜਾਗ ਟੁਰੀਏ।
ਦਿੱਸੇ ਫਨਾ ਹੈ ਸਾਰਾ
ਫਿਰ ਤਜਾਗਕੇ ਕਿਉਂ ਝੁਰੀਏ?

ਬੇੜੀ ਟੁਰੀ ਅਰ ਟੁਰਦੀ ਹੀ ਚਲੀ ਗਈ। ਦਰਯਾ ਭਾਵੇਂ ਲੱਥਾ ਹੋਇਆ ਸੀ, ਪਰ ਤਦ ਬੀ ਅਪਨੇ ਵੇਗ ਨਾਲ ਬੇੜੀ ਨੂੰ ਲਈ ਜਾ ਰਿਹਾ ਸੀ। ਖੇਉਣ ਵਾਲੀ ਮੁਟਿਆਰ ਨੇ ਕਿਸੇ ਪਾਸੇ ਕੰਢੇ ਦਾ ਰੁਖ ਨਹੀਂ ਕੀਤਾ। ਮੰਝਧਾਰ ਵਿਚ ਬੇੜੀ ਨੂੰ ਛੱਡਿਆ, ਅਰ ਐਸਾ ਛੱਡਿਆ ਕਿ ਅਪਣੇ ਚੱਪਿਆਂ ਦਾ ਨਿਰਾ ਆਸ੍ਰਾ ਜਿਹਾ ਰੱਖ ਲਿਆ ਜੋ ਸਿੱਧੀ ਧਾਰ ਅਪਨੇ ਨਾਲ ਲਈ ਚੱਲੇ। ਠੰਢ ਅਤਿ ਹੈ, ਪਰ ਉਸਨੂੰ ਪਰਵਾਹ ਨਹੀਂ। ਕੀਹ ਜਾਣੀਏ ਜੋ ਉਸਦੇ ਖੇਉਣ ਨਾਲ ਜੋ ਡੌਲਿਆਂ ਦਾ ਬਲ ਖਰਚ ਹੁੰਦਾ ਹੈ, ਉਸ ਨਾਲ ਸਰੀਰ ਦੀ ਨਿੱਘ ਹਾਰ ਨਹੀਂ ਦੇਂਦੀ।

ਇਸੇ ਤਰਾਂ ਟੁਰਦੀ ਨੇ ਰਾਤ ਬਿਤਾ ਦਿੱਤੀ। ਦਿਨ ਚੜ੍ਹ ਆਇਆ, ਸੂਰਜ ਨੇ ਬੀ ਲਾਸਾਂ ਛਡੀਆਂ। ਹੁਣ ਇਸ ਬੀਬੀ ਨੇ ਇਕ ਟਿਕਾਣੇ ਬੇੜੀ ਨੂੰ ਕੰਢੇ ਲਾਇਆ। ਅਪਣੇ ਆਪ ਨੂੰ ਸੁਚੇਤ ਕੀਤਾ, ਇਕ ਪਟਾਰੀ ਖੋਲ੍ਹਕੇ ਕੁਛ ਖਾਧਾ ਅਤੇ ਫੇਰ ਬੇੜੀ ਦੇ ਵਿਚ ਹੀ ਸੌਂ ਗਈ। ਜਦ ਲੌਢਾ ਪਹਰ ਹੋਇਆ ਤਾਂ ਇਸ ਨੇ ਫੇਰ ਅਪਨੇ ਅਨਜਾਣੇ ਸਫਰ ਦੀ ਤਿਆਰੀ ਕਰ ਦਿੱਤੀ ਅਤੇ ਬੇੜੀ ਨੂੰ ਸ਼ਹੁ ਦਰਯਾ ਵਿੱਚ ਸੱਟ ਦਿੱਤਾ। ਬੇਜ਼ੁਬਾਨ ਬੇੜੀ ਡਾਢੇ ਠਰੇ ਹੋਏ ਪਾਣੀ ਦੀ ਛਾਤੀ ਉਤੇ ਟੁਰੀ ਜਾਂਦੀ ਹੈ ਤੇ ਦੋੜਨ ਵਾਲੀ ਬੀ ਸਰੀਰ ਦੇ ਬਲ ਦੇ ਤਾਣ ਉਸਦੇ ਤ੍ਰਿੱਖੇ ਲਿਜਾਣ ਵਿਚ ਰਤਾ ਕਸਰ ਨਹੀਂ ਰੱਖ ਰਹੀ। ਜਦ ਰਾਤ ਹੋ ਆਈ, ਚਾਂਦਨੀ ਫੇਰ ਖਿੜ ਪਈ, ਤਦ ਉਸਨੇ ਫੇਰ ਬੇੜੀ ਨੂੰ ਉਸੇ ਰੌ ਦੀ ਚਾਲ ਉਤੇ ਛਡ ਦਿੱਤਾ ਤੇ ਮਾੜੇ ਮਾੜੇ ਹੱਥ ਹਿਲਾਉਂਦੀ ਰਹੀ, ਤਾਂ ਜੋ ਬੇੜੀ ਕਿਤੇ ਅੜ ਫਸ ਨਾ ਜਾਵੇ ਅਤੇ ਅਪਨੇ ਸਰੀਰ ਦੀ ਨਿੱਘ ਬੀ ਹਰੀ ਕੈਮ ਰਹੇ।

ਰਾਤ ਕਕਰੀ ਠੰਢੀ ਰਾਤ, ਨਦੀ ਦੇ ਵਿਚਕਾਰ ਫੇਰ ਬੀਤ ਗਈ। ਦਿਨ ਹੋ ਆਇਆ, ਹੁਣ ਫੇਰ ਬੇੜੀ ਇਕ ਕਿਨਾਰੇ ਲਾਈ, ਬਨ ਦੇ ਘਾਸ ਫੂਸ ਕੱਠੇ ਕਰਕੇ ਅੱਗ ਬਾਲੀ, ਤੇ ਆਪਣੇ ਥੋੜ੍ਹੇ ਜਹੇ ਲਵੇ

ਪਟੇ ਵਿੱਚੋਂ ਆਟਾ ਦਾਲ ਕੁਝ ਭਾਂਡਾ ਕੱਢ ਕੇ ਕੁੜੀ ਨੇ ਅਪਣੀ ਰੋਟੀ ਪਕਾਈ, ਖਾਧੀ ਤੇ ਫੇਰ ਬੇੜੀ ਵਿਚ ਸੌਂ ਰਹੀ, ਦਿਨ ਢਲੇ ਫੇਰ ਬੇੜੀ ਟੋਰ ਦਿੱਤੀ । ਸੰਝ ਵੇਲੇ ਇਕ ਕਿਨਾਰੇ ਜਾ ਲੱਗੀ, ਇਹ ਇਕ ਐਸਾ ਰਮਣੀਕ ਕਿਨਾਰਾ ਸੀ ਕਿ ਉਸਦੇ ਜੀ ਨੂੰ ਭਾ ਗਿਆ,ਬੇੜੀ ਬੀ ਮੱਲੋ ਮੱਲੀ ਕਿਨਾਰੇ ਜਾ ਲੱਗੀ। ਇਸਨੇ ਬੀ ਹੁਣ ਹੋਰ ਸਫਰ ਕਰਨ ਦਾ ਖ਼ਯਾਲ ਛੱਡ ਦਿੱਤਾ। ਬੇੜੀ ਨੂੰ ਇਕ ਰੁੱਖ ਨਾਲ ਬੰਨ੍ਹਿਆਂ ਤੇ ਆਪਣੇ ਰਾਤ ਦੇ ਅਰਾਮ ਦੇ ਫਿਕਰ ਵਿੱਚ ਕੱਖ ਉੱਖ ਕੱਠੇ ਕਰਕੇ ਅੱਗ ਬਾਲੀ,ਕੁਛ ਪਕਾਯਾ ਖਾਧਾ ਤੇ ਫੇਰ ਅਪਣੀਆਂ ਲੋਈਆਂ ਭੂਰੀਆਂ ਵਿੱਚ ਆਪ ਨੂੰ ਵਲੇਟ ਕੇ ਸੌਂ ਗਈ।

—o—

੨.

ਇਹ ਬੀਬੀ ਕੌਣ ਹੈ ? ਕਿਉਂ ਇਸ ਤਰਾਂ ਅਪਣੇ ਘਰ ਤੇ ਵਤਨ ਤੋਂ ਦੁਖੀ ਹੋਕੇ ਖੁੱਲ੍ਹੇ ਜਹਾਨ ਵਿਚ ਨਿਕਲ ਟੁਰੀ ਹੈ ? ਆਓਵਿੱਚ ਚਲੀਏ ਉਸ ਮਹਲਦੇ ਜਿਸਦੇ ਹੇਠੋਂ ਇਹ ਕਾਕੋ ਬੇੜੀ ਵਿਚ ਬੈਠਕੇਟੁਰੀ ਸੀ, ਦੇਖੀਏ ਕਿ ਸਾਰੇ ਘਰ ਵਿੱਚ ਕੀਹ ਸੋਗ ਵਰਤ ਰਿਹਾ ਹੈ। ਘਰ ਦਾ ਮਾਲਕ ਇਕ ਬੜਾ ਪੰਡਤ ਤੇ ਵਿਦਵਾਨ ਹੈ,ਬੜਾ ਜਗੀਰਦਾਰ ਜ਼ਮੀਨਾਂ ਤੇ ਮਿਲਖਾਂ ਵਾਲਾ ਹੈ, ਪਰ ਇਸ ਵੇਲੇ ਅਪਣੀ ਚੌਂਕੀ ਤੇ ਬੈਠਾ ਦੁੱਖ ਕਰ ਰਿਹਾ ਹੈ। ਪਾਸ ਉਸਦੀ ਵਹੁਟੀ ਬੈਠੀ ਹੈ,ਜੋ ਹਾਵੇ ਭਰ ਭਰਕੇ ਰੋ ਰਹੀ ਹੈ ਤੇ ਕਹ ਰਹੀ ਹੈ: ਪੰਡਤ ਜੀ ! ਤੁਹਾਡੀ ਇਸ ਪੰਡਤਾਈ ਨੇ ਕਿਸੇ ਗੱਲ ਜੋਗਾ ਨਾਂ ਛੱਡਿਆ। ਆਹ ਮੇਰੀ ਮੁਟਿ-ਆਰ ਸੁੱਖੇਲਧੀ ਧੀ, ਐਹ ਵਰੇਸ ਤੇ ਆਹ ਸੂਰਤ ! ਰੱਬ ਜਾਣੇ ਇਸ ਵੇਲੇ ਕਿਨ੍ਹਾਂ ਕੱਕਰਾਂ ਦੇ ਮੂੰਹ ਆਈ ਲੁੱਛ ਰਹੀ ਹੈ ਕਿ ਪੱਥਰ ਹੋਕੇ ਦਰਯਾਦੇ ਥੱਲੇ ਸੁੱਤੀ ਪਈ,ਹੈ ਕਿ ਉਸਦਾ ਮੱਖਣਾਂ ਮਲਾਈਆਂ ਨਾਲ ਪਾਲਿਆ ਸਰੀਰ ਮੱਛਾਂ ਕੱਛਾਂ ਦੇ ਅੰਦਰ ਨਪੀੜ ਹੋ ਰਿਹਾ ਹੈ। ਹਾਇ ਬੱਚੀਏ ! ਉਹ ਅਭਾਗ ਦਿਹਾੜੇ ਕਿਉਂ ਚੜ੍ਹੇ ਜਦੋਂ ਤੈਨੂੰ ਪੜ੍ਹਨੇ ਪਾਯਾ। ਅਲੰਕਾਰ ਦੀ ਗੱਲ, ਕਦੇ ਕਿਸੇ ਧੀਆਂ ਬੀ ਪੜ੍ਹਾਈਆਂ ਹਨ। ਸੂਰਜ ਨਾ ਚੜ੍ਹਨਾ ਤਾਂ ਉੱਠ ਧੀਏ ਪੜ੍ਹ ਵਿਆਹ-ਕਰਨ, ਐਸਾ ਵਿਆਕਰਨ ਪੜ੍ਹਾਇਆ ਕਿ ਇੱਕੋ ਵਰਹੇ ਲੰਘ ਗਏ ਧੀ ਨੇ ਵਿਆਹ ਦਾ ਮੂੰਹ ਨਾ ਡਿੱਠਾ। ਬਥੇਰਾ ਪਿਟਦੀ ਸਾਂ ਕਿ ਨਾਂ ਪੜ੍ਹਾਓ,ਭਲਾ ਪੰਡਤ ਜਹਾਨ ਦੇ ਮਰ ਜਾਣਗੇ ਤੇ ਸਾਡੀ ਕਾਕੀ ਵਿਆਹ ਕਰਾਯਾ ਕਰੇਗੀ ? ਰੋਜ ਕੁੜੀਏ, ਪੜ੍ਹ ਵਿਆਹਕਰਣ, ਉਹ ਪੜ੍ਹ ਗਈ ਵਿਆਹਕਰਣ, ਵਿਆਕਰਣ ਤੋਂ ਛੁਟ ਜਲੇ ਖਣੇ ਨਾਲ ਚਿੰਜੜੀ ਲਾਣੀ ਬੀ ਪੜ੍ਹ ਗਈ। ਆਪੇ ਝੱਸ ਸਿਖਾਏ, ਆਪਣੇ ਅੱਗੇ ਆਏ। ਹੁਣਉਹ ਤੁਹਾਡੇ ਨਾਲੋਂ ਬੀ ਕਦਮ ਅੱਗੇ, ਤੁਸਾਂ ਪੜ੍ਹਾਈ, ਹੁਣ ਉਹ ਤੁਹਾਡੇ ਤੇ ਤੁਹਾਡੇ ਪੰਡਤਾਂ ਦੇ ਕੰਨ ਕਤਰਦੀ ਸੀ। ਫੇਰ ਮੈਂ ਕਿੰਨੀ ਵੇਰ ਕਿਹਾ, ਪੰਡਤ ਜੀ ! ਕੁੜੀ ਆਪ ਬਰਾਬਰ ਹੋ ਗਈ ਹੈ, ਇਸ ਨਾਲ ਚਰਚਾ ਨਾਂ ਕਰਿਆ ਕਰੋ, ਇਸਨੂੰ ਚਾਰ ਭੁਆਟੜੀਆਂ ਦੇਕੇ ਕਿਸੇ ਦੇ ਘਰ ਟੋਰੋ, ਬਾਲ ਬੱਚੇ ਹੋ ਜਾਣ, ਘਰਾਂ ਦੀਆਂ ਭੂਮਣਾਂ ਪੈ ਜਾਣ, ਆਪੇ ਭੁਲ ਜਾਵੇਗੀ ਜੋ ਕੁਛ ਪੜ੍ਹੀ ਹੈ। ਪਰ ਕਿੱਥੋਂ ? ਤੁਸੀਂ ਇਹੋ ਕਹੀ ਗਏ ਜੋ ਲੀਲਾਵਤੀ ਤੇ ਮੰਦ੍ਰਾਲਸਾ ਤੋਂ ਅੱਗੇ ਲੰਘਾਣਾ ਹੈ ਤੇ ਗਾਰਗੀ ਬਣਾ ਦੇਣਾ ਹੈ। ਲਓ ਹੁਣ

ਗਾਰਗੀ ਬਣਕ ਗਈ ਜੋ ਜਹਾਨ ਵਿਚ ਰੀਦੌੜਾ ਕਰਨ,ਪਤਾ ਨਹੀਂ ਦਿਗੰਬਰ ਹੋਕੇ ਵਿਚਰੇਗੀ ਤੇ ਦਿਗਬਿਜੈ ਕਰੇਗੀ ਕਿ ਸ਼ਹੁ ਦਰਯਾ ਵਿੱਚ ਮੱਛਾਂ ਕੱਛਾਂ ਦਾ ਭੋਜਨ ਬਣੇਗੀ। ਹਾਇ ਮੇਰੀ ਲਾਲੀ!

ਪੰਡਤ ਜੀ–ਹੇ ਸਾਵਿਤ੍ਰੀ! ਤੂੰ ਮੇਰੇ ਪਰ ਕਿਉਂ ਹੋਸ ਕਰਦੀ ਹੈਂ? ਮੈਂ ਤਾਂ ਵਿਦਜਾ ਦਿੱਤੀ ਸੀ, ਤੇਰੀ ਕਾਕੀ ਨੂੰ ਵਿਹੁ ਤਾਂ ਨਹੀਂ ਸੀ ਪਿਲਾਈ। ਇਹ ਉਸਦਾ ਟੁਰ ਜਾਣਾ ਤੇ ਗੁੱਸੇ ਹੋ ਜਾਣਾ, ਕੋਈ ਮੇਰੀ ਵਿੱਦਜਾ ਦਾ ਅਸਰ ਨਹੀਂ, ਇਹ ਤਾਂ ਸੰਤਾਂ ਸਾਧਾਂ ਦੇ ਮੇਲ ਕਰਕੇ ਉਹ ਗੱਲ ਜੋ ਉਸਦੇ ਕੰਨੀ ਪੈ ਗਈ, ਜੋ ਇਕ ਸਿੱਧਾ ਜਿਹਾ ਸਾਧ ਪਾ ਗਿਆ ਸੀ, ਉਹ ਚੌੜ ਕਰ ਗਈ। ਮੇਰੀ ਵਿਦਯਾ ਤਾਂ ਸੁੱਚੇ ਮੋਤੀ ਹਨ।

ਸਾਵਿਤ੍ਰੀ–ਪਰ ਪੰਡਤ ਜੀ! ਇਹ ਸਾਧਾਂ ਨਾਲ ਚਿੰਜੜੀਆਂ ਲਾਣੀਆਂ, ਚਰਚਾ ਕਰਨੀਆਂ ਤੇ ਸਦਾ ਖੋਜ ਵਿੱਚ ਹੀ ਰਹਣਾ ਇਹ ਕਿਸਨੇ ਭੁੱਸ ਪਾਯਾ ਸੀ? ਤੁਸੀ ਹੀ ਕੰਹਦੇ ਸੀ ਕਿ ਵਿਦਜਾ ਚਰਚਾ ਨਾਲ ਵਧਦੀ ਹੈ,ਸੋ ਕੁੜੀ ਨੂੰ ਸੁਭਾਉ ਪੈ ਗਿਆ। ਮਾਛੀ ਰੋਜ ਜਾਲ ਵਿਚ ਮਛੀਆਂ ਫੜਦਾ ਹੈ,ਕਦੇ ਸੰਸਾਰ (ਮਾਗਰ ਮੱਛ) ਦਾ ਬੱਚਾ ਬੀ ਜਾਲ ਵਿਚ ਆ ਜਾਂਦਾ ਹੈ,ਤਦੋਂ ਮਾਛੀ ਹੁਰਾਂ ਨੂੰ ਸਾਰੇ ਭਾ ਮਲੂੰਮ ਹੋ ਜਾਂਦੇ ਹਨ। ਤੁਹਾਡੇ ਸਾਧਾਂ ਵਿਚ ਇਕ ਆ ਗਿਆ ਕੋਈ ਸਾਧ ਜੋ ਤੁਹਾਡੇ ਧਿਉ ਧੀ ਦੋਹਾਂ ਦੀ ਵਿਦਜਾ ਦੇ ਖਲਵਾੜੇ ਵਿਚ ਇਕ ਚੰਗਾਰੀ ਧਰਕੇ ਟੁਰਦਾ ਹੋਇਆ, ਧੀ ਤਾਂ ਰੋ ਬੈਠੀ ਵਿਦਜਾ ਨੂੰ ਤੇ ਆਪੇ ਨੂੰ, ਸੁਦੈਣ ਹੋ ਗਈ, ਤੇ ਤੁਸੀ ਰੋ ਬੈਠੇ ਧੀ ਨੂੰ, ਦੋਵੇਂ ਖਲਵਾੜੇ ਸੜ ਗਏ। ਹੁਣ ਦੱਸੋ ਮੈਂ ਕਿੱਧਰ ਜਾਵਾਂ? ਮੇਰਾ ਕਲੇਜਾ ਥਾਵੇਂ ਨਹੀਂ ਬੈਠਦਾ, ਉੱਡਦਾ ਹੀ ਉੱਡਦਾ ਜਾਂਦਾ ਹੈ। ਅੱਜ ਤੀਸਰਾ ਦਿਨ ਹੋਗਿਆ, ਨਾਂ ਅੰਨ ਨਾਂ ਜਲ।

ਪੰਡਤ–ਦੱਸ ਹੁਣ ਕੀ ਕਰੀਏ? ਆਦਮੀ ਦੂਰ ਦੂਰ ਦੁੜਾਏ, ਸੂੰਹੀਏ ਛੱਡੇ, ਬੇੜੀਆਂ ਮਗਰ ਦੁੜਾਈਆਂ, ਜਾਲ ਪਆਏ, ਪੰਜਾਹ ਪੰਜਾਹ ਕੋਹ ਤੱਕ ਕੰਢੇ ਕੰਢੇ ਪੁੱਛਾਂ ਕੀਤੀਆਂ, ਕੋਈ ਉੱਘ ਮੁਹਰ ਮਿਲੇ ਤਾਂ ਥਹੁ ਲੱਗੇ, ਸਾਡੇ ਕੀਹ ਵੱਸ ਹੈ? ਹੋਣੀ ਪ੍ਰਬਲ ਹੈ! ਰਾਮ ਤੇ ਕ੍ਰਿਸ਼ਨ ਨਾਲ ਹੋਕੇ ਰਹੀ ਅਸੀਂ ਕਿਸ ਗਿਣਤੀ ਵਿਚ ਹਾਂ?

ਪੰਡਤਾਣੀ–ਇਹ ਤਾਂ ਸੱਚ ਹੈ, ਪਰ ਮਾਂ ਦੀਆਂ ਆਂਦ੍ਰਾਂ ਨੂੰ ਤਾਂ ਗੱਲਾਂ ਨਾਲ ਠੰਢ ਨਹੀਂ ਪੈ ਸਕਦੀ!

ਪੰਡਤ–ਤੇ ਪਿਉ ਕੀਹ ਕਰੇ, ਜਿਸ ਦੀਆਂ ਆਂਦ੍ਰਾਂ ਦੇ ਨਾਲ ਆਸਾਂ ਤੇ ਉਮੇਦਾਂ ਬੀ ਰੁੜ੍ਹ ਗਈਆਂ? ਨਾਂ ਨਿਰੀ ਪਲੀ ਪੋਸੀ ਧੀ ਗਈ, ਸਗੋਂ ਅਪਨੇ ਤੋਂ ਸਿਆਣੀ ਧੀ ਗਈ।

ਇਸਤਰਾਂ ਦੇ ਕੀਰਨੇ ਕਰ ਹੀ ਰਹੇ ਸਨ ਕਿ ਸੰਤੋ ਗੋਲੀ ਦੌੜੀ ਆਈ ਤੇ ਆਖਣ ਲੱਗੀ ਕਿ ਘਾਟ ਉਤੇ ਜੋ ਪਿੱਪਲ ਹੈ, ਉਸਦੀ ਟਾਹਣੀ ਨਾਲ ਇਕ ਡੱਬੀ ਧਾਗੇ ਨਾਲ ਬੱਧੀ ਹੋਈ ਲਟਕ ਰਹੀ ਸੀ, ਉਸਨੂੰ ਖੋਲ੍ਹਿਆ ਤਾਂ ਇਹ ਕਾਗਤ ਮਿਲਿਆ ਹੈ! ਪਤਾ ਨਹੀਂ ਕੀ ਹੈ, ਪਰ ਅੱਖਰ ਮੇਰੀ 'ਬੀਬੀ ਜੀ' ਦੇ ਲੱਗਦੇ ਹਨ।

ਪੰਡਤ ਜੀ ਨੇ ਛੇਤੀ ਨਾਲ ਕਾਗਤ ਲਿਆ ਤੇ ਪੜ੍ਹਿਆ, ਉਨ੍ਹਾਂ ਕਠੋਰ ਨੇਤ੍ਰਾਂ ਵਿਚੋਂ ਜੋ ਕਦੇ ਨਹੀਂ ਰੋਏ ਸੇ, ਅਜ ਅੱਥਰੂ ਕਿਰ ਰਹੇ ਹਨ, ਪਤਾ ਨਹੀਂ ਕਿਸ ਵਿਜੋਗ ਭਰੇ ਮਨ ਨੇ ਤੇ ਪਿਆਰ ਦੀ ਰੱਸੀ

ਨੂੰ ਤੋੜਕੇ ਵਿਛੋੜੇ ਦੇ ਬਨ ਦਾ ਰਾਹ ਲੈਣ ਵਾਲੇ ਯੋਗੀ ਹੱਥਾਂ ਨੇ ਲਿਖੇ ਹਨ, ਕਿ ਪੰਡਤ ਜੀ ਰੋਂਦੇ ਰੋਂਦੇ ਵੈਰਾਗ ਵਿਚ ਉਸਨੂੰ ਗਾਉਣ ਲਗ ਗਏ:-

ਸਖੇ ਧੰਨਜਾ: ਕੇਚਿ ਤ੍ਰੁਟਿਤ ਭਵ
ਬੰਧਵਜਤਿਕਰਾ।ਬਨਾਂਤੇ ਚਿਤਾਂਤਰ
ਵਿਸ਼ਮ ਵਿਖਜਾਸ਼ੀ ਵਿਸ਼ਗਤਾ: ॥
ਸ਼ਰਚ ਚੰਦ ਜਯੋਤਸ੍ਾਧ ਬਲ
ਗਗਨਾ ਭੰਗ ਸੁਭਗਾ। ਨਯੰਤੇ ਯੇ
ਰਾਤ੍ਰਿੰ ਸੁਕ੍ਰਿਤਚਯ ਚਿੱਤੈਕ ਸ਼ਰਣਾ:
॥ ੫੭ ॥

ਪੁਨਾ:

ਪੁਣਯੈਰ ਮੂਲ ਫਲੈ: ਪ੍ਰਿਯੇ ਪ੍ਰਣ-
ਯਿਨਿ ਪ੍ਰੀਤਿਂ ਕੁਰੁਸ਼੍ਵਾ ਧੁਨਾ।
ਭੂ ਸਯਜਾਨਵ ਵਲਕਲੈਰ ਕਰਣੈ-
ਰੁੱਤਿਸ਼੍ਯਾਮੋ ਬਨਮ੍। ਖ਼ੁਦ੍ਰਾਣਾਮ
ਵਿਵੇਕ ਮੂੜ੍ਹਮਨਸਾ ਯਤ੍ਰੈ ਸ਼੍ਵਰਾਣਾਂ
ਸਦਾ ਚਿੱਤ ਵਜਾਧਜ ਵਿਵੇਕ
ਵਿਹਵ੍ਲ ਗਿਰਾਂ ਨਾਮਾਪਿ ਨ
ਸ਼੍ਰੂਯਤੇ ॥ ੫੯ ॥

ਪੰਡਤਾਣੀ-ਕੀ ਏਹ ਕਾਕੀ ਕਛ ਲਿਖਕੇ ਛੱਡ ਗਈ ਹੈ?

ਪੰਡਤ-ਜੀ ਹਾਂ!

ਪੰਡਤਾਣੀ-ਫੇਰ ਕੁਛ ਮੈਂ ਨਿਖੁੱਟੀ ਨੂੰ ਬੀ ਦੱਸੋ ਜੋ ਕਿੱਥੇ ਗਈ ਹੈ ਤੇ ਕੀਹ ਲਿਖ ਗਈ ਹੈ?

ਪੰਡਤ-ਲਓ ਸੁਣੋ। ਪਹਿਲੇ ਸ਼ਲੋਕ ਦਾ ਇਹ ਅਰਥ ਹੈ:-

ਹੇ ਮਿਤ੍ਰ ਧੰਨ ਹਨ ਓਹ ਸੱਜਨ ਜੋ ਸਰਦ ਚਾਂਦਨੀ (ਦੀ ਖਿੜੀ ਹੋਈ ਰਾਤ) ਵਿਚ ਗੋਰੀ (ਗੋਰੀ ਚਾਂਦਨੀ ਨਾਲ ਭਰੇ ਹੋਏ) ਅਕਾਸ਼ ਦੇ ਫੈਲਾਉ ਹੇਠ, ਸੁਹਣੀ ਤੇ ਮਨ ਪ੍ਰਸੰਨ ਕਰਨ ਵਾਲੀ ਰਾਤ ਨੂੰ ਐਉਂ ਬਿਤਾਉਂਦੇ ਹਨ ਕਿ ਪੁੰਨਾਂ ਦੇ ਸਮੂਹ ਦੀ ਸ਼ਰਣ ਦੀ ਮਨ ਵਿਚ(ਕੇਵਲ) ਟੇਕ (ਧਾਰ ਕੇ ਬੈਠੇ ਹਨ), ਸੰਸਾਰ ਦੇ ਬੰਧਨਾਂ ਦੇ ਕਲੇਸ਼ ਨੂੰ ਭੰਨ ਘੱਤਿਆ ਹੈ, ਅਤੇ ਮਨ ਵਿਚੋਂ ਭਯਾਨਕ ਤੇ ਸਰਪ ਸਮਾਨ ਕਰੜੇ ਵਿਸ਼ਯਾਂਨੂੰ ਦੂਰ ਕਰਦਿਤਾਹੈ।

ਹੇ ਭਗਵਾਨ, ਬਾਲਕੀ ਵਿਰਾਗਵਾਨ ਹੋ ਗਈ!

ਪੰਡਤਾਣੀ-ਹਾਇ ਗਜਾਨਾਂ ਨੇ ਪੱਟ ਘੱਤੀ! ਕੁਛ ਹੋਰ ਬੀ ਲਿਖਿਆ ਹੈ ਕਿ ਏਹੋ?

ਪੰਡਤ-ਹੋਰ ਇਹ ਲਿਖਿਆ ਹੈ:-

ਅਸੀ ਹੁਣ ਬਨ ਨੂੰ ਚੱਲੇ ਹਾਂ, ਹੇ ਮਨ (ਹੇ ਬੁੱਧੀ ਸਾਨੂੰ) ਪਯਾਰ ਕਰਨੇ ਵਾਲੀ, (ਸੰਸਾਰ ਦੇ ਸੁਆਦਾਂ ਤੋਂ ਹੁਣ) ਤੂੰ ਬੀ ਉੱਠ, ਅਤੇ ਪਵਿੱਤ੍ਰ (ਜੰਗਲੀ) ਫਲਾਂ ਫੁੱਲਾਂ ਨਾਲ ਅਪਣਾ ਨਿਰਬਾਹ ਕਰ, ਬਣੇ ਬਣਾਏ ਸੱਥਰ ਤੇ ਅਪਣੀ ਛੇਜ ਬਣਾ, ਅਤੇ ਤਿਆਰ ਮਿਲਦੇ ਬਲਕਰ (ਭੋਜ ਪਤ੍ਰਾਂ)ਦੇ ਕਪੜੇ ਪਹਨ ਕੇ ਨਿਰਬਾਹ ਕਰ, ਜਿਸ ਬਨ ਵਿਚ ਬੈਠਿਆਂ ਅਗਯਾਨ ਨਾਲ ਮੂਰਖ ਪੁਰਖਾਂ ਦਾ ਅਤੇ (ਕਰਮਾਂ ਕਰਕੇ)ਨੀਚਾਂ ਦਾ ਅਤੇ ਧਨ ਦੇ ਲਾਲਚ ਤੋਂ ਦੁਖਮਈ ਅਗਯਾਨ ਨਾਲ ਘਬਰਾਈ ਹੋਈ ਅਕਲ ਵਾਲਿਆਂ ਦਾ ਨਾਮ ਤਕ ਸੁਣਾਈ ਨਹੀਂ ਦੇਂਦਾ।

ਪੰਡਤਾਣੀ-ਬਸ, ਪੱਟੀ ਗਈ ਧੀ। ਪੜ੍ਹਾਓ ਵਿਆਕਰਣ, ਕੇਹਾਕੁ ਵਿਆਹ ਕਰਾ ਗਈ ਹੈ। ਪਤੀ ਜੀ! ਤੁਸੀ ਤਾਂ ਸਾਰੀ ਉਮਰ ਸ਼ਾਸਤ੍ਰ ਘੋਟਦੇ ਰਹੇ, ਬੜੇ ਬੜੇ ਸਾਧੂ ਤੇ ਤਪਸੀ ਆਪ ਤੋਂ ਵਿਦਯਾ ਪੜ੍ਹ ਪੜ੍ਹ ਗਏ, ਪਰ ਤੁਹਾਡੇ ਘਰ ਦੌਲਤ ਵਧਦੀ ਹੀ ਗਈ ਤੇ ਸੁਖਾਂ ਦੇ

ਸਮੂਹ ਕੱਠੇ ਹੁੰਦੇ ਹੀ ਗਏ, ਬਨ ਤੇ ਕੰਦ੍ਰਾਂ ਤੇ ਬਲਕਲ ਸੁਪਨੇ ਵਿਚ ਨਾ ਆਏ,ਇਹ ਕਾਕੀ ਨੂੰ ਕੀਹ ਪੜ੍ਹਾਯਾ ਜੋ ਜੋ ਰੂੰ ਦੇ ਗੁਹੜਿਆਂ ਵਿਚ ਹੀ ਅੱਗ ਲਗ ਉਠੀ।

ਪੰਡਤ—ਪ੍ਰਿਜੇ ! ਇਹ ਅੱਗ ਮੇਰੀ ਵਿਦਯਾ ਵਿਚ ਨਹੀਂ ਸੀ, ਇਹ ਤਾਂ ਉਹ ਸਿੱਧਾ ਜਿਹਾ ਸਾਧ ਲਾ ਗਿਆ ਹੈ।

ਇਹ ਗੱਲਾਂ ਹੋ ਰਹੀਆਂ ਸਨ ਕਿ ਬਾਹਰੋਂ ਇਕ ਮਾਲਕੌਂਸ ਦੀ ਵੈਰਾਗ ਭਰੀ ਤੇ ਦਿਲ ਕੁਠਵੀਂ ਸੁਰ ਆਉਣ ਲਗ ਪਈ। ਕੁਛ ਐਸਾ ਇਸ ਦਾ ਅਸਰ ਸੀ ਕਿ ਸਾਰਿਆਂ ਦਾ ਧਯਾਨ ਉਧਰ ਲਗ ਗਿਆ, ਅਰ ਸਾਰੇ ਮੂਰਤਾਂ ਵਾਂਙ ਚੁੱਪ ਹੋ ਗਏ। ਜਦ ਧਿਆਨ ਦਿੱਤਾ ਤਾਂ ਅਵਾਜ਼ ਦੀ ਇਹ ਸਮਝ ਪਈ:—

ਹਰਿ ਬਿਸਰਤ ਸਦਾ ਖੁਆਰੀ।
ਤਾਕਉ ਧੋਖਾ ਕਹਾ ਬਿਆਪੈ
ਜਾਕਉ ਓਟ ਤੁਹਾਰੀ॥ ਰਹਾਉ॥
ਬਿਨੁ ਸਿਮਰਨ ਜੋ ਜੀਵਨੁ ਬਲਨਾ
ਸਰਪ ਜੈਸੇ ਆਰਜਾਰੀ। ਨਵਖੰਡਨ
ਕੋ ਰਾਜੁ ਕਮਾਵੈ ਅੰਤਿ ਚਲੈਗੋ
ਹਾਰੀ॥੧॥ ਗੁਣ ਨਿਧਾਨ ਗੁਣ
ਤਿਨਹੀ ਗਾਏ ਜਾਕਉ ਕਿਰਪਾ
ਧਾਰੀ। ਸੋ ਸੁਖੀਆ ਧੰਨੁ ਉਸੁ
ਜਨਮਾ ਨਾਨਕ ਤਿਸੁ ਬਲਿ-
ਹਾਰੀ॥੨॥੨॥

[ਟੋਡੀ ਮਹਲਾ ੫

ਜਾਂ ਇਹ ਵੈਰਾਗ ਤੇ ਪਯਾਰ ਭਰੀ ਅਵਾਜ਼ ਮੁੱਕੀ ਤਾਂ ਪੰਡਤ ਜੀ ਤਾਂ ਬਾਘੇ ਵਾਂਙ ਭੂਏ ਹੋਕੇ ਭੜਕ ਉਠੇ 'ਮਿਸਰਾਣੀ! ਇਹ ਤਾਂ ਉਹੋ ਬਾਉਲਾ ਹੈ, ਜੋ ਸਾਡੇ ਘਰ ਨੂੰ ਵਾ ਵਰੋਲੇ ਵਾਂਙ ਉਡਾ ਗਿਆ।' ਜਾਹ ਓਏ ਗਣੂਏਂ, ਮੋਤੀ, ਤੇ ਜੀਉਣੇ ਜਾਓ ਸਾਰੇ ਉਸਨੂੰ ਬੰਨ੍ਹ ਲਿਆਓ।

ਇਹ ਸੁਣਕੇ ਸਾਰੇ ਜਣੇ ਉਠ ਨੱਸੇ। ਕੁਛ ਚਿਰ ਮਗਰੋਂ ਇਕ ਲੰਮੇ ਸੁਡੌਲ ਤ੍ਰਿੱਖੀ ਨੁਹਾਰ ਤੇ ਗੋਰੇ ਜਿਹੇ ਆਦਮੀ ਨੂੰ ਅੰਦਰ ਲੈ ਆਏ, ਇਸ ਸੱਜਨ ਪੁਰਖ ਦੀ ਅਜੇ ਛੋਟੀਛੋਟੀ ਦਾੜ੍ਹੀ ਸੀ,ਜਿਸਤੋਂ ਵਰੇਸ ਕੋਈ ੨੫ ਕੁ ਵਰਹੇ ਦੀ ਲੱਗਦੀ ਸੀ। ਮੱਥਾ ਚੌੜਾ ਤੇ ਕੁਛ ਲਿਸ਼ਕਦਾ ਸੀ, ਅੱਖੀਆਂ ਵਡੀਆਂ ਜਬ੍ਹੇ ਵਾਲੀਆਂ ਸਨ, ਪਰ ਐਸ ਵੇਲੇ ਕੁਛ ਮਸਤਾਨੀ ਦਸ਼ਾ ਵਿਚ ਭਾਰੀਆਂ ਹੋ ਰਹੀਆਂ ਸਨ। ਇਸਦੇ ਅੰਦਰ ਆਉਂਦੇ ਸਾਰ ਪੰਡਤ ਜੀ ਦਾ ਗੁੱਸਾ ਕੁਛ ਕਾਂਪ ਖਾ ਗਿਆ, ਭਬਕ ਕੇ ਪੈਣ ਦੀ ਥਾਂ ਕੁਛ ਨੈਣ ਦਬਾ ਖਾ ਗਏ। ਉਹ ਮੋਹਨੀ ਮੂਰਤ ਵਾਲਾ ਜਿਸਦੀ ਪਯਾਰੀ ਸੂਰਤ ਖੱਦਰ ਦੇ ਝੱਗੇ ਤੇ ਸਿੱਧੀ ਜਿਹੀ ਖੱਦਰ ਦੀ ਪੱਗ ਵਿਚ ਲਸ ਲਸ ਕਰ ਰਹੀ ਸੀ, ਅਜੇ ਆਪਣੇ ਗਾਉਣ ਦੇ ਰੰਗ ਵਿਚ ਹੀ ਸੀ, ਅਤੇ 'ਜਾਕਉ ਕਿਰਪਾ ਧਾਰੀ' ਦੀ ਤੁਕ ਅਜੇ ਤਕ ਅਸਥਾਈ ਦੇ ਨਾਲ ਮਿਲ ਮਿਲ ਕੇ ਆਪੇ ਹੀ ਗਾਵੀਂ ਜਾ ਰਹੀ ਸੀ, ਨਿਰਭੈ ਖੜਾ ਹੋਗਿਆ, ਅਰ ਐਸਾ ਬੇਪਰਵਾਹ ਖੜੋਤਾ ਕਿ ਅਜੇ ਤਕ ਸਮਝਿਆ ਹੀ ਨਹੀਂ ਕਿ ਕਿਥੇ ਸਾਂ ਤੇ ਕਿਥੇ ਆ ਗਿਆ ਹਾਂ,'ਤਾਕਉ ਧੋਖਾ ਕਹਾ ਬਿਆਪੈ ਜਾਕਉ ਓਟ ਤੁਹਾਰੀ' ਦਾ ਰੰਗ ਸੁਰ ਨੂੰ ਚੜ੍ਹ ਰਿਹਾ ਸੀ, ਅਤੇ ਉਸੇ ਹੀ ਮੌਜ ਵਿਚ ਗਲਤਾਨ ਖੜਾ ਸੀ।

ਕੁਛ ਸਮਾਂ ਚੁੱਪਚਾਪ ਲੰਘ ਗਿਆ। ਪੰਡਤਾਣੀ ਦੇ ਹੁਣ ਅਥਰੂ ਨਿਕਲ ਪਏ ਤੇ ਰੋਕੇ ਬੋਲੀ,ਹੇ ਬੇਪਰਵਾਹ ਦਾਤਾ ਲੋਕ! ਮੇਰੀ ਲਾਲੀ ਕਿੱਥੇ ਹੈ?ਪਰ ਦਾਤਾ ਲੋਕ ਤਾਂ ਅਜੇ ਤਕ 'ਜਾਕਉ ਓਟ ਤੁਹਾਰੀ' ਦੀ ਲੈ ਵਿਚ ਰੱਤੇ ਪਏ ਹਨ। ਪੰਡਤਾਣੀ

ਨੇ ਫੇਰ ਪੈਰ ਫੜਕੇ ਇਹੋ ਗੱਲ ਆਖੀ, ਤਾਂ ਉਹ ਭ੍ਰਬ੍ਰਕੇ ਤੇ ਕਹਣ ਲਗੇ: ਹੇ ਸੀਲਵਤੀ! ਤੇਰੀ ਲਾਲੀ ਦਾ ਮੈਨੂੰ ਕੇ ਪਤਾ ਹੈ? ਤੇਰੇ ਘਰ ਵਿੱਚ ਹੋਸੀ ਜਾਂ ਤੇਰੇ ਜੀ ਵਿੱਚ ਹੋਸੀ। ਇਹ ਸੁਣਕੇ ਪੰਡਤ ਜੀਦਾ ਕੁਛ ਹੌਸਲਾ ਫਿਰ ਆਇਆ ਤੇ ਬੋਲੇ, ਬਾਬਾ! ਪੰਡਤਾਂ ਤੋਂ ਤਾਂ ਮੈਂ ਸਦਾ ਡਰਦਾ ਹਾਂ,ਪਰ ਦੂਸ੍ਰਿਆਂ ਨੂੰ ਪਸ਼ੂ ਸਮਾਨ ਜਾਣਦਾ ਹਾਂ। ਸਿੱਧੀ ਤਰਾਂ ਦੱਸ ਦਿਹ ਨਹੀਂ ਤਾਂ ਭੈ ਕਰ ਕਿ ਤੂੰ ਮੇਰੇ ਵੱਸ ਵਿੱਚ ਹੈਂ ਅਰ ਮੈਂ ਤੇਰੇ ਸਰੀਰ ਨੂੰ ਜਮਪੁਰੀ ਟੋਰ ਸਕਦਾ ਹਾਂ।

ਦਾਤਾ ਲੋਕ—ਪੰਡਤ ਜੀ! ਮੈਂ ਪੰਡਤ ਨਹੀਂ ਹਾਂ, ਪਰ ਮੈਂ ਭੈ ਕਦੇ ਕਿਸੇ ਨੂੰ ਦਿੱਤਾ ਨਹੀਂ ਤੇ ਕਦੇ ਕਿਸੇ ਦਾ ਮੰਨਿਆਂ ਨਹੀਂ, ਜੋ ਸੱਚ ਹੈ, ਸੋ ਨਿਰਭੈ ਆਖ ਰਿਹਾ ਹਾਂ ਕਿ ਤੁਹਾਡੀ ਲਾਲੀ ਦਾ ਮੈਨੂੰ ਕੋਈ ਪਤਾ ਨਹੀਂ ਹੈ।

ਪੰਡਤ—ਅੱਗ ਲਾਣੀ ਜਾਣਦਾ ਹੈਂ ਤੇ ਫੇਰ ਬੁਝਾਣੀ ਨਹੀਂ ਜਾਣਦਾ? ਕਿਉਂ ਉਸ ਪੰਡਤ ਕੰਨਿਆਂ ਨੂੰ ਕੋਈ ਭਬੂਕੇ ਦੀ ਗੱਲ ਆਖੀ ਸਾਈ ਜੋ ਉਹ ਆਪੇ ਵਿੱਚ ਨਾ ਰਹੀ?

ਦਾਤਾ ਲੋਕ—ਮੈਂ ਤਾਂ ਅੱਗ ਲਾਣੀ ਨਹੀਂ ਜਾਣਦਾ। ਅਨਲੱਗੀਆਂ ਨੂੰ ਲਾਣ ਵਾਲਾ ਤੇ ਲੱਗੀਆਂ ਨੂੰ ਪੁਗਾਣ ਵਾਲਾ ਉਹੋ ਸਰਬਧਾਰ ਮਾਲਕ ਹੈ। ਮੈਨੂੰ ਤਾਂ ਤੁਸਾਂ ਜਾਂ ਉਨ੍ਹਾਂ ਨੇ ਪੁਛਿਆ ਕਿ ਸੱਚ ਦੱਸ, ਮੈਂ ਸਚ ਦੱਸਿਆ। ਸੱਚ ਜੇ ਅੱਗ ਹੈ ਤਾਂ ਚੰਗਾ, ਪਾਪਾਂ ਦੇ ਮੜੇ ਸਾੜੇਗਾ, ਤੇ ਪਾਪ ਮੁਕ ਗਏ ਤਾਂ ਲੱਗੀ ਹੋਈ ਆਪੇ ਬੁਝ ਜਾਵੇਗੀ।

ਪੰਡਤ—ਐਉਂ ਨਹੀਂ! ਇਹ੍ਹ ਜਿੰਨ ਹੁੰਦੇ ਹਨ, ਝਾੜੇ ਮੰਤ੍ਰਾਂ ਨਾਲ ਨਹੀਂ ਨਿਕਲਦੇ, ਇਨ੍ਹਾਂ ਦਾ ਦਾਰੂ ਲਸ਼ਟਕਾ ਮੰਤਰ*ਵਿਚ ਵਸਦਾ ਹੈ। ਮੋਤੀ! ਫੇਰ ਲਸ੍ਰਕਾ ਪ੍ਰਹਾਰ ਦੀ ਫੁਹਾਰ†ਪੈ ਜਾਵੇ।

ਇਹ ਸੁਣਦੇ ਹੀ ਕੋਈ ਛੇ ਆਦਮੀ ਲਾਠੀਆਂ ਲੈਕੇ ਆ ਗਏ। ਦਾਤਾ ਲੋਕ ਨੇ ਤੱਕਿਆ, ਤੱਕ ਕੇ ਮੁਸਕ੍ਰਾਯਾ ਤੇ ਆਖਿਆ "ਮੈਂ ਜੁਲਾਹਿਆ ਫਕੀਰ ਨਹੀਂ ਹਾਂ ਜੋ ਲਾਠੀਆਂ ਲੈ ਆਏ ਹੋ, ਮੈਂ ਸ਼ੇਰ ਦਾ ਬੱਚਾ ਹਾਂ, ਮੈਂ ਫੁਕਰਾ ਨਹੀਂ ਜੋ ਲੰਮਾ ਪੈਕੇ ਮਰ ਸਕਦਾ ਹਾਂ, ਮੈਂ ਤਾਂ ਅਪਨੇ ਦਾਤਾ ਦੇ ਕੰਮ ਤੇ ਹਾਂ ਅਰ ਮੇਰੇ ਮਰਨੇ ਦਾ ਵਕਤ ਅਜੇ ਦੂਰ ਹੈ। ਜ਼ੁਲਮ ਫੈਲ ਗਿਆ ਹੈ, ਜਿਸਨੂੰ ਦੂਰ ਕਰਨਾ ਹੈ। ਸਚੇ ਸਾਧੂ ਤੇ ਅਨਾਥ ਗ੍ਰੀਬਾਂ ਨੂੰ ਇਨ-ਸਾਫ ਦੇ ਨੁਕਤੇ ਪਰ ਖੜੋਕੇ ਬਚਾਣਾ ਹੈ। ਇਹ ਤੇਰੇ ਦਾਸ, ਪੰਡਤ ਜੀ! ਲਾਠੀਆਂ ਨਾਲ ਮੇਰਾ ਕੀ ਕਰ ਸਕਦੇ ਹਨ? ਮੈਂ ਤਿਆਰ ਹਾਂ ਕਿ ਸਰੀਰ ਦੇ ਦਿਆਂ, ਪਰ ਅਜੇ ਸਮਾਂ ਨਹੀਂ ਪੁੱਗਾ। ਸੋਚ ਲਵੋ, ਭੁੱਲ ਵਿੱਚ ਨਾਂ ਰਹਣਾ, ਮੈਂ ਹਾਰ ਮੰਨਕੇ ਗੁਜ਼ਾਰਾ ਕਰਨਵਾਲੇ ਫਕੀਰਾਂ ਵਿਚੋਂ ਹਾਂ, ਪਰ ਮੈਂ ਨਿਆਂ ਦੇ ਨੁਕਤੇ ਤੇ ਖੜਾ ਹਾਂ। ਇਸ ਸਰੀਰ ਦੀ ਜੋ ਮਾਲਕ ਵਲੋਂ ਨੌਕਰੀ ਤੇ ਖੜਾ ਹੈ,ਰੱਖ੍ਯਾ ਕਰਾਂਗਾ। ਜਦ ਮਾਲਕ ਦਾ ਹੁਕਮ ਆਇਗਾ ਕਿ ਲੇਟ ਜਾਹ, ਫੇਰ ਤੁਸੀ ਮਾਰ ਸਕੋਗੇ। ਇਹ ਆਖਕੇ ਉਸਦਾ ਖੱਦਰ ਦੀ ਬੁਕਲ ਦੇ ਅੰਦ੍ਰ ਹੱਥ ਗਿਆ ਅਰ ਸੁਕਦੀ ਨਾਗਨ ਦੀ ਤਰਾਂ ਗੁਪਤੀ ਤਲਵਾਰ ਨਿਕਲੀ ਅਰ ਬਿਜਲੀ ਦੀ ਤਰਾਂ ਉਨ੍ਹਾਂ ਸੂਰਮੇਂ ਹੱਥਾਂ ਵਿਚ ਚਮਕ ਉੱਠੀ। ਇਹ ਚਮਕ ਸੀ ਕਿ ਇਕ ਮੌਤ ਦੇ ਦਰਸ਼ਨ ਸਨ।

*ਲਾਠੀਆਂ ਮਾਰਨ ਵਿਚ।

†ਭਾਵ ਇਹ ਕਿ—ਮਾਰੋ—।

ਇਕ ਵਾਰੀ ਤਾਂ ਸਾਰੇ ਤ੍ਰਬਕ ਕੇ ਦਸ ਦਸ ਕਦਮ ਪਰੇ ਹਟ ਗਏ। ਮੁਸਕ੍ਰਾ ਕੇ ਦਾਤਾ ਲੋਕ ਨੇ ਕਿਹਾ: ਡਰੋ ਨਹੀਂ, ਮੇਰੇ ਹੱਥ ਵਿਚ ਵਾਰ ਕਰਨੇ ਵਾਲੀ ਤਲਵਾਰ ਨਹੀਂ, ਇਹ ਤਾਂ ਵਾਰ ਰੋਕਣੇ ਵਾਲੀ ਤਲਵਾਰ ਲਈ ਢਾਲ ਹੈ ਜੋ ਸਚੇ ਪਾਤਸ਼ਾਹ ਦੇ ਸਿਪਾਹੀ ਦੇ ਪਾਸ ਰੱਖਜਾ ਲਈ ਹੈ ਤਾਂ ਜੋ ਸ਼ਹਨਸ਼ਾਹਦਾ ਕੰਮ ਕੋਈ ਰੋਕੇ ਨਹੀਂ।

ਪੰਡਤ ਜੀ ਚਕ੍ਰਾਏ, ਸੋਚਣ ਪਰ ਅਚੰਭਤ ਸਨ ਕਿ ਇਹ ਬਾਉਲਾ ਫਕੀਰ ਹੈ ਯਾ ਪੰਡਤ, ਬੀਰ ਹੈ ਕਿ ਦਾਨਾ ਹੈ।

ਦਾਤਾ ਲੋਕ—ਲਓ ਹੁਣ ਬਹੁਤ ਹੋ ਚੁਕੀ, ਮੈਂ ਚੱਲਿਆ ਹਾਂ।

ਦਾਤਾ ਲੋਕ ਨਿਰਭੈ ਸ਼ੇਰ ਦੀ ਤਰ੍ਹਾਂ ਟੁਰ ਗਏ; ਕਿਸੇ ਨੂੰ ਹੀਆ ਨਹੀਂ ਪਿਆ ਕਿ ਬਾਂਹ ਫੜ ਲਵੇ।

ਲੌਢੇਕੁ ਪਹਰ ਦਾਤਾ ਲੋਕ ਨਦੀ ਦੇ ਕਿਨਾਰੇ ਅੱਖਾਂ ਮੀਟੀ ਬੈਠੇ ਸੇ, ਕਿ ਪੰਡਤ ਜੀ ਦੇ ਇਸ਼ਾਰੇ ਨਾਲ ਮੋਤੀ ਨੇ ਘੈ ਕਰਦੀ ਲਸ਼ਕਾ ਲੱਕ ਵਿਚ ਮਾਰੀ। ਦਾਤਾ ਲੋਕ ਦੀ ਅੱਖ ਖੁੱਲ੍ਹ ਗਈ, ਪਰ ਹੁਣ ਗੁਪਤੀ ਨਹੀਂ ਕੱਢੀ ਉਸੀ ਤਰਾਂ ਬੈਠੇ ਰਹੇ, ਪੰਜਾਂ ਛੀਹਾਂ ਆਦਮੀਆਂ ਨੇ ਉਨ੍ਹਾਂ ਨੂੰ ਕੁੱਟਿਆ ਤੇ ਮੁਸ਼ਕਾਂ ਕੱਸ ਲਈਆਂ, ਅਰ ਚੱਕ ਕੇ ਘਰ ਲੈ ਆਏ। ਹੁਣ ਬੰਨ੍ਹੇ ਹੋਏ ਕੈਦੀ ਨੂੰ ਪੰਡਤ ਜੀ ਆਖਦੇ ਹਨ, ਸੁਣਾ ਬਈ ਰਾਜਾ ਜੀ ਦੇ ਸਿਪਾਹੀ! ਹੁਣ ਤੇਰੀ ਰਖਜਾ ਕਰਨੇ ਵਾਲੇ ਕਿੱਥੇ ਹਨ?

ਦਾਤਾ ਲੋਕ—ਮੇਰੇ ਰਾਜਾ ਜੀ ਦਾ ਹੁਕਮ ਆ ਗਿਆ ਹੈ ਕਿ ਤੂੰ ਮਾਰ ਖਾਹ, ਕੋਹਿਆ ਜਾਹ, ਤੇਰੇ ਖ਼ੂਨ ਤੋਂ ਪਜਾਰ ਦੀ ਫੁਲਵਾੜੀ ਖਿੜੇਗੀ, ਸੋ ਮਾਲਕ ਦੀ ਸੇਵਾ ਵਿਚ ਮੇਰਾ ਕੰਮ ਹੁਣ ਕੁੱਠੇ ਜਾਣਾ ਹੈ, ਮੇਰੇ ਕੁੱਠੇ ਜਾਣ ਵਿਚ ਮੇਰੇ ਰਾਜਾ ਜੀ ਦੀ ਵਡਿਆਈ, ਐਸ੍ਵਰਜ ਤੇ ਪ੍ਰਤਾਪ ਪ੍ਰਕਾਸ਼ੇਗਾ ਅਤੇ ਉਸਦਾ ਸ੍ਵਰਗ ਰਾਜ ਨਾਰਕੀ ਦਿਲਾਂ ਤੇ ਸਿੱਕਾ ਜਮਾਏਗਾ।

ਇਕ ਭੈ ਦੀ ਥਾਰਟ ਪੰਡਤ ਤੇ ਪੰਡਤਾਣੀ ਦੇ ਕਲੇਜੇ ਵਿਚੋਂ ਲੰਘੀ, ਪਰ ਨੌਕਰ ਹੁਣ ਦਾਤਾਲੋਕ ਨੂੰ ਕੁਟ ਕੁਟਕੇ ਮੁੰਜ ਬਣਾ ਰਹੇ ਸੀ। ਥੋੜ੍ਹੇ ਹੀ ਚਿਰ ਵਿਚ ਮਾਨੋਂ ਫਿੱਸਕੇ ਬੇਸੁਧ ਹੋਗਿਆ।

ਪੰਡਤ ਹੁਣ ਫੇਰ ਮਾਨੋਂ ਸੁੱਤਾ ਸੁੱਤਾ ਜਾਗਿਆ ਕਿ ਉਹ ਹੋ ਕਿਤੇ ਇਹ ਸ਼ਖਸ ਲਾਹੌਰ ਦੀ ਸਰਕਾਰ ਦਾ ਸੂਹੀਆਂ ਫਕੀਰੀ ਭੇਸ ਵਿਚ ਨਾਂ ਫਿਰਦਾ ਹੋਵੇ ਜਿਸ ਨਿਰ· ਭੈਤਾ ਨਾਲ ਬੋਲਦਾ ਸੀ ਉਹ ਤਾਂ ਸਰਕਾਰੀ ਟੰਟੋਂ ਬਿਨਾਂ ਹੋ ਨਹੀਂ ਸਕਦੀ। ਜੇ ਐਸਾ ਹੈ ਤਾਂ ਲੈਣੇ ਦੇ ਦੇਣੇ ਪੈਣਗੇ।

ਹੁਣ ਛੋਟੀ ਜੇਹੀ ਗੋਂਦ ਦੇ ਮਗਰੋਂ ਇਹ ਫੈਸਲਾ ਹੋਇਆ ਕਿ ਇਹ ਮਰ ਚੁਕਾ ਹੈ, ਇਸਨੂੰ ਇਕ ਛੋਟੀ ਜੇਹੀ ਬੇੜੀ ਵਿਚ ਪ੍ਰਾਲੀ ਪਾਕੇ ਦੋ ਚਾਰ ਭੂਰਿਆਂ ਵਿਚ ਵਲੇਟ ਕੇ ਸੱਟ ਦਿਤਾ ਜਾਵੇ ਤੇ ਬੇੜੀ ਮੰਝਧਾਰ ਜਾਕੇ ਛੱਡ ਦਿਤੀ ਜਾਵੇ। ਰਾਤੋ ਰਾਤ ਲੋਥ ਪੰਜਾਹ ਸੱਠ ਕੋਹ ਨਿਕਲ ਜਾਊ, ਕਿਤੇ ਡੁੱਬ ਜਾਊ ਰਸਤੇ ਵਿਚ ਯਾ ਮਿਠਨ ਕੋਟ ਤੱਕ ਥਹੁ ਹੀ ਨਾ ਰਹੂ। ਪਾਪ ਦਾ ਹਨੇਰਾ ਤੇ ਰਾਜਸੀ ਦੰਡ ਦਾ ਭੈ ਅਕਲ ਤੇ ਪਰਦਾ ਪਾ ਦੇਂਦੇ ਹਨ। ਇਹ ਕਾਹਲੀ ਕਿ ਕਿਵੇਂ ਏਹ ਲੋਥ ਘਰ ਵਿਚੋਂ ਛੇਤੀ ਨਿਕਲੇ, ਮੁੱਦਾ ਘਰ ਵਿਚੋਂ ਦੂਰ ਹੋਵੇ, ਏਸੇ ਹੀ ਪਾਸੇ ਲੈ ਗਿਆ ਤੇ ਸੌਝ ਹੁੰਦੇ ਸਾਰ ਹੀ ਦਾਤਾ ਲੋਕ ਜੀ ਦਾ ਬਬਾਨ ਇਕ ਪੁਰਾਣੇ ਬਜਰੇ ਵਿਚ ਧਰਿਆ ਸ਼ਹੁ-ਦਰਯਾ ਵਿਚ ਟੁਰ ਪਿਆ।

ਕੁਦਰਤ ਦੇ ਰੰਗ! ਦੋ ਦਿਨ ਪਹਾੜਾਂ ਵਿਚ ਅਤਿ ਬਰਖਾ ਹੋਈ ਸੀ। ਦਰਯਾ

ਬੇਰੁੱਤਾ ਹੀ ਚੜ੍ਹ ਰਿਹਾ ਸੀ, ਅਜ ਸੰਝ ਤੋਂ ਹਵਾ ਵੀ ਦੱਖਣ ਰੁਖ ਨੂੰ ਤ੍ਰਿਖੀ ਵਗ ਰਹੀ ਸੀ। ਬੇ ਮਲਾਹੀ ਬੇੜੀ ਨੂੰ ਚੜ੍ਹਾਉ ਤੇ ਵਾਉ ਨੇ ਉਸ ਤ੍ਰਿੱਖੀ ਚਾਲ ਪਾਯਾ ਕਿ ਪਾਣੀ ਦੇ ਰੋੜ੍ਹ ਵਿਚ ਹਵਾ ਵਾਂਙੂ ਤ੍ਰਿੱਖੀ ਰੁੜ੍ਹਦੀ ਚਲੀ ਗਈ।

ਆਹਾ ਪਜਾਰੇ ਰਾਜਾ ਜੀ ਦੇ ਸਿਪਾਹੀ! ਤੇਰੇ ਕੋਹੇ ਜਾਣ ਵਿਚ ਤੇਰੇ ਮਾਲਕ ਦਾ ਪ੍ਰਤਾਪ ਚਮਕੇਗਾ, ਤੇਰੇ ਮਾਰੇ ਜਾਣ ਵਿਚੋਂ ਤੇਰੇ ਸ਼ਹਨਸ਼ਾਹ ਦੀ ਵਡਿਆਈ ਨਿਕਲੇਗੀ, ਇਸ ਹੁਕਮ ਨੂੰ ਕਿਤਨੀ ਦੂਰ ਬੈਠੇ ਤੂੰ 'ਸੁਣ' ਲਿਆ, ਕਿਸ ਵਿਸ਼ਵਾਸ ਨਾਲ 'ਮੰਨ' ਲਿਆ ਤੇ ਕਿਸ ਹੌਸਲੇ ਨਾਲ 'ਪ੍ਰਵਾਨ' ਕਰ ਲਿਆ। ਹੇ ਪੰਚ! ਤੇਰੀ ਗੁਪਤੀ ਤੇ ਤੇਰੇ ਹੱਥ, ਤੇਰੇ ਮਨ ਤੇ ਤੇਰੀ ਬੁਧੀ ਸ੍ਰੇਸ਼੍ਟ ਹਨ ਜਿਨ੍ਹਾਂ ਨੇ ਪਿਆਰੇ ਦਾ ਪਿਆਰ ਐਸਤਰਾਂ ਪਾਲਿਆ। ਆਹ! ਰਾਜਾ ਜੀਦੇ ਸਿਪਾਹੀ! ਤੇਰੀ ਪਵਿਤ੍ਰ ਦੇਹੀ, ਫੱਟਾਂ ਨਾਲ ਘਾਇਲ, ਇਸ ਸਰਦੀ ਤੇ ਕਹਰ ਦੀ ਹਵਾ ਵਿਚ ਘਾਸ ਫੂਸ ਤੇ ਪਈ ਸਮੁੰਦ੍ਰ ਵਲ ਜਾ ਰਹੀ ਹੈ, ਜਿਥੇ ਕੀ ਜਾਣੀਏ ਕਿ ਜਦ ਤਕ ਪਾਣੀ ਲਕੜੀ ਨੂੰ ਖਾ ਨ ਜਾਏਗਾ ਤੇਰਾ ਇਹਪਾਵਨ ਬਿਬਾਨ ਸਮੁੰਦ੍ਰ ਦੀ ਛਾਤੀ ਪਰ ਹੀ ਤਰਿਆ ਕਰੇਗਾ।

—੦—

੩.

ਉਹੋ ਝਨਾ ਹੈ, ਜਿਸਦੇ ਪਾਣੀਆਂ ਵਿਚ ਪਜਾਰ ਦਾ ਮੁਸ਼ਕ ਹੈ; ਹਾਂ, ਉਸੇ ਝਨਾਂ ਦੇ ਚੌੜੇ ਪੇਟ ਪਰ ਰਾਜਾ ਜੀ ਦੇ ਸਿਪਾਹੀ ਦੀ ਰੁੜ੍ਹਦੀ ਲੋਥ ਜਾ ਰਹੀ ਹੈ। ਇਸ ਥਾਂ ਤੋਂ ਡਾਢੀ ਦੂਰ ਹੇਠਾਂ ਪੂਰਬੀ ਕਿਨਾਰੇ ਤੇ ਮੀਲਾਂ ਦਾ ਰਮਣੀਕ ਬੇਲਾ ਹੈ ਤੇ ਝੰਗ ਦਾ ਸ਼ਹਰ ਹੈ, ਜਿਸ ਬੇਲੇ ਵਿਚ ਰਾਂਝੇ ਦੀ ਵੰਝਲੀ ਵਜਦੀ ਤੇ ਸੁਣਨ ਵਾਲਿਆਂ ਨੂੰ ਮੋਹਤ ਕਰਦੀ ਜਾ ਰਹੀ ਹੈ। ਜੇ ਇੱਥੋਂ ਪਾਰ ਹੋਕੇ ਝਨਾਂ ਦੇ ਪੱਛਮੀ ਕਿਨਾਰੇ ਚਲ ਲੱਗੀਏ ਤਾਂ ਥੋੜੀ ਜਿਹੀ ਵਾਟ ਤੇ ਰਮਣੀਕ ਥਾਵੇਂ 'ਚੂੰਡ' ਦਾ ਸੁਹਾਵਣਾ ਪਿੰਡ ਹੈ। ਇਸ ਪਿੰਡ ਵਿੱਚ ਦਿਨ ਚੜ੍ਹ ਚੁਕਾ ਹੈ, ਸੂਰਜ ਦੀ ਨਿਘੀ ਨਿਘੀ ਧੁੱਪੇ ਦੋ ਦੋ ਚਾਰ ਚਾਰ ਦੀਆਂ ਢਾਣੀਆਂ ਵਿੱਚ ਆਦਮੀ ਬੈਠੇ ਹਨ। ਇਕ ਢਾਣੀ ਦੇ ਆਦਮੀ ਕਹ ਰਹੇ ਹਨ ਕਿ ਝਨਾਂ ਦੇ ਵਿਚੋਂ ਕੋਈ ਵਰੁਣ ਦੇਵਤਾ ਦੀ ਪੁਤ੍ਰੀ ਪਰਗਟ ਹੋਈ ਹੈ, ਜੋ ਇਸ ਵੈਰਾਗ ਨਾਲ ਬਿਰਹੋ ਕਰਦੀ ਹੈ ਕਿ ਝਨਾਂ ਦਾ ਪਾਣੀ ਸੁਣਨੇ ਲਈ ਖੜੋ ਜਾਂਦਾ ਹੈ। ਦੂਸਰੀ ਢਾਣੀ ਵਿਚ ਇਹ ਚਰਚਾ ਹੋ ਰਹੀ ਹੈ ਕਿ ਹੀਰ ਕਬਰ ਵਿਚੋਂ ਨਿਕਲਕੇ ਫੇਰਬੇਲਿਆਂ ਵਿਚ ਲਿੱਲਾਂ ਦੇਂਦੀ ਫਿਰਦੀ ਹੈ, ਹੋਰ ਭਲਾ ਐਡਾ ਸੁੰਦਰ ਤੇ ਬਿਰਹੋਂ ਦਾ ਕੁੱਠਾ ਕੌਣ ਹੋ ਸਕਦਾ ਹੈ? ਇਕ ਮੁਸਲਮਾਨ ਫਕੀਰ ਕਹ ਰਿਹਾ ਹੈ:ਇਹ ਜੰਨਤ(ਸੁਰਗ) ਤੋਂ ਹੂਰ ਆਈ ਹੈ, ਇਸਦੇ ਪਜਾਰੇ ਨੂੰ ਅੱਲਾ ਨੇ ਇਸ ਜਹਾਨ ਵਿਚ ਭੇਜ ਦਿਤਾ ਹੈ, ਇਹ ਉਸਨੂੰ ਭਾਲਦੀ ਫਿਰਦੀ ਹੈ, ਪਰ ਵੇਖਿਆ ਜੇ ਕੋਈ ਬੇਅਦਬੀ ਨਾਂ ਕਰ ਬੈਠੇ, ਇਨ੍ਹਾਂ ਵਿਚ ਬੜੀ ਸੱਤਜਾ ਹੁੰਦੀ ਹੈ।

ਇਸਤਰਾਂ ਦੀਆਂ ਅਨੇਕ ਚਰਚਾਂ ਆਲੇ ਦੁਆਲੇ ਹੁੰਦੀਆਂ ਰੈਂਹਦੀਆਂ ਹਨ, ਪਰ ਸਭਦੇ ਦਿਲ ਵਿਚ ਉਸਦਾ ਭੈ, ਸਤਕਾਰ ਤੇ ਉਸਦੇ ਬਿਰਹੋ ਸੁਣਨ ਦੀ ਲਗਨ ਸਮਾ ਰਹੀ ਹੈ। ਅਕਸਰਾਂ ਦੇ ਜੀ ਵਿਚ ਉਸਨਾਲ ਗੱਲ ਬਾਤ ਕਰਨ ਦਾ ਬੀ ਚਾਉ ਹੈ, ਪਰ ਉਹ ਕਿਸੇ ਨਾਲ ਬੋਲਦੀ ਨਹੀਂ ਹੈ। ਚੰਗੇ ਚੰਗੇ ਫਲ, ਮਠਿਆਈ, ਪੁਲਾ ਤੇ ਭੋਜਨ ਲੋਕੀ ਜਿੱਥੇ ਉਸਨੂੰ ਦੇਖਣ ਛੱਡ ਆਉਂਦੇ ਹਨ, ਪਰ ਕਦੇ ਕਿਸੇ ਨੇ ਉਸਨੂੰ ਖਾਂਦਿਆਂ

ਨਹੀਂ ਡਿੱਠਾ, ਪਰ ਤਦ ਬੀ ਇਹ ਚਾਉ ਲੋਕਾਂ ਦਾ ਹਟਦਾ ਨਹੀਂ । ਤ੍ਰੀਮਤਾਂ ਅਕਸਰ ਮਗਰ ਫਿਰਦੀਆਂ ਹਨ। ਜਦ ਕਿਤੇ ਬੈਠਕੇ ਲਿਲਾਂ ਦੇਂਦੀ ਗਾਉਂਦੀ ਹੈ ਤਾਂ ਝੁਰਮਟ ਪਾਕੇ ਲੋਕੀ ਆ ਬੈਠਦੇ ਹਨ।

ਇਸ ਵੇਲੇ ਉਹ ਵੈਰਾਗਣ ਕੰਨਜਾਂ ਢਾਹੇ ਉਤੇ ਬੈਠੀ ਹੈ, ਨਿੱਕੀ ਜੇਹੀ ਵੀਣਾ ਹੱਥ ਵਿੱਚ ਹੈ, ਜਿਸ ਵਿਚ ਕਲਜਾਨ ਦਾ ਇਕ ਬੇਵਕਤਾ ਤ੍ਰੌਨਾ ਵੱਜ ਰਿਹਾ ਹੈ, ਅਰ ਵਜਾਣ ਵਾਲੀ ਉਸ ਰੰਗ ਵਿਚ ਬੇਸੁਧ ਹੈ। ਹੁਣ ਗਲਾ ਬੀ ਖੁੱਲ੍ਹਿਆ, ਗਲਾ ਕੀ ਖੁੱਲ੍ਹਿਆ ਬਨ ਬਰ੍ਰਾ ਉੱਠਿਆ। ਸਚੀ ਮੁਚੀ ਐਉਂ ਜਾਪੇ ਕਿ ਲੈਹਰਾਂ ਤੇ ਬੀ ਕੁਛ ਅਸਰ ਪੈ ਰਿਹਾ ਹੈ। ਅਵਾਜ਼ ਨਿਕਲੀਃ—

ਦੌਲਤ ਉਮਰ ਜੁਆਨੀ ਕੂੜੇ,ਕੂੜੇ ਸਭ ਭਰਵਾਸੇ। ਕੂੜੇ ਰੰਗ ਤਮਾਸ਼ੇ ਸਾਰੇ, ਕੂੜੇ ਰੋਵਣ ਹਾਸੇ । ਕੂੜੇ ਤਾਜ ਸਿਰਾਂ ਤੇ ਸੋਂਹਦੇ, ਕੂੜੇ ਹੱਥੀਂ ਕਾਸੇ। ਜਿੰਨੇ ਦਾਉ ਲਗਾਏ ਕੂੜੇ, ਕੂੜੇ ਢਾਲੇ ਪਾਸੇ। ਸੱਚ ਜਾਣ ਜੋ ਕੱਚ ਵਿਹਾਝੇ, ਓੜਕ ਕੂੜੇ ਭਾਸੇ। ਕੂੜੇ ਦਾਵੇ ਕੂੜੇ ਮਾਣੇ, ਕੂੜੇ ਸਭ ਅਸਾਸੇ ॥

ਵੀਣਾਂ ਢੇ ਪਈ,ਅੱਖਾਂ ਮਿਟਗਈਆਂ, ਪਾਣੀ ਤ੍ਰੁਪ ਤ੍ਰੁਪ ਕਿਰ ਰਿਹਾ ਹੈ, ਜਿੱਦਾਂ ਠੰਢੀ ਤ੍ਰੇਲੀ ਹੋਈ ਰਾਤ ਦੇ ਮਗਰੋਂ ਪੱਤਿਆਂ ਤੋਂ ਟੇਪੇ ਕਿਰਦੇ ਹਨ। ਚੁਤਰਫੇ ਭੀੜ ਚੁਪ ਚਾਪ ਬੈਠੀ ਹੈ, ਜੋ ਕੋਈ ਹੋਰ ਟੱਪੇ ਦੀ ਅਵਾਜ਼ ਆਵੇਗੀ ਪਰ ਚਾਰ ਘੜੀਆਂ ਚੁਪ ਰਹੀ, ਫੇਰ ਅੱਖਾਂ ਨਹੀਂ ਖੁਲ੍ਹੀਆਂ ਤੇ ਫੇਰ ਇਹ ਸੱਦ ਉੱਠੀਃ—

ਮੁੱਠੀ ਮਾਣ ਜੋਬਨ ਦੇ ਮੱਤੀ,ਮੁਠੀ ਭਰੀ ਜੁਆਨੀ । ਮੁੱਠੀ ਤਾਣ ਮਾਪਿਆਂ ਰੱਤੀ, ਮੁੱਠੀ ਮਾਲ ਗੁਮਾਨੀ। ਮੁੱਠੀ ਪੜ੍ਹੀ ਬਹੁਤ ਹਾਂ ਵਿਦਜਾ, ਮੁੱਠੀ ਅਕਲ ਦਿਵਾਨੀ। ਮੁੱਠੀ ਕੁੱਠੀ ਲੁੱਠੀ ਗਈਆਂ,ਭੁੱਲੀ ਫੇਰ ਭੁਲਾਨੀ ॥

ਫੇਰ ਚੁਪ ਹੋ ਗਈ। ਬਹੁਤ ਚਿਰ ਬੈਠ ਬੈਠ ਕੇ ਲੋਕ ਉੱਠ ਗਏ।

ਸੂਰਜ ਢਾਲੇ ਪੈ ਗਿਆ। ਇਸਦੀ ਅੱਖ ਖੁੱਲ੍ਹੀ, ਦੋ ਡੰਗ ਭੁੱਖਿਆਂ ਲੰਘ ਚੁਕੇ ਸਨ। ਇਸ ਵੇਲੇ ਅੱਖਾਂ ਦੇ ਸਾਮ੍ਹਣੇ ਕੁਛ ਮਠਿਆਈ, ਕੁਛ ਚੌਲ, ਫੁਲਕੇ ਤੇ ਦੁਧ ਪਿਆ ਸੀ। ਜੀ ਤਾਂ ਖਾਣ ਨੂੰ ਨਹੀਂ ਕਰਦਾ, ਪਰ ਭੁੱਖ ਬੁਰੀ ਬਲਾ ਹੈ, ਹੱਥ ਵਧੇ ਕੁਛ ਮੂੰਹ ਤਕ ਚੱਕ ਲਿਆਏ, ਮੂੰਹ ਨੇ ਕਾਹਲੀ ਕਾਹਲੀ ਚਿੱਥੇ ਤੇ ਪੇਟ ਦੇ ਹਵਾਲੇ ਕੀਤਾ। ਜਦ ਕੁਛ ਝੁਲਕਾ ਹੋ ਗਿਆ,ਵੀਣਾਂ ਸੰਭਾਲਕੇ ਉੱਠ ਗਈ, ਜੋ ਪਦਾਰਥ ਸਨ, ਜਿੱਥੇ ਪਏ ਸਨ, ਪਏ ਰਹ ਗਏ। ਇਸਨੇ ਹੁਣ ਨਦੀ ਵੱਲ ਰੁਖ ਕੀਤਾ, ਮਨ ਨੂੰ ਹੀ ਕੈਂਹਦੀ ਹੈ, ਹੇ ਮਨ! ਘਰ ਬਾਰ ਬਨਾਂ ਦੀ ਖਾਤਰ ਛੱਡਿਆ ਬਨ ਮਿਲ ਗਏ, ਪਰ ਓਹ ਸੁਆਦ, ਉਹ ਸ਼ਾਂਤ ਨਹੀਂ ਮਿਲੀ, ਜਿਹਦੀ ਆਸ ਵਿਚ ਘਰ ਛੱਡਿਆ ਸੀ।

ਕਹਰ ਹੈ, ਮੈਂ ਬਾਉਲੀ ਹੋ ਗਈ, ਕਿਉਂ ਮੈਂ ਪੜ੍ਹ ਸੁਣਕੇ ਗਾਲਿਆ, ਮੈਂ ਤਾਂ ਸੁਧ ਚੇਤਨ ਆਪ ਹਾਂ, ਸਾਖਜਾਤ ਬ੍ਰਹਮ ਹਾਂ, ਮੈਂ ਕਿਸ ਰੋੜ੍ਹ ਵਿਚ ਰੁੜ੍ਹ ਪਈ। ਪਰ ਉਹ ਹੋ, ਏਹ ਖੁਸ਼ ਕਰਨ ਵਾਲੇ ਖਜਾਲ ਇਕ ਖਜਾਲ ਹੀ ਹਨ, ਮ੍ਰਿਗ ਤ੍ਰਿਸ਼ਨਾਂ ਦੇ ਤ੍ਰੰਗ ਹਨ, ਜੇ ਮੈਂ ਆਪ ਹਾਂ ਤਾਂ ਮੇਰੇ ਅੰਦਰ ਇਹ ਭੁਲ ਕਿਉਂ ਹੈ? ਸਮਝ ਤਾਂ ਹੈ, ਪਰ ਸਮਝ ਦਾ ਕੋਈ ਰਸ ਸੁਆਦ ਨਹੀਂ ਹੈ, ਘਰ ਦੇ ਪਿੱਟਣਿਆਂ ਵਿਚ

ਤਾਂ ਭਰਮ ਉਲਝਾਂਦਾ ਸੀ, ਹੁਣ ਤਾਂ ਕੋਈ ਉਲਝਾ ਨਹੀਂ, ਪਰ ਫਿਰ ਬੀ ਅੱਗ ਹੀ ਬਲ ਰਹੀ ਹੈ। ਹਾਇ! ਉਹ ਮਿਠਬੋਲਾ ਕਿੱਥੇ ਗਿਆ ? ਉਸਦੇ ਬੋਲਣ ਵਿਚ ਰਸ ਸੀ, ਉਸਦੇ ਕੋਲ ਖਲੋਣ ਵਿਚ ਸ਼ਾਂਤ ਸੀ। ਕੀ ਕਹ ਗਿਆ, 'ਗਿਆਨ ਵਿਚ ਪ੍ਰੇਮ ਨਹੀਂ ਤਾਂ ਗਿਆਨ ਮਿਰਤਕ ਹੈ।' ਗਿਆਨ ਤਾਂ ਸਾਡੇ ਵਿਚ ਸੀ, ਫੇਰ ਅਸੀਂ ਮਿਰਤਕ ਸਾਂ ? ਸੱਚ ਮੁਚ ਮਿਰਤਕ ਸਾਂ, ਕਿਉਂਕਿ ਜਿਕੂੰ ਰਸ ਵਿਚ ਉਹ ਰੰਹਦਾ ਸੀ, ਅਸੀ ਨਹੀਂ ਸਾਂਗੇ, ਬਥੇਰਾ ਪੁੱਛਿਆ ਕਿ ਇਸ ਰਸ ਦੀ ਖੈਰ ਪਾ ਜਾਈਂ, ਸਮਝਾਂਦਾ ਪਰ ਇਹ ਕੰਹਦਾ ਟੁਰ ਗਿਆ ਜੋ 'ਮੇਰੇ ਰਾਜਾ ਜੀ ਪਾਸ ਜਾਓ'। ਹਾ ! ਮਿਠਬੋਲੇ ਸੱਜਨ ! ਤੇਰਾ ਰਾਜਾ ਜੀ ਕਿੱਥੇ ਹੈ ? ਮੈਨੂੰ ਕੀਹ ਪਤਾ ਸੀ ਕਿ ਮਿਠਬੋਲੇ ਸਿਪਾਹੀ ਨੇ ਕੰਡ ਕਰਨੀ ਹੈ ਤੇ ਮੇਰੇ ਅੰਦਰ ਅੱਗ ਬਲ ਉੱਠਣੀ ਹੈ। ਮੈਨੂੰ 'ਮੁਰਦਾ' ਕਹ ਗਿਆ ? ਹਾਇ ! ਮੈਨੂੰ ਸ਼ਾਹ ਸ਼ਰੀਫ ਵਰਗੇ ਸੂਫੀ 'ਫਿਲਸਫਾ ਦਾਨ' ਦਾ ਖਿਤਾਬ ਦੇਕੇ ਗਏ ਸਨ, ਏਹ ਬਾਂਕਾ ਸਿਪਾਹੀ ਮੈਨੂੰ ਕਹ ਗਿਆ ਸ਼ਾਹਸ਼ਰੀਫ ਤੈਨੂੰ ਗਾਲ ਦੇ ਗਿਆ ਹੈ, ਨਿਰਾ 'ਫਿਲਸਫਾ' (ਗਯਾਨ) ਮਨ ਦੇ ਮੰਡਲ ਦੀ ਖੇਡ ਹੈ, ਜ਼ਿੰਦਗੀ (ਜੀਵਨ) ਬਿਨਾ 'ਫਿਲਸਫਾ' ਜਾਣਨਾ ਨਿਰਾ ਜਾਣਨਾ ਹੈ। ਹਾਇ ! ਜੀਵਨ ਕਿੱਥੇ ਹੈ, ਲੁਕਣਮੀਟੀ ਖੇਡ ਜਾਣ ਵਾਲੇ ਪ੍ਰੀਤਮਾਂ! ਉਹ ਜ਼ਿੰਦਗੀ ਬਖਸ਼ ਹੁਲਾਰੇ ਕਿੱਥੇ ਹਨ, ਜਿਨ੍ਹਾਂ ਦੀਆਂ ਸੈਨਤਾਂ ਮਾਰਕੇ ਲੁਕ ਗਿਓਂ ?

ਆ ਪਜਾਰੇ ਕੇਹੀ ਸਿਕ ਸਿਕਾਈਆ
ਮੈਂ ਸਿਕ ਸਿੱਕ ਹੋਈਆਂ ਅੱਧੀ।
ਨਾ ਤਰਿਓਂ ਈ ਨਾ ਬੁੜਿਓਂ ਈ
ਨਾ ਚੜ੍ਹਿਓਂ ਈ ਕਿਸੇ ਕੱਧੀ।
ਨਾ ਮੈਂ ਮੋਈ ਨਾ ਮੈਂ ਜੀਵੀ
ਇਕ ਕੌਲ ਤੇਰੇ ਦੀ ਬੱਧੀ।
ਕੇਹੀ ਸੈਨਤ ਝੋਲੀ ਪਾਈਆ
ਅੱਗ ਕਟਕ ਦੀ ਲੱਧੀ ।
[ਪ੍ਰਾਚੀਨ

ਇਹ ਗਾਉਂਦੀ ਹਾਹੁਕੇ ਲੈਂਦੀ ਤੇ ਰੋਂਦੀ ਫਾਹਵੀ ਹੋਈ ਫੇਰ ਮਨੋਰਾਜ ਕਰਨ ਲੱਗ ਪਈ । ਮੈਂ 'ਸਰਬੰ ਖਲ ਵਿਦ ਬ੍ਰਹਮ' ਜਾਣਦੀ ਹਾਂ। ਮੈਂ ਮੂਰਖ ਨਹੀਂ, ਅਵਿੱਦ ਨਹੀਂ। ਮੈਂ ਜਾਣਦੀ ਹਾਂ ਕਿ ਜੇ ਚਿੱਤ ਦੀਆਂ ਬ੍ਰਿਤੀਆਂ ਰੁਕ ਜਾਣ ਤਾਂ 'ਤਦਾ ਦ੍ਰਸ਼ੂ ਸ੍ਵਰੂਪੇ ਅਵਸ੍ਥਾਨਮ' ਹੋ ਜਾਏਗਾ। ਫੇਰ ਮੈਂ ਕਿਉਂ ਸਾਧਨ ਨਹੀਂ ਕਰਦੀ। ਫੇਰ ਗਯਾਨ ਯੋਗ ਦੀ ਮੈਂ ਜਾਣੂ, ਚਾਹਾਂ ਤਾਂ ਵੈਰਾਗ ਵਵੇਕ ਨਾਲ ਇਸ ਵਿਚ ਟਿਕ ਜਾਵਾਂ। ਪਰ ਕੀਹ ਹੋ ਗਿਆ? ਮੈਂ ਸਾਂਖ ਪੜ੍ਹੀ ਹਾਂ।

ਇਹ ਸ੍ਰੀਰ ਇੰਦ੍ਰੇ ਸਭ ਪ੍ਰਕ੍ਰਿਤੀ ਹੈ, ਪੁਰਖ ਅਤੀਤ ਹੈ, ਸੰਨਧਿ ਮਾਤ੍ਰ ਯਾ ਗੁਣ। ਗੁਣੀ ਭਾਵ ਕਰਕੇ ਮੇਲ ਹੈ । ਕਰਤਾ ਇਹ ਮਾਯਾ ਹੈ, ਸੋ ਮਾਯਾ ਜੜ੍ਹ ਹੈ, ਪਾਪ ਪੁੰਨ ਦਾ ਲੇਪ ਕਰਤਾ ਨੂੰ ਨਹਾਂ ਹੈ, ਪੁਰਖ ਅਤੀਤ ਨੂੰ ਕੋਈ ਲੇਪ ਨਹੀਂ ਹੈ, ਤਾਂਤੇ ਮੈਂ ਇਸ ਗਯਾਨ ਵਿਚ ਸੁਖ ਲਵਾਂ । ਪ੍ਰਕ੍ਰਿਤੀ ਪੁਰਖ ਨਾਲ ਪ੍ਰਤਿਬਿੰਬਤ ਅਲਜ ਹੋ ਰਹੀ ਹੈ ਮੈਂ ਸਮਝਾਂ ਤੇ ਲਜ ਕਰਾਂ। ਮੈਂ ਸੁਤੰਤ੍ਰ ਤੇ ਅਭੈ ਹਾਂ।

ਪਰ ਔਹ ਡੋਬ ਪਿਆ, ਧ੍ਰੂਹ ਪਈ । ਏਹ ਡੋਬ ਤੇ ਧ੍ਰੂਹ ਹੀ ਸੀ ਜੋ ਵਿਦਯਾ ਵਿਚ ਨਹੀਂ ਪੜ੍ਹੀ ਸੀ । ਇਹ ਧ੍ਰੂਹ ਕਿਸੇ ਮਹਾਤਮਾਂ, ਪੰਡਤ ਗੁਣੀ ਗਯਾਨੀ ਸਾਧੂ ਦੇ ਚਰਚਾ ਵਾਦ ਵਿਚ ਨਹੀਂ ਸੀ। ਕੀਹ ਏਹੋ ਹੀ ਜੀਵਨ ਸੀ ਜਿਸਨੂੰ ਮਿਠਬੋਲਾ ਸਾਈਂ ਜੀਵਨ ਆਖਦਾ ਸੀ ? ਪਰ ਕੀਹ ਜਾਣੀਏਂ, ਜਦ

ਇਕ ਝਲਕਾ ਦੇਕੇ ਮਾਰ ਗਿਆ।
ਸੂਰਤ ਦੇਖ ਨ ਸੀਰਤ ਪੁਛੀ, ਦੇਖ-
ਦਿਆਂ ਮਨ ਹਾਰ ਗਿਆ।ਤਾਬਰਹੀ
ਨਾ ਬੋਲਣ ਸੰਦੀ, ਵਿੰਨ੍ਹ ਕਲੇਜਾ
ਪਾਰਗਿਆ।ਪਾਰੋਂ ਸੱਦ ਸੁਣਦਿਆਂ,
ਠਿੱਲੀ, ਹਥੋਂ ਪਾਰ ਉਰਾਰ
ਗਿਆ। ਹੋਸ਼ ਗਈ, ਸਿਕ ਸੀਨੇ
ਬੱਝੀ, ਲੱਗ ਕਲੇਜੇ ਆਰ ਗਿਆ।

ਹਾਹਾ! ਨਦੀਏ! ਬਹੁ ਦੱਸ, ਦਾਤਾ ਜੀ ਕਿੱਥੇ ਹਨ?ਐਨਾਂ ਈ ਬਹੁ ਦਸ ਜਾਂਦੇ ਕਿ ਕਿਸ ਰਾਜਾ ਜੀ ਦੇ ਸਿਪਾਹੀ ਹਨ? ਤਾਂ ਟੋਲ ਹੁੰਦੀ। ਹੁਣ ਕੀਹ ਟੋਲ ਹੋਵੇ? ਤਾਂਘਾਂ ਨੇ ਘੇਰ ਲਿਆ, ਸਿੱਕਾਂ ਨੇ ਵਿੰਨ੍ਹ ਲਿਆ, ਲੋਚਾਂ ਨੇ ਮਾਰ ਲਿਆ, ਨਾਂ ਸ਼ਾਸਤ੍ਰ ਰਸਤਾ ਦੇਂਦਾਹੈ ਨਾਂ ਮੇਰੀ ਅਕਲ, ਮੈਨੂੰ ਹੋ ਕੀਹ ਗਿਆ?

ਹਾਇ! ਇਕੱਲੜੀ ਹਾਂ ਦੁਨੀਆਂ
ਉਜਾੜ ਸਾਰੀ। ਕੋਈ ਨਹੀਂ ਹੈ
ਮੇਰਾ, ਕਰਮਾਂ ਤੋਂ ਹੀਣ, ਹਾਰੀ।

ਇਉਂ ਵਿਲਪਦੀ ਕਿਨਾਰੇ ਪਹੁੰਚੀ, ਜਿਸ ਰੁੱਖ ਨਾਲ ਅਪਨੀ ਬੇੜੀ ਬੱਧੀ ਹੋਈ ਸੀ, ਉਥੇ ਇਕ ਹੋਰ ਬਜਰਾ ਜਿਹਾ ਇਸ ਬੇੜੀ ਦੇ ਨਾਲ ਉਪਰੋਂ ਆਕੇ ਠਹਰਿਆ ਖੜਾ ਹੈ, ਤੇ ਅਗੇ ਨਹੀਂ ਟੁਰਦਾ। ਨਜਰ ਪਈ ਤਾਂ ਤੱਕਿਆ, ਬਜਰੇ ਵਿਚ ਨਾਂ ਚੱਪਾ ਸੀ ਤੇ ਨਾਂ ਕੋਈ ਆਦਮੀ, ਹੈਰਾਨੀ ਨੇ ਕੁਛ ਅਪਣੀ ਵਲ ਖਿਚਿਆ, ਅਪਣੀ ਬੇੜੀ ਬਾਣੀ ਹੋਕੇ ਚੱਪੇ ਹੱਥ ਵਿਚ ਲੈਕੇ ਉਸ ਵਿਚ ਜਾ ਚੜ੍ਹੀ। ਚਪੇ ਇਸ ਲਈ ਫੜ ਲਏ ਕਿ ਮਤਾਂ ਇਹ ਟੁਰ ਨਾ ਪਵੇ। ਉਸ ਵਿਚ ਪ੍ਰਾਲੀ ਦਾ ਢੇਰ ਤੇ ਕੁਛ ਝੂਰੇ ਪਏ ਹੋਏ ਦੇਖੇ। ਕਾਹਲੀ ਨਾਲ ਝੂਰੇ ਹਿਲਾਏ ਤਾਂ ਭਾਰੇ ਲਗੇ। ਜਦ ਚੰਗੀ ਤਰਾਂ ਫਰੋਲ ਕੀਤੀ ਤਾਂ ਕੀਹ ਡਿੱਠਾ! ਮਿਠ ਬੋਲੇ ਦਾਤਾ ਜੀ ਦੀ ਲੋਥ ਹੈ। ਸਰੀਰ ਸਾਰਾ ਮਾਨੋ ਫਿੱਥਾ ਹੋਇਆ ਹੈ,ਖ਼ੂਨ ਵੀ ਕਈ ਥਾਵਾਂ ਤੋਂ ਵਗਿਆ ਹੋਇਆ ਹੈ,ਅਖਾਂ ਨੇ ਪਛਾਣਿਆਂ ਤੇ ਪਛਾਣਦਿਆਂ ਹੀ ਦਿਲ ਤੇ ਢਾਹ ਮਾਰੀ:-

ਵਾਹ ਕਿਸਮਤ! ਵਾਹ ਦੈਵ ਗਤੀ! ਮਿਲਾਯਾ, ਅੰਤ ਮਿਲਾਯਾ, ਪਰ ਕੀਹ ਮਿਲਾਯਾ? ਇਸ ਨਾਲੋਂ ਨਾ ਮਿਲਾਯਾ ਹੁੰਦਾ ਤਾਂ ਚੰਗਾ ਸੀ। ਹੁਣ ਹੇ ਮੇਰੇ ਸਰੀਰ! ਤੂੰ ਭੀ ਏਸੇ ਨੀਂਦੇ ਸੌਂ, ਅਰ ਏਸੇ ਬਜਰੇ ਵਿਚ ਸੌਂ,ਫੇਰ ਪਜਾਰੇ ਦੇ ਰੰਗ ਵਿਚ ਰੰਗੇ ਜਾਕੇ ਪੁਛਾਂਗੇ ਕਿ ਦਾਤਾ ਲੋਕ! ਉਹ ਏਹੋ ਜੀਵਨ ਹੈ ਜਿਸਦਾ ਆਪ ਪਤਾ ਦੇਂਦੇ ਹੁੰਦੇ ਸਾਓ। ਵਾਹ ਕਿਸਮਤ!ਦੂਰਹੋ! ਹੁਣ ਸੰਸਾਰ ਪਰ ਜੀਵਨਾ ਨਿਸਫਲ ਹੈ। ਮੌਤ! ਤੇਰੀ ਗੋਦ ਵਿਚ ਮੇਰਾ ਥਾਉਂ ਹੋਵੇ। ਦਾਤਾ ਜੀ (ਹਥ ਹਿਲਾਕੇ) ਹੇ ਮਿਠਬੋਲੇ ਦਾਤਾ ਜੀ! ਬੋਲੋ ਤਾਂ ਸਹੀ! ਇਕ ਗੱਲ ਤਾਂ ਕਰ ਜਾਓ!ਐਉਂ ਟੁਰਨਾ ਸੀ ਤਾਂ ਪਹਿਲੇ ਐਉਂ ਦੋਰਨਾ ਸੀ।........ਮੈਨੂੰ ਜੀਵਨ ਪਦ ਅਜ ਮਿਲ ਗਿਆ, ਕਿਉਂਕਿ ਮੇਰੀ ਜੀਵਨ ਦੀ ਤਲਬ (ਚਾਹ) ਮਿਟ ਗਈ। ਮੌਤ ਜੀਵਨ ਤੋਂ ਪਜਾਰੀ ਲਗਦੀ ਹੈ। ਰਾਜਾ ਜੀ ਦੇ ਸਿਪਾਹੀ ਜੀ!ਜੀਂਉਂਦਿਆਂ ਤਾਂ ਨਾ ਲੈਗਏ ਹੁਣ ਤਾਂ ਅਪਨੇ ਏਸ ਲੰਮੇ ਸਫਰ ਵਿਚ ਨਾਲ ਲੈ ਚੱਲੋ, ਮੈਂ ਭੀ ਦਰਸ਼ਨ ਪਾਵਾਂ ਤੇਰੇ ਰਾਜਾ ਜੀਦਾ, ਜੀਉਂਦਿਆਂ ਤਾਂ ਨਹੀਂ ਪਾਯਾ ਮਰਕੇ ਹੀ ਦਰਸ਼ਨ ਪਾਵਾਂ।

ਮੈਂ ਕਿਉਂ ਪੜ੍ਹੀ, ਪੜ੍ਹੀ ਤਾਂ ਕਿਉਂ ਰੁੜ੍ਹੀ, ਰੁੜ੍ਹੀ ਤਾਂ ਕਿਉਂਨਾਂ ਮਰ ਗਈ। ਮੌਤ! ਹੇ ਸੁੰਦਰੀ ਮੌਤ! ਆ ਅਰ ਸਮੇਟ, ਪਿਆਰੇ ਦਾਤਾ ਜੀ ਦਾ ਏਹ ਦਰਸ਼ਨ ਡਿੱਠਾ ਨਹੀ ਜਾਂਦਾ! ਹੇ ਮੇਰੇ ਨੈਣੋਂ! ਮਿਟ ਜਾਓ ਅਰ ਕਦੀਨਾਂ ਖੁਲੋ! ਇਸ ਸੂਰਤ

ਨੂੰ ਜਿਸ ਰੰਗ ਵਿਚ ਡਿੱਠਾ ਸੀ, ਉਸਤੋਂ ਛੁਟ ਹੋਰ ਰੰਗ ਵਿਚ ਦੇਖਣ ਤੋਂ ਪਹਲੇ ਮਿਟਦੇ, ਨਹੀਂ ਮਿਟੇ ਤਾਂ ਹੁਣ ਕਦੀ ਨਾਂ ਖੁਲ੍ਹੋ!

ਐਉਂ ਰੋਂਦੀ ਕੀਰਨੇ ਕਰਦੀ ਇਕ ਵਿਦ੍ਯਾ ਦਾ ਭੰਡਾਰ ਪੰਡਤਾਣੀ ਹਾਵਿਆਂ ਦੇ ਮੂੰਹ ਸੁਦੈਣ ਹੁੰਦੀ ਜਾ ਰਹੀ ਹੈ। ਕਿੰਨੀ ਵੇਰ ਛਾਲ ਮਾਰ ਕੇ ਮਰ ਜਾਣ ਦਾ ਜੋਸ਼ ਉਠਦਾ ਹੈ, ਪਰ ਉਹ ਦਰਸ਼ਨ ਕੁਛ ਐਸ ਪਿਆਰਾ ਹੈ, ਕਿ ਅਜੇ ਬੀ ਨਜ਼ਰ ਨੂੰ ਖਿਚਦਾ ਤੇ ਪਰੇ ਨਹੀਂ ਹੋਣ ਦੇਂਦਾ। ਇਸੇ ਰੰਗ ਵਿਚ ਬਾਉਲੀ ਹੋਈ ਨੇ ਬਜਰੇ ਨੂੰ ਅਪਨੀ ਬੇੜੀ ਨਾਲ ਬੰਨ੍ਹ ਲਿਆ।

ਅਪਨੀ ਬੇੜੀ ਵਿਚ ਘਾਸ ਫੂਸ ਦੇ ਤਕੀਏ ਬਨਾਕੇ ਇਕ ਮਸਨਦ ਬਨਾਈ ਤੇ ਪਿਆਰੇ ਦਾਤਾ ਜੀ ਨੂੰ ਚਾਕੇ ਓਥੇ ਲਿਟਾਯਾ।ਜੋ ਕੁਛ ਸੋਹਣਾ ਬਸਤ੍ਰ ਸੀ ਉਤੇ ਪਾਯਾ ਤੇ ਮੂੰਹ ਨੰਗਾ ਰੱਖ ਲਿਆ, ਪਾਣੀ ਤੱਤਾ ਕਰਕੇ ਮੂੰਹ ਹੱਥ ਪੈਰ ਸਾਫ ਕੀਤੇ। ਬਨ ਦੇ ਫੁਲ ਲਿਆਕੇ ਕਿਸ਼ਤੀ ਨੂੰ ਸਜਾ ਦਿੱਤਾ। ਰਾਤ ਆ ਗਈ,ਬੇੜੀ ਵਿਚ ਅੱਗ ਬਾਲ ਕੇ ਨਿੱਘ ਕਰ ਦਿਤੀ ਤੇ ਵੀਣਾਂ ਲੈਕੇ ਲਗੀ ਭਰਥਰੀ ਜੀ ਦੇ ਵੈਰਾਗ ਦੇ ਸ਼ਲੋਕ ਗਾਇਨ ਕਰਨ।

ਦਰਯਾ ਅੱਜ ਬਹੁਤ ਚੜ੍ਹਿਆ ਹੋਇਆ ਸੀ, ਪਾਰ ਤੋਂ ਇਕ ਸੰਗ ਬੇੜਿਆਂ ਦਾ ਆ ਰਿਹਾ ਸੀ। ਰਸਤੇ ਵਿਚ ਕਈ ਥਾਈਂ ਉਖਿਆਈ ਦੇ ਕਾਰਣ ਬੇੜੇ ਚਿਰਕੀ ਰਾਤ ਗਈ ਪਾਰ ਲੱਗੇ।ਪਿੰਡ ਦੇ ਵਾਸੀ ਤਾਂ ਘਰ ਜਾ ਪਹੁੰਚੇ,ਪਰ ਪਰ੍ਹੇ ਜਾਣ ਵਾਲਿਆਂ ਨੇ ਉੱਥੇ ਹੀ ਡੇਰਾ ਕੀਤਾ। ਸਭ ਤੋਂ ਵਧੀਕ ਲੋੜ ਅੱਗ ਦੀ ਸੀ। ਇਸਵੇਲੇ ਕਾਫਲੇ ਵਿਚੋਂ ਇਕ ਆਦਮੀ ਇਸ ਬੇੜੀ ਵਿਚ ਅੱਗ ਬਲਦੀ ਵੇਖਕੇ ਅੱਗ ਲੈਣ ਆਯਾ। ਜਾਕੇ ਉਸਨੇ ਡਿੱਠਾ ਤਾਂ ਹੱਕਾ ਬੱਕਾ ਰੈਹ ਗਿਆ ਕਿ ਮੁਰਦਾ ਲੋਥ ਸਿੰਗਾਰੀ ਹੋਈ ਧਰੀ ਹੈ, ਤੇ ਇਕ ਜੁਆਨ ਸੁੰਦ੍ਰੀ ਵੀਣਾਂ ਬਜਾਂਦੀ ਕੇ ਗਾਉਂ ਰਹੀ ਹੈ।ਸਰਦ ਚਾਂਦਨੀ ਦੀ ਰਾਤ,ਉੱਤੇ ਨੀਲਾ ਤਾਰਿਆਂ ਚੜ੍ਹਿਆ ਅਕਾਸ; ਹੇਠਾਂ ਜਲ ਦਾ ਡਲ੍ਹ ਜਿਸ ਵਿੱਚ ਸਾਰੇ ਅਕਾਸ ਦਾ ਨਕਸ਼ਾ ਨਜ਼ਰ ਪੈ ਰਿਹਾ ਹੈ, ਇਸ ਅਡੋਲ ਤੇ ਸੀਤਲ ਸਮੇਂ ਏਹ ਕੀਹ ਨਜ਼ਾਰਾ ਨਜ਼ਰ ਆ ਰਿਹਾ ਹੈ? ਡਰਿਆ ਅਰ ਸਮਝਿਆ ਕਿ ਜਲ ਦੀ ਕੋਈ ਪਰੀ ਹੈ ਤੇ ਇਸ ਇਕੱਲੇ ਵੇਲੇ ਬਾਹਰ ਆਕੇ ਅਪਨੀ ਮੌਜ ਬਹਾਰ ਕਰ ਰਹੀ ਹੈ। ਅੱਗ ਲਈ ਕਦੇ ਦੋ ਕਦਮ ਅੱਗੇ ਵਧੇ ਕਦੀ ਹਟੇ; ਗੱਲ ਕੀ ਹੌਸਲਾ ਕਰਕੇ ਇਸਨੇ ਅੱਗ ਜਾ ਹੀ ਮੰਗੀ, ਪਰ ਓਥੇ ਸੁਣੇ ਕੌਣ? ਬੇਖਬਰ ਸਮਝਕੇ ਇਸਨੇ ਅੱਗੇ ਵਧਕੇ ਆਪੇ ਅੱਗ ਲੈ ਲੀਤੀ। ਡੇਰੇ ਜਾਕੇ ਇਸਨੇ ਅਪਣੇ ਮਾਲਕ ਨੂੰ ਸਾਰੀ ਵਿਥ੍ਯਾ ਸੁਣਾਈ।ਅਸਚਰਜ ਹੋਕੇ ਮਾਲਕ ਦਾ ਜੀ ਬੀ ਦੇਖਣੇ ਨੂੰ ਕਰ ਆਯਾ।

ਜਾਂ ਉਥੇ ਪਹੁੰਚਾ ਤੇ ਡਿੱਠਾ ਤਾਂ ਸਮਝ ਗਿਆ ਕਿ ਏਥੇ ਤਾਂ ਕੋਈ ਦੁਖ ਦੀ ਹੋਣੀ ਵਰਤੀ ਹੈ। ਲੋਥ ਵਲ ਤੱਕੇ ਤੇ ਅਚੰਭਾ ਹੋਵੇ। ਅਖੀਰ ਅੱਗੇ ਵਧਕੇ ਬੇੜੀ ਦੇ ਵਿੱਚ ਚਲਾ ਗਿਆ ਅਰ ਲੋਥ ਦੇ ਨੱਕ ਅੱਗੇ ਪਹਲਾਂ ਪੁੱਠਾ ਹੱਥ ਕੀਤਾ ਤੇ ਫੇਰ [illegible] ਦਿੱਤੀ। ਫੇਰ ਕੁਛ ਨੌਹਾਂ ਦਾ ਰੰਗ ਡਿੱਠਾ। ਅੱਖਾਂ ਦੇ ਆਨੇ ਦੇਖੇ, ਸਰੀਰ ਤੇ ਹੱਥ ਫੇਰਿਆ। ਕਾਕੀ ਹੁਣ ਹੋਸ਼ ਵਿਚ ਆਕੇ ਅਚਰਜ ਹੋ ਰਹੀ ਸੀ ਆਪ ਉਸਨੂੰ ਕਹਣੇ ਲੱਗਾ: ਹੇ ਸੁੰਦ੍ਰੀ [illegible] ਪੰਡਤ ਮਾਲੂਮ ਹੁੰਦੀ ਹੈਂ, ਮੈਂ ਵੈਦ ਹਾਂ ਤੇਰੇ ਇਸ ਦੁਖ ਤੇ ਮੈਨੂੰ ਤਰਸ ਆਯਾ ਹੈ, ਜੇ ਤੂੰ ਚਾਹੇਂ ਤਾਂ ਮੈਂ ਏਸ ਨੂੰ ਅਰੋਗ ਕਰ ਦਿਆਂ?

ਕਾਕੀ—ਕੀਹ ਮਰ ਚੁੱਕੇ ਜੀਉ ਸਕਦੇ ਹਨ ?

ਵੈਦ—ਇਹ ਮਰ ਨਹੀਂ ਗਿਆ, ਜੀਉਂਦਾ ਹੈ।

ਕਾਕੀ—ਮਰਕੇ ਬੀ ਜੀਉਂਦਾ ਹੈ ?

ਵੈਦ—ਮੋਇਆ ਨਹੀਂ, ਜੀਉਂਦਾ ਹੈ।

ਕਾਕੀ—ਸੱਚ ?

ਵੈਦ—ਹਾਂ, ਸੱਚ।

ਕਾਕੀ—ਕੀ ਆਪ ਇਸ ਨੂੰ ਮੇਰੇ ਨਾਲ ਗੱਲਾਂ ਕਰਾ ਸਕਦੇ ਹੋ ?

ਵੈਦ—ਹਾਂ।

"ਹਾਂ" ਸੁਣਦੇ ਹੀ ਪੈਰਾਂ ਤੇ ਢੈ ਪਈ ਹੇ ਜੀਵਨ ਦਾਤੇ! ਕੀ ਤੂੰ ਰਾਜਾ ਤਾਂ ਨਹੀਂ?

ਵੈਦ—ਮੈਂ ਨਾ ਰਾਜਾ ਹਾਂ ਨਾ ਵਜ਼ੀਰ ਇਕ ਵੈਦ ਹਾਂ, ਜੋ ਇਸ ਦਾ ਦਾਰੂ ਕਰ ਸਕਦਾ ਹਾਂ।

ਕਾਕੀ—ਮੈਂ ਦੁਖੀਆ ਹਾਂ, ਨਿਰਧਨ ਹਾਂ। ਆਪ ਜੇ ਰਾਜ਼ੀ ਕਰ ਦਿਓ ਤਾਂ ਆਪਦੇ ਘਰ ਦੀ ਸੇਵਾ ਸ਼ੁਕਰਾਨੇ ਭਰੇ ਦਿਲ ਨਾਲ ਕਰ ਸੱਕਾਂਗੀ, ਹੋਰ ਮੇਰੇ ਪਾਸ ਕੁਛ ਨਹੀਂ ਹੈ।

ਵੈਦ—ਤੇਰਾ ਪੰਡਤ ਹੋਣਾ ਮੇਰੇ ਲਈ ਕਾਫ਼ੀ ਹੈ। ਵਿਦਵਾਨ ਦੁੱਖ ਵਿਚ ਹੋਵੇ ਵਿਦਵਾਨ ਸੇਵਾ ਨਾਂ ਕਰੇ ਤਾਂ ਉਸਦੇ ਧ੍ਰਿੱਗ ਹੈ

ਕਾਕੀ—ਆਪ ਧੰਨ ਹੋ, ਆਪਦਾ ਜਨਮ ਧੰਨ ਹੈ।

ਵੈਦ—ਬੀਬਾ! ਇਹ ਤੇਰਾ ਕੀਹ ਲਗਦਾ ਹੈ?

ਕਾਕੀ—ਮੇਰੇ ਰਾਜਾਜੀ ਦਾ ਸਿਪਾਹੀ ਹੈ।

ਵੈਦ—ਕੇਹੜੇ ਰਾਜਾ ਜੀ ?

ਕਾਕੀ—ਮੈਂ ਨਹੀਂ ਜਾਣਦੀ।

ਵੈਦ—ਕਿਸ ਦੇਸ ਦੇ ਰਾਜਾ ਜੀ ?

ਕਾਕੀ—ਮੈਨੂੰ ਪਤਾ ਨਹੀਂ।

ਵੈਦ—ਫੇਰ ਤੇਰੇ ਰਾਜਾਜੀ ਕਿਸਤਰਾਂ ?

ਕਾਕੀ—ਇਹ ਬੀ ਮੈਨੂੰ ਪਤਾ ਨਹੀਂ।

ਵੈਦ—ਇਸ ਦਾ ਕੀਹ ਨਾਉਂ ?

ਕਾਕੀ—'ਮੇਰੇ ਰਾਜਾ ਜੀ ਦਾ ਸਿਪਾਹੀ' ਇਹ ਨਾਉਂ ਤਾਂ ਇਨ੍ਹਾਂ ਨੇ ਆਪਣੇ ਆਪ ਦਸਿਆ ਸੀ, ਤੇ ਸਾਡੇ ਨਗਰ ਦੇ ਲੋਕ ਮਿਠਬੋਲਾ ਸਾਈਂ ਸੱਦਦੇ ਸਨ, ਤੇ ਮੇਰੀ ਅੰਮੀ ਜੀ ਇਨਾਂ ਨੂੰ ਦਾਤਾ ਲੋਕ ਆਖਿਆ ਕਰਦੀ ਸੀ।

ਵੈਦ—ਤੁਹਾਡਾ ਸਨਬੰਧ ਕੀ ਹੈ ?

ਕਾਕੀ—ਮੇਰਾ ?

ਵੈਦ—ਹਾਂ, ਬੱਚੀ ਤੇਰਾ।

ਕਾਕੀ—ਮੇਰੇ ਏਹ ਜੀਵਨ ਦਾਤਾ ਹਨ, ਪਰ ਅਜੇ ਜੀਵਨ ਦਿਤਾ ਨਹੀਂ। ਕੋਈ 'ਪ੍ਰੀਤਮ ਜੀ' ਹਨ, ਪਰ ਮੇਰੇ ਲਈ ਉਹ ਅਣਡਿੱਠ ਪ੍ਰੀਤਮ ਜੀ ਹਨ, ਉਨ੍ਹਾਂ ਦੇ ਪਾਸ 'ਜੀਵਨ' ਦਾਤ ਹੈ।

[illegible]ਦ ਨੇ ਸੋਚਿਆ ਕਿ ਗ਼ਮ ਦੇ ਮਾਰੇ ਇਸਦੀ ਹੋਸ਼ ਟਿਕਾਣੇ ਨਹੀਂ ਹੈ, ਜਦ ਇਹ ਰਾਜ਼ੀ ਹੋਵੇਗਾ ਤਦ ਆਪੇ ਪਤਾ ਲਗ ਜਾਏਗਾ। ਮਸਤਕ ਏਸ ਰੋਗੀ ਦਾ ਬੀ ਚੌੜਾ ਤੇ ਯੋਗੀ ਜਾਪਦਾ ਹੈ ਆਸ਼ਾ ਹੈ ਇਹ ਬੀ ਹੀਰਾ ਹੀ ਨਿਕਲੇਗਾ। ਠੀਕ ਤਾਂ ਹੈ, ਸੇਵਾ ਕਰ ਦਿਓ, ਕੀਹ ਜਾਣੀਏ ਕੋਈ ਭਲਾ ਹੀ ਹੋ ਜਾਵੇ।

ਵੈਦ ਜੀ ਆਪਣਾ ਖ਼ਰੀਆ ਲੈ ਆਏ ਤੇ ਉਸ ਵਿਚੋਂ ਇਕ ਦਵਾਈ ਕੱਢਕੇ ਕਹਣ ਲੱਗੇ: ਕਾਕੀ ! ਇਹ ਦਵਾਈ ਇਸਦੀਆਂ ਪੁੜਪੁੜੀਆਂ ਵਿਚ ਮਲਦੀ ਰਹੁ, ਤੇ ਦੂਸਰੀ ਦਵਾਈ ਦਿੱਤੀ ਕਿ ਇਸ-ਦੀਆਂ ਬਗਲਾਂ ਦੇ ਅੰਦਰ ਥੋੜੇ ਥੋੜੇ ਚਿਰ ਪਿਛੋਂ ਮਲੀ ਜਾਹ, ਤੇ ਚਾਰ ਪਤ-ਲੀਆਂ ਜਿਹੀਆਂ ਪੁੜੀਆਂ ਦਿੱਤੀਆਂ ਕਿ ਏਹ ਰਾਤ ਵਿਚ ਦੋ ਚਾਰ ਵਾਰੀ

ਇਸਦਾ ਮੂੰਹ ਖੋਲ੍ਹਕੇ ਜੀਭ ਦੀ ਨੋਕ ਉਤੇ ਲਗਾ ਦੇਵੀਂ।

ਵੈਦ ਹੁਰੀ ਤਾਂ ਅਪਨੇ ਡੇਰੇ ਚਲੇ ਗਏ, ਨਿਰਾਸਾ ਦੇ ਹਥ ਵਿਕ ਚੁਕੀ ਕੰਨਜਾਂ ਵਿਚ ਉਮੈਦ ਤੇ ਸਾਹਸ ਭਰ ਗਏ। 'ਏ ਜੀ ਪਵੇਗਾ'? ਨਿਕੀ ਜੇਹੀ ਪੁੱਛ ਸੀ ਜੋ ਪੰਡਤਾਣੀ ਦੇ ਦਿਮਾਗ਼ ਵਿਚ ਬਾਰ ਬਾਰ ਉਠਦੀ ਸੀ। ਅਪਣੀ ਅਕਲ ਤਾਂ ਜਵਾਬ ਦੇਂਦੀ ਸੀ ਨਹੀਂ, ਪਰ ਵੈਦ ਜੀ ਦੀ ਸੂਰਤ ਸਾਮ੍ਹਣੇ ਆ ਖੜੋਂਦੀ ਸੀ ਤੇ ਆਖਦੀ ਸੀ 'ਜਰੂਰ' ਰਾਤ ਭਰ ਕਾਕੀ ਸੁੱਤੀ ਨਹੀਂ, ਵੈਦ ਜੀ ਦੀ ਆਗਿਆ ਅਨੁਸਾਰ ਦਵਾਈਆਂ ਮਲਦੀ ਰਹੀ, ਤੇ ਸਾਰੀ ਰਾਤ ਅੱਗ ਬਲਦੀ ਰੱਖੀ।

ਸਵੇਰੇ ਵੈਦ ਜੀ ਆਪੇ ਆ ਗਏ। ਸਰੀਰ ਸਾਰੇ ਨੂੰ ਚੰਗੀ ਤਰਾਂ ਵੇਖਕੇ ਕਹਣ ਲਗੇ:—

ਕਾਕੀ! ਮੇਰੀ ਦਵਾਈ ਅਸਰ ਕਰ ਗਈ ਹੈ ਅਤੇ ਬੀਮਾਰੀ ਮੋੜਾ ਖਾਣ ਲਗੀ ਹੈ। ਜੇ ਤੂੰ ਧਿਆਨ ਨਾਲ ਦਾਰੂ ਕੀਤਾ ਤਾਂ ਜਰੂਰ ਫ਼ਾਇਦਾ ਹੋਵੇਗਾ, ਪਰ ਇਕ ਮੁਸ਼ਕਲ ਹੈ, ਮੈਂ ਅਜ ਟੁਰ ਜਾਣਾ ਹੈ, ਤੇ ਤੁਸੀ ਇਸ ਨੂੰ ਲੈਕੇ ਮੇਰੇ ਨਾਲ ਟੁਰ ਨਹੀਂ ਸਕਦੇ।

ਕਾਕੀ—ਹੇ ਕਵਿਰਾਜ ਜੀ! ਆਪ ਨੇ ਮੇਰੀ ਆਸ ਨੂੰ ਜਿਵਾਕੇ ਫਿਰ ਮਾਰਿਆ ਹੈ, ਜਿਸ ਕਰਕੇ ਮੇਰੀ ਪੀੜਾ ਵਧ ਗਈ ਹੈ, ਪਰੰਤੂ ਮੇਰੇ ਲਈ ਦੈਵਗਤੀ ਹੀ ਹੁਣ ਐਸੀ ਹੈ, ਸੋ ਚੰਗਾ, ਹੇ ਚੰਦ੍ਰਭਾਗਾ! ਪਜਾਰੀ ਚੰਦ੍ਰਭਾਗਾ ਨਦੀ! ਮੈਂ ਹੁਣ ਤੇਰੇ ਵਿਚ ਪਰਵੇਸ਼ ਕਰਾਂਗੀ, ਕਿਉਂਕਿ ਮੈਨੂੰ ਜੇ ਦਾਤਾ ਜੀ ਦੇ ਦਰਸ਼ਨ ਨਾ ਹੁੰਦੇ ਤਾਂ ਆਸ ਲਗ ਜੀਵੀ ਜਾਂਦੀ, ਜਦ ਦਰਸ਼ਨ ਹੋ ਗਏ ਤੇ ਪਤਾ ਲੱਗ ਗਿਆ ਕਿ ਓਹ ਹੁਣ ਪਰਲੋਕ ਚਲ ਬਸੇ ਹਨ, ਤਦ ਮੈਂ ਹੁਣ ਪਰਲੋਕ ਜਾਕੇ ਹੀ ਉਨ੍ਹਾਂ ਦੀ ਭਾਲ ਕਰਾਂਗੀ।

ਵੈਦ ਜੀ ਨੇ ਜਦ ਇਸਤਰਾਂ ਦਾ ਵਿਰਲਾਪ ਸੁਣਿਆਂ ਤੇ ਡਿੱਠਾ ਕਿ ਇਸਦਾ ਸੰਕਲਪ ਦ੍ਰਿੜ੍ਹ ਹੈ ਅਤੇ ਮੈਂ ਜੇ ਸੇਵਾ ਕਰਾਂ ਤਾਂ ਦੋ ਜਾਨਾਂ ਬਚਾ ਸਕਦਾ ਹਾਂ, ਤੇ ਜੇ ਟੁਰ ਗਿਆ ਤਾਂ ਦੁਹਾਂ ਦਾ ਘਾਤ ਹੋ ਜਾਏਗਾ, ਤਦ ਆਖਣ ਲੱਗਾ: ਹੇ ਕੰਨਜਾਂ! ਮੈਂ ਚੂੰਡ ਜਾਕੇ ਕਿਸੇ ਅਸਥਾਨ ਤੇ ਡੇਰਾ ਕਰਦਾ ਹਾਂ, ਅਤੇ ਦੋ ਦਿਨ ਤੇਰੇ ਪਾਸ ਠਹਰਦਾ ਹਾਂ। ਐਤਨੇ ਤੱਕ ਉਮੈਦ ਹੈ ਕਿ ਖਤਰਾ ਲੰਘ ਜਾਏਗਾ।

ਕਾਕੀ—ਕਵਿਰਾਜ ਜੀ! ਆਪ ਧੰਨਜ ਹੋ! ਆਪ ਧੰਨ ਹੋ! ਜੋ ਇਕ ਦੁਖੀ ਕੰਨਜਾਂ ਦੀ ਅਸੀਸ ਲੈ ਰਹੇ ਹੋ।

ਵੈਦ ਜੀ ਨੇ ਹੁਣ ਦਾਰੂ ਦਿਤਾ, ਅਤੇ ਆਪ ਚੂੰਡ ਜਾਕੇ ਧਰਮਸਾਲ ਵਿਚ ਡੇਰਾ ਲਾਇਆ। ਇਹਨਾਂ ਦਿਨਾਂ ਵਿਚ ਭਾਈ ਜੀਉਣਾ ਨਾਮੇ ਇਕ ਚੰਗਾ ਲੋਕ ਇਸ ਧਰਮਸਾਲ ਵਿਚ ਭਾਈ ਹੁੰਦਾ ਸੀ। ਵੈਦਰਾਜ ਜੀ ਨੇ ਜਦ ਉਸਨੂੰ ਅਪਣੇ ਅਟਕਣ ਦਾ ਕਾਰਣ ਦੱਸਿਆ ਤਾਂ ਭਾਈ ਜੀਉਣੇ ਦੇ ਨੇਤ੍ਰਾਂ ਵਿਚ ਨੀਰ ਆ ਗਿਆ, ਤੇ ਵੈਰਾਗ ਵਿਚਹੀ ਅੱਖਾਂ ਮੀਟ ਲਈਆਂ। ਕੀਹ ਵੇਖਦੇ ਹਨ ਕਿ ਕੋਈ ਗੁਰਮੁਖ ਜੀ ਖੜੇ ਹਨ ਤੇ ਕਹ ਰਹੇ ਹਨ 'ਪਜਾਰਿਆਂ ਦੇ ਦੁੱਖ ਪਜਾਰ ਕਰਨ ਵਾਲਿਆਂ ਦੀ ਛਾਤੀ ਤੇ ਪੈਂਦੇ ਹਨ।'

ਭਾਈ ਈਉਣੇ ਨੇ ਜਾਣ ਲਿਆ ਕਿ ਮੈਨੂੰ ਮੇਰੇ ਫਰਜ਼ ਲਈ ਜਗਾਇਆ ਗਿਆ ਹੈ। ਏਹ ਜੀਵ ਹੋਵੇ ਨਾ ਤਾਂ ਮੇਰੇ ਪਜਾਰੇ ਗੁਰੂ ਨਾਨਕ ਦੇ ਪਜਾਰੇ ਹਨ। ਸ੍ਰਿਸ਼ਟੀ ਮਾਤ੍ਰ ਦਾ ਦੁਖ ਦੂਰ ਕਰਨਾ ਮਨੁਖ ਦਾ ਫਰਜ਼ ਹੈ, ਤੇ ਏਥੇ ਤਾਂ ਕੁਝ ਪਜਾਰੇ ਦੀ ਲਪਟ

ਆਉਂਦੀ ਹੈ। ਗੱਲ ਕੀ ਭਾਈ ਜੀਉਣਾ ਵੈਦ ਜੀ ਦੇ ਨਾਲ ਉਥੇ ਪਹੁੰਚਾ। ਜਾਕੇ ਕਾਕੀ ਨੂੰ ਬੇਨਤੀ ਕੀਤੀ, ਕਿ ਇਸ ਠੰਢ ਵਿਚ ਇਸ ਤਰਾਂ ਖੁਲ੍ਹੇ ਥਾਂ ਪਿਆਂ ਦਾਰੂ ਨੇ ਕਾਟ ਘਟ ਕਰਨੀ ਹੈ, ਤੁਸੀ ਮੇਰੇ ਕੋਲ ਚੱਲੋ, ਉਥੇ ਥਾਂ ਬੀ ਹੈ, ਮੰਜਾ ਤੇ ਬਿਸਤਰਾ ਬੀ ਹੈ, ਮੈਂ ਬੀ ਸੇਵਾ ਕਰਾਂਗਾ।

ਕਾਕੀ—ਮਹਾਰਾਜ!ਆਪ ਧੰਨ ਹੋ! ਪਰ ਮੈਂ ਬਨਬਾਸਨ ਹਾਂ, ਘਰਾਂ ਤੇ ਮੰਦਰਾਂ ਤੋਂ ਮੂੰਹ ਮੋੜ ਚੁਕੀ ਹਾਂ,ਹੁਣ ਮੁੜਕੇ ਉਨ੍ਹਾਂ ਹੀ ਮੰਦਰਾਂ ਵਿਚ ਵੜਨਾ ਮੇਰੇ ਲਈ ਉਲਾਂਭਾ ਹੈ। ਏਥੇ ਹੀ ਜੋ ਭਗਵਤ ਭਾਵਨੀ ਹੈ, ਪਈ ਬੀਤੇਗੀ।

ਜੀਉਣਾ—(ਬੀਮਾਰ ਵਲ ਤੱਕਕੇ)ਕਾਕੀ! ਇਹ ਸਜਨ ਤਾਂ ਬਨਬਾਸੀ ਨਹੀਂ ਹੈ,ਤੁਸੀਂ ਬਨਬਾਸਨ ਕਿਸਤਰਾਂ ਹੋ ?

ਕਾਕੀ—ਇਹ ਤਾਂ ਬੀਤ ਰਾਗ ਬੋਧੀਸਤ੍ਵ ਹੈ, ਇਹ ਤਾਂ ਯੋਗੀ ਹੈ, ਇਹ ਤਾਂ ਸੰਨਯਾਸੀ ਹੈ।

ਜੀਉਣਾ—ਹੋ ਨਹੀਂ ਸਕਦਾ, ਹਾਂ, ਏਹ ਬੀਤ ਰਾਗਾਂ,ਸਨਯਾਸੀਆਂ ਤੇ ਯੋਗੀਆਂ ਤੋਂ ਉੱਚਾ ਹੈ, ਪਰ ਇਹ ਬਨਬਾਸੀ ਨਹੀਂ ਹੈ।

ਕਾਕੀ—(ਅਚਰਜ ਹੋਕੇ) ਕੀ ਏ ਗ੍ਰਹਸਤੀ ਹੈ ?

ਜੀਉਣਾ—ਪੱਕੀ ਗਲ ਤਾਂ ਤੁਸੀ ਜਾਣੋ, ਪਰ ਏਹ ਜਲਵਿਚ ਵੱਸਣ ਵਾਲੀ ਤੇਜਲ ਤੋਂ ਅਲੇਪ ਰਹਣੇ ਵਾਲੀ ਮੁਰਗ਼ਾਬੀ ਹੈ।

ਕਾਕੀ—ਮੈਂ ਨਹੀਂ ਸਮਝੀ।

ਜੀਉਣਾ—ਬੱਚਿਆ ! ਘਰ ਬਾਰੀ ਹੋਵੇ ਚਾਹੇ ਅਤੀਤ ਹੋਵੇ। ਇਸ ਵੇਲੇ ਬੀਮਾਰ ਹੈ, ਛੇਤੀ ਰਾਜੀ ਕਰਨੇ ਵਾਸਤੇ ਇਸ ਥਾਂ ਨਾਲੋਂ ਧਰਮਸਾਲ ਵਿਚ ਛੇਤੀ ਅਰਾਮ ਹੋਸੀ, ਜੋ ਇਕ ਦਾਰੂ ਹੀ ਹੈ।

ਕਾਕੀ—ਮੈਂ ਘਰ ਤੋਂ ਦੂਰੀ ਬਨਬਰਜਾ ਲਈ ਸਾਂ, ਘਰਾਂ ਵਿਚ ਕਿਕੂੰ ਜਾਵਾਂ? ਪਰ ਮਿਠਬੋਲੇ ਦਾਤਾ ਜੀ ਦੀ ਖਾਤਰ ਕੀ ਕੀ ਨਹੀਂ ਕਰਨਾ ?

ਜੀਉਣਾ—ਕਾਕੀ ! ਮੈਂ ਤੈਨੂੰ ਘਰ ਨਹੀਂ ਲਿਚੱਲਦਾ, ਧਰਮਸਾਲ ਵਿਚ ਲਿਚੱਲਦਾ ਹਾਂ, ਜਿੱਥੇ ਸਾਧੂ ਲੋਕ ਵੱਸਦੇ ਹਨ ਅਰ ਤਪੀ ਪੁਰਖ ਨਿਵਾਸ ਕਰਦੇ ਹਨ। ਧਰਮਸਾਲ ਘਰ ਨਹੀਂ ਹੈ।

'ਸਤ ਬਚਨ' ਕਹਕੇ ਕਾਕੀ ਤਯਾਰ ਹੋ ਪਈ, ਇਕ ਮੰਜੇ ਉੱਤੇ ਪਾਕੇ ਦਾਤਾ ਜੀ ਨੂੰ ਲੈ ਚੱਲੇ। ਬੇੜੀ ਦਾ ਲਟਾ ਪਟਾ ਬੀ ਚੁਕਾ ਲਿਆ ਤੇ ਭਾਈ ਜੀਉਣੇ ਜੀ ਨੇ ਬਜਰਾ ਤੇ ਡੋਂਗੀ ਮੁਹਾਣਿਆਂ ਦੇ ਸਪੁਰਦ ਕੀਤੇ ਕਿ ਸੰਭਾਲ ਰੱਖਣੇ।

ਧਰਮਸਾਲਾ ਵਿਚ 'ਦਾਤਾ' ਜੀ ਦਾ ਦਾਰੂ ਸ਼ੁਰੂ ਹੋਇਆ, ਭਾਈ ਜੀਉਣਾ ਜੀ ਨੇ ਜਦ ਕਾਕੀ ਦੀ ਵਿੱਦਯਾ ਦੇਖੀ,ਚਕ੍ਰਿਤ ਰਹ ਗਏ। ਜਦ ਵਿਥਿਆ ਸੁਣੀ ਤਦ ਹੋਰ ਹੀ ਪਯਾਰ ਤੇ ਸਤਕਾਰ ਪੈਦਾ ਹੋ ਗਿਆ। ਦਾਤਾ ਜੀ ਦੀ ਸੂਰਤ ਹੀ ਉਨ੍ਹਾਂ ਦੀ ਖਿਚ ਲਈ ਕਾਫੀ ਸੀ, ਪਰ ਹੁਣ ਤਾਂ ਵਿਥਿਆ ਹੋਰ ਬੀ ਖਿਚ ਪਾ ਗਈ, ਅਜੇ ਏਹ ਪਤਾ ਹੀ ਨਹੀਂ ਸੀ ਕਿ ਇਸ ਦੁਖ ਭਰੀ ਦਸ਼ਾ ਵਿਚ ਇਹ ਮੋਹਿਨੀ ਮੂਰਤ ਕਿਕੂੰ ਆਈ ਸੀ।

ਵੈਦ ਜੀ ਤ੍ਰੈ ਦਿਨਓਥੇ ਰਹੇ।ਤ੍ਰੈਆਂਦਿਨਾਂ ਵਿਚ ਪਹਲੇ ਨਿੱਘ ਪਰਤਦੀ ਅਪਣੇ ਟਿਕਾਣੇ ਆਈ, ਫੇਰ ਸੁਆਸ ਬਿਲਕੁਲ ਸਾਫ ਆਉਣ ਲੱਗ ਪਏ,ਫੇਰ ਹੋਸ਼ ਮੁੜੀ, ਤੀਸਰੇ ਦਿਨ ਅੱਖਾਂ ਖੁਲ੍ਹੀਆਂ ਤਾਂ ਸਾਹਮਣੇ 'ਪਰਮੱਲਯਾ' ਬੈਠੀ ਦੇਖੀ। ਕਮਜ਼ੋਰੀ ਬਹੁਤ ਸੀ, ਬੋਲ ਨਹੀਂ ਸਕੇ, ਪਰ ਪਤਾ ਲੱਗ ਗਿਆ ਕਿ ਕੋਈ ਮੇਰੀ

ਸੇਵਾ ਕਰ ਰਿਹਾ ਹੈ।

ਉਹ ਅਪਣੇ ਮਾਲਕ ਦੇ ਹੁਕਮ ਵਿਚ ਆਨੰਦ ਸਨ, ਇਸ ਕਰਕੇ ਅਚਰਜ ਨਹੀਂ ਹੋਏ। ਕਮਜ਼ੋਰੀ ਬਹੁਤ ਸੀ ਅੱਖਾਂ ਮੀਟ ਲਈਆਂ। ਇਸੇ ਤਰਾਂ ਚੌਥੇ ਕੁ ਦਿਨ ਫੇਰ ਅੱਖਾਂ ਖੁੱਲ੍ਹੀਆਂ, ਤੱਕ ਤੱਕ ਕੇ ਫੇਰ ਮੀਟ ਲਈਆਂ, ਪਰ ਅੱਜ ਦੋਕੁ ਵੇਰੀ 'ਪ੍ਰੀਤਮ ਜੀ' ਮੂੰਹੋਂ ਨਿਕਲਿਆ, ਅਰ ਨੇਤ੍ਰਾਂ ਵਿਚੋਂ ਦੋਕੁ ਟੇਪੇ ਕਿਰੇ। ਇਸ ਵੇਲੇ ਜੀਉਣਾ ਤੇ ਵੈਦ ਜੀ ਕੋਲ ਬੈਠੇ ਸਨ ਉੱਧਰ ਪਰਮੱਲਜਾ ਦੀਆਂ ਅੱਖਾਂ ਵਿਚ ਬੀ ਹੰਝੂ ਆ ਗਏ, ਅਰ ਕੁਛ ਚਿਰ ਅੱਖਾਂ ਬੰਦ ਰਹੀਆਂ। ਇਹ ਕੌਤਕ ਦੇਖਕੇ ਵੈਦ ਜੀ ਅਚੰਭਿਤ ਹੋ ਗਏ। ਕੁਛ ਦੇਰ ਮਗਰੋਂ ਦੋਵੇਂ ਜਣੇ ਤੇ ਕਾਕੀ ਲੰਗਰ ਵਿਚ ਬੈਠੇ ਸਨ, ਵੈਦ ਤੋਂ ਰਿਹਾ ਨ ਗਿਆ, ਕਹਣ ਲਗਾ: "ਬੱਚੀਏ! ਇਹ 'ਪ੍ਰੀਤਮ ਜੀ' ਕੀਹ ਜਾਦੂ ਵਾਲੇ ਅੱਖਰ ਸਨ ਕਿ ਦਾਤਾ ਜੀ ਬੀ ਰੋ ਪਏ ਅਰ ਤੂੰ ਬੀ ਰੋ ਪਈ?"

ਕਾਕੀ—ਕਵਿਰਾਜ ਜੀ! ਮੈਂ ਆਪ ਨੂੰ ਅਪਣੀ ਸਰਸਰੀ ਵਿਥਜਾ ਤਾਂ ਸੁਣਾਈ ਸੀ, ਪਰ ਇਹ 'ਪ੍ਰੀਤਮ ਜੀ' (ਕੰਹਦੀ ਰੋ ਪਈ) ਹੀ ਕੋਈ ਜਾਦੂ ਦੀ ਖੇਡ ਹੈ, ਜਿਸਦਾ ਮੈਨੂੰ ਬੀ ਪਤਾ ਨਹੀਂ, ਇਹ ਜੋ ਬੀਮਾਰ ਪਏ ਹਨ, ਇਸ ਭੇਤ ਨੂੰ ਜਾਣਦੇ ਹਨ। ਮੈਨੂੰ ਵਿਦਜਾ ਦੇ ਮਗਰੋਂ ਚਰਚਾਦਾ ਸ਼ੌਕ ਬਹੁਤ ਸੀ। ਚੰਗੇ ਚੰਗੇ ਸਾਧੂ ਤੇ ਪੰਡਤ ਆਕੇ ਮੇਰੇ ਨਾਲ ਝਗੜਦੇ ਤੇ ਸਾਰੇ ਸ਼ਾਬਾਸ਼ ਦੇਕੇ ਜਾਯਾ ਕਰਦੇ ਸਨ। ਇਕ ਦਿਨ ਪਿਤਾ ਜੀ ਇਨ੍ਹਾਂ ਨੂੰ (ਦਾਤਾ ਜੀ ਵਲ ਸੈਨਤ ਕਰਕੇ) ਨਾਲ ਲੈ ਆਏ। ਇਹ ਅਕਸਰ ਨਦੀ ਕਿਨਾਰੇ ਵਿਚਰਿਆ ਕਰਦੇ ਸਨ। ਮੈਨੂੰ ਪਿਤਾ ਜੀ ਕਹਣ ਲੱਗੇ: ਇਹ ਸਾਧੂ ਬੀਤਰਾਗ ਜਾਪਦਾ ਹੈ, ਮਾਲੂਮ ਹੁੰਦਾ ਹੈ ਕਿ ਵਿਦਜਾ ਪਾਕੇ ਗਜਾਤਗੇਯ ਹੋਗਿਆ ਹੈ ਅਰ ਬੀਤਰਾਗ ਹੋਕੇ ਫੇਰ ਜਗਤ ਵਿਚ ਵਿਚਰ ਰਿਹਾ ਹੈ। ਇਸ ਨਾਲ ਵੀਚਾਰ ਕਰਨੀ ਬਹੁਤ ਲਾਭ ਦੇਵੇਗੀ। ਸੋ ਪਿਤਾ ਜੀ ਕਦੇ ਕਦੇ ਇਨ੍ਹਾਂ ਨੂੰ ਘਰ ਲਿਆਉਂਦੇ, ਅਸੀਂ ਸਤਕਾਰ ਨਾਲ ਭੋਜਨ ਖੁਆਉਂਦੇ ਹੁੰਦੇ ਸਾਂ। ਮੈਂ ਕਈ ਵੇਰ ਚਰਚਾ ਲਈ ਛੇੜ ਛਾੜ ਕੀਤੀ, ਪਰ ਏਹ ਅਟੰਕ ਰਹੇ। ਇਕ ਦਿਨ ਮੈਂ ਆਖਿਆ ਕਿ ਕੁਛ ਮੱਤ ਦਿਓ ਤਾਂ ਕਹਣ ਲੱਗੇ: 'ਮੱਤ ਤਾਂ ਬਥੇਰੀ ਹੈ। ਮੱਤ ਮਾਰੀ ਜਾਏ ਤਾਂ ਚੰਗੀ ਹੈ'। ਮੈਂ ਹੱਕੀ ਬੱਕੀ ਹੋ ਗਈ। ਇਨ੍ਹਾਂ ਦੇ ਸਰੀਰ ਦਾ ਜ਼ਬ੍ਹਾ ਐਸਾ ਸੀ ਕਿ ਸਾਡੇ ਪਰ ਭੈ ਤੇ ਪਜਾਰ ਦੀ ਛਾਯਾ ਪੈ ਜਾਯਾ ਕਰਦੀ ਸੀ। ਮੈਂ ਉੱਤਰ ਤਾਂ ਨਾ ਦੇ ਸਕੀ, ਪਰ ਇਨ੍ਹਾਂ ਨੇ ਹੱਸਕੇ ਕਿਹਾ: ਸਿਆਣਪਾਂ ਨਾਲ ਮਨ ਸਿਆਣਾ ਹੋ ਜਾਂਦਾ ਹੈ, ਖਿਡ ਜਾਂਦਾ ਹੈ, ਪਰ ਕੱਠਾ ਹੋਕੇ ਸੂਤ ਨਹੀਂ ਹੁੰਦਾ।

ਅੱਜ ਮੈਨੂੰ ਕੁਛ ਸੋਚ ਪਈ। ਅੱਜ ਮੇਰੇ ਵਿਦਜਾ ਦੇ ਨਸ਼ੇ ਵਿਚ ਜੋ ਮੈਨੂੰ ਚੜ੍ਹ ਰਿਹਾ ਸੀ, ਪਹਲੀ ਚੋਭ ਪਈ, ਅਰ ਸੋਚਾਂ ਵਿਚ ਸੋਚਾਂ ਪੈ ਗਈਆਂ ਕਿ ਇਹ ਕੀ ਗੱਲ ਹੈ? ਇਕ ਦਿਨ ਫੇਰ ਆਏ ਤਾਂ ਮੈਂ ਫੇਰ ਕਿਹਾ ਕਿ ਜੀ ਕੋਈ ਚਰਚਾ ਕਰੋ। ਕਹਣ ਲੱਗੇ: ਚਰਚਾ ਦਾ ਕੀ ਅਰਥ ਹੈ? ਜਾਂ ਮੈਂ ਦੱਸਿਆ ਤਾਂ ਕਹਣ ਲੱਗੇ, ਨਹੀਂ। ਜੋ ਚਾਹ ਨੂੰ ਚਰ ਲਵੇ ('ਚਰ+ਚਾਹ') ਉਹ ਚਰਚਾ ਕਰ ਸਕਦਾ ਹੈ, ਇਹ ਕਹਕੇ ਹੱਸ ਪਏ। ਫੇਰ ਇਕ ਦਿਨ ਮੈਂ ਕੁਛ ਕਿਹਾ, ਤਾਂ ਕਹਣ ਲੱਗੇ: ਤੂੰ ਕੌਣ ਹੈਂ?

ਮੈਂ—ਜੋ ਸਾਹਮਣੇ ਬੈਠੀ ਹਾਂ।

ਦਾਤਾ—ਸਾਹਮਣੇ ਤਾਂ ਮਿੱਟੀ ਦਾ ਪਿੰਡ ਬੈਠਾ ਹੈ।

ਮੈਂ—ਮੈਂ ਮਿੱਟੀ ਦਾ ਪਿੰਡ ਤਾਂ ਨਹੀਂ।

ਦਾਤਾ—ਫੇਰ ਤੂੰ ਕੌਣ ਹੈਂ ?

ਮੈਂ—ਮੈਂ ਆਤਮਾ ਹਾਂ, ਪਰਮਾਤਮਾਂ ਹਾਂ, ਬ੍ਰਹਮ ਹਾਂ।

ਦਾਤਾ ਜੀ ਕਹਣ ਲਗੇ:—ਆਪਾ ਪਛਾਣਕੇ ਕਹ ਰਹੀ ਹੈਂ ?

ਮੈਂ—ਹਾਂ ਜੀ।

ਦਾਤਾ—ਪਛਾਣ ਕੇ ? ਆਓ ਖਾਂ ਪਰਤਾਲ ਕਰੀਏ:—

ਹੋਰ ਵਿਦਜਾ ਪਾਉਣ ਨੂੰ ਜੀ ਕਰਦਾ ਹੈ ? ਹੋਰ ਪਦਾਰਥ ਨੂੰ ਚਿਤ ਕਰਦਾ ਹੈ ? ਹੋਰ ਸੋਭਾ ਨੂੰ ਮਨ ਲੋਚਦਾ ਹੈ ? ਚੰਗੇ ਖਾਣ ਪੀਣ ਨੂੰ ਦਿਲ ਚਾਹੁੰਦਾ ਹੈ ?

ਮੈਂ—ਜੀ ਹਾਂ, ਇਉਂ ਤਾਂ ਕਰਦਾ ਹੈ।

ਦਾਤਾ—ਬ੍ਰਹਮ ਦਾ ਲੱਛਣ ਕਰੋ।

ਮੈਂ—ਸੁਧ, ਨਿਰਵਿਕਾਰ, ਅਚਾਹ, ਕਲੇਸ਼ ਕਰਮ ਤੋਂ ਪਰੇ, ਤ੍ਰਿਕਾਲ—ਅਬਾਧ। ਸੱਤ, ਚਿੱਤ, ਆਨੰਦ।

ਦਾਤਾ—ਫੇਰ ਤੇਰੇ ਤੇ ਤੇਰੇ ਬ੍ਰਹਮ ਦੇ ਲਛਣ ਨਹੀਂ ਮਿਲਦੇ।

ਮੈਂ—(ਘਬਰਾਕੇ, ਹੈਂ ! ਹੈ ਤਾਂ ਠੀਕ !

ਦਾਤਾ—ਫੇਰ ਪਛਾਣ ਕੇ ਨਹੀਂ ਕਿਹਾ, ਹੱਛੀ ਤਰਾਂ ਜੋਖਕੇ ਤੇ ਪਛਾਣਕੇ ਕਹੁ ਤੂੰ ਕੌਣ ਹੈਂ ?

ਮੈਂ—ਕੀ ਕਹਾਂ,ਮੈਂ ਕੌਣ ਹਾਂ, ਹਾਂ ਤਾਂ ਬ੍ਰਹਮ, 'ਸਰਬੰ ਖਲਵਿਦ ਬ੍ਰਹਮ' ਹੈ, ਤੇ ਮੈਂ ਸਰਬ ਦੇ ਵਿਚ ਉਸਤੋਂ ਭਿੰਨ ਹੋ ਸਕਦੀ ਹਾਂ ?

ਦਾਤਾ—ਹੋ ਸਕਦੀ, ਯਾ ਹੋਣਾ ਚਾਹੀਦਾ ਹੈ, ਕੁਛ ਨਹੀਂ, 'ਸਕਦਾ' ਤੇ 'ਚਾਹੀਦਾ' ਨਿਸਚੇ ਪੂਰਬਕ ਵਾਕ ਨਹੀਂ ਹਨ। ਨਿਸਚਿਤ ਗੱਲ ਪਛਾਣ ਕੇ ਕਹ "ਤੂੰ ਕੌਣ ਹੈਂ" ?

ਮੈਂ—ਮੈਂ ਸਰੀਰ, ਮਨ, ਬੁਧ, ਚਿਤ, ਅਹੰਕਾਰ ਦੀਆਂ ਉਪਾਧੀਆਂ ਵਿਚ ਵੇੜ੍ਹਿਆ ਹੋਇਆ ਮਾਯਾ ਸਬਲ ਬ੍ਰਹਮ ਹਾਂ, ਪਰ ਇਹ ਸਭ ਮਾਯਾ ਹੈ ਅਰ ਮੈਂ ਸ਼ੁੱਧ ਹਾਂ, ਅਰ ਇਹ ਮਾਯਾ ਬੀ ਕੁਛ ਨਹੀਂ, ਭ੍ਰਮ ਮਾਤ੍ਰ ਹੈ, ਤਾਂਤੇ ਮੈਂ ਸ਼ੁੱਧ ਹੀ ਹਾਂ।

ਦਾਤਾ ਜੀ ਨੇ ਇਕ ਧੱਫਾ ਮੇਰੀ ਪਿੱਠ ਵਿਚ ਠੋਕਿਆ।

ਮੈਂ—ਊਈ ਰੱਬਾ, ਪੀੜ ! ਸਾਈਂ ਲੋਕ ਜੀ ! ਇਹ ਕੀਹ ਚਰਚਾ ਦਾ ਰਸਤਾ ਹੈ ?

ਦਾਤਾ—ਕੀ ਹੋਇਆ ?

ਮੈਂ—ਮੈਨੂੰ ਪੀੜ ਹੋਈ ਹੈ।

ਦਾਤਾ—ਸ਼ੁਧ ਬ੍ਰਹਮ ਨੂੰ, ਕਿ ਅਹੰਕਾਰ ਨੂੰ, ਚਿਤ ਨੂੰ, ਕਿ ਬੁਧੀ ਨੂੰ, ਮਨ ਨੂੰ ਕਿ ਸਰੀਰ ਨੂੰ ?

ਮੈਂ—(ਘਬਰਾਕੇ) ਮੈਨੂੰ।

ਦਾਤਾ-ਇਹ 'ਮੈਨੂੰ' ਕੌਣ ਹੈ ?

ਮੈਂ—ਸ਼ੁਧ।

ਦਾਤਾ—ਸ਼ੁਧ ਨੂੰ ਪੀੜ ਹੋਈ ਹੈ ?

ਮੈਂ—(ਘਬਰਾਕੇ) ਸ਼ੁਧ ਤਾਂ ਖੀੜਾ ਤੋਂ ਪਰੇ ਹੈ।

ਦਾਤਾ—ਫੇਰ ਪੀੜ ਕਿਸਨੂੰ ਹੋਈ ?

ਮੈਂ—ਪੀੜ ਵਿਚ ਮੇਰਾ ਅਧਜਾਸ ਹੈ। ਵਾਸਤਵ ਵਿਚ ਪੀੜ ਕੋਈ ਸ਼ੈ ਨਹੀਂ, ਮੇਰਾ ਜਨਮ ਜਨਮਦਾ ਅਧਜਾਸ ਹੋਗਿਆ ਹੈ, ਇਸ ਕਰਕੇ ਪੀੜ ਹੁੰਦੀ ਹੈ।

ਦਾਤਾ—ਜਦ ਤੂੰ ਸ਼ੁੱਧ ਹੈਂ ਤਾਂ ਇਹ ਅਧਜਾਸ ਕਿਸਨੂੰ ਹੈ ?

ਮੈਂ—ਸ਼ੁਧ ਨੂੰ।

ਦਾਤਾ—ਸ਼ੁਧ ਨੂੰ? ....? ਸ਼ੁਧ ਤਾਂ ਨਿਰਵਿਕਾਰ ਹੈ, ਉਸ ਵਿਚ ਅਧਜਾਸ ਦਾ ਨਿਸਚਾ ਕਿਕੂੰ ਹੈ ?

ਮੈਂ—(ਘਬਰਾਕੇ) ਹੈ ਤਾਂ ਠੀਕ ! ਪਰ ਮੈਂ ਕੀ ਆਖਾਂ ?

ਦਾਤਾ—ਪਛਾਣਕੇ ਕਹੁ ਕਿ ਤੂੰ ਕੌਣ ਹੈਂ?

ਮੈਂ—ਮੈਂ ਹਾਂ ਤਾਂ ਸ਼ੁੱਧ ਪਰ ਮੇਰੇ ਅੰਦਰ ਸੰਸਾ ਅਜੇ ਹੈ।

ਦਾਤਾ—ਸੰਸਾ ਸ਼ੁਧ ਨਹੀਂ, ਮੈਲ ਹੈ ?

ਮੈਂ—ਠੀਕ ।

ਦਾਤਾ—ਜਿਥੇ ਮੈਲ ਹੈ, ਉਥੇ ਪ੍ਰਕਾਸ਼ ਨਹੀਂ, ਜਿਥੇ ਪ੍ਰਕਾਸ਼ ਨਹੀਂ, ਉਥੇ ਨਿਸਚਿਤ ਪਛਾਣ ਨਹੀਂ ।

ਮੈਂ—ਹੈ ਤਾਂ ਠੀਕ।

ਦਾਤਾ—ਤਦ ਤੂੰ ਆਪੇ ਨੂੰ ਪਛਾਣਦੀ ਨਹੀਂ, ਸੁਣ ਸੁਣਾਕੇ ਪਈ ਆਖਦੀ ਹੈਂ—'ਮੈਂ ਸ਼ੁੱਧ ਹਾਂ'।

ਮੈਂ—ਸੁਣ ਸੁਣਾਕੇ ਤਾਂ ਨਹੀਂ, ਪਰ ਵਿੱਦਯਾ ਪਾਕੇ ਬੁੱਧੀ ਵਿਚ ਨਿਸਚਿਤ ਹੋਕੇ।

ਦਾਤਾ—ਪਰ ਅਨਭਵ ਨਹੀਂ ਕਰਦੀ। ਜੋ ਕੁਛ ਹੈਂ, ਉਸ ਵਿਚ ਸੰਸਾ ਹੈ। ਯਾ ਜੋ ਕੁਛ ਸਮਝਦੀ ਹੈਂ, ਉਸ ਨੂੰ ਅਨਭਵ ਨਹੀਂ ਕਰਦੀ।

ਮੈਂ—ਹਾਂ ਐਉਂ ਠੀਕ ਹੈ।

ਦਾਤਾ—ਤਦ ਤੂੰ ਅੰਨ੍ਹੀ ਹੈਂ ।

ਮੈਂ—(ਘਬਰਾਕੇ) ਮੈਂ ਤਾਂ ਸੁਜਾਖੀ ਹਾਂ।

ਦਾਤਾ—ਹਾਂ, ਸਰੀਰ ਕਰਕੇ, ਪਰ ਉਹ ਹੋਰ ਅੰਧਕਾਰ ਹੈ।

ਮੈਂ—ਉਹ ਕੀਹ ?

ਦਾਤਾ—ਉਹ ਅੰਧਾ ਜੋ ਆਪਾ ਨਾ ਪਛਾਣੇ।*

ਜੋ ਆਪਾ ਨਹੀਂ ਪਛਾਣਦਾ ਉਸਨੇ ਰੱਬ ਨੂੰ ਕੀ ਪਛਾਣਨਾ ਹੈ?

ਮੈਂ—( ਤ੍ਰੱਬਕ ਕੇ ) ਜੋ ਆਪਾ ਨਾ ਪਛਾਣੇ ਉਹ ਅੰਨ੍ਹਾ ! ਹੈ ਤਾਂ ਠੀਕ, ਪਰ ਮੈਂ ਤਾਂ ਪਛਾਣਦੀ ਹਾਂ, ਪਰ ਹਾਂ ਠੀਕ ਅਜੇ ਅਧਯਾਸ ਹੈ, ਅਧਯਾਸ ਕਰਕੇ ਸ਼ੁੱਧ ਦੀ ਸ਼ੁੱਧਤਾ ਦੇ ਨਿਸਚੇ ਵਿਚ ਸੰਸਾ ਹੈ, ਤਾਂਤੇ ਮੈਂ ਨਿਸਚਿਤ ਨਹੀਂ ਪਛਾਣਦੀ। ਜਿਸਨੂੰ ਦਾਤਾ ਅਨਭਵ ਕੰਹਦਾ ਹੈ, ਉਸ ਲੇਖੇ ਠੀਕ ਮੈਂ ਅੰਨ੍ਹੀ ਹਾਂ। ਇਹ ਮੈਂ ਸੋਚ ਰਹੀ ਸਾਂ ਕਿ ਦਾਤਾ ਜੀ ਨੇ ਨੈਣ ਮੀਟ ਕੇ ਕਿਹਾ 'ਪ੍ਰੀਤਮ ਜੀ' ਉਨ੍ਹਾਂ ਦੇ ਨੇਤ੍ਰਾਂ ਤੋਂ ਨੀਰ ਵਗਿਆ, ਤੇ ਚੇਹਰੇ ਤੇ ਅਚਰਜ ਪਜਾਰ ਤੇ ਵੈਰਾਗ ਦਾ ਰੰਗ ਆ ਗਿਆ । ਉਨ੍ਹਾਂ ਦੇ ਕਹਣ ਵਿਚ ਕੁਛ ਐਸੀ ਥ੍ਰੱਰਾਟ ਸੀ ਕਿ ਮੇਰੇ ਸਰੀਰ ਵਿਚ ਝਰਨਾਟ ਛਿੜ ਗਈ, ਨੈਣ ਮੁੰਦ ਗਏ ਤੇ ਪਾਣੀ ਵਗ ਪਿਆ ਤੇ ਇਕ ਧੂਹ ਜੇਹੀ ਪੈ ਗਈ।

ਕੁਛ ਚਿਰ ਮਗਰੋਂ ਦਾਤਾ ਜੀ ਉਠ ਟੁਰੇ। ਮੈਂ ਕਿਹਾ:—ਸੁਆਮੀ ਜੀ ਠਹਰੋ, ਕੁਛ ਬ੍ਰਹਮ ਗਿਆਨ ਤੇ ਹੋਰ ਵਿਚਾਰ ਕਰੀਏ । ਕਹਣ ਲਗੇ: 'ਤੂੰ ਅੰਨ੍ਹੀ ਹੈ, ਅੰਨ੍ਹੇ ਨਾਲ ਰੰਗ ਰੂਪ ਦਾ ਕੀ ਵੀਚਾਰ?' ਕੰਹਦੇ ਕੰਹਦੇ ਟੁਰੀ ਗਏ ।

'ਤੂੰ ਅੰਨ੍ਹੀ ਹੈਂ' ਇਹ ਪਹਲਾ ਦਿਨ ਸੀ ਕਿ ਮੈਂ ਅਪਣੀ ਸ਼ਾਨਵਿਚ ਇਹਸੁਣਿਆਂ। ਜੇ ਮੈਂ ਪਿਤਾ ਨੂੰ ਕੰਹਦੀ ਕਿ ਮੈਨੂੰ ਫੁਕਰੇ ਨੇ ਗਾਲ ਦਿਤੀ ਹੈ ਤਾਂ ਉਸਨੂੰ ਚਕਵਾਕੇ ਨਦੀ ਵਿਚ ਸਿਟਵਾ ਦੇਂਦੇ,ਪਰ ਮੇਰੇ ਵਿਚ ਹੀਆ ਕਿਥੇ ਕਿ ਕੁਛ ਬਿਰਕਦੀ । ਮੈਂ ਜਿੱਧਰ ਗਈ,ਜੋ ਕੰਮ ਫੜਿਆ;ਮੇਰੇ ਕੰਨਾਂ ਵਿਚ ਇਹੋ ਅਵਾਜ਼ ਰੜਕੇ 'ਤੂੰ ਅੰਨ੍ਹੀ ਹੈਂ' ਅਰ ਇਸਦੇ ਨਾਲ ਕਾਂਬਾ ਛਿੜ ਪਵੇ। ਸਚ ਮੁਚ ਮੈਂ ਅੰਨੀ ਹਾਂ ? ਸਾਈਂ ਲੋਕ ਨੇ ਕਿਸਤਰਾਂ ਮੈਨੂੰ ਨਿਸਚੇ ਕਰਵਾਯਾ ਹੈ। ਠੀਕ ਮੈਂ ਆਪਾ ਜਾਣਦੀ ਹਾਂ, ਪਰ ਪਛਾਣਦੀ ਨਹੀਂ ਹਾਂ।

ਦਾਤਾ ਜੀ ਕਈ ਦਿਨ ਸਾਡੇ ਘਰਨਹੀਂ ਆਏ। ਇਕ ਦਿਨ ਸੰਝ ਦਾ ਵੇਲਾ ਸੀ,

*ਅੰਧੇ ਆਪੁ ਨ ਪਛਾਣਨੀ' ਅਰਥਾਤ ਓਹ ਅੰਨੇ ਹਨ, ਜੋ ਆਪੇ ਨੂੰ ਨਹੀਂ ਪਛਾਣਦੇ।

ਮੈਂ ਤੇ ਪਿਤਾ ਜੀ ਬਜਰੇ ਵਿਚ ਸੈਲ ਕਰ ਰਹੇ ਸਾਂ, ਸਾਂਖ ਮਤ ਤੇ ਵੀਚਾਰ ਹੋ ਰਹੀ ਸੀ। ਓਹ ਕਹ ਰਹੇ ਸਨ ਕਿ ਈਸ਼੍ਵਰ ਸਿੱਧ ਨਹੀਂ ਹੁੰਦਾ,ਤੇ ਮੈਂ ਕਹ ਰਹੀ ਸਾਂ ਕਿ ਸਿੱਧ ਹੈ। ਉਹ ਕਹ ਰਹੇ ਸਨ ਕਿ ਨਹੀਂ, ਉਹ ਕਰਤਾ, ਤੇ ਕਾਦਰ ਤੇ ਗੁਰੂ ਨਹੀਂ ਹੈ। ਤੇ ਮੈਂ ਕਹ ਰਹੀ ਸਾਂ ਕਿ ਨਹੀਂ ਸਾਂਖ ਦਰਸ਼ਨ ਵਿਚ ਹੀ ਲਿਖਿਆ ਹੈ 'ਸਹਿ ਸਰ੍ਬ ਵਿਤ੍ ਸਰ੍ਬ ਕਰ੍ਤਾ' ਉਹੀ ਸਭ ਕੁਛ ਕਰਦਾ ਤੇ ਸਭ ਕੁਛ ਜਾਣਦਾ ਹੈ, ਐਸਾ ਸਰਬੱਗਜ ਤੇ ਸਰਬ ਸ਼ਕਤੀਮਾਨ ਈਸ਼੍ਵਰ ਸਿਧ ਹੈ। ਤਾਂ ਉਹ ਕਹਣ ਲਗੇ ਕਿ ਕਰਤਾ ਹੈ ਤਾਂ ਸੱਨਧਿ ਮਾਤਰ ਕਰਕੇ ਅਰਥਾਤ ਚੁੰਭਕ ਦੀ ਖਿਚ ਵਾਂਙੂ ਨਮਿਤ ਕਾਰਣ ਹੋ ਸਕਦਾ ਹੈ, ਪਰ ਜੋ ਸੂਤਰ ਤੀਸਰੇ ਧਿਆਏ ਦੇ ਤੂੰ ਕਹੇ ਹਨ ਇਹ ਤਾਂ ਉਸ ਪੁਰਖ ਲਈ ਹਨ ਜੋ (ਸਹਿ) ਪੁਰਖ ਪ੍ਰਕ੍ਰਿਤ ਲਜਤਾ ਤੋਂ ਉਠਦਾ ਹੈ ਉਹ ਕਿਸੇ ਜਨਮ ਇਤਨਾ ਉਚਾ ਹੋ ਜਾਂਦਾ ਹੈ ਕਿ ਓਹ ਸਰਬੱਗਜ ਤੇ ਸਰਬ ਸ਼ਕਤੀਮਾਨ ਹੋ ਜਾਂਦਾ ਹੈ। ਮੈਂ ਕਿਹਾ, ਬੱਸ ਫੇਰ ਈਸ਼ਵਰ ਸਿੱਧ ਹੋ ਗਿਆ। ਓਹ ਬੋਲੇ,ਇਸੇ ਈਸ਼੍ਵਰ ਨੂੰ ਸਾਂਖ ਨੇ ਮੰਨਿਆਂ ਹੈ। 'ਈਦ੍ਰਿਸ਼ੇਸ਼੍ਵਰ ਸਿਦ੍ਧਿ ਸਿਦਧਾ' ਇਹ ਈਸ਼੍ਵਰ ਤਾਂ ਸਿੱਧ ਹੈ, ਪਰ ਇਹ ਆਦ ਅੰਤ ਰਹਤ ਸਦਾ ਕਾਇਮ ਈਸ਼੍ਵਰ ਬਾਬਤ ਨਹੀਂ ਹੈ। ਮੈਂ ਕਿਹਾ ਯੋਗ ਨੇ ਇਹੋ ਗਲ ਤਾਂ ਫੜੀ ਹੈ। ਉਸਨੇ ਕਿਹਾ ਹੈ ਕਿ 'ਕਲੇਸ਼ ਕਰਮ ਉਨ੍ਹਾਂ ਦੇ ਫਲ ਵਾਸ਼ਨਾਂ ਤੋਂ (ਜੋ) ਸਪਰ੍ਸ਼ ਨਹੀਂ ਕੀਤਾ ਗਿਆ (ਇਕ) ਪੁਰਖ ਵਿਸ਼ੇਸ਼ (ਹੈ, ਉਹ) ਈਸ਼੍ਵਰ (ਹੈ)।'

ਜੇ ਸਾਂਖ ਨੇ ਪੁਰਖ ਮੰਨਿਆਂ ਹੈ ਤਾਂ ਪੁਰਖ ਵਿਚ ਸਾਨੂੰ ਸਰਬੱਗਜਤਾ ਦਾ ਬੀਜ ਨਜ਼ਰ ਪੈਂਦਾ ਹੈ। ਹੁਣ ਇਹ ਸਰਬੱਗਜਤਾ ਵਧ ਘਟ ਦਿਸ ਪੈਂਦੀ ਹੈ, ਸੋ ਇਸਦੇ ਵਾਧੇ ਵਾਲੇ ਪਾਸੇ ਟੁਰੀਏ ਤਾਂ ਅੰਤ ਕਿਤੇ ਇਹ ਪੂਰਨ ਦਿਸੇਗੀ। ਉਹ ਪੁਰਖ ਜਿਸ ਵਿਚ ਪੂਰਨ ਹੋਵੇਗੀ ਈਸ਼੍ਵਰ ਹੋਵੇਗਾ। ਸਾਧਾਰਨ ਪੁਰਖ ਤਾਂ ਜਨਮ ਧਾਰ ਅਭ੍ਯਾਸ ਵੈਰਾਗ ਕਰ ਸਿੱਧੀ ਪਾਂਦੇ ਹਨ,ਪਰ ਜਿਥੇ ਸਰਬੱਗਜਤਾ ਅਤਿਸੈ ਕਰਕੇ ਹੋਵੇਗੀ ਉਥੇ ਇਸ ਗੱਲ ਦੀ ਲੋੜ ਨਾ ਰੱਖੇਗੀ, ਜੋ ਸੁਤੇ ਹੀ ਪੂਰਨ ਹੋਵੇ ਉਹ ਈਸ਼੍ਵਰ ਹੈ। ਸੋ ਵੇਖ ਲਓ ਸਾਂਖ ਤੋਂ ਹੀ ਈਸ਼੍ਵਰ ਸਦਾ ਥਿਰ ਈਸ਼੍ਵਰ, ਸਰਬੱਗਜ ਤੇ ਕਲੇਸ਼ ਕਰਮ ਫਲ ਆਸ਼ਜ ਤੋਂ ਪਰੇ ਸਿੱਧ ਕਰ ਲਿਆ ਜਾ ਸਕਦਾ ਹੈ ਕਿ ਨਹੀਂ ? ਪਿਤਾ ਜੀ ਹੱਸ ਪਏ ਤੇ ਕਹਣ ਲੱਗੇ:ਤੂੰ ਚਤੁਰ ਹੋਗਈ ਹੈਂ ਪਰ ਯੋਗ ਨੇ ਬੀ ਕਰਤਾ ਤਾਂ ਨਹੀਂ ਮੰਨਿਆਂ। ਮੈਂ ਕਿਹਾ ਕਿ ਪ੍ਰਕ੍ਰਿਤੀ ਜੜ੍ਹ ਹੈ, ਜੜ੍ਹ ਵਿਚ ਕਰਤਾਪਨ ਹੋ ਨਹੀਂ ਸਕਦਾ, ਤੇ ਪੁਰਖ ਅਤੀਤ ਹੈ, ਤੇ ਸੰਸਾਰ ਪਰਤੱਖ ਰਚਿਆ ਹੋਯਾ ਦਿੱਸਦਾ ਹੈ, ਅਰ ਇਸ ਵਿਚ ਪਰਤੱਖ ਪ੍ਰਬੰਧ, ਸਿਲਸਿਲਾ ਤੇ ਹਿਸਾਬ ਹੈ। ਗੁਣਗੁਣੀ ਭਾਵ ਕਰਕੇ ਯਾ ਪ੍ਰਕ੍ਰਿਤੀ ਦਾ ਪ੍ਰਤਿਬਿੰਬ ਪਰਸਪਰ ਖਿੱਚ ਯਾ ਪ੍ਰਤਿਬਿੰਬ ਕਰਕੇ ਹਿਸਾਬ ਸਿਲਸਿਲਾ ਤੇ ਪ੍ਰ[illegible] ਵਾਲੀ ਰਚਨਾ ਆਪੇ ਰਚੀ ਜਾਣੀ ਤਮਾਸ਼ਾ ਹੈ ! ਪਿਤਾ ਜੀ ਮੁਸਕ੍ਰਾ ਪਏ ਤੇ ਅੱਗੇ ਖਬਰ ਨਹੀਂ ਕੀਹ ਕਹਣ ਲੱਗੇ ਸਨ ਤੇ ਮੈਂ ਅੱਜ ਉਨ੍ਹਾਂ ਨੂੰ ਸਾਂਖ ਤੋਂ ਯੋਗ ਤੇ ਯੋਗ ਵਿਚੋਂ ਵੇਦਾਂਤ ਵਿਚ ਲੈ ਜਾਨ ਦਾ ਜਤਨ ਕਰ ਰਹੀ ਸਾਂ, ਕਿ ਦਰਯਾ ਦੇ ਕਿਨਾਰੇ ਤੋਂ ਇਕ ਦਰਦਨਾਕ ਦਿਲਖਿਚਵੀਂ ਕਾਨੜੇ ਦੀ ਧ੍ਵਨੀ ਉਠੀ ਜੋ ਸਾਨੂੰ ਦੋਹਾਂ ਪਿਤਾ ਪੁਤ੍ਰੀ ਨੂੰ ਐਸਤਰਾਂ ਧ੍ਰੂ ਗਈ ਕਿ ਧਯਾਨ ਉਧਰ ਜੁੜ ਗਿਆ ਤੇ ਚੁਪ ਛਾ

ਗਈ:ਇਹ ਕੁਛ ਸੀ ਜੋ ਅਸਾਂ ਸਮਝਿਆ:-

ਬਿਸਰਿ ਗਈ ਸਭ ਤਾਤ ਪਰਾਈ
ਜਬ ਤੇ ਸਾਧ ਸੰਗਤਿ ਮੋਹਿ ਪਾਈ
॥੧॥ ਰਹਾਉ ॥ ਨਾਕੋ ਬੈਰੀ
ਨਹੀ ਬਿਗਾਨਾ ਸਗਲ ਸੰਗਿ
ਹਮ ਕਉ ਬਨਿਆਈ ॥

ਮਲਾਹ ਦੇ ਹੱਥ ਬੀ ਖਿੱਚ ਖਾ ਗਏ ਤੇ ਬਜਰਾ ਉਸੇ ਕਿਨਾਰੇ ਵਲ ਜਾ ਲੱਗਾ। ਅੱਗੇ ਦਾਤਾ ਜੀ ਨਦੀ ਕਿਨਾਰੇ ਇਕ ਛਾਵੇ ਚੋਂਦੇ ਰੰਗਭਰੇ ਚਿਹਰੇ ਵਿਚ ਗਦ ਗਦ ਬੈਠੇ ਸੇ।ਪਿਤਾ ਜੀ ਕਹਣ ਲੱਗੇ,ਉਹੋ ਬੀਤਰਾਗ ਸਾਧੂ ਹੈ। ਅਸੀ ਉਤਰੇ, ਸੀਸ ਨਿਵਾਯਾ ਤੇ ਕਿਹਾ: ਦਾਤਾ ਜੀ! ਅਜ ਸਾਡੇ ਚੱਲੋ, ਤਾਂ ਕਹਣ ਲੱਗੇ-ਚੱਲੋ ਬਈ ਚੱਲੀਏ। ਤੇ ਫੇਰ ਇਉਂ ਬੋਲੀ ਗਏ:-

'ਸੁਾਲ ਇਹ ਨਹੀਂ ਕਿ ਕਰਤਾਰ ਤੋਂ ਬਿਨਾਂ ਸੰਸਾਰ ਦੀ ਰਚਨਾ ਸਮਝ ਆ ਸਕਦੀ ਹੈ, ਇਸ ਕਰਕੇ ਕਰਤਾਰ ਦੀ ਕੀਹ ਲੋੜ ਹੈ,ਪਰ ਇਹ ਕਿ ਇਸ ਰਚਨਾ ਦਾ ਰਚਨਹਾਰ ਹੈ ਕਿ ਨਹੀਂ। ਜੇ ਬਿਨਾਂ ਉਸਨੂੰ ਸਮਝੇ ਦੇ ਰਚਨਾ ਸਮਝ ਵਿਚ ਆ ਜਾਵੇ ਤਾਂ ਇਹ ਕਿਸਤਰਾਂ ਸਿੱਧ ਹੋਗਿਆ ਕਿ ਕਰਤਾਰ ਹੈ ਨਹੀਂ ?' ਇਹ ਕਹਕੇ ਆਪੇ ਹੱਸ ਪਏ।

"ਪੁਰਖ ਸੁਤੰਤਰ ਹੈ, ਅਤੇ ਅਨੇਕਾਂ ਪਰਖ ਹਨ। ਪੁਰਖ਼ ਤੋਂ ਛੁਟ ਸਭ ਪ੍ਰਕ੍ਰਿਤੀ ਹੈ। 'ਮੈਂ ਪਰਖ ਹਾਂ ਸੁਤੰਤਰ ਹਾਂ' ਇਹ ਗਜਾਨ ਮੇਰੇ ਵਿਚ ਹੈ, ਮੈਂ ਦ੍ਰਿਸ਼ਟਾ ਹਾਂ, ਮੈਨੂੰ ਮੇਰੇ ਸਿਵਾ ਸਬ ਦ੍ਰਿਸ਼ਮਾਨ ਹੈ, ਸੋ ਮੇਰੇ ਸਿਵਾ ਦ੍ਰਿਸ਼ਟਾ ਕੋਈ ਨਹੀਂ। ਫੇਰ ਕੀਹ ਰਿਹਾ ? (ਹਸ ਪਏ)

'ਪ੍ਰਕ੍ਰਿਤ ਤੋਂ ਪੁਰਖ ਸੁਤੰਤਰ, ਤੇ ਦੋਵੇਂ ਆਪੋ ਵਿਚ ਰਲ ਮਿਲ ਬੈਠੇ। ਦੁਹਾਂ ਵਿਚ ਐਸੇ ਮੇਲ ਦੀ ਯੋਗਤਾ ਕਿ ਇਕ ਦੂਜੇ ਨਾਲ ਮਿਲਕੇ ਐਸੀ ਸੁੰਦਰ ਰਚਨਾ ਹੋ ਜਾਵੇ,ਕਿਸਨੇ ਸੋਚੀ ਤੇ ਪੈਦਾ ਕੀਤੀ ? ਇਕ ਆਦਮੀ ਤਕੜਾ ਤੇ ਅੰਨ੍ਹਾਂ ਹੈ,ਇਕ ਲੰਗੜਾ ਹੈ ਪਰ ਸੁਜਾਖਾ ਹੈ, ਦੋਵੇਂ ਇਕ ਦੂਜੇ ਨਾਲ ਫਬਕੇ ਰਲ ਬੈਠੇ।ਅੰਨ੍ਹਾਂ ਘੋੜੀ ਬਣਿਆਂ, ਲੰਗੜਾ ਉੱਤੇ ਚੜ੍ਹਿਆਤੇਬਾਗ ਵਿਚ ਪਹੁੰਚਕੇ ਸੁਜਾਖੇ ਨੇ ਫਲ ਤੋੜੇ ਤੇ ਦੋਹਾਂ ਨੇ ਖਾਧੇ।ਇਕ ਅੰਨ੍ਹਾ ਹੋਵੇ ਪਰਰਾਜ਼ੀ ਹੋਵੇ ਤੇ ਲੰਗੜਾ ਸੁਜਾਖਾ ਹੋਵੇ ਤੇ ਦੋਵੇਂ ਯੋਗਤਾ ਪੂਰਬਕ ਤੇ ਸਾਂਝੀ ਗਰਜ਼ ਪਿਛੇ ਰਲ ਜਾਣ ਤਾਂ ਅਚਰਜ ਨਹੀਂ। ਹਾਂ,ਸਾਂਝੀ ਗਰਜ਼। ਪਰ ਇਹ ਕੀਕੂੰ ਆਪੇ ਹੋਗਿਆ ਜਦ ਕਿ ਪੁਰਖ ਸੁਤੇ ਬੇਗਰਜ਼ ਤੇ ਪ੍ਰਧਾਨ ਜੜ੍ਹ ਹੋਣ ਕਰਕੇ ਬੇਗਰਜ਼ਹੈ।"(ਹਸ ਪਏ)

'ਦੇਖੋ ਜੀ ਪ੍ਰਕ੍ਰਿਤੀ (ਪ੍ਰਧਾਨ) ਭ੍ਰਮ ਮਾਤ੍ਰ ਨਹੀਂ,ਪਰ ਸਚੀਮੁਚੀ ਹੈ,ਅਤੇ ਪੁਰਖ ਬੀ ਸਚੀਮੁਚੀ ਹੈ। ਤਾਂ ਦੁਹਾਂ ਦਾ ਸੰਜੋਗ ਬੀ ਸਚੀਮੁਚੀ ਹੈ।ਹੁਣ ਦੁਖ ਤੇ ਪੀੜਾ ਸਚੀ ਮੁਚੀ ਦੇ ਸੰਜੋਗ ਵਿਚ ਹੈ। ਇਸ ਦੁਖ ਦਾ ਦਾਰੂ ਇਸ ਗੱਲ ਦਾ ਗਜਾਨ ਹੈ'ਕਿ ਪੁਰਖ ਅਤੀਤ ਹੈ, ਮਾਯਾ (ਪ੍ਰਕ੍ਰਿਤੀ) ਜੜ੍ਹ ਹੈ।' ਜਦ ਪ੍ਰਕ੍ਰਿਤੀ ਭਰਮ ਮਾਤ੍ਰ ਨਹੀਂ ਸਚੀਮੁਚੀ ਹੈ ਤਾਂ ਉਸਦਾ ਬੰਧਨ ਗਜਾਨ ਨਾਲ ਕਿਕੂੰ ਕਟੇ ? ਗਜਾਨ ਦਾ ਕੰਮ ਹੈ ਅਗਜਾਨ (ਮਾਯਾ ਯਾ ਭੁਲੇਖੇ) ਦਾ ਦੂਰ ਕਰਨਾ। ਜਦ ਸੰਜੋਗ ਸਚੀਮੁਚੀ ਦਾ ਹੈ ਤਾਂ ਗਜਾਨ ਉਸਨੂੰ ਕਿਕੂੰ ਕੱਟ ਸਕਦਾ ਹੈ? ਸਚੀਮੁਚੀ ਦੇ ਸੰਜੋਗ ਦਾ ਜਦ ਗਜਾਨ ਪ੍ਰਾਪਤ ਹੋਵੇਗਾ ਤਾਂ ਸੰਜੋਗ ਦੀ ਯਥਾਰਥ ਅਵਸਥਾ ਸਾਫ ਸਾਫ ਸਮਝ ਵਿਚ ਪੈ ਜਾਵੇਗੀ, ਨਾਕਿ ਟੁਟ ਜਾਏਗੀ। ਗਜਾਨ ਸੰਜੋਗ ਨੂੰ ਸਮਝਾ-ਏਗਾ ਨਾਕਿ ਤੋੜੇਗਾ। ਨੁਕਤਾ ਇਹ ਹੈ ਕਿ ਜਾਂ ਤਾਂ ਸੰਜੋਗ ਸਚੀਮੁਚੀ ਹੈ, ਯਾ ਸਚੀਮੁਚੀ ਨਹੀਂ ਹੈ, ਭ੍ਰਮ ਮਾਤ੍ਰ ਹੈ

ਜੇ ਸਚੀਮੁਚੀ ਹੈ ਤਾਂ ਗਜਾਨ ਦੂਰ ਨਹੀਂ ਕਰ ਸਕਦਾ, ਗਜਾਨ ਅਗਜਾਨ, ਨਾ ਜਾਣਨ, ਭਰਮ, ਭੁਲੇਖੇ ਨੂੰ ਕਟ ਸਕਦਾ ਹੈ, ਸਚੀਮੁਚੀ ਦੇ ਮੇਲ ਨੂੰ ਨਹੀਂ ਕੱਟ ਸਕਦਾ, ਤੇ ਭਲਾ ਜੇਕਰ ਪੁਰਖ ਤੇ ਪ੍ਰਕ੍ਰਿਤੀ (ਪ੍ਰਧਾਨ) ਦਾ ਸੰਜੋਗ ਭਰਮ ਮਾਤ੍ਰ ਹੈ, ਜਦ ਓਹ ਸੰਜੋਗ ਹੈ ਹੀ ਨਹੀਂ ਫੇਰ ਕਿਕੂੰ ਆਖ ਸਕਦੇ ਹਾਂ ਕਿ ਪੁਰਖ ਪ੍ਰਕ੍ਰਿਤੀ ਵਿੱਚ ਪ੍ਰਕਾਸ਼ਤ ਹੁੰਦਾ ਹੈ ਤੇ ਪ੍ਰਕ੍ਰਿਤੀ ਪੁਰਖ ਵਿੱਚ ਪ੍ਰਤਿਬਿੰਬਤਿ ਹੁੰਦੀ ਹੈ, ਤੇ ਫੇਰ ਇਹ ਕਹਣਾ ਕਿਕੂੰ ਠੀਕ ਹੈ ਕਿ ਦੁਹਾਂ ਦਾ ਪਰਸਪਰ ਪ੍ਰਕਾਸ਼ ਤੇ ਪ੍ਰਤਿਬਿੰਬਤਿ ਹੋਣਾ ਯਾ ਗੁਣਗੁਣੀ ਭਾਵ ਦੁਖ ਸੁਖ ਦਾ ਕਾਰਣ ਹੈ, ਸੰਜੋਗ ਤਾਂ ਸਚੀਮੁਚੀ ਹੈ ਹੀ ਨਹੀਂ, ਫੇਰ ਕਲੇਸ਼ ਕਿਥੇ? ਤੇ ਜੇ ਪੁਰਖ ਤੇ ਪ੍ਰਕ੍ਰਿਤੀ ਦੋ ਨਹੀਂ, ਇਕੋ ਆਤਮਾ ਹੈ, ਤਾਂ ਵੇਦਾਂਤ ਹੋਗਿਆ, ਸਾਂਖ ਖਤਮ, ਤੇ ਜੇ ਇਕੋ ਪ੍ਰਕ੍ਰਿਤਿ ਹੈ ਤਾਂ ਚਾਰਵਾਕ ਹੋਗਿਆ, ਸਾਂਖ ਸਮਾਪਤ। ਵਾਹ ਵਾਹ! ਪਰ ਸਾਨੂੰ ਕੀਹ, ਮਨ ਜੀ! ਚੜ੍ਹਦੀਆਂ ਕਲਾਂ ਵਿਚ ਖੇਡੋ। ਏਹ ਸਾਰੇ ਸਿਆਣੇ ਰਚਨਾ ਵਿਚ ਉਦਾਸੀ ਤੇ ਢੈਹਦੀਆਂ ਕਲਾਂ ਦਾ ਰੰਗ ਵੇਖਕੇ ਓਦਰਦੇ ਹਨ। ਦੁਖ ਕਿੱਥੇ ਹੈ? ਪੀੜਾ ਕਿੱਥੇ ਹੈ? ਗਜਾਨ ਦਾ ਕੰਮ ਸੱਚ ਦਾ ਪ੍ਰਕਾਸ਼ ਕਰਨਾ ਹੈ, ਜਦ ਸਚ ਪ੍ਰਗਟ ਪਿਆ, ਫੇਰ ਕੀ ਹੈ? ਮਾਂ ਨਾਲ, ਕਾਰਣ ਨਾਲ, ਸਦਾ ਮੇਲ ਜਦ ਪ੍ਰਾਪਤ ਹੋਗਿਆ; ਫੇਰ ਬੁਰਾ ਨਹੀਂ, ਸਭ ਭਲਾ ਹੈ, ਹਾਰ ਨਹੀਂ, ਸਭ ਜਿੱਤ ਹੈ।

ਐਉਂ ਅਪਣੇ ਆਪ ਨਾਲ ਉੱਚੀ ਉੱਚੀ ਆਖਦੇ, ਹਸਦੇ ਤੇ ਖੇਡਦੇ ਸਾਡੇ ਨਾਲ ਟੁਰੀ ਗਏ, ਸਾਡੇ ਦੋਹਾਂ ਦੇ ਦੰਦ ਜੁੜ ਗਏ; ਸਾਂਖ ਇਹ ਸ਼ੰਕਾ ਸਾਨੂੰ ਕਦੇ ਨਹੀਂ ਫੁਰੀ ਸੀ ਅਤੇ ਕੈਸੀ ਪੱਕੀ ਸੀ। ਘਰ ਆ ਗਿਆ ਤੇ ਅਸਾਂ ਦਾਤਾ ਜੀ ਨੂੰ ਅਜ ਬਹੁਤ ਪਜਾਰ ਨਾਲ ਅੰਨ ਖੁਲਾਯਾ।

ਜਦ ਟੁਰਨ ਲੱਗੇ ਤਾਂ ਮੈਂ ਆਖਿਆ: ਦਾਤਾ ਜੀ! ਕੀ ਮੈਂ ਅੰਨੀ ਹਾਂ"?

ਦਾਤਾ—ਉਹ ਅੰਧਾ ਹੈ ਜੋ ਆਪਾ ਨ ਪਛਾਣੇ।

ਮੈਂ—ਕਿਕੂੰ ਪਛਾਣਾਂ?

ਦਾਤਾ—"ਤੂੰ ਤਾਂ ਬ੍ਰਹਮ ਹੈਂ", ਏਸ ਅਟਾਰੀ ਤੋਂ ਹੇਠਾਂ ਉਤਰ।

ਮੈਂ—ਕਿਕੂੰ ਉਤਰਾਂ?

ਦਾਤਾ—ਪਹਿਲੋਂ ਆਪ ਨੂੰ ਪਛਾਣ। ਆਪ ਪਛਾਣੇਂ ਤਾਂ ਸੁਜਾਖੀ ਹੋ ਜਾਵੇਂ, ਸੁਜਾਖੀ ਹੋਕੇ ਬ੍ਰਹਮ ਨੂੰ ਲੱਭਣ ਦੀ ਯੋਗਤਾ ਪੈਦਾ ਹੋਵੇਗੀ, ਤਦੋਂ ਤੂੰ ਬ੍ਰਹਮ ਨੂੰ ਪਛਾਣੇਂਗੀ। ਇਸ ਪਛਾਣ ਦੇ ਆਯਾਂ ਤੂੰ ਅਵਸਥਾ, ਸਰਬ ਅਵਸਥਾ ਤੋਂ ਨਿਕਲ ਕੇ ਯਥਾਰਥ ਨੂੰ ਪਹੁੰਚੇਂਗੀ, ਅਰਥਾਤ ਤੂੰ 'ਸੱਚ' ਨੂੰ ਪਛਾਣੇਂਗੀ, ਸਚ ਵਿੱਚ ਖੇਡੇਂਗੀ, ਸਚ ਵਿੱਚ ਰਸ ਮਾਣੇਂਗੀ ਤੇ ਚੜ੍ਹਦੀ ਕਲਾ ਪਾਵੇਂਗੀ।

ਮੈਂ—ਕੀਕੂੰ ਪਛਾਣਾਂ?

ਇਹ ਮੇਰਾ ਕਹਣਾ ਸੀ ਕਿ ਆਪਦੇ ਨੇਤ੍ਰ ਮੁੰਦ ਗਏ, 'ਪ੍ਰੀਤਮ ਜੀ' ਮੂੰਹੋਂ ਨਿਕਲਿਆ, ਨੈਣਾਂ ਤੋਂ ਨੀਰ ਵਗਿਆ। ਨਾਲ ਹੀ ਮੇਰੇ ਸ੍ਰੀਰ ਵਿੱਚ ਇਕ ਝਰਨਾਟ ਛਿੜੀ, ਮੇਰੇ ਨੈਣਾਂ ਤੋਂ ਜਲ ਡਿੱਗਾ ਤੇ ਮੈਂ ਕਿੰਨਾਂ ਚਿਰ ਮੂਰਛਿਤ ਖੜੀ ਰਹੀ, ਜਦ ਅੱਖ ਖੁੱਲ੍ਹੀ ਤਾਂ ਦਾਤਾ ਜੀ ਟੁਰ ਚੁਕੇ ਸਨ।

ਦੂਏ ਦਿਨ ਦਾਤਾ ਜੀ ਆਪੇ ਹੀ ਆ ਗਏ। ਹਸਦੇ ਹਸਦੇ, ਖਿੜੇ ਮੱਥੇ ਤੇ ਲਸਦੇ ਚੇਹਰੇ, ਆਖਣ ਲਗੇ "ਜੀਅ ਦਾਨ! ਜੀਅ ਦਾਨ"

ਮੈਂ—ਦਾਤਾ ਜੀ ! ਮੈਂ ਅੰਨ੍ਹੀ ਹਾਂ, ਪਰ ਰਾਤ ਮੈਂ ਸੋਚਿਆ ਹੈ ਕਿ ਮੈਂ ਯੋਗ ਕਰਾਂ, ਤਾਂ ਮੈਂ ਬ੍ਰਹਮ ਹੋਵਾਂਗੀ ।

ਦਾਤਾ—ਯੋਗ ਦਾ ਕੀਹ ਅੰਗ ਕਰੇਂਗੀ?

ਮੈਂ—ਪ੍ਰਾਣਾਯਾਮ ਕਰਾਂਗੀ ।

ਦਾਤਾ—ਤੇ ਯਮ ਨਿਯਮ ?

ਮੈਂ—ਉਨ੍ਹਾਂ ਦਾ ਕੀਹ ਹੈ ?

ਦਾਤਾ—ਤਦ ਕਿੰਗਰੀ ਵਜੇਗੀ, ਪੰਡਤਾਂ ਦੇ ਘਰ ਭਾਠੀ ਚੋਏਗੀ, ਤੇ ਗੋਰਖ ਗੋਰਖ ਹੋਵੇਗੀ ।

ਮੈਂ—ਕਿਉਂ ?

ਦਾਤਾ—ਯਮ ਨਿਯਮ ਦਾ ਮਤਲਬ ਹੈ ਸਦਾਚਾਰ ਠੀਕ ਹੋਵੇ, ਆਚਰਨ (ਚਾਲ-ਚਲਨ) ਪਵਿੱਤ੍ਰ ਹੋਵੇ, ਜੋ ਵਿਦਵਾਨਾਂ ਦੇ ਘਰ ਹੈ ਨਹੀਂ । ਸਾਂਖ ਪੜ੍ਹਕੇ ਕੁਛ ਲੋੜ ਬੀ ਘਟ ਜਾਂਦੀ ਹੈ ।

ਮੈਂ—ਦਾਤਾ ! ਹੈ ਤਾਂ ਸਚ !

ਦਾਤਾ—ਫੇਰ ਕੀਹ ਬਨਸੀ ?

ਮੈਂ—ਚਿੱਤ ਬ੍ਰਿਤੀਆਂ ਰੁਕਕੇ ਕਲੇਸ਼ਾਂ ਦਾ ਨਾਸ ।

ਦਾਤਾ—ਫੇਰ ਕੀਹ ?

ਮੈਂ—ਫੇਰ ਦ੍ਰਿਸ਼੍ਰਾ ਦੀ ਸਰੂਪ ਵਿਚ ਇਸਥਿਤੀ ।

ਦਾਤਾ—ਨੀਂਹ ਕੱਚੀ, ਉਸਤੇ ਉਸਾਰੀ, ਫੇਰ ਮੁਰਦਾ ਨਿਰੋਧ ਨਾਲ ਮਿਲਾਪ ! ਨਿਰੋਧ ਨਾਲ ਤਾਂ ਆਪਾ ਪ੍ਰਗਟੂ । ਬ੍ਰਹਮ ਕੀਕੂੰ ਹੋਸੇਂ ?

ਮੈਂ—(ਘਬਰਾਕੇ) ਮੁਰਦਾ ਨਿਰੋਧ ।

ਦਾਤਾ—ਕਰਤਾਰ ਪ੍ਰੇਮ ਰੂਪ (ਅਸਤੀ, ਭਾਂਤੀ, ਪ੍ਰੇਜ਼) ਤੇ ਇਸ ਜਗਜਾਸੂ ਦਾ ਤਤ ਸਰੂਪ ਉਸ ਕਰਤਾਰ ਦੀ ਅੰਸ ਇਹ ਬੀ ਪ੍ਰੇਮ ਰੂਪ । ਦੁਹਾਂ ਦਾ ਮੇਲ ਬ੍ਰਿਤੀਆਂ ਦੇ ਰੁਕਣ ਨਾਲ ? ਬ੍ਰਿਤੀਆਂ ਰੁਕਣ ਨਾਲ ਤਾਂ ਪੁਰਖ ਪ੍ਰਕ੍ਰਿਤੀ ਤੋਂ ਅਤੀਤ ਹੋਊ ਜਿਸਨੂੰ ਪੁਰਖ ਵਿਸ਼ੇਸ਼ ਕਿਹਾ ਹੈ ਉਸਨਾਲ ਯੋਗ (ਮੇਲ) ਕੀਕੂੰ ?

ਮਿਲਿਐ ਮਿਲਿਆ ਨਾ ਮਿਲੈ
ਮਿਲੈ ਮਿਲਿਆ ਜੇ ਹੋਇ॥ ਅੰਤਰ
ਆਤਮੈ ਜੋ ਮਿਲੈ ਮਿਲਿਆ
ਕਹੀਐ ਸੋਇ ॥

ਕੋਲ ਬੈਠੇ, ਨੇੜੇ ਆ ਗਏ, ਤਾਂ ਮਿਲੇ ਹੋਏ ਨਹੀਂ ਹੁੰਦੇ । ਆਤਮਾ ਵਿੱਚ ਆਤਮਾ ਮਿਲੇ, ਤੇ ਆਤਮਾ ਜੀਉਂਦੀ ਜਾਗਦੀ ਜੋਤ ਤੇ ਜੀਵਾਤਮਾ ਬੀ ਜਾਗਦੀ ਸ਼ੈ, ਦੁਹਾਂ ਵਿੱਚ ਮੇਲ ਦਾ ਸਾਧਨ ਜੀਉਂਦਾ ਜਾਗਦਾ ਸਾਧਨ ਹੋਵੇ ਤਾਂ ਮਿਲੇ ।

ਮੈਂ ਕਿਹਾ: ਓਹਕੀਹ ਹੈ?

ਦਾਤਾ—(ਨੇਤ੍ਰ ਮੁੰਦ ਗਏ) "ਪ੍ਰੀਤਮ ਜੀ" ਜਲ ਕਿਰ ਪਿਆ, ਚੇਹਰਾ ਬਦਲ ਗਿਆ । ਮੇਰੇ ਬੀ ਨੈਣ ਭਰ ਆਏ, ਝਰਨਾਟ ਛਿੜ ਗਈ,ਲੂੰਕੰਡੇ ਖੜੇ ਹੋਗਏ। ਜਦ ਅਖਾਂ ਖੁਲ੍ਹੀਆਂ ਤਾਂ ਦਾਤਾ ਜੀ ਟੁਰ ਗਏ ਸੇ, ਤੇ ਮੇਰੇ ਸਾਹਮਣੇ ਕੰਧ ਤੇ ਲਿਖਿਆ ਸੀ 'ਤੂੰ ਨਾਸਤਕ ਹੈਂ'

ਹੁਣ ਮੈਂ ਘਬਰਾਈ,ਮੈਂ ਨਾਸਤਕ ਹਾਂ, ਮੈਂ ਪਿਤਾ ਜੀ ਨਾਲ ਅਜੇ ਕਲ ਚਾਰ-ਵਾਕੀਆਂ ਦੇ ਮਤ ਨੂੰ ਖੰਡਨ ਕਰਕੇ ਜਿੱਤ ਪਾਈ ਹੈ । ਅੱਗੇ ਮੈਂ ਅੰਨ੍ਹੀ ਸਾਂ । ਹੁਣ ਮੈਂ ਨਾਸਤਕ ਹੋ ਗਈ । ਹੇ ਭਗਵਾਨ ! ਇਹ ਦਾਤਾ ਲੋਕ ਮੇਰੇ ਨਾਲ ਕੀਹ ਕਰ ਰਿਹਾ ਹੈ ? ਮੈਨੂੰ ਤਪੀ ਤੇ ਪੰਡਤ ਮੱਥੇ ਟੇਕਕੇ ਜਾਂਦੇ ਹਨ, ਇਹ ਗਾਲਾਂ ਦੇਂਦਾ ਹੈ, ਪਰ ਫੇਰ ਪਜਾਰਾ ਲਗਦਾ ਹੈ,ਜੋ ਕਹੇ ਅੰਦਰ ਜਾਂਦਾ ਤੇ ਚੀਰ ਪਾਂਦਾ ਹੈ।

ਦੂਜੇ ਦਿਨ ਦਾਤਾ ਜੀ ਫੇਰ ਪਿਤਾ ਜੀ ਦੇ ਨਾਲ ਆਏ । ਜਦ ਅੰਨ ਪਾ ਚੁਕੇ ਤਾਂ ਆਪੇ ਹੀ ਪਏ ਆਖਣ:—

ਸਾਧਨ | ਬਾਹਰਲੇ ਬਨਾਵਟੀ ਯਤਨ।

ਇਨ੍ਹਾਂ ਦਾ ਫਲ ਕੀਹ ? ਵਿਭੂਤੀ। ਤੇ ਸਾਰੇ ਏਥੇ ਫਸ ਗਏ । ਸਿੱਧੀਆਂ, ਫਸੇ ਸਿੱਧ, ਤੇ ਯੋਗੀ, ਯੋਗੀ ਹਾਂ ਭਾਠੀ ਚੋਏ ਦਾਰੂ, ਦਾਰੂ ਨਿਕਲੇ, ਪੀਤੇ ਤੇ ਮਤਵਾਲੇ, ਕਿਹਾਕੁ ਯੋਗ ਹੈ ?

ਕੈਵੱਲ ਕਿੱਥੇ ਗਿਆ ? ਪੁਰਖ ਨੂੰ ਪ੍ਰਕ੍ਰਿਤੀ ਤੋਂ ਅੱਡ ਕਰ ਲਿਆ ਕੈਵਲਹੋ ਗਿਆ। ਭਲਾ ਜੇ ਕੈਵਲ ਬੀ ਪ੍ਰਾਪਤ ਹੋਗਿਆ ਤਾਂ ਕੀ ਹੋਇਆ। ਉਹੋ ਜੋ ਸਾਂਖ ਪਿਆ ਕਹਿਦਾ ਹੈ। ਪੁਰਖ ਅੱਡ ਹੋਗਿਆ, ਮੁਕਤ ਹੋਗਿਆ। ਸੋ ਯੋਗ ਕਰਕੇ ਪੁਰਖ ਪ੍ਰਕ੍ਰਿਤੀ ਤੋਂ ਅਤੀਤ ਹੋਗਿਆ। ਤੇ ਯੋਗ ਨੇ ਸਾਂਖ ਨਾਲੋਂ ਜੋ ਵਾਧਾ ਕੀਤਾ ਸੀ ਤੇ ਦੱਸਿਆ ਸੀ ਕਿ ਕੋਈ ਵਿਸ਼ੇਸ਼ ਪੁਰਖ ਹੈ ਜੋ ਈਸ਼੍ਵਰ ਹੈ। ਈਸ਼੍ਵਰ ਤਾਂ ਫੇਰ ਲਾਂਭੇ ਹੀ ਧਰਿਆ ਰਹਗਿਆ। ਜੇ ਤਾਂ ਉਸ ਈਸ਼੍ਵਰ ਨੂੰ ਮੰਨਿਆਂ ਸੀ, ਤਾਂ ਬਨਾਵਟੀ ਸਾਧਨਾਂ ਨਾਲ ਪਹਲੇ ਵਿਭੂਤੀ ਤੇ ਫੇਰ ਕੈਵਲ (ਪੁਰਖ ਨੂੰ ਪ੍ਰਕ੍ਰਿਤੀ ਤੋਂ ਅਤੀਤ ਕਰਨ) ਵਿਚ ਪਹੁੰਚਣੇ ਦੀ ਉਹੋ ਕਾਰ ਹੀ ਕਰਕੇ ਕੀਹ ਲੈਣਾ ਸੀ? ਯਮ, ਨਿਯਮ ਆਸਨ, ਪ੍ਰਾਣਾਯਮ, ਪ੍ਰਤਯਾਹਾਰ, ਧਾਰਨਾ, ਧਯਾਨ, ਸਮਾਧੀ, ਏਹ ਅਠੇ ਵਿਭੂਤੀ ਵਿਚ ਲੈ ਗਏ, ਅਗੋਂ ਪਰ ਵੈਰਾਗ ਕੈਵਲ ਵਿਚ ਲੈ ਗਿਆ; ਅਰਥਾਤ ਪੁਰਖ ਪ੍ਰਕ੍ਰਿਤੀ ਤੋਂ ਅਤੀਤ ਹੋਗਿਆ, ਈਸ਼੍ਵਰ ਕਿਤੇ ਬੀ ਨਾ ਆਯਾ। ਤੇ ਜੋ ਅਸਲ ਗਲ ਅਸਲ ਲਾਭ ਈਸ਼੍ਵਰ ਦੇ ਮੰਨਣ ਦਾ ਸੀ ਲਾਂਭੇ ਰਹ ਗਿਆ। ਈਸ਼੍ਵਰ ਹੈ, ਪ੍ਰੇਮ ਸਰੂਪ ਹੈ ਉਸ ਨਾਲ ਪਯਾਰ ਕਰਦੇ ਬਨਾਵਟੀ ਹੇਰਾਂ ਫੇਰਾਂਦੀ ਲੋੜ ਚੁਕਾ ਦੇਂਦੇ ਤੇ ਸਿਧਾ ਮੇਲ ਉਸ ਨਾਲ ਹੋ ਜਾਂਦਾ, ਜੋ ਸਰਬਾਧਾਰ ਹੈ, ਜੋ ਆਨੰਦ ਹੈ, ਪ੍ਰੇਮ ਹੈ, ਸਤ ਹੈ, ਅਰ ਜੀਵਨ ਹੈ। (ਹੱਸ ਪਏ)। ਵਾਹ ਵਾਹ! ਪਯਾਰ ਤੇ ਨਾਮ ਦੀ ਗਲ ਸੁਣੀ ਤਾਂ ਸਹੀ ਪਰ ਗਾਉਣ ਗੇਣਤੀ ਵਿਚ ਸਿਟ ਕੇ ਲੰਘ ਗਏ। ਗੌਣ ਕਰ ਦਿਤੀ, ਮੁੱਖ ਨਾ ਰਖੀ।

ਚੂਲਿਕਾ ਨੇ ਸਾਂਖ ਦੇ ੨੫ ਤਤਾਂ ਦੇ ਨਾਲ ਈਸ਼੍ਵਰ ਬੀ ਇਕ ਤੱਤ ਰਲਾ ਦਿਤਾ, ਜੋ ਪੁਰਖਾਂ ਨਾਲੋਂ ਵਧੀਕ ਸੁਤੰਤ੍ਰ ਹੈ, ਤੇ ਖੁੱਲ੍ਹੇ ਬੁੱਲ੍ਹੇ ਲੁਟਦਾ ਹੈ। ਸਾਂਖ ਦੀ ਨਾਸ-ਤਕਤਾ ਤਾਂ ਘਟਾਈ, ਪਰ ਆਸਤਕਤਾ ਦਾ ਮਨੋਰਥ ਅਜੇ ਬੀ ਪੂਰਾ ਨਾ ਹੋਇਆ। ਫੇਰ ਚੁਪਹੋਗਏ। ਹੁਣ ਮੈਂ ਫੇਰ ਗਲ ਛੇੜੀ:—

ਮੈਂ—ਨਾਸਤਕ ਕਿਕੂੰ ਹਾਂ ?

ਦਾਤਾ ਜੀ ਹੱਸ ਪਏ।

ਮੈਂ—ਫੇਰ ਪੁਛਿਆ ।

ਦਾਤਾ—ਆਸਤਕ ਹੈਂ ਤਾਂ ਤੇਰਾ ਰੱਬ ਕਿੱਥੇ ਹੈ ?

ਮੈਂ—ਸਾਰੇ ਵਯਾਪਕ ਹੈ।

ਦਾਤਾ—ਤੇਰਾ ਰੱਬ ਤੇਰੇ ਪਾਸ ਹੈ ਕਿ ਨਹੀਂ ?

ਮੈਂ—ਜੇ ਸਾਰੇ ਹੈ ਤਾਂ ਮੇਰੇ ਪਾਸ ਬੀ ਹੈ।

ਦਾਤਾ—ਤੇਰੇ ਪਾਸ ਹੈ ਤਾਂ ਕਿਥੇ ਹੈ ?

ਮੈਂ—ਅੰਗੁਸ੍ਟ ਪ੍ਰਮਾਣ (ਅੰਗੂਠੇ ਜਿੰਨਾ) ਮੇਰੇ ਹਿਰਦੇ ਵਿਚ ਬੈਠਾ ਹੈ।

ਦਾਤਾ—ਕਿਹੋ ਜਿਹਾ ਹੈ ?

ਮੈਂ—ਮੈਂ ਕੋਈ ਡਿੱਠਾ ਥੋੜਾ ਹੈ?

ਦਾਤਾ—ਭਾਸਦਾ ਹੈ, ਕਿ ਹੈ ?

ਮੈਂ—ਹਾਂ ਜੀ।

ਦਾਤਾ—ਸਚ ? ਚਰਚਾ ਵਾਦ ਦੇ ਵੇਲੇ ਕਿ ਕਦੇ ਅੱਗੇ ਪਿੱਛੇ ਬੀ ?

ਮੈਂ—ਅੱਗੇ ਪਿੱਛੇ ਕੀ ਮਤਲਬ ?

ਦਾਤਾ—'ਰੱਬ ਹੈ' ਇਹ ਖਯਾਲ ਦਿਨ ਰਾਤ ਵਿਚ ਕਿੰਨਾਂ ਚਿਰ ਅੰਦ੍ਰ ਰਹਿਦਾ ਹੈ ?

ਮੈਂ—ਚਰਚਾ ਵਾਦ ਵੇਲੇ, ਕਦੇ ਕਿਸੇ ਦਿਨ।

ਦਾਤਾ—ਜਿੰਨਾਂ ਚਿਰ ਇਹ ਖਯਾਲ ਅੰਦਰ ਨਹੀਂ ਰੈਂਹਦਾ ਕਿ 'ਰੱਬ' ਹੈ ਉਨਾਂ

ਚਿਰ 'ਹੈ' ਦਾ ਖ਼ਜਾਲ ਯਾ 'ਆਸਤਕ ਭਾਵ' (ਰਬ ਦੇ ਹੋਣ ਦਾ ਜਾਣਨਾ) ਅੰਦਰ ਹੀ ਨਹੀਂ ਹੈ ਤਦ ਤੁਸਾਡੀ 'ਪ੍ਰਤੀਤੀ' ਵਿਚ ਕਿਸਤਰਾਂ ਆਯਾ ਹੈ ? ਕੀਕੂੰ ਕੰਹਦੇ ਹੋ ਕਿ ਅੰਦਰ ਹੈ ਅਰ ਭਾਸਦਾ ਹੈ ਫੇਰ ਜੇ ਇਹ ਨਹੀਂ ਤਾਂ ਆਸਤਕ ਕਿਸਤਰਾਂ ਹੋ ?

ਮੈਂ-(ਘਬਰਾਕੇ) ਦਾਤਾ ਲੋਕ! ਤੇਰਾ ਕੋਸ਼ ਵਖਰਾ, ਤੇਰੀ ਟੀਕਾ ਅਨੋਖੀ, ਪਰ ਹੈ ਜ਼ੋਰਦਾਰ ।

ਦਾਤਾ-ਫੇਰ ਤੂੰ ਨਾਸਤਕ ਹੈਂ ਕਿ ਨਹੀਂ?

ਮੈਂ-ਖਿਆਲ ਜਾਂ ਸਮਝ ਵਿਚ ਤਾਂ ਨਹੀਂ, ਮੈਂ ਸ਼੍ਰੁਤੀ ਪੜ੍ਹੀ ਹੈ, ਸ਼੍ਰੁਤੀ ਪਰਮਾਤਮਾਂ ਨੂੰ ਕਰਤਾ ਕਾਦਰ ਮੰਨਦੀ ਹੈ, ਮੈਂ ਮੰਨਦੀ ਹਾਂ ਮੈਂ ਨਾਸਤਕ ਨਹੀਂ ਹਾਂ।

ਦਾਤਾ-ਪਰ ਵਾਸਤਵ ਵਿਚ ਹੈਂ ?

ਮੈਂ-ਕੀ ਆਖਾਂ ?

ਦਾਤਾ-ਸਚ।

ਮੈਂ-ਜੀ ਤਾਂ ਨਹੀਂ ਕਰਦਾ, ਪਰ ਹੈ ਏਸੇਤਰਾਂ ।

ਦਾਤਾ-ਤੁਹਾਡਾ ਅਨਭਵ ਆਸਤਕਤਾ ਵਲੋਂ ਬੰਦ ਹੈ।

ਮੈਂ-(ਸੋਚਸੋਚਕੇ)ਮੈਂ ਨਾਸਤਕ ਹਾਂ,ਪਰ ਹੇ ਦਾਤਾ! ਮੈਨੂੰ ਵਿਦਯਾ ਜਿਸ ਪਾਸੇ ਲੈ ਗਈ ਸੀ, ਤੂੰ ਉਸ ਵਿਚੋਂ ਮੈਨੂੰ ਕੇਹੜੇ ਪਾਸੇ ਲਿਜਾ ਰਿਹਾ ਹੈਂ ? ਮੇਰਾ ਕਲੇਜਾ ਹਿਲ ਚੁਕਾ ਹੈ, ਮੇਰਾ ਮਨ ਟੁੱਟ ਰਿਹਾ ਹੈ, ਉਦਾਸੀ ਛਾਉਂਦੀ ਹੈ, ਅਰ ਸੁਖ ਜਾ ਰਿਹਾ ਹੈ, ਪਰ ਫੇਰ ਤੂੰ ਮਾੜਾ ਨਹੀਂ ਲਗਦਾ, ਤੇਰੀਆਂ ਗੱਲਾਂ ਫੇਰ ਸੁਣਨ ਨੂੰ ਜੀ ਕਰਦਾ ਹੈ। ਸਾਫ ਦੱਸ ਮੈਂ ਕੀ ਕਰਾਂ? ਇਹ ਮੇਰੇ ਕੰਹਦਿਆਂ ਉਨ੍ਹਾਂ ਦਾ ਰੰਗ ਬਦਲ ਗਿਆ, ਨੈਣ ਮੁੰਦ ਗਏ, 'ਪ੍ਰੀਤਮ ਜੀ' ਵਾਕ ਨਿਕਲਿਆ, ਛੰਮ ਛੰਮ ਜਲ ਦੀ ਧਾਰਾ ਵਗ ਤੁਰੀ । ਮੈਨੂੰ ਕੰਬਨੀ ਆਈ, ਅੱਖਾਂ ਬੰਦ ਹੋ ਗਈਆਂ, ਆ ਮੁਹਾਰੇ ਅੱਥ੍ਰੂ ਕਿਰੇ, ਤੇ ਸੁਧ ਨਹੀਂ ਰਹੀ। ਚਿਰ ਪਿੱਛੋਂ ਮੇਰੇ ਨੇਤ੍ਰ ਖੁੱਲ੍ਹੇ, ਦਾਤਾ ਜੀ ਪਿੱਠ ਫੇਰ ਚੁੱਕੇ ਸਨ, ਡਿਉਢੀ ਤਕ ਪਹੁੰਚ ਚੁਕੇ ਸਨ, ਪਰ ਇਹ ਕੰਹਦੇ ਜਾਂਦੇ ਸਨ:ਤੂੰ ਮੁਰਦਾ ਹੈਂ, ਤੂੰ ਮੁਰਦਾ ਹੈਂ, ਤੂੰ ਮੁਰਦਾ ਹੈਂ।

ਮੇਰੇ ਅੰਦਰ ਭੈ ਛਾ ਗਿਆ। 'ਮੈਂ ਮੁਰਦਾ ਹਾਂ' ? ਪਹਿਲੇ ਅੰਨ੍ਹੀ ਬਣਾਯਾ, ਫੇਰ ਨਾਸਤਕ ਬਣਾਯਾ, ਅਜ ਮੁਰਦਾ ਬਣਾ ਦਿੱਤਾ। ਮੈਂ ਕੀਹ ਕਰਾਂ ? ਜੀ ਨੇ ਕਿਹਾ:ਪਿਤਾ ਜੀ ਨੂੰ ਕਹੁ, ਪਰ ਇਕ ਭੈ ਆਯਾ, ਅਰ ਮੈਂ ਚੁਪ ਕਰ ਰਹੀ, ਰਾਤ ਮੈਂ ਸੌਣ ਲੱਗੀ ਤਾਂ ਕੰਨ ਆਖਦੇ ਸਨ, 'ਤੂੰ ਮੁਰਦਾ ਹੈਂ', ਸੋ ਏਸੇ ਵੰਹਮ ਵਿਚ ਸੌਂ ਗਈ।

ਦੋ ਚਾਰ ਦਿਨ ਦਾਤਾ ਜੀ ਨਜ਼ਰ ਨਹੀਂ ਪਏ, ਮੇਰੇ ਸਰੀਰ ਦੀ ਖੁਸ਼ੀ ਤੇ ਮੌਜਾਂ ਦੀ ਸਮਾਪਤੀ ਹੋ ਗਈ। ਭਾਵੇਂ ਬਹੁਤ ਪੜ੍ਹਨ ਕਰਕੇ ਮੈਂ ਕਈ ਵੇਰ ਸਿਰ ਦਰਦ,ਹਾਜ਼ਮੇ ਦੇ ਵਿਗਾੜ ਕਰਕੇ ਕ੍ਰੋਧਣ ਤੇ ਚਿੜਚਿੜੀ ਜਿਹੀ ਹੋਕੇ ਦੁਖੀ ਹੋਯਾ ਕਰਦੀ ਸਾਂ, ਪਰ ਹੁਣ ਤਾਂ ਮੈਂ ਡਾਵਾਂਡੋਲ ਤੇ ਉਦਾਸ ਜੇਹੀ ਹੋ ਗਈ। ਫਿਕਰ ਤੇ ਸੋਚਾਂ ਪੈ ਗਈਆਂ। ਵਿਦਯਾ ਦੇ ਸਾਰੇ ਖਿਆਲ, ਯੁਕਤੀਆਂ ਤਰਕ ਵਿਤਰਕਾਂ ਨਾਲ ਜੀ ਨੂੰ ਇਨ੍ਹਾਂ ਵਹਨਾਂ ਵਿਚੋਂ ਕੱਢਾਂ, ਪਰ ਨਾਂ ਨਿਕਲਣ, ਮਾਤਾ ਪਿਤਾ ਜੀ ਬੀ ਫਿਕਰ ਕਰਨ ਲੱਗੇ। ਮੈਨੂੰ ਪੁੱਛਣ ਕਿ ਤੂੰ ਲਿੱਸੀ ਕਿਉਂ ਹੋ ਰਹੀ ਹੈਂ ? ਪਰ ਮੈਂ ਜਿਸ ਵੇਲੇ ਕੁਛ ਕਹਨ ਲੱਗਾਂ, ਅਪਣੀ ਮੂਰਖਤਾ ਦੇ ਇਕਰਾਰ ਦੀ ਸ਼ਰਮ ਮੈਨੂੰ ਕੁਝ ਨਾਂ ਕਰਨ ਦੇਵੇ, ਇਸ ਲਈ ਮਾਪਿਆਂ ਨੂੰ ਕੁਝ ਨਾ ਦੱਸਿਆ ਛੇਵੇਂ ਕੁ ਦਿਨ ਦਾਤਾ ਜੀਲਾਲ

ਸੋਊ ਵਾਂਗੂ ਭਖਦੇ ਖੁਸ਼ੀ ਖੁਸ਼ੀ ਇਹ ਕੁਛ ਗਾਉਂਦੇ ਮੈਨੂੰ ਨਦੀ ਦੇ ਕਿਨਾਰੇ ਤੇ ਮਿਲ ਪਏ:-

ਤ੍ਰਿਸਨ ਬੁਝੀ ਮਮਤਾ ਗਈ ਨਾਠੇ
ਭੈ ਭਰਮਾ। ਥਿਤਿ ਪਾਈ ਆਨਦੁ
ਭਇਆ ਗੁਰਿ ਕੀਨੇ ਧਰਮਾ।

ਮੈਂ ਸਿਰ ਨਿਵਾਕੇ ਪੁਛਿਆ: ਦਾਤਾ ਜੀ! 'ਕੀ ਮੈਂ ਮੁਰਦਾ ਹਾਂ ? ਮਾਯਾ ਦਾ ਹਿੱਸਾ ਤਾਂ ਮੁਰਦਾ ਹੈ,ਪਰ ਮੈਂ ਤਾਂ ਜਾਗਦੀ ਜੋਤ ਹਾਂ।'

ਦਾਤਾ-(ਹੱਸਕੇ) ਮੁਰਦੇ ਦੇ ਸੰਗ ਵਿਚ ਜੀਉਂਦਾ ਮੁਰਦਾ ਹੋ ਰਿਹਾ ਹੈ॥

ਮੈਂ-ਮੇਰੀ ਸਮਝ ਵਿਚ ਨਹੀਂ ਪੈਂਦਾ ਕੀਕੂੰ ?

ਦਾਤਾ-ਆਓ ਖਾਂ ਵੇਖੀਏ! ਭਲਾ ਜੇ ਤੁਹਾਡੇ ਪਿਤਾ ਦੇ ਬਾਗ ਵਿਚ ਇਕ ਸੋਹਣਾ ਗੁਲਾਬ ਦਾ ਬੂਟਾ ਹੋਵੇ ਅਤੇ ਤੁਸੀ ਮੋਤੀ ਸਾੜਕੇ ਉਸਦੀਆਂ ਜੜ੍ਹਾਂ ਵਿਚ ਰੇਹ ਬਣਾਕੇ ਪਾ ਦਿਓ ਤਾਂ ਤੁਸੀਂ ਮੂਰਖ ਹੋ ਯਾ ਸਿਆਣੇ ?

ਮੈਂ-ਮੂਰਖ।

ਦਾਤਾ-ਕਿਉਂ।

ਮੈਂ-ਐਤਨੀ ਕੀਮਤੀ ਚੀਜ਼ ਇਕ ਮਾਮੂਲੀ ਬੂਟੇ ਨੂੰ ਪਾ ਦਿਆਂ ?

ਦਾਤਾ-ਭਲਾ ਦੋਹਾਂ ਵਿਚੋਂ ਵਡਾ ਕੌਣ ਹੈ ?

ਮੈਂ-ਮੋਤੀ।

ਦਾਤਾ-ਕੀਹ ਮੋਤੀ ਖਾ ਪੀ ਵਧ ਫੌਲ ਸਕਦਾ ਹੈ ?

ਮੈਂ-ਨਹੀਂ।

ਦਾਤਾ-ਫੇਰ ਵਡਾ ਕੌਣ ਹੈ ?

ਮੈਂ-ਮੋਤੀ, ਕਯੋਂਕਿ ਮੋਤੀ ਦਾ ਮੁੱਲ ਬਹੁਤਾ ਹੈ।

ਦਾਤਾ-ਹਾਂ। ਇਹੋ ਤਾਂ ਖੇਡ ਹੈ। ਮੁੱਲ ਤਾਂ ਜੀਵਨ ਮੌਤ ਦੇ ਨੁਕਤੇ ਤੋਂ ਨਹੀਂ ਪਾਯਾ ਜਾਂਦਾ, ਮੈਂ ਪੁਛਦਾ ਹਾਂ ਜੀਵਨ ਨੂੰ ਨਜ਼ਰ ਵਿਚ ਲਿਆ ਤੇ ਦੱਸ ਦੁਹਾਂ ਵਿਚੋਂ ਕੌਣ ਵਡਾ ਹੈ ?

ਮੈਂ-ਗੁਲਾਬ, ਕਿਉਂਕਿ ਮੋਤੀ ਮੁਰਦਾ ਹੈ, ਤੇ ਗੁਲਾਬ ਉਸ ਨਾਲੋਂ ਜੀਉਂਦਾ ਹੈ।

ਦਾਤਾ-ਬਕਰੀ ਗੁਲਾਬ ਖਾ ਜਾਵੇ ਤਾਂ ਤੁਸੀਂ ਕੀਹ ਆਖੋ ?

ਮੈਂ-ਹੁਣ ਤਾਂ ਸਮਝ ਪੈ ਗਈ ਹੈ, ਕਿ ਬਕਰੀ ਜੀਵਨ ਦੇ ਲੇਖੇ ਵੇਖੀਏ ਤਾਂ ਗੁਲਾਬ ਕੋਲੋਂ ਉਚੇ ਦਰਜੇ ਦੀ ਸ੍ਰੇਨੀ ਵਿਚ ਹੈ।

ਦਾਤਾ-ਤਦ ਬਕਰੀ ਦੇ ਸਾਮ੍ਹਣੇ ਗੁਲਾਬ ਮੁਰਦਾ ਹੈ ?

ਮੈਂ-ਹਾਂ।

ਦਾਤਾ-ਇਸ ਤਰਾਂ ਆਦਮੀ ਦੇ ਮੁਕਾਬਲੇ ਤੇ ਬੱਕਰੀ ਕੀ ਹੈ ?

ਮੈਂ-ਮੁਰਦਾ, ਪਰ ਇਹ ਦਸੋ ਕਿ ਆਦਮੀ ਕਿਸ ਅੱਗੇ ਮੁਰਦਾ ਹੈ ?

ਦਾਤਾ-ਜੀਉਂਦੇ ਅਗੇ।

ਮੈਂ-ਤੇ ਜੀਉਂਦਾ ਕੌਣ ਹੈ?

ਦਾਤਾ-ਜੋ ਆਪਣੇ ਅਸਲੇ ਵਿਚ, ਆਪਣੇ ਅਸਲ ਸਰੂਪ ਵਿਚ ਤੇ ਅਪਣੇ ਕਾਰਣ ਵਿਚ ਸੁਰਜੀਤ ਹੈ, ਜਾਗਦਾ ਹੈ।

ਮੈਂ-ਉਹ ਕਿੱਦਾਂ ?

ਦਾਤਾ-ਅਸਲ ਸਰੂਪ ਸਾਡਾ ਪ੍ਰੇਮ ਹੈ, ਤੇ ਪ੍ਰੇਮ ਵਿਚ ਆਨੰਦ ਹੈ,ਪਰ ਅਸੀ ਸਾਰਾ ਦਿਨ ਸੋਚਾਂ ਹਿਸਾਬਾਂ,ਮੁਰਦੇ ਵਹਣਾਂ ਵਿਚ ਦੁਖੀ, ਚਿੰਤਾਤੁਰ ਤੇ ਔਖੇ ਹਾਂ। ਤੁਸੀਂ ਜਾਣਦੇ ਹੋ ਪ੍ਰੇਮ ਦਾ ਉਹ ਕੀਹ ਪ੍ਰਕਾਸ਼ (ਪ੍ਰਗਟ ਰੂਪ)ਹੈ,ਜਿਸ ਵਿਚੋਂ ਸਾਡੀ ਬੁੱਧੀਯਾ ਮਨ ਨੂੰ ਸਮਝ ਪੈ ਸਕੇ ਕਿ ਆਹ ਪ੍ਰੇਮ ਹੈ।

ਮੈਂ-ਪਤਾ ਨਹੀਂ।

ਦਾਤਾ-ਖਿਚ।

ਮੈਂ-ਹੈਂ! ਖਿੱਚ ?

ਦਾਤਾ-ਜਦ ਕਿਸੇ ਪਾਸੇ ਸਾਡਾ ਮਨ

ਧੂਹ ਖਾਂਦਾ ਹੈ, ਖਿਚਿਆ ਜਾਂਦਾ ਹੈ ਤਾਂ ਅਸੀ ਜਾਣਦੇ ਹਾਂ ਕਿ ਇਸ ਸ਼ੈ ਨਾਲ ਸਾਨੂੰ ਪਜਾਰ ਹੈ।

ਮੈਂ–(ਸੋਚਕੇ) ਹੈ ਤਾਂ ਠੀਕ।

ਦਾਤਾ–ਫੇਰ ਜਿਸ ਦੇ ਅੰਦਰ ਧੂਹ ਨਹੀਂ, ਉਸਦੇ ਅੰਦਰ ਪ੍ਰੇਮ ਪ੍ਰਕਾਸ਼ ਨਹੀਂ ਪਾ ਰਿਹਾ। ਸੁੱਤਾ ਹੈ ਯਾ ਮੂਰਛਿਤ ਹੈ।

ਮੈਂ–ਜੀ ਹਾਂ।

ਦਾਤਾ–ਸਾਡਾ ਸਰੂਪ ਪ੍ਰੇਮ ਹੈ। ਜਦ ਪ੍ਰੇਮ ਮੂਰਛਿਤ ਹੈ ਤਾਂ ਅਸੀ ਅਪਨੇ ਸਰੂਪ ਵਿੱਚ ਜੀਉਂਦੇ ਕੀਕੂੰ ਹਾਂ?

ਮੈਂ–ਠੀਕ ਹੈ। ਪ੍ਰੇਮ ਆਖੀਦਾ ਤਾਂ ਹੈ, ਪਰ ਖਿਚ ਤਾਂ ਕਦੇ ਪਲ ਭਰ ਲਈ ਕਿਸੇ ਲੋਭ ਲਾਲਚ ਸੁਖ ਦੀ ਲੋੜ ਨੂੰ ਕਿਸੇ ਪਾਸੇ ਪੈ ਜਾਵੇ ਤਾਂ ਪੈਕੇ ਫੇਰ ਬਸ, ਅਸੀ ਉਸੇ ਤਰਾਂ ਦੇ ਖੁਸ਼ਕ ਜਿਹੇ ਕਿਸੇ ਬਝਵੇਂ ਹਿਸਾਬਾਂ ਵਿੱਚ ਟੁਰਨ ਵਾਲੇ ਹੋ ਜਾਂਦੇ ਹਾਂ।

ਦਾਤਾ–ਫੇਰਅਸੀਂ ਜੀਉਂਦੇਹਾਂਕਿਮੁਰਦੇ?

ਮੈਂ–(ਤ੍ਰੱਬ੍ਰਕ ਕੇ) ਉਈ! ਅਸੀ ਮੁਰਦੇ ਹਾਂ ਠੀਕ।

ਦਾਤਾ–ਦੇਖ ਇਕ ਜੀਉਂਦਾ ਆਖਦਾ ਹੈ:–

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥ ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨੁ ਜਾਣੁ ਮਸਾਨੁ॥

ਮੈਂ–ਹੁਣ ਸਮਝੀ ਕਿ ਮੈਂ ਮੁਰਦਾ ਹਾਂ, ਮੇਰੇ ਅੰਦਰ ਪਜਾਰ ਦੀ ਖਿਚ ਤੇ ਖਿਚ ਵਿਚ ਰਸ ਨਹੀਂ ਹੈ।

ਇੰਨੇ ਨੂੰ ਪਿਤਾ ਜੀ ਆ ਗਏ ਅਰ ਅਸੀਂ ਘਰ ਪਹੁੰਚੇ।

ਭੋਜਨ ਪਾਨ ਦੇ ਮਗਰੋਂ ਮੈਂ ਦਾਤਾ ਜੀ ਨੂੰ ਅਪਨੇ ਪੁਸਤਕਾਲੈ ਵਿਚ ਲੈ ਗਈ ਤੇ ਜਾਕੇ ਕਿਹਾ, ਕ੍ਰਿਪਾ ਕਰਕੇ ਮੈਨੂੰ ਸਮਝਾਓ ਤੇ ਰਾਹ ਪਾਓ ਕਿ ਗੱਲ ਕੀ ਹੈ?

ਦਾਤਾ–ਤੂੰ ਕੁਛ ਜਾਣਦੀ ਹੈਂ, ਪਰ ਪਛਾਣਦੀ ਨਹੀਂ ਹੈਂ। ਦੱਸ ਖਾਂ, ਜਾਣਨ ਹਾਰ, ਜੋ ਉਸਤੋਂ ਭਿੰਨ (ਪਦਾਰਥ) ਹਨ, ਉਨ੍ਹਾਂ ਨੂੰ ਜਾਣਦਾ ਹੈ, ਪਰ ਆਪੇ ਨੂੰ ਤਾਂ ਪਛਾਣ ਸਕਦਾ ਹੈ, ਆਪੇ ਨੂੰ ਜਾਣ ਕਿਕੂੰ ਸਕਦਾ ਹੈ?

ਮੈਂ–ਕੀਕੂੰ?

ਦਾਤਾ–ਨਜ਼ਰ ਸਾਰੇ ਨਜ਼ਾਰੇ ਨੂੰ ਦੇਖਦੀ ਹੈ, ਕਦੇ ਨਜ਼ਰ ਨੇ ਅਪਣੇ ਆਪ ਨੂੰ ਬੀ ਉਸਤਰਾਂ ਡਿੱਠਾ ਹੈ ਜਿਸਤਰਾਂ ਕਿ ਸਾਰੇ ਦ੍ਰਿਸ਼ਯ ਨੂੰ ਦੇਖਦੀ ਹੈ?

ਮੈਂ–ਨਹੀਂ।

ਦਾਤਾ–ਫੇਰ ਦ੍ਰਿਸ਼੍ਟਾ ਸਦਾ ਦ੍ਰਿਸ਼੍ਟਾ ਹੈ। ਉਹ ਆਪੇ ਨੂੰ ਅਪਣੇ ਲਈ ਦ੍ਰਿਸ਼੍ਯਮਾਨ ਬਣਾਕੇ ਕੀਕੂੰ ਤਕ ਸਕਦਾ ਹੈ? ਉਹ ਅਪਣੇ ਆਪ ਨੂੰ ਆਪ ਅਨਭਵ ਕਰ ਸਕਦਾ ਹੈ।

ਮੈਂ–ਠੀਕ ਹੈ।

ਦਾਤਾ–ਵਿਦਜਾ ਪਾਕੇ ਤੂੰ ਜਾਣਨ ਯੋਗ ਪਰਮੇਸੁਰ ਨੂੰ ਅਪਣੇ ਗਜਾਨ ਦਾ ਵਿਸ਼ਾ ਬਣਾਕੇ ਸਮਝਣ ਦਾ ਯਤਨ ਕੀਤਾ ਹੈ, ਜਿਸ ਨਾਲ ਜਾਣਦਿਆਂ ਹੋਇਆਂ ਜਾਣਨ ਯੋਗ ਨਹੀਂ ਜਾਣਿਆਂ ਗਿਆ। ਵਿਦਜਾ ਤਰਕ ਵਿਚ ਲਿਜਾਂਦੀ ਹੈ, ਤਰਕ ਕਾਰਣ ਕਾਰਯ ਦੇ ਸਿਲਸਿਲੇ ਜੋੜ ਕੇ ਨਤੀਜੇ ਕਢਦੀ ਹੈ, ਤੇ ਸਤ ਨੂੰ ਜਾਣਨ ਦਾ ਯਤਨ ਕਰਦੀ ਹੈ। ਇਹ ਗਜਾਨ ਸਿੱਧਾ ਸੰਪੂਰਨ ਦੇ ਨਿਰਪੇਖ੍ਯਕ ਨਹੀਂ ਹੁੰਦਾ, ਗਜਾਨ ਉਹ ਹੈ ਜੋ ਸੁਤੇ ਪ੍ਰਕਾਸ਼ ਅਪਨੇ ਆਪ ਵਿਚ ਸੁਤੰਤ੍ਰ ਆਪੇ ਨੂੰ ਆਪੇ ਵਿਚ ਪਛਾਣਦਾ ਹੋਵੇ।

ਮੈਂ–ਜਿਸਨੂੰ ਤੁਸੀ ਅਨਭਵ ਆਖਦੇ ਹੋ।

ਦਾਤਾ—ਹਾਂ।

ਮੈਂ—ਫੇਰ ਮੇਰੇ ਗਜ਼ਾਨ ਨੂੰ ਤੁਸੀ ਕੀਹ ਆਖਸੋ?

ਦਾਤਾ—ਗਿਆਨ, ਜਾਣਨਾ।

ਮੈਂ—ਠੀਕ ਠੀਕ ਦੱਸੋ?

ਦਾਤਾ—ਤੇਰੀ ਪੜ੍ਹੀ ਹੋਈ ਵਿਦਜਾ (ਵੇਦਾਂਤ) ਦੇ ਹਿਸਾਬ ਤੂੰ ਵਿਗਜਾਨ ਮਜ ਕੋਸ਼ ਵਿੱਚ ਹੋਸੇਂ, ਯਥਾਰਥ ਦੂਰ ਹੈ, ਦੂਰ ਹੈ।

ਮੈਂ—ਹੈਂ—ਅਜੇ ਮੈਂ ਪੰਜ ਗਜਾਨ ਇੰਦ੍ਰਜਾਂ ਤੇ ਮਨ! ਹੈ! ਇਥੇ ਹਾਂ?

ਦਾਤਾ—ਹੋਸੇਂ! ਇਹ ਤਾਂ ਮਨੋਮਜ ਕੋਸ਼ ਹੈ, ਇਹ ਅਵਿਦਜਾ ਰੂਪ ਹੈ, ਇਸਤੋਂ ਅੱਗੇ ਹੈ ਵਿਗਜਾਨ ਮਜ। ਇਹੋ ਮਨੋ ਮਜ ਬੁਧੀ ਰਲਕੇ ਵਿਗਜਾਨ ਮਜ ਮੰਨਦੇ ਹਨ। ਕਰਤਾ, ਭੋਗਤਾ, ਸੁਖ, ਦੁਖ, ਸਭੋ ਕੁਛ ਠਾਠ ਓਸੇ ਤਰਾਂ ਦਾ।

ਜਾਣ ਗਈ ਕਿ ਅੱਗੇ ਬੀ ਕੁਝ ਹੈ ਤਾਂ ਜਾਣ ਗਈ ਸਹੀ, ਕੈਦੀ ਜਾਣ ਗਿਆ ਕਿ ਬੰਦੀਖਾਨਿਓਂ ਬਾਹਰ ਖੁੱਲ੍ਹ ਹੈ, ਸੋ ਜਾਣ ਗਿਆ ਸਹੀ।

ਮੈਂ—ਫੇਰ ਯਥਾਰਥ ( ਸਚ ) ਵਿਚ ਕੀਕੂੰ ਜਾਵਾਂ?

ਦਾਤਾ—ਪ੍ਰੇਮ ਦੀ ਪਾਠਸ਼ਾਲਾ ਵਿਚ ਊੜੇ ਐੜੇ ਤੋਂ ਸੰਥਜਾ ਲਾ।

ਮੈਂ—ਤੂੰ ਉਸਤਾਦ ਜਾਪਦਾ ਹੈਂ, ਸਿਖਾ।

ਦਾਤਾ—'ਪ੍ਰੀਤਮ ਜੀ' ਸਿਖਾ ਸਕਦੇ ਹਨ ਕਹਕ ਨੈਣ ਭਰ ਆਏ, ਅਰ ਨਾਲਹੀ ਮੇਰੇ ਕਲੇਜੇ ਨੂੰ ਧ੍ਰਹ ਪਈ ਤੇ ਅੰਝੂ ਭਰ ਆਏ।

ਮੈਂ—ਮੈਨੂੰ ਵਿੱਦਜਾ ਪਾਕੇ ਬੀ ਕਿਉਂ ਸੁਧ ਨ ਆਈ?

ਦਾਤਾ—ਤੂੰ ਵਿੱਦਜਾ ਮੁਰਦਿਆਂ ਤੋਂ ਪਾਈ ਹੈ, ਤੇਰਾ ਵਾਸ ਉਨ੍ਹਾਂ ਮੁਰਦਿਆਂ ਵਿਚ ਹੈ ਜੋ ਸੜ੍ਹਾਂਦ ਛਡ ਰਹੇ ਹਨ।

ਮੈਂ—(ਤ੍ਰਬ੍ਰਕ ਕੇ) ਉਹ ਕਿਕੂੰ?

ਦਾਤਾ—ਜਿੰਨ੍ਹਿਆਂ ਨੇ ਤੈਨੂੰ ਪੜ੍ਹਾਇਆ 'ਪੰਡਤ ਭੁਲਾ ਬਹੁਤੀਰਾਹੀਂ ਕੋਰੜ ਮੋਠ ਜਨੇਹਾ' ਸਨ, ਤੇ ਜਿਸ ਘਰ ਵਿਚ ਤੂੰ ਵਸਦੀ ਹੈਂ ਓਹ ਆਪਨੂੰ ਆਤਮਾ ਆਖਦੇ ਹਨ, ਪਰ ਉਹ ਲੀਨ ਪ੍ਰਕ੍ਰਿਤੀ ਵਿਚ ਹਨ, ਪ੍ਰਕ੍ਰਿਤੀ ਦੇ ਤਖਤੇ ਤੋਂ ਕਦੇ ਓਹ ਉੱਚੇ ਉੱਠੇ ਹੀ ਨਹੀਂ।

ਮੈਂ—ਕੀਕੂੰ?

ਦਾਤਾ—ਆਤਮਾ ਦਾ ਧਰਮ ਹੈ 'ਦੇਣਾ' ਮਾਯਾ ਦਾ ਧਰਮ ਹੈ 'ਲੈਣਾ'। ਤੇਰੇ ਮਾਤਾ ਪਿਤਾ ਦੇ ਘਰ ਦੇ ਲੋਕ ਜਿਨ੍ਹਾਂ ਦਾ ਅਠ ਪਹਰ ਤੈਨੂੰ ਸੰਗ ਹੈ ਉਹ 'ਲੈਣ' ਸ਼ਕਤੀ ਵਿਚ ਪਰਬਲ ਹਨ, ਦੇਣਾ ਨਹੀਂ ਜਾਣਦੇ; ਅਪਨੇ ਗਾਹਕਾਂ ਤੋਂ ਕੋਹਕੇ, ਦੁੱਖ ਦੇਕੇ, ਹਾਕਮਾਂ ਨੂੰ ਵੱਢੀਆਂ ਪੁਚਾਕੇ, ਹੱਕ ਤੋਂ ਤੇ ਕੌਲ ਕਰਾਰ ਤੋਂ ਵਧੀਕ ਖਸਦੇ ਹਨ। ਚੇਲਿਆਂ ਨੂੰ ਭੁਲੇਖੇ ਵਿਚ ਪਾਕੇ ਪੂਜਾ ਲੈਂਦੇ ਹਨ। ਚੋਰਾਂ ਦਾ ਮਾਲ ਸਸਤਾ ਖਰੀਦ ਲੈਂਦੇ ਹਨ, ਦਿਨ ਰਾਤ ਲੈਣ ਤੇ ਕੱਠੀ ਕਰਨ ਵਿਚ ਸਰੀਰ ਹੀ ਨਹੀਂ, ਮਨ ਤੇ ਬੁੱਧੀ ਬੀ ਖਚਿਤ ਹਨ। ਝੂਠ ਬੋਲਦੇ ਹਨ, ਹੱਕ ਮਾਰਦੇ ਹਨ, ਦੁਖ ਦੇਂਦੇ ਹਨ। ਸੋ ਮਾਯਾ ਵਿਚ ਲੀਨ ਰਹਕੇ ਜੋ ਪਾਪ ਕਰਦੇ ਤੇ ਵਿਦਵਾਨ ਹੋਕੇ ਆਚਰਨ ਬੀ ਸੁੱਧ ਨਹੀਂ ਰਖਦੇ ਹਨ, ਓਹ ਨਾ ਕੇਵਲ ਮੁਰਦੇ ਹੀ ਹਨ; ਪਰ ਸੜ ਰਹੇ ਮੁਰਦੇ ਹਨ। ਆਖਦੇ ਹਨ ਕਿ ਮਾੜੇ ਕਰਮ ਤੇ ਚੰਗੇ ਕਰਮ ਦੋਵੇਂ ਬੇੜੀਆਂ ਹਨ, ਪਰ ਅਜੇ ਤਕ ਉਨ੍ਹਾਂ ਦੀ ਇਕ ਬੇੜੀ ਮਾੜੇ ਕਰਮਾਂ ਦੀ ਬੀ ਨਹੀਂ ਟੁਟੀ ਤੇ ਡੀਂਗਾਂ ਮਾਰਦੇ ਹਨ ਕਿ ਅਸੀ ਆਤਮਾ ਹਾਂ। ਇਸ ਕੁਸੰਗ ਦਾ ਪ੍ਰਤਾਪ ਹੈ ਕਿ ਤੂੰ ਜਾਣਦੀ ਹੋਈ ਨਹੀਂ ਜਾਣਦੀ।

ਮੈਨੂੰ ਕਲੇਜੇ ਵਿ ਵੱਜੀ ਕਿ ਠੀਕ ਹੈ,

ਪਿਤਾ ਜੀ ਖਟ ਸ਼ਾਸਤ੍ਰ ਵੇਤਾ ਹਨ, ਪਰ ਪੈਸੇ ਜਮਾਂ ਕਰਨ ਵੇਲੇ ਪਾਪ ਨੂੰ ਕੁਛ ਚੀਜ਼ ਨਹੀਂ ਸਮਝਦੇ; ਹਰ ਗੱਲ ਹਰ ਸ਼ੈ ਨਾਲ ਅਤਿ ਦੀ ਪਕੜ ਹੈ। ਜੋ ਕੁਛ ਵਿਦਯਾ ਵਿਚ ਪੜ੍ਹਿਆ ਹੈ, ਉਹ ਠੀਕ ਸਾਡੇ ਅੰਦਰ ਘਟਿਆ ਨਹੀਂ ਹੈ।

ਦਾਤਾ–ਤੈਨੂੰ ਵਿੱਦਯਾ ਇਸ ਲਈ ਪੜ੍ਹਾਈ ਗਈ ਸੀ ਕਿ:–

> *ਸ਼੍ਰੇਯਸ਼੍ਚ ਪ੍ਰੇਯਸ਼੍ਚ ਮਨੁਸ਼੍ਯ ਮੇਤਸ੍ਤੌ
> ਸੰਪਰੀਤ੍ਯ ਵਿਵਿਨਕ੍ਤਿ ਧੀਰ: !
> ਸ਼੍ਰੇਯੋ ਹਿ ਧੀਰੋ ऽਭਿਪ੍ਰੇਯਸੋ ਵ੍ਰਿਣੀਤੇ
> ਪ੍ਰੇਯੋਮੰਦੋ ਯੋਗ ਕਸ਼ੇਮਾਨ੍ ਵ੍ਰਿਣੀਤੇ।
> [ਕਠ, ਵ. ੧੨ ·ਸ਼ਲੋਕ ੨

ਪ੍ਰਯੋਜਨ ਇਹ ਹੈ ਕਿ ਸ੍ਰਿਸ਼ਟ ਵਸ੍ਤੂ ਪ੍ਰਾਪਤ ਹੋਵੇ, ਨਾ ਇਸਲਈ ਕਿ ਤੇਰੇ ਪਿਤਾ ਨੂੰ ਚਰਚਾ ਤੇ ਵਾਦ ਚੰਗਾ ਲਗਦਾ ਹੈ, ਜੋ ਤੂੰ ਵਿਦਯਾ ਦੇ ਪਿੜ ਦੀ ਪਹਲਵਾਨ ਹੋਕੇ ਮਾਲੀਆਂ ਮਾਰੇਂ, ਪਰ ਇਸਲਈ ਕਿ ਤੂੰ 'ਸਚ' ਨੂੰ ਅੱਪੜੇਂ। ਤੁਸਾਡੀ ਬਾਬਤ ਹੀ ਖਬਰੇ ਲਿਖਿਆ ਹੈ:–

> ਅਵਿਦਯਾਯਾਮੰਤਰੇ ਵਰ੍ਤਮਾਨਾ:।
> ਸ੍ਵਯੰ ਧੀਰ: ਪੰਡਿਤੰ ਮਨ੍ਯ ਮਾਨਾ:।
> ਦੰਦ੍ਰਮ੍ਯ ਮਾਣਾ: ਪਰਿਯੰਤਿ ਮੂੜ੍ਹਾ
> ਅੰਧੇਨੈਵ ਨੀਯਮਾਨਾ ਯਥਾਂਧਾ: †
> [ਕਠ, ਵਲੀ ੨ ਸ਼ਲੋਕ ੫

ਇਸ ਲਈ ਵਿਦਯਾ ਤੁਹਾਨੂੰ ਮਾਨੋਂ ਸਰਾਪ ਦੇ ਗਈ ਹੈ।

ਮੈਂ ਇਹ ਵਾਕ ਸੁਣਕੇ ਕਟ ਗਈ; ਮੈਂ ਦੇਖ ਲਿਆ ਕਿ ਮੈਂ ਪੜ੍ਹ ਸੁਣਕੇ ਨਿਰੀ ਲੜਨੇ ਵਾਲੀ ਬੁਲਬਲ ਬਣੀ ਹਾਂ, ਠੀਕ ਜਿਸਦੀ ਬਾਬਤ ਮੈਂ ਪੜ੍ਹਿਆ ਹੈ, ਉਸ ਵਲੋਂ ਮੁਰਦਾ ਹਾਂ, ਨਾਸਤਕ ਹਾਂ ਤੇ ਅੰਨੀ ਹਾਂ।

ਫੇਰ ਇਕ ਦਿਨ ਮੈਂ ਦਾਤਾ ਜੀਨੂੰ ਕਿਹਾ ਕਿ ਮੈਨੂੰ ਰਸਤਾ ਦੱਸੋ, ਤਾਂ ਕਹਣ ਲੱਗੇ: ਰਸਤਾ ਪ੍ਰੇਮ ਹੈ, ਪਰ ਪਾਸ 'ਪ੍ਰੀਤਮ ਜੀ' ਦੇ ਹੈ। ਜਾਂ ਮੈਂ ਪੁਛਿਆ 'ਪ੍ਰੀਤਮ ਜੀ' ਕਿਥੇ ਹਨ ? ਤਾਂ ਕਹਣ ਲਗੇ 'ਏਥੇ'। ਮੈਂ ਕਿਹਾ, ਮਿਲਨ ਕਿਸਤਰਾਂ ? ਤਾਂ ਕਹਣ ਲਗੇ: 'ਸਾਈ ਵਸਤੁ ਪਰਾਪਤਿ ਹੋਈ ਜਿਸ ਸੇਤੀ ਮਨੁ ਲਾਇਆ' ਇਹ ਕਹਕੇ ਨੈਣ ਭਰ ਆਏ, ਤੇ ਭਰੇ ਨੈਣੀਂ ਦਾਤਾ ਜੀ ਉਠ ਗਏ ਤੇ ਫੇਰ ਨ ਪਰਤੇ। ਉਹ ਤਾਂ ਮੁੜ ਲੱਭੇ ਹੀ ਨਹੀਂ ਤੇ ਮੈਨੂੰ ਵੈਰਾਗ ਹੋਗਿਆ। ਦਿਨ ਰਾਤ ਯਾ ਤਾਂ 'ਪ੍ਰੀਤਮਜੀ' 'ਪ੍ਰੀਤਮਜੀ' ਹੁੰਦੀ ਰਹੇ; ਯਾ ਦਾਤਾ ਜੀ ਨੂੰ ਲੱਭਦੀ ਫਿਰਾਂ। ਪੁਸਤਕਾਂ ਦੇ ਬਸਤੇ ਬੰਦ ਹੋ ਗਏ, ਇਕ ਵੈਰਾਗਸ਼ਤਕ ਮੇਰੇ ਹੱਥਾਂ ਵਿਚ ਰਹ ਗਿਆ। ਆ ਮੁਹਾਰੇ ਰੋ ਪੈਣਾ, ਉਦਾਸ ਹੋ ਜਾਣਾ, ਬਾਉਲਿਆਂ ਵਾਂਙੂ ਫਿਰਦੇ ਰਹਣਾ, ਰਾਤਾਂ ਜਾਗਦੇ ਰਹਣਾ, ਠੰਢੇ ਸਾਹ ਭਰਦੇ ਰਹਣਾ। ਮੇਰੇ ਮਾਪੇ ਝੱਲ ਨਾ ਸਕੇ। ਲਗੇ ਪੜਚੋਲਾਂ ਕਰਨ; ਅਖੀਰ ਉਨ੍ਹਾਂ ਨੂੰ ਸੂਹ ਲਗ ਗਈ ਕਿ ਦਾਤਾ ਲੋਕ ਕੋਈ ਵੈਰਾਗ ਦੀ ਚਿਣਗ ਫੂਕ ਗਿਆ ਹੈ,। ਪਿਤਾ ਜੀ ਮੈਨੂੰ ਸਮਝਾਣ ਲਈ ਉਨ੍ਹਾਂ ਦੀ ਨਿੰਦਾ ਕਰਨ ਲਗੇ। ਆਖਣ ਉਹ ਨਿਰੱਖਰ ਭੱਟਾਚਾਰਜ‡ਸੀ।

---

*ਸਚ ਮੁਚ ਚੰਗ (ਸ਼੍ਰੇਯ) ਤੇ ਐਵੇਂ ਚੰਗਾ ਲਗਣ ਵਾਲਾ (ਪ੍ਰੇਯ) ਆਦਮੀ ਨੂੰ ਮਿਲਦੇ ਹਨ, ਦਾਨਾ ਆਦਮੀ ਦੁਹਾਂ ਨੂੰ ਪੜਤਾਲਦਾ ਤੇ ਪਛਾਣਦਾ ਹੈ, ਉਹ ਸ਼੍ਰੇਯ ਨੂੰ ਪ੍ਰੇਯ ਤੋਂ ਚੰਗਾ ਜਾਣਕੇ ਚੁਣਦਾ ਹੈ ਪਰੰਤੂ ਮੂਰਖ ਪਰੇਯ ਨੂੰ (ਸੰਸਾਰਕ) ਲਾਭ ਦੇ ਲੈਣ ਦੀ ਇਛਾ ਵਿਚ ਬਧਾ ਹੋਯਾ ਚੰਗਾ ਜਾਣਕੇ ਚੁਣਦਾ ਹੈ।

†ਅਗਯਾਨ ਵਿਚ ਵਸਦੇ ਹੋਏ, ਪਰ ਅਪਨੇ ਆਪ ਨੂੰ ਪੰਡਤ ਤੇ ਬੁਧੀਮਾਨ ਮੰਨਦੇ ਹੋਏ ਮੂਰਖ ਏਧਰ ਉਧਰ ਭਟਕਦੇ ਹਨ, ਜਿਸਤਰਾਂ ਅੰਨ੍ਹਾ ਆਦਮੀ ਅੰਨ੍ਹੇ ਦੀ ਅਗਵਾਨੀ ਵਿਚ (ਭਟਕਦਾ) ਹੈ।

‡ਅਨਪੜ੍ਹਿਆ ਪੰਡਤ।

ਸਾਡੇ ਸਾਮ੍ਹਣੇ ਇਕ ਦਿਨ ਸੰਸਕ੍ਰਿਤ ਦੀ ਇਕ ਪੋਥੀ ਪੁਠੀ ਖੋਲ੍ਹਕੇ ਬੈਠਾ ਵੇਖਦਾ ਸੀ, ਓਸ ਦਿਨ ਜੇਹੜੀ ਗੱਲ ਕੀਤੀ ਸਾਸੁ ਉਹ ਸੁਣੀ ਸੁਣਾਈ ਸੀ। ਤੂੰ ਪੰਡਿਤਾ ਹੈਂ ਮੂਰਖਾਂ ਦੇ ਆਖੇ ਨਹੀਂ ਲੱਗੀਦਾ।

ਮੈਂ ਕੀ ਆਖਦੀ? ਪਿਤਾ ਜੀ ਨੂੰ ਪਿਤ ਜੀਦੀ ਭੁੱਲ ਧੀ ਹੋਕੇ ਕੀਕੂੰ ਦੱਸਦੀ ਦਿਲ ਦੇ ਭੇਤ ਕੰਹਦੀ ਤਾਂ ਦਾਤਾ ਜੀਦੀ ਹੋਰ ਨਿੰਦਿਆ ਸੁਣਦੀ, ਜਿਸ ਨਾਲੋਂ ਮੈਂ ਸਰੀਰ ਦੇਣ ਨੂੰ ਤਯਾਰ ਸਾਂ। ਜਿਉਂ ਜਿਉਂ ਮਾਪੇ ਰੋਕਦੇ, ਵਾਹਵਾਂ ਲਾਂਉਦੇ ਮੇਰਾ ਵੈਰਾਗ ਵਧਦਾ ਗਿਆ। ਦਾਤਾ ਜੀ ਡਾਢੇ ਹੀ ਚੰਗੇ ਲੱਗਣ। 'ਪ੍ਰੀਤਮ ਜੀ' ਦਾ ਖ਼ਯਾਲ ਬੇਤਾਬ ਕਰ ਦੇਵੇ। ਮੈਨੂੰ ਅਜੇ ਤਕ ਬੀ ਪਤਾ ਨਹੀਂ ਕਿ 'ਪ੍ਰੀਤਮ ਜੀ' ਕੌਣ ਹਨ ਤੇ ਕਿਥੇ ਹਨ? ਪਰ ਮੇਰੇ ਅੰਦਰ ਇਕ ਧੂ ਹਰ ਵੇਲੇ ਉਨ੍ਹਾਂ ਵਲ ਰੰਹਦੀ ਹੈ, ਜੋ ਇਕ ਸੁਆਸ ਨਹੀਂ ਭੁਲਦੀ ਅਰ ਕਦੇ ਕਦੇ ਮੈਨੂੰ ਵੰਹਮ ਵਿਚ ਇਕ ਝਾਉਲਾ ਵੱਜਦਾ ਹੈ ਕਿ ਸ਼ੇਰ ਦੀ ਤਰਾਂ ਨਿਰਭੈ ਪ੍ਰੇਮ ਦੇ ਪੁੰਜ, ਸੰਪੂਰਨ ਦਾਤਾ ਤੇ ਕ੍ਰਿਪਾ ਦਾ ਰੂਪ ਇਕ ਗੁਣਾਂ ਦਾ ਸਰੂਪ ਧਾਰਕੇ ਅੱਖਾਂ ਅਗੋਂ ਲੰਘ ਗਿਆ ਹੈ। ਸੋ ਵੈਦ ਜੀ ਮਹਾਰਾਜ! ਮੈਨੂੰ 'ਪ੍ਰੀਤਮ ਜੀ' ਦੀ ਐਤਨੀ ਹੀ ਵਿਥਿਆ ਮਲੂਮ ਹੈ। ਜੋ ਗੱਲ ਬਾਤ ਮੈਂ ਆਪ ਨੂੰ ਉੱਪਰ ਸੁਣਾਈ ਹੈ, ਉਹ ਜਿੰਨੀ ਮੈਨੂੰ ਯਾਦ ਸੀ ਅਪਣੇ ਅੱਖਰਾਂ ਵਿਚ ਸੁਣਾਈ ਹੈ। ਦਾਤਾ ਜੀ ਦੇ ਵਾਕ ਤੇ ਬਚਨ ਬਹੁਤ ਪਯਾਰੇ ਤੇ ਸੁੰਦਰ ਗੋਂਦਵੇਂ ਤੇ ਕਟਾਖਯਾਂ ਨਾਲ ਭਰੇ ਹੁੰਦੇ ਸਨ, ਨਾਲ ਉਹਨਾਂ ਦੇ ਗਲੇ ਦੀ ਮਾਧੁਰਯਤਾ* ਤੇ ਸੰਗੀਤਕ ਲਹਰ ਵੱਖਰੇ ਜਾਦੂ ਹੁੰਦੇ ਸਨ ਜੋ ਮੈਂ ਅਪਨੇ ਗਲੇ ਤੋਂ ਅਦਾ ਨਹੀਂ ਕਰ ਸਕਦੀ, ਸੋ ਜੇ ਇਨ੍ਹਾਂ ਦੇ ਸੁਣਾਉਣ ਵਿਚ ਕਿਤੇ ਉਕਾਈ ਹੈ ਤਾਂ ਮੇਰੀ।

ਇਹ ਵਿਥਿਆ ਮੈਂ ਅਗੇ ਆਪ ਨੂੰ ਸੁਣਾ ਚੁਕੀ ਹਾਂ, ਕਿ ਕੀਕੂੰ ਪਿਤਾ ਜੀ ਮੇਰੇ ਵੈਰਾਗ ਦੇ ਦੂਰ ਕਰਨ ਲਈ ਇਕ ਮੂਰਖ ਅਵਿੱਦ ਤੇ ਪਾਪਾਂ ਦੇ ਪੁੰਜ ਧਨਾਢ ਆਦਮੀ ਨਾਲ ਮੇਰਾ ਵਿਆਹ ਕਰਕੇ ਮੇਰੇ ਵੈਰਾਗ ਦਾ ਇਲਾਜ ਸਮਝਕੇ ਏਸ ਕੰਮ ਵਿਚ ਲੱਗ ਪਏ ਸਨ, ਤੇ ਮੈਨੂੰ ਸਿਵਾ ਰਾਤ ਵੇਲੇ ਚੋਰੀ ਟੁਰਕੇ ਕਿਸੇ ਬਨ ਵਿਚ ਵੈਰਾਗ ਤੇ ਤਪ ਕਰਨ ਦੇ ਹੋਰ ਕੋਈ ਰਸਤਾ ਤੇ ਚਾਰਾ ਬਾਕੀ ਨਹੀਂ ਸੀ ਜੋ ਮੈਂ ਜੀਵਨ ਪਦ ਨੂੰ ਕਦੇ ਪਾ ਸਕਾਂ ਅਰ ਉਸ ਕੁਸੰਗ ਦੇ ਸੰਜੋਗ ਤੋਂ ਬਚ ਸਕਾਂ। ਏਸ ਸ਼ੋਕ ਨੇ ਅਧੀ ਰਾਤ ਵੇਲੇ ਮੈਨੂੰ ਘਰੋਂ ਟੋਰਿਆ ਤੇ ਏਥੇ ਪੁਚਾਯਾ।

ਕਾਕੀ ਦੀ ਇਹ ਵਿਥਿਆ ਸੁਣਕੇ ਵੈਦ ਜੋ ਜਾਤ ਕਰਕੇ ਤਾਂ ਬ੍ਰਹਮਨ ਨਹੀਂ ਸੀ ਪਰ ਕਿਸੇ ਪੰਡਤ ਦੀ ਸੇਵਾ ਕਰਨ ਕਰਕੇ ਉਸਦੀ ਕ੍ਰਿਪਾ ਨਾਲ ਚੰਗਾ ਵਿਦਵਾਨ ਪੰਡਿਤ ਹੋ ਗਿਆ ਸੀ, ਚੱਕ੍ਰਿਤ ਰਹ ਗਿਆ। ਜੋ ਦਸ਼ਾ ਕਾਕੀ ਦੀ ਸੀ, ਕੁਛ ਉਸਤਰਾਂ ਦੀ ਹੋਸ਼ ਉਸਦੀ ਬੀ ਖੁਲ੍ਹੀ ਤੇ ਦਾਤਾ ਜੀ ਪਯਾਰੇ ਲਗ ਪਏ। ਅਗੇ ਤਾਂ ਉਪਕਾਰ ਸਮਝਕੇ ਇਲਾਜ ਕਰਦਾ ਸੀ, ਹੁਣ ਉਸਨੂੰ ਉਹ ਇਕ ਬੁਧੀਮਾਨ, ਪੰਡਤ ਤੇ ਬੀਤਰਾਗ ਦੀ ਸੇਵਾ ਨਜ਼ਰ ਪੈ ਗਈ, ਪਯਾਰ ਹੋ ਆਯਾ, ਅਰ ਇਹ ਖਿਆਲ ਜਾਗ ਪਿਆ ਕਿ ਕਿਵੇਂ ਇਹ ਛੇਤੀ ਰਾਜ਼ੀ ਹੋਣ, ਤੇ 'ਪ੍ਰੀਤਮ ਜੀ' ਦੀ ਸੂੰਹ ਅਸੀ ਬੀ ਲਈਏ, ਜਿਨ੍ਹਾਂ ਦੇ ਸਤਸੰਗ ਨਾਲ ਐਸੇ ਯੋਗੀਰਾਜ ਉਤਪਤ ਹੋ ਰਹੇ ਹਨ ਤੇ ਹੋ ਸਕੇ ਤਾਂ ਉਹਨਾਂ ਦੇ ਦੁਆਰੇ ਅਸੀ ਬੀ ਪਹੁੰਚਕੇ ਜੀਵਨ ਪਦ ਪਾਈਏ।

*ਮਿਠਾਸ।

## ੪.

ਚੁੰਡ ਤੋਂ ਕੁਝ ਕੋਹ ਪਛੋਂ ਨੂੰ ਜੇਹਲਮ ਨਦੀ ਵਗਦੀ ਹੈ, ਇਸਦੇ ਪਾਰ ਕੋਹ ਕੁ ਦੀ ਵਿਥ ਪਰ ਇਕ ਕਈ ਮੀਲ ਚੌੜਾ ਤੇ ਸੌ ਕੁ ਮੀਲ ਲੰਮਾ ਟਿੱਬਾ ਜਿਹਾ ਰੇਤ ਜਿਹੀ ਦਾ ਹੈ, ਜਿਸ ਨੂੰ ਅਕਸਰ ਲੋਕ ਥਲ ਬੀ ਕੰਹਦੇ ਹਨ। ਇਸੇ ਥਲ ਵਿਚ ਸੱਸੀ ਮਰੀ ਸੀ ਤੇ ਕਈ ਲੋਕ ਸੱਸੀ ਦੀ ਮੌਤ ਦਾ ਟਿਕਾਣਾ ਭੀ ਇਸੇ ਟਿੱਬੇ ਵਿਚ ਦੱਸਦੇ ਹਨ। ਇਸ ਟਿੱਬੇ ਤੇ ਦਰਯਾ ਦੇ ਵਿਚਕਾਰ ਜੋ ਦੂਰ ਤਕ ਧਰਤੀ ਚਲੀ ਗਈ ਹੈ, ਉਸਨੂੰ ਕਛੀ ਆਖਦੇ ਹਨ। ਚੁੰਡ ਤੋਂ ਟੁਰਕੇ ਦਰਯਾ ਟੱਪਕੇ ਇਕ ਮਾੜੀ ਨਾਮੇ ਪਿੰਡ ਹੈ ਜੋ ਇਸ ਕੱਛ ਵਿੱਚ ਟਿੱਬੇ ਦੀ ਵਖੀ ਉਤੇ ਵਾਂਙੂ ਹੈ। ਇਸ ਪਿੰਡ ਵਿਚ ਵੈਦ ਜੀ ਦਾ ਘਰ ਹੈ। ਨਵੇਂ ਪ੍ਰੇਮ ਦੇ ਰੰਗ ਕਰਕੇ ਜੋ ਪ੍ਰੀਤਮ ਜੀ ਦੀ ਵਿਥਿਆ ਸੁਣਕੇ ਉਪਜ ਪਿਆ ਸੀ, ਵੈਦ ਜੀ ਅਪਣੇ ਬੀਮਾਰ ਤੇ ਕਾਕੀ ਨੂੰ ਅਪਨੇ ਪਿੰਡ ਲੈ ਆਏ ਸਨ, ਤੇ ਅਪਨੇ ਘਰ ਰੱਖਕੇ ਡਾਢੇ ਹੀ ਪਜਾਰ ਨਾਲ ਸੇਵਾ ਵਿਚ ਲੱਗ ਪਏ ਸਨ।

ਉਹਨਾਂ ਦੀ ਸੇਵਾ ਨੂੰ ਸਾਈਂ ਨੇ ਫਲ ਲਾਇਆ, ਦਾਤਾ ਜੀ ਰਾਜ਼ੀ ਹੋ ਗਏ। ਅੱਖਾਂ ਖੋਲ੍ਹਦੇ ਹਨ, ਗਲਾਂ ਸੁਣਦੇ ਹਨ, ਸਮਝਦੇ ਹਨ, ਪਰ ਅਜੇ ਜ਼ੁਬਾਨ ਬੋਲ ਨਹੀਂ ਸਕਦੀ। ਉਹ ਹੁਣ ਸਮਝ ਗਏ ਕਿ ਮੇਰੇ ਰਾਜਾ ਜੀ ਨੇ ਅਪਣੇ ਹੁਕਮ ਵਿੱਚ ਮੈਨੂੰ ਐਸੇ ਥਾਂ ਘੱਲਿਆ ਹੈ ਜਿੱਥੇ ਉਸਦੇ ਰਾਜ ਦੀ ਸੇਵਾ ਦਾ ਕੰਮ ਕੋਈ ਹੋਰ ਮੇਰੇ ਸਿਰ ਹੈ। ਉਸੇ ਦੀ ਮਰਜ਼ੀ ਨੇ ਮੈਨੂੰ ਇਸ ਕਾਕੀ ਦੇ ਪਾਸ ਪਹੁੰਚਾ ਦਿਤਾ ਹੈ, ਅਤੇ ਮੇਰੀ ਬੇਸੁਧੀ ਵਿਚ ਹੀ ਇਕ ਆਤਮਾ ਮੇਰੇ 'ਪ੍ਰੀਤਮ ਜੀ'ਦੇ ਰਾਜ ਵਿਚ ਪ੍ਰਵੇਸ਼ ਕਰਨ ਲਾਇਕ ਪੈਦਾ ਹੋ ਗਈ ਹੈ। ਜਿਸਦਿਨ ਆਪ ਦੀ ਜ਼ੁਬਾਨ ਵਿਚ ਬੋਲਣ ਦੀ ਤਾਕਤ ਆਈ ਉਸ ਦਿਨ ਕਾਕੀ ਪਾਸ ਬੈਠੀ ਸੀ; ਆਪ ਨੇ ਪੁਛਿਆ, 'ਮੈਂ ਕਿਥੇ ਹਾਂ ?'

ਕਾਕੀ—ਮਾੜੀ ਸ਼ਾਕਰ ਵਿਚ ਥਲ ਦੇ ਟਿੱਬੇ ਦੀ ਕੱਛ ਵਿਚ। ਸ਼ੁਕਰ ਹੈ, ਲਖ ਲਖ ਸ਼ੁਕਰ ਹੈ, ਭਗਵਾਨ ਨੇ ਇਹ ਦਿਨ ਦੱਸਿਆ ਹੈ।

ਦਾਤਾ—ਮੈਂ ਏਥੇ ਕਿਸ ਤਰਾਂ ਪਹੁੰਚਾ ਹਾਂ ? ਤੇ ਤੁਸੀ ਝਨਾ ਦੇ ਕਿਨਾਰੇ ਅਪਣੇ ਘਰਾਂ ਬਾਰਾਂ*ਤੋਂ ਇਡੀ ਦੂਰ ਜੇਹਲਮ ਤੋਂ ਪਾਰ ਏਥੇ ਕਿਸਤਰਾਂ ਪਹੁੰਚੇ ਹੋ ?

ਕਾਕੀ ਨੇ ਅਪਣੇ ਉਦਾਸੀ, ਵੈਰਾਗ, ਮਾਤਾ ਪਿਤਾ ਦੇ ਕਠੋਰ ਸਲੂਕ, ਘਰ ਤੋਂ ਵਿਦੈਗੀ ਤੇ ਚੁੰਡ ਪਹੁੰਚ ਕੇ ਹਾਵੇ ਤੇਆਸਾਂ ਦੇ ਟੁੱਟਣ,ਉਸ ਵੇਲੇ ਉਨ੍ਹਾਂ ਦੀ ਲੋਥ ਦੇ ਬਜਰੇ ਵਿਚ ਪਹੁੰਚਣ ਦਾ ਸਾਰਾ ਹਾਲ, ਫੇਰ ਅਪਨੇ ਨਿਰਾਸਤਾ ਦੇ ਦੁੱਖ,ਹਕੀਮ ਜੀ ਦਾ ਪਹੁੰਚਣਾ ਅਤੇ ਭਾਈ ਜੀਉਣੇ ਦੇ ਪਜਾਰ ਦਾ ਸਾਰਾ ਹਾਲ ਸੁਣਾਇਆ, ਫੇਰ ਵੈਦ ਜੀ ਦਾ'ਪ੍ਰੀਤਮਜੀ'ਦੇ ਪ੍ਰੇਮੀ ਤੇ ਸ਼ਰਧਾਲੂ ਹੋਜਾਣ ਦਾ ਹਾਲ ਕਹ ਸੁਣਾਇਆ।

ਇਹ ਸਾਰਾ ਕੁਛ ਸੁਣਕੇ ਆਪਨੇ ਕਿਹਾ 'ਪ੍ਰੀਤਮ ਜੀ' ਅਰ ਕੰਹਦੇ ਸਾਰ ਹੀ ਅੱਖਾਂ ਵਿਚੋਂ ਦੋ ਤ੍ਰੈ ਟੇਪੇ ਡਿਗ ਪਏ ਅਰ ਸੌਂ ਗਏ।

ਦੋ ਚਾਰ ਦਿਨ ਦੇ ਬਾਦ ਉਹ ਚੰਗੇ ਤਕੜੇ ਹੋ ਗਏ, ਕਿਉਂਕਿ ਹੁਣ ਉਨ੍ਹਾਂ ਦੀ ਅਪਣੀ ਪੱਕੀ ਹੋਈ ਸੁਰਤ ਕੰਮ ਕਰਨ ਲਗ ਗਈ ਸੀ। ਕਾਕੀ ਦੇ ਪੁਛਣ ਤੇ

*ਜਿਥੇ ਅਜ ਕਲ ਰਾਮਨਗਰ ਹੈ ਇਸਤੋਂ ਕੁਛ ਅਗੇਰੇ, ਨਦੀ ਦੇ ਕਿਨਾਰੇ ਤਦੋਂ ਇਕ ਗਿਰਾਂ ਹੁੰਦਾ ਸੀ,ਜੋ ਦਰਯਾ ਦੀ ਢਾਹ ਨਾਲ ਸਮਾਂਪਤ ਹੋ ਚੁਕਾ ਹੈ।

ਦਾਤਾ ਜੀਨੇ ਅਪਣੀ ਮਾਰ ਦਾ ਸਾਰਾਹਾਲ ਜਦ ਸੁਣਾਇਆ ਤਦ ਕਾਕੀ ਨੂੰ ਬਹੁਤ ਦੁਖ ਹੋਇਆ। ਇਹ ਆਪ ਦਾ ਇਸ ਭਜਾਨਕ ਹਾਲ ਵਿਚ ਪਹੁੰਚਣਾ ਤੇ ਮੌਤਦੇ ਮੂੰਹ ਵਿਚ ਅੱਪੜਕੇ ਮੁੜਨਾ ਸਭ ਮੇਰੀ ਮੂਰਖਤਾ ਦਾ ਫਲ ਹੈ । ਨਾ ਮੈਂ ਘਰੋਂ ਇਸਤਰਾਂ ਨਿਕਲਦੀ,ਨਾ ਆਪ ਤੇ ਸੁਬ੍ਹਾ ਪੈਂਦਾ, ਨਾ ਆਪ ਦੁੱਖ ਦੇਖਦੇ, ਪਰ ਹਾ ਹੋਣੀ! ਮੈਂ ਅੰਧ ਨੂੰ ਉਸ ਵੇਲੇ ਕੋਈ ਹੋਰ ਰਸਤਾ ਦਿੱਸਦਾ ਹੀ ਨਹੀਂ ਸੀ,ਮੇਰੇ ਧ੍ਰਿਗ ਹੈ, ਮੇਰੇ ਜਨਮ ਅਰ ਜੀਵਨ ਦੇ ਧ੍ਰਿੱਗ ਹੈ।

ਦਾਤਾ ਜੀ-ਇਹ ਦੁਖ ਕਰਨਾ ਕਾਸ ਲਈ ? ਮੈਂ ਮਾਰ ਕਿਸੇ ਦੇ ਜੋਰ ਅਗੇ ਝੁਕਕੇ ਤਾਂ ਨਹੀਂ ਖਾਧੀ, ਮੈਂ ਅਨਖ (ਸ੍ਵੈਮਾਨ)ਤੇ ਮ੍ਵੈ ਰਖਜਾ ਦੇ ਅਸੂਲ ਵਾਲਾ ਹਾਂ,ਪਰ ਮੇਰੀ ਫਕੀਰੀ ਨਿੰਮ੍ਰਤਾ, ਗਰੀਬੀ, ਹਾਰ ਜਾਣ, ਲੜਨ, ਧੱਕਾ ਸਹਣ, ਧੱਕਾ ਕਰਨ ਯਾ ਦੁਖ ਦੇਣ ਲੈਣ ਵਿਚ ਨਹੀਂ, ਮੈਂ ਸੰਸਾਰ ਦਾ ਲੋਕਾਂ ਦਾ, ਯਾ ਅਪਨੇ ਮਨ ਦਾ ਫਕੀਰ ਨਹੀਂ, ਮੈਂ ਤਾਂ ਅਪਨੇ 'ਪ੍ਰੀਤਮ ਜੀ' ਦਾ ਫਕੀਰ ਹਾਂ। ਮੇਰੇ ਤੋਂ ਕਰਾਉਣ ਵਾਲੇ ਕੰਮਾਂ ਦੀ ਚੇਸ਼੍ਟਾ ਮੇਰੀ ਸ਼ਕਤੀ, ਬਲ,ਮਨ, ਬੁਧੀ,ਇਰਾਦੇ ਯਾ ਸੰਕਲਪ ਵਿਚ ਨਹੀਂ, ਪਰ 'ਪ੍ਰੀਤਮ ਜੀ' ਦੇ ਹੁਕਮ ਵਿਚ ਹੈ, ਉਹ ਮੇਰੇ ਅੰਦਰ ਕਰਤਾ ਜੋ ਹਨ, ਤੇ ਮੈਂ ਉਨ੍ਹਾਂ ਦੀ ਮਰਜ਼ੀ ਦੇ ਅੱਗੇ ਯੰਤ੍ਰ ਦੀਤਰਾਂ ਹਾਂ; ਜਿਕੂੰ ਲਿਖਣ ਹਾਰ ਦੇ ਹੱਥ ਵਿੱਚ ਕਲਮ ਹੁੰਦੀ ਹੈ, ਕਲਮ ਲਿਖਣ ਹਾਰੇ ਦੇ ਹੁਕਮ ਵਿਚ ਜੋ ਉਹ ਚਾਹੁੰਦਾਹੈ ਲਿਖਦੀ ਹੈ। ਫਿਕਰ ਨਾ ਕਰੋ, ਮੈਨੂੰ ਨਾ ਕਿਸੇ ਨੇ ਮਾਰਿਆ ਤੇ ਨਾ ਮੈਂ ਕਿਸੇ ਤੋਂ ਜਿੱਤ ਪਾਈ ਤੇ ਨਾ ਕਿਸੇ ਦੇ ਅੱਗੇ ਹਾਰ ਖਾਧੀ ਹੈ। ਜੋ ਕੁਛ ਹੋਯਾ ਹੈ, ਸੋ 'ਪ੍ਰੀਤਮ ਜੀ' ਦਾ ਹੁਕਮ ਸੀ, ਉਨ੍ਹਾਂ ਦਾ ਕੌਤਕ ਸੀ, ਉਨ੍ਹਾਂ ਦਾ ਕੋਈ ਕਾਰਜ ਇਸ ਵਿਚ ਸੀ।

ਕਾਕੀ-ਦਾਤਾ!ਤੁਸੀ ਸਚਮੁਚ ਬ੍ਰਹਮਹੋ।

ਦਾਤਾ-(ਕੰਬਕੇ) 'ਪ੍ਰੀਤਮ ਜੀ' ! ਇਹ ਕੈਹਦੇ ਅੱਖਾਂ ਬੰਦ ਹੋ ਗਈਆਂ, ਪ੍ਰਾਰਥਨਾਂ ਵਿਚ ਜੁੜ ਗਏ, ਤੇ ਦੋ ਤ੍ਰੈ ਟੇਪੇ ਜਲ ਦੇ ਕਿਰੇ । ਜਦ ਅਖ ਖੁੱਲੀ ਤਾਂ ਕਾਕੀ ਨੇ ਆਖਿਆ-ਸ੍ਰੀ ਜੀ ! ਇਸ ਮੁਰਦਾ ਤੇ ਅੰਨ੍ਹੀ ਤੋਂ ਇਹ ਭੀ ਭੁਲ ਹੋਈ ਹੈ ? ਬਖਸ਼ ਲਓ !

ਦਾਤਾ ਜੀ-ਮੈਂ ਬ੍ਰਹਮ ਨਹੀਂ, ਤੇ ਨਾਂ ਦਾਤਾ ਜੀ ਹਾਂ। ਦਾਤਾ ਤਾਂ ਮੇਰੇ 'ਪ੍ਰੀਤਮ ਜੀ' ਆਪ ਹਨ, ਤੇ ਬ੍ਰਹਮ ਉਹ ਹੈ ਜੋ ਮੇਰੇ 'ਪ੍ਰੀਤਮ ਜੀ' ਦਾ 'ਪ੍ਰੀਤਮ' ਹੈ।

ਕਾਕੀ-ਮੈਂ ਪੜ੍ਹੀ ਹੋਈ ਹਾਂ, ਪਰ ਮੂਰਖ। ਖੇਤੀ ਹਾਂ, ਪਰ ਸੜੀ ਹੋਈ, ਸੜੀ ਹੋਈ ਖੇਤੀ ਹਾਂ, ਪਰ ਪਾਣੀ ਨਾਲ। ਮੇਰੀਆਂ ਭੁੱਲਾਂ ਦਾ ਅੰਤ ਨਹੀਂ ਹੈ। ਹੇ 'ਪ੍ਰੀਤਮਜੀ' ਦੇ ਪ੍ਰੇਮੀ ਜੀ ਮੈਨੂੰ ਬਖਸ਼ੋ ? ਮੈਂ ਘਰੋਂ ਬਨਬਾਸ ਦਾ ਸੰਕਲਪ ਲੈਕੇ ਆਈ ਸਾਂ, ਪਰ ਫੇਰ ਘਰਾਂ ਵਿਚ ਵਾਸ ਹੋਗਿਆ ਹੈ,ਮੈਂ ਮੂਰਖ ਭੁੱਲ ਤੇ ਭੁੱਲ ਕਰ ਰਹੀ ਹਾਂ ।

ਦਾਤਾ-'ਪ੍ਰੀਤਮ ਜੀ' ਦੇ ਹੁਕਮ ਵਿਚ ਹੋ । ਘਰਾਂ ਵਿਚ ਕੀਹ ਹੈ ਤੇ ਬਨਾਂ ਵਿਚ ਕੀਹ ਹੈ ? ਦੋ ਚਾਰ ਦਿਨ ਨਦੀ ਦੇ ਕਿਨਾਰੇ ਇਕੱਲਿਆਂ ਵਿਚਰਕੇ ਵੇਖ ਲਿਆ ਜੇ। ਪਹਲਾਂ ਬਨ ਤੈਨੂੰ ਤੇਰੀ ਵਿਦ੍ਯਾ ਤੇ ਸ਼ਾਸਤ੍ਰਾਂ ਦਾ ਮਿਲਿਆ ਸੀ, ਉਸ ਵਿਚ ਗੁਆਚੀ ਰਹੀ,ਫੇਰ ਦੂਸਰਾ ਬਨ ਨਦੀ ਦਾ ਕਿਨਾਰਾ ਲੱਭਾ, ਮਨ ਸ਼ਾਂਤ ਨਾ ਹੋਇਆ, ਰਸ ਨਾ ਆਯਾ, ਰੋਂਦਿਆਂ ਹੀ ਲੰਘ ਗਿਆ, ਇਹ ਦੂਸਰਾ ਭੁਲੇਵਾ ਹੋਇਆ । ਹੁਣ ਸੋਹਣੀ

ਘਰ ਦੇ ਵਾਸ ਵਿੱਚ ਘ੍ਰਿਣਾ ਤੇ ਬਨ ਦੇ ਵਾਸ ਵਿਚ ਰੁਚੀ ਹੈ ਇਹ ਬੀ ਭੁੱਲ ਹੈ। ਰਾਤ ਸਾਰੀ ਬਨ ਹੈ, ਕਿਉਂਕਿ ਘਰ ਦੇ ਸਾਰੇ ਸੌਂ ਜਾਂਦੇ ਹਨ, ਤੇ ਪੂਰਨ ਏਕਾਂਤ ਹੋ ਜਾਂਦੀ ਹੈ, ਉਸ ਵੇਲੇ ਕੋਈ ਰੌਲੇ ਧੰਧੇ ਨਹੀਂ ਹੁੰਦੇ ਜਿਨ੍ਹਾਂ ਤੋਂ ਡਰਦੇ ਬਨਾਂ ਨੂੰ ਜਾਈਦਾ ਹੈ। ਉਹ ਬਨ ਰੂਪ ਰਾਤ ਸੌਂ ਸੌਂ ਕੇ ਤੇ ਪਾਸੇ ਮਾਰ ਮਾਰਕੇ ਗੁਜ਼ਾਰ ਦੇਈਦੀ ਹੈ। ਦਿਨ ਗ੍ਰਹਸਤ ਦਾ ਹੈ,ਧਰਮ ਤੇ ਸ਼ਰਮ ਦੀ ਕਮਾਈ ਦਾ ਵੇਲਾ ਹੋਂਦਾ ਹੈ; ਉਸ ਵੇਲੇ ਪਾਪਾਂ ਤੇ ਅਧਰਮ ਦੀ ਕਮਾਈ ਵਿਚ ਰੁੱਝਕੇ ਗ੍ਰਹਸਤ ਦਾ ਨਾਸ ਕਰੀ ਦਾ ਹੈ। ਰਾਤ ਜੋ ਸਾਡੇ ਸੰਨਯਾਸ ਲਈ ਸੀ ਤੇ ਦਿਨ ਜੋ ਸਾਡੇ ਗ੍ਰਹਸਥ ਲਈ ਸੀ, ਅਸੀ ਦੋਨੋਂ ਤਬਾਹ ਕਰ ਰਹੇ ਹਾਂ।'ਪ੍ਰੀਤਮਜੀ' ਦਾ ਹੁਕਮਨਹੀਂਪਛਾਣਦੇ।

ਇਸ ਵੇਲੇ ਵੈਦ ਜੀ ਤੇ ਉਨ੍ਹਾਂ ਦੀ ਸੁਸ਼ੀਲ ਇਸਤ੍ਰੀ ਆ ਗਈ। ਦਾਤਾ ਲੋਕ ਨੂੰ ਇਸਤਰਾਂ ਗੱਲਾਂ ਕਰਦਿਆਂ ਵੇਖਕੇ ਪ੍ਰਸੰਨ ਹੋਏ,ਜੋ ਕੁਛ ਉਹ ਕਹ ਰਹੇ ਸਨ, ਵੈਦ ਜੀ ਨੇ ਸੁਣਿਆਂ ਸੀ, ਸਿਰ ਨਿਵਾ ਕੇ ਕਹਣ ਲਗੇ!'ਦਾਤਾ ਜੀ ਆਪ ਧੰਨ ਹੋ'!

ਦਾਤਾ—'ਪ੍ਰੀਤਮ ਜੀ ਦਾਤਾ ਹਨ,ਉਹੀ ਧੰਨਤਾ ਦੇ ਜੋਗ ਹਨ'! ਹਾਂ ਜੀ,ਧੰਨਤਾ ਦੇ ਯੋਗ ਬੀਣਾ ਨਹੀਂ ਹੈ, ਪਰ ਬੀਣਾ ਦਾ ਬਜਾਉਣ ਹਾਰਾ। ਬੀਣਾ ਅਪਨੇ ਵਿਚੋਂ ਉਹੋ ਸੁਰ ਕਢਦੀ ਹੈ ਜੋ ਵਜੰਤ੍ਰੀ ਚਾਹੁੰਦਾ ਹੈ। ਧੰਨ ਹੈਨ 'ਪ੍ਰੀਤਮ ਜੀ' ਜੋ ਆਪ ਦੇ ਹਿਰਦੇ ਵਿਚ ਮੇਹਰ ਪਾਕੇ ਮੇਰੇ ਜਿਹੇ ਬਨਚਾਰੀ ਦੀ ਦਾਰੀ ਕਰਵਾਂਦੇ ਤੇ ਅਨਾਥ ਬਨਬਾਸਨਾਂ ਦੀ ਸਹਾਇਤਾ ਕਰਵਾਂਦੇ ਹਨ, ਧੰਨ ਹਨ ਓਹ, ਤੇ ਧੰਨ ਹੋ ਤੁਸੀ ਜੋ ਪਿਆਰ ਕਰਦੇ ਹੋ!

ਕਾਕੀ—ਸ੍ਰੀ ਜੀ! ਮੈਂ ਵਿੱਦਯਾ ਪੜ੍ਹ ਕੇ ਵਿਗੜੀ ਹੋਈ ਅਜੇ ਸੰਸਿਆਂ ਦੇ ਹਥੋਂ ਨਹੀਂ ਛੁਟ ਰਹੀ।ਆਪ ਦੇ ਬਿਰਹੋਂ ਵਿਚ ਕੇਵਲ ਆਪ ਦੀ ਯਾਦ ਦਾ ਫੁਰਨਾ ਸੀ, ਆਪ ਦੇ ਮਿਲਿਆਂ ਆਪ ਦੇ ਸੁਰਜੀਤ ਹੋਣ ਦੀ ਸਿੱਕ ਸੀ, ਹੁਣ ਚਾਹੀਦਾ ਸੀ ਕਿ ਆਪ ਦੇ ਦਰਸ਼ਨ ਤੇ ਸੇਵਾ ਵਿਚ ਖੀਵੀ ਰਹਾਂ,ਪਰ ਫੇਰ ਪੁੱਛਣਨੂੰ ਜੀ ਕਰਦਾ ਹੈ ਕਿ ਕਿਆ 'ਪ੍ਰੀਤਮ ਜੀ' (ਨੈਣ ਭਰ ਆਏ) ਸੰਨਯਾਸ ਤੋਂ ਵਰਜਦੇ ਹਨ, ਜੋ ਸਭ ਤੋਂ ਸ੍ਰੇਸ਼ਟ ਆਸ਼੍ਰਮ ਹੈ?

[ਸੰਨਿਆਸ]

ਦਾਤਾ—ਸੰਨਯਾਸ ਤਾਂ ਸਿਖਾਲਦੇ ਹਨ, ਪਰ ਹੋਰ ਤਰਾਂ ਦਾ। ਆਖਦੇ ਹਨ, 'ਮੈਂ' ਦਾ ਸੰਨਯਾਸ ਕਰੋ, 'ਮੇਰੀ' ਦਾ ਤਯਾਗ ਕਰੋ; ਸਰੀਰ ਨਾਲ ਮੋਹ ਤੋੜੋ, ਫੇਰ ਜੋ ਕੁਛ ਕਿ ਅਪਨਾ ਬਣਾਯਾ ਸੀ, ਉਸਨੂੰ ਛਡ ਦਿਓ।ਪਰ ਐਉਂ ਨਹੀਂ ਕਿ 'ਮੈਂ' ਨੂੰ ਛੱਡਕੇ ਚੁੱਪ ਕਰਕੇ ਪੱਥਰ ਤੇ ਅੰਦਰੋਂ ਜੜ ਹੋਕੇ ਬੈਠ ਰਹੋ, ਤੇ 'ਮੇਰੀ'(ਮਾਲ ਮਿਲਖ) ਤੋਂ ਮੂੰਹ ਮੋੜ ਕੇ ਲੋਕਾਂ ਤੇ ਭਾਰੂ ਹੋਕੇ ਟੁੱਕਰ ਮੰਗਦੇ ਫਿਰੋ ਤੇ ਬਨਾਂ ਵਿਚ ਬੈਠੇ ਰਹੋ। ਉਹ ਕੰਹਦੇ ਹਨ 'ਮੈਂ' ਤੇ 'ਮੇਰੀ' ਨੂੰ ਅਪਨੇ ਅੰਦਰੋਂ ਤਾਂ ਕੱਟੋ,ਪਰ ਕੱਟਕੇ ਸੱਟੋ ਨਾਂ, 'ਪ੍ਰੀਤਮ ਜੀ' ਦੇ ਅਗੇ 'ਮੈਂ' ਰਖ ਦਿਓ; ਤੇ ਹੁਕਮ ਵਿਚ ਕੰਮ ਕਰੋ! ਪ੍ਰੀਤਮ ਜੀ ਦਾ ਹੁਕਮ ਉਹ ਕੰਮ ਕਰਵਾਂਦਾ ਹੈ, ਜਿਸ ਵਿਚ 'ਪ੍ਰੀਤਮ ਜੀ' ਦੇ 'ਪ੍ਰੀਤਮ' ਦੀ ਵਡਯਾਈ ਪ੍ਰਗਟ ਹੁੰਦੀ ਹੈ। ਤੇ ਜਦੋਂ ਓਹ 'ਮੇਰੀ' ਨੂੰ ਛਡਵਾਂਦੇ ਹਨ, ਤਾਂ ਉਸ ਸਾਰੇ ਮਾਲ ਮਿਲਖ ਨੂੰ ਅਤੇ ਸਰੀਰ ਨੂੰ ਜਿਸਦੇ ਕਾਰਣ ਮਾਲ ਤੇ ਮਿਲਖ ਮੇਰੇ ਬਣਦੇ ਹਨ; ਅਪਨੇ ਭਾਣੇ ਅੰਦਰ ਸੇਵਾ ਵਿਚ ਲਗਵਾਂਦੇ ਹਨ। ਕੰਹਦੇ ਹਨ ਸੱਟ ਕੇ ਦੌੜ ਨਾ ਜਾਓ, ਪਰ ਵਿਚ ਬੈਠੋ, ਮੇਰੀ ਦਾ

ਸੰਕਲਪ ਛਡ ਕੇ ਇਸਨੂੰ 'ਪ੍ਰੀਤਮ ਜੀ' ਦੀ ਜਾਣੋ, ਤੇ ਆਪ ਹੁਕਮ ਵਿੱਚ ਬੱਧੇ ਸੇਵਕ–ਪ੍ਰਬੰਧ ਕਰਨ ਵਾਲੇ–ਬਣ ਕੇ ਬੈਠੋ, ਤੇ ਜਿੱਥੇ ਬੈਠਾਏ ਗਏ ਹੋ ਉਸ ਕੰਮ ਨੂੰ ਸੋਹਣੀ ਤਰਾਂ ਕਰੋ । 'ਮੇਰੀ' ਐਉਂ ਸਫਲ ਹੈ।

ਵੈਦ ਜੀ–ਇਸ ਨੂੰ ਰਤਾਕੁ ਖੋਲ੍ਹ ਕੇ ਸਮਝਾਓ ਜੀ।

ਦਾਤਾ–ਸੰਨਜਾਸ ਹੈ ਤਜਾਗ। ਘਰ ਬਾਰ ਵਹੁਟੀ ਪੁਤ ਛਡ ਕੇ ਬਨ ਵਿਚ ਨਿਕੰਮੇ ਹੋਕੇ ਜਾ ਬੈਠਣਾ ਤਜਾਗ ਨਹੀਂ ਹੈ, ਕਿਉਂਕਿ ਮਨ ਨੂੰ ਏਹ ਨਹੀਂ ਚੰਬੜੇ ਸਨ, ਪਰ ਇਨ੍ਹਾਂ ਦੇ ਪਜਾਰ । ਸੋ 'ਮੈਂ' 'ਮੇਰੀ' ਦਾ ਅੰਦਰੋਂ ਤਿਆਗ ਕਰਨਾ ਅਸਲ ਤਜਾਗ ਹੈ। ਮੈਂ ਦਾ ਤਿਆਗ ਇਹ ਹੈ ਕਿ ਅਪਨੀ 'ਰਾਇ' ਅਪਨੀ 'ਮਰਜ਼ੀ' 'ਪ੍ਰੀਤਮ ਜੀ' ਦੇ ਹੁਕਮ ਦੇ ਅਗੇ ਨਿਵਾ ਦੇਵੇ। ਉਹ ਕੰਮ ਕਰੇ ਉਹ ਸੋਚ ਸੋਚੇ ਤੇ ਉਹ ਬੋਲ ਬੋਲੇ ਜੋ ਉਹ ਹੁਕਮ ਕਰਦੇ ਹਨ ਅਤੇ ਸ੍ਵਾਸ ਸ੍ਵਾਸ ਉਨ੍ਹਾਂ ਦੇ ਪਜਾਰ ਤੇ ਧਜਾਨ ਵਿੱਚ ਮਸਤ ਰਹੇ। 'ਮੇਰੀ' ਦਾ ਤਜਾਗ ਇਹ ਹੈ, ਕਿ ਸਰੀਰ ਜਿਸ ਨੂੰ ਮੇਰਾ ਕਹੀਦਾ ਹੈ, ਤੇ ਮਾਲ ਮਿਲਖ਼ ਜੋ 'ਮੇਰੇ' ਹਨ ਏਹ ਸਾਰੇ ਅਪਨੇ ਨਾ ਸਮਝੇ ਜਾਣ, ਪਰ ਪ੍ਰੀਤਮ ਜੀ ਦੇ ਤੇ ਉਹਨਾਂ ਦੇ ਹੁਕਮ ਨੂੰ ਪਛਾਣਕੇ ਹੁਕਮ ਵਿਚ ਬੱਧਾ ਵਰਤੇ ਤੇ ਲਗਾਵੇ। ਪ੍ਰੀਤਮ ਜੀ 'ਬ੍ਰਹਮ' ( ਵਾਹਗੁਰੂ ) ਨੂੰ ਪਜਾਰ ਕਰਦੇ ਹਨ, ਉਹ ਨਿਰਲੇਪ ਬ੍ਰਹਮ ਸ੍ਰਿਸ਼ਟੀ ਨੂੰ ਪਜਾਰ ਕਰਦਾ ਹੈ; ਤਾਂਤੇ ਅਸੀ ਬ੍ਰਹਮ ਨੂੰ ਪਜਾਰ ਕਰੀਏ ਤੇ ਉਸਨੂੰ ਵਿਆਪਕ ਜਾਣੀਏਂ। ਇਸਤ੍ਰੀ, ਪੁਤ, ਪਜਾਰੇ ਜਦ ਕੋਈ ਗੁਜ਼ਰੇ ਤਾਂ ਪ੍ਰੀਤਮ ਜੀ ਦੇ ਜਾਣ ਕੇ ਉਨ੍ਹਾਂ ਦੇ ਅਰਪਨ ਕਰੀਏ ਅਰ ਖੁਸ਼ ਹੋਈਏ। ਪਦਾਰਥ ਕਮਾਈਏ-ਧਰਮ ਦੀ ਕਮਾਈ ਨਾਲ–ਫੇਰ ਭਲੇ ਅਰਥ ਦੇਕੇ ਭਲਾ ਮਨਾਈਏ, ਪਕੜ ਵਿਚ ਨਾ ਫਸੀਏ ਨਾ ਦੇਣ ਦੀ ਨਾ ਲੈਣ ਦੀ, ਇਹ ਸੰਨਜਾਸ ਹੈ।

[ਜੋਗ]

ਰਾਤ ਨੂੰ ਲੋੜ ਜੋਗੀ ਨੀਂਦ ਕਰਕੇ ਬਾਕੀ ਸਾਰਾ ਵੇਲਾ ਜੋਗ ਵਿਚ ਲੰਘੇ, ਜੋਗ ਪਜਾਰੇ ਦੀ ਦੰਮ ਬਦੰਮ ਦੀ ਯਾਦ, ਯਾਦ ਵਿਚ ਲਿਵ, ਲਿਵ ਵਿਚ ਆਪਾ। ਸਾਡੀ ਜੋ ਅਪਨੇ ਸੰਕਲਪਾਂ ਨਾਲ ਪਕੜ ਤੇ ਪ੍ਰੀਤ ਹੈ ਇਸਦਾ ਤਜਾਗ ਹੋਵੇ ਤੇ ਪ੍ਰੀਤਮ ਜੀ ਦੀ ਯਾਦ, ਧਜਾਨ, ਮੇਲ ਵਿਚ ਪ੍ਰੀਤ ਹੋਵੇ। ਹਾਂ, ਯਾਦ ਦੰਮ ਬਦੰਮ ਹੋਵੇ, ਦਿਨ ਨੂੰ ਗ੍ਰਹਸਥ ਦੇ ਜਰੂਰੀ ਕੰਮਾਂ ਤੋਂ ਛੁਟ ਜੋ ਸਮਾਂ ਹੈ, ਇਸ ਪਜਾਰ ਦੇ ਰੰਗ ਵਿਚ ਲੰਘੇ ਤੇ ਸਰੀਰ ਨਾਲ 'ਪ੍ਰੀਤਮ ਜੀ' ਦੇ ਦੱਸੇ ਸੁਰਗ ਰਾਜ ਦੇ ਕੰਮ ਸੁਤੇ ਹੀ ਜੋ ਹੋਣ ਸੋ ਪਏ ਹੋਣ।

ਕਾਕੀ–ਇਹ ਮਨ ਦਾ ਫੁਰਨੇ ਤੋਂ ਛੁਟਕੇ ਸਮਾਧੀ ਵਿਚ ਰਹਣਾ ਜੋ ਆਪ ਨੇ ਕਿਹਾ ਹੈ, ਵੈਰਾਗ ਤੇ ਵਿਵੇਕ ਨਾਲ ਪ੍ਰਾਪਤ ਕਰਨਾ, ਕਿ ਯੋਗ ਸਾਧਨ ਨਾਲ ?

ਦਾਤਾ–ਕਿਸੇ ਤਰਾਂ ਹੋਵੇ। ਵੈਰਾਗ–ਵੈਰਾਗ ਐਵੇਂ ਹੋਣਾ ਕੁਛ ਅਨਹੋਣਾਂ ਜਿਹਾ ਹੈ। ਪ੍ਰੀਤਮ ਜੀ ਨਾਲ ਰਾਗ ਹੋ ਜਾਵੇ ਤਾਂ ਹੋਰ ਸਾਰੇ ਤੋਂ ਵੈਰਾਗ ਆਪੇ ਹੋ ਜਾਂਦਾ ਹੈ, ਪ੍ਰੀਤਮ ਜੀ ਦੇ ਹੁਕਮ ਅੱਗੇ ਹੀਲ ਹੁੱਜਤ ਨਹੀਂ ਰੰਹਦੀ, ਤਦ ਵਿਵੇਕ ਹੋ ਜਾਂਦਾ ਹੈ। ਹਠ ਜੋਗ ਤੇ ਕਰਮ ਜੋਗ ਪ੍ਰੀਤਮਜੀ ਐਉਂ ਕਰਵਾਂਦੇ ਹਨ। ਆਖਦੇ ਹਨ ਤੁਸੀ ਦਿੱਸਣ ਵਾਲੇ ਨਾਲ ਮੋਹ ਕਰਦੇ ਹੋ 'ਨਦਰੀ ਆਵੈ ਤਿਸ ਸਿਉ ਮੋਹ' ਫੇਰ ਆਖਦੇ ਹਨ, ਜੋ ਦਿਸਦਾ ਹੈ ਸੋ

ਬਿਨਸਨਹਾਰ ਹੈ, 'ਜੋ ਦੀਸੈ ਸੋ ਸਗਲ ਬਿਨਾਸੈ'। ਫੇਰ ਆਖਦੇ ਹਨ ਕਿ'ਤਾਸਿਉ ਨੇਹੁ ਨ ਕੀਚਈ ਜੋ ਦੀਸੈ ਚਾਲਣ ਹਾਰ' ਕਿਉਂਕਿ ਜਿਸ ਸ਼ੈ ਨਾਲ ਮੋਹ ਹੋਵੇ, ਉਹ ਜਦੋਂ ਬਿਨਸਦੀ ਹੈ, ਤਦੋਂ ਵਿਛੋੜਾ ਹੁੰਦਾ ਹੈ, ਉਸ ਵਿਛੋੜੇ ਵਿਚ ਦੁੱਖ ਹੁੰਦਾ ਹੈ। ਸੋ ਇਹ ਦਿਸਣਹਾਰ ਨਾਲ ਮੋਹ ਦੁੱਖ ਪੈਦਾ ਕਰਨ ਵਾਲਾ ਕੰਮ ਹੈ, ਇਸ ਕਰਕੇ ਦਿੱਸਣ ਵਾਲੇ ਵੱਲੋਂ ਮੋਹ ਮੋੜ ਲੀਤਾ, ਫੇਰ 'ਪ੍ਰੀਤਮ ਜੀ' ਆਖਦੇ ਹਨ—'ਐਸੀ ਸੰਚ ਜੋ ਬਿਨਸਤ ਨਾਹੀ'ਹੁਣ ਉਸੇ ਮੋਹਨੂੰ ਦੇਖਣ ਹਾਰ ਵੱਲ ਪਾ ਦਿਤਾ, ਕਿਉਂਕਿ ਦੇਖਣਹਾਰ ਅਨੰਤ ਤੇ ਅਵਿਨਾਸ਼ੀ ਹੈ, ਅਵਿਨਾਸ਼ੀ ਦਾ ਵਿਛੋੜਾ ਨਹੀਂ ਹੁੰਦਾ। ਸੋ ਪ੍ਰੀਤਮ ਜੀ ਆਖਦੇ ਹਨ 'ਨਾ ਉਹ ਮਰੈ ਨ ਹੋਵੈ ਸੋਗੁ' ਇਸ ਕਰਕੇ ਉਸਨੂੰ ਪਯਾਰ ਕਰਨ ਦਾ ਫਲ ਸਦਾ ਸੁੱਖ ਹੈ॥

ਹੁਣ—ਉਹ ਦੇਖਣ ਵਾਲਾ (ਦ੍ਰਿਸ਼ਟਾ) ਪ੍ਰੇਮ ਸਰੂਪ ਹੈ,ਅਸੀ ਉਸੇ ਦੀ ਅੰਸ਼ ਹਾਂ, ਇਸ ਕਰਕੇ ਸਾਡਾ ਅਸਲਾ—ਪ੍ਰੇਮ—ਉਹੀ ਹੈ, ਅਸਾਂ ਨੇ ਅਪਨੀ ਪ੍ਰੇਮ ਦੀ ਸ਼ਕਤੀ ਨੂੰ ਦੀਸਣਹਾਰ ਯਾ ਦ੍ਰਿਸ਼ਮਾਨ ਵਲ ਲਾ ਰੱਖਿਆ ਹੈ, ਜਿਸਦਾ ਫਲ ਦੁੱਖ ਹੁੰਦਾ ਹੈ। ਜੇ ਅਸੀ ਅਪਨੀ ਪਯਾਰ ਦੀ ਸ਼ਕਤੀ ਨੂੰ ਦ੍ਰਿਸ਼ਟਾ (ਵਾਹਿਗੁਰੂ) ਵਲ ਲਾ ਦੇਈਏ ਤਾਂ ਉਸ ਨਾਲ ਮੇਲ ਹੋ ਜਾਏਗਾ। ਉਹ ਬੀ ਚੇਤਨ ਸ਼ਕਤੀ ਵਾਲਾ 'ਪ੍ਰੇਮ' ਸਰੂਪ ਹੈ,ਸਾਡੇ ਵਿਚ ਬੀ ਉਸੇ ਦੀ ਚੇਤਨ ਸ਼ਕਤੀ ਤੇ 'ਪ੍ਰੇਮ' ਦੀ ਅੰਸ਼ ਹੈ। ਜਦ ਅਸਾਂ ਜੀਉਂਦਾ ਸਾਧਨ ਸਾਧਿਆ ਅਰਥਾਤ ਅਪਣੇ ਕੁਦਰਤੀ ਪਰੇਮ ਦੇ ਸੁਭਾਵ ਨੂੰ ਦ੍ਰਿਸ਼ਮਾਨ ਵਲੋਂ ਹਟਾ ਕੇ ਉਸ ਵਲ ਲਾ ਲਿਆ ਤਾਂ ਮੇਲ ਹੋ ਜਾਏਗਾ। ਜੋਗ 'ਮੇਲ' ਨੂੰ ਆਖਦੇ ਹਨ। ਸੋ 'ਪ੍ਰੀਤਮ ਜੀ' ਏਹ ਜੋਗ ਸਿਖਾਲਦੇ ਹਨ। ਐਉਂ ਦਿਨਰਾਤ ਉਠਤ, ਬੈਠਤ ਸੋਵਤ ਜੁੜੇ (ਜੋਗ ਵਿਚ) ਹੀ ਰਹੀਦਾ ਹੈ, ਨਾਲੇ ਜੁੜੇ ਰਹੀਦਾ ਹੈ, ਨਾਲੇ ਗ੍ਰਹਸਤ ਵਿਚ ਬੈਠੇ ਉਹ ਕੰਮ ਕਾਜ ਕਰੀਦੇ ਹਨ ਜੋ ਪ੍ਰੀਤਮ ਜੀ ਦੀ ਆਗਯਾ ਦੇ ਹਨ,ਜਿਨ੍ਹਾਂ ਦੇ ਕਰਨ ਦਾ ਕਾਰਣ ਸਾਡੀ ਆਪਨੀ ਵਖਰੀ ਮਰਜੀ ਨਹੀਂ ਹੁੰਦੀ, ਪਰ 'ਪ੍ਰੀਤਮ ਜੀ' ਦਾ ਹੁਕਮ ਹੁੰਦਾ ਹੈ। ਐਉਂ ਦਾ 'ਸੰਨਯਾਸ' ਤੇ 'ਜੋਗ' ਪ੍ਰੀਤਮ ਜੀ ਕਰਵਾਂਦੇ ਹਨ। ਓਹ ਬਨ ਤੇ ਘਰ ਨੂੰ ਇਕ ਤੁਲ ਕਰਵਾਕੇ ਜਿਨ੍ਹਾਂ ਪਯਾਰਿਆਂ ਨੂੰ ਆਪਿ ਪੂਰਨ ਕਰ ਲੈਂਦੇ ਹਨ, ਉਨ੍ਹਾਂ ਦੀ ਆਪੇ ਮੰਹਮਾਂ ਕਰਦੇ ਹਨ:—'ਜਿਨ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ'

ਵੈਦ ਜੀ-ਸ੍ਰੀ ਜੀ! ਦ੍ਰਿਸ਼ਮਾਨ (ਅਰਥਾਤ ਅਪਨੀ ਹਉਂ, ਸਰੀਰ, ਤੇ ਇਸਤ੍ਰੀ ਪੁਤ੍ਰ ਧਨ ਆਦਿ) ਨਾਲੋਂ ਪਯਾਰ ਉੱਠਕੇ ਦ੍ਰਿਸ਼ਟੇ—ਜਿਸਨੂੰ ਵਾਹਗੁਰੂ ਕਿਹਾ ਜੇ—ਵਿਚ ਪਯਾਰ ਪੈ ਜਾਵੇ, ਇਹ ਬੜਾ ਕਠਨ ਕੰਮ ਹੈ। ਕੀਹ ਇਸ ਲਈ ਪ੍ਰਾਣਾਯਾਮ, ਧਾਰਨਾ, ਧਯਾਨ, ਆਦਿਕ ਸਾਧਨਾਂ ਦੀ ਲੋੜ ਨਹੀਂ ਹੈ?

[ਸਤਸਗ]

ਦਾਤਾ ਜੀ—ਪ੍ਰੀਤਮ ਜੀ ਬਹੁਤ ਪ੍ਰਬੀਨ ਹਨ। ਆਖਦੇ ਹਨ, ਦੁਖ ਜਿਸਤੋਂ ਲੋਕ ਡਰਦੇ ਹਨ, ਉਹ ਦਾਰੂ ਹੈ ਕਿਉਂ ਜੋ ਦੁਖ ਦਿਸਣ ਵਾਲੇ (ਦ੍ਰਿਸ਼ਮਾਨ) ਤੋਂ ਵੈਰਾਗ ਕਰਾਂਦਾ ਹੈ, ਅਤੇ ਉਧਰੋਂ ਉਨ੍ਹਾਂ ਨੇ ਇਕ ਨਵੀਂ ਸ਼ੈ ਬਨਾਈ ਹੈ 'ਸਤਸੰਗ' ਜੋ ਦੁਖੀ ਨੂੰ ਦੁਖ ਦੇਣ ਵਾਲੇ ਦੇ ਮੋਹ ਵਲੋਂ ਧੂਹਕੇ ਦ੍ਰਿਸ਼ਟੇ ਵਲ ਖਿਚ ਲੈਂਦਾ ਹੈ।

ਕਾਜ਼ੀ—ਸਤ ਹੈ, ਪਰੰਤੂ ਸ੍ਰੀ ਜੀ! ਪ੍ਰੀਤਮ ਜੀ ਅਸਾਂ ਦੇਖੇ ਨਹੀਂ, ਸਾਨੂੰ ਉਨ੍ਹਾਂ ਦਾ

ਪਜਾਰ 'ਸਤਸੰਗ*' ਕਿਸਤਰਾਂ ਸਿਖਾਲਦਾ ਹੈ ?

[ਪਜਾਰ-ਯਾਦ ਪ੍ਰੇਮ]

ਦਾਤਾ—ਆਓ ਸਜਨੋ ! ਪ੍ਰੇਮ ਨੂੰ ਸਮਝੀਏ ਕਿ ਕੀਹ ਸ਼ੈ ਹੈ? ਪ੍ਰੇਮ ਜੋ ਆਦਰਸ਼ਕ ਹੈ ਅਰਥਾਤ ਜੋ ਨਿਰੋਲ ਰੂਹਾਨੀ ਯਾ ਆਤਮਾ ਦਾ ਪ੍ਰਮਾਤਮ ਵਿਚ ਹੁੰਦਾ ਹੈ ਅਜੇ ਅਸੀਂ ਸਮਝ ਨਹੀਂ ਸਕਦੇ, ਪਰ ਦ੍ਰਿਸ਼ਮਾਨ ਨਾਲ ਜੋ ਮੋਹ ਸਾਡਾ ਹੈ ਓਸੇ ਤੋਂ ਸਮਝਣ ਦਾ ਯਤਨ ਕਰੀਏ। ਜਿਸ ਨਾਲ ਸਾਡਾ ਪਜਾਰ ਹੁੰਦਾ ਹੈ, ਉਸ ਲਈ ਸਾਡੇ ਅੰਦਰ ਧੂਹ ਯਾ ਖਿਚ ਪੈਂਦੀ ਹੈ। ਇਹ ਖਿਚ ਜਾਂ ਧੂਹ ਇਹ ਚਾਹੁੰਦੀ ਹੈ ਕਿ ਪਜਾਰਾ ਕਿਸੇ ਵੇਲੇ ਵਿਛੜੇ ਨਾ, ਅਖਾਂ ਤੋਂ ਉਹਲੇ ਨਾ ਹੋਵੇ, ਹਰਦਮ ਦਿੱਸਦਾ ਰਹੇ। ਜਦੋਂ ਪਜਾਰਾ ਮਿਲ ਪੈਂਦਾ ਹੈ ਤਾਂ ਅੱਖਾਂ ਉਸਨੂੰ ਇਕ ਦਮ ਲਈ ਅਪਨੇ ਤੋਂ ਉਹਲੇ ਨਹੀਂ ਹੋਣ ਦੇਂਦੀਆਂ, ਤੇ ਜੇ ਕਦੇ ਪਜਾਰਾ ਵਿੱਛੜ ਜਾਵੇ ਤਦ ਦਿਲ ਉਸਨੂੰ ਵਿਸਰਦਾ ਨਹੀਂ, ਹਰ ਵੇਲੇ ਅੰਦਰ ਧੂਹ ਪੈਂਦੀ ਹੈ ਤੇ ਪਜਾਰੇ ਦੀ ਯਾਦ ਅੰਦਰ ਲਗੀ ਰੈਂਹਦੀ ਹੈ, ਅਰਥਾਤ 'ਪਜਾਰਾ' ਇਕ ਦੰਮ ਲਈ ਭੁਲਦਾ ਨਹੀਂ ਹੈ। ਲਓ ਹੁਣ ਸਾਨੂੰ ਸਾਫ ਸਮਝ ਪੈ ਗਈ ਕਿ ੧. ਪਜਾਰੇ ਦੇ ਮੇਲ ਵੇਲੇ ਅੱਖੀਆਂ ਪਜਾਰੇ ਨੂੰ ਪਰੇ ਨਹੀਂ ਹੋਣ ਦੇਂਦੀਆਂ ਤੇ ਦਿਲ ਵਿਚ ਆਨੰਦ ਭਰਪੂਰ ਹੁੰਦਾ ਹੈ। ਤੇ ੨. ਵਿਛੋੜੇ ਵੇਲੇ ਪਿਆਰੇ ਦੀ ਯਾਦ ਅੰਦਰੋਂ ਦੂਰ ਨਹੀਂ ਹੁੰਦੀ, ਤੇ ਮਨ ਵਿਚ ਖਿੱਚ ਯਾ ਧੂਹ ਪੈਂਦੀ ਰੈਂਹਦੀ ਹੈ। ਇਹ ਪਜਾਰ ਦਾ ਨਿਸਚਿਤ ਸਰੂਪ ਹੈ, ਜਿਸ ਤੋਂ ਅਸੀ ਬਿਨਾ ਸੰਸੇ ਸਾਫ ਸਾਫ ਸਮਝ ਸਕਦੇ ਹਾਂ ਕਿ ਪਿਆਰ ਦਾ ਪ੍ਰਕਾਸ਼ ਯਾ ਪਜਾਰ ਦਾ ਪ੍ਰਗਟ ਹੋਣਾ ਯਾ 'ਪਿਆਰ' ਦਾ ਰੂਪ ਜਿਸਨੂੰ ਸਾਡੀ ਸਮਝ ਹੁਣ ਸਮਝ ਸਕਦੀ ਹੈ ਕੀ ਸ਼ੈ ਹੈ ?

'ਸਤਸੰਗ' ਸਿਖਾਲਦਾ ਹੈ, ਕਿ ਜਦ ਉਹ ਵਾਹਗੁਰੂ ਦੀਹਦਾ ਨਹੀਂ, ਅਖਾਂ ਦੇ ਸਾਹਮਣੇ ਨਹੀਂ ਹੈ, ਤਾਂ ਤੁਸੀਂ ਐਉਂ ਖਿਆਲ ਕਰੋ ਕਿ ਉਸ ਨਾਲ ਸਾਡਾ ਵਿਛੋੜਾ ਹੈ, ਤੇ ਇਹ ਸਾਨੂੰ ਜਗਤ ਦੇ ਪਿਆਰ ਤੋਂ ਸਮਝ ਆ ਚੁਕੀ ਹੈ ਕਿ ਵਿਛੋੜੇ ਵਿਚ ਪਜਾਰੇ ਦੀ ਯਾਦ ਨਹੀਂ ਭੁਲਿਆ ਕਰਦੀ ਤੇ ਧੂਹ ਪਿਆ ਕਰਦੀ ਹੈ। ਸੋ ਜੇ ਹੁਣ ਅਸੀਂ ਪਿਆਰੇ ਨੂੰ ਵਿਛੜਿਆ ਸਮਝਕੇ ਉਸਨੂੰ ਯਾਦ ਕਰਿਆ ਕਰੀਏ, ਤੇ ਉਸਦੀ ਯਾਦ ਨੂੰ ਹਰ ਦੰਮ ਪਕਾਈਏ ਤਦ ਸਾਨੂੰ ਉਸਦੀ ਧੂਹ ਯਾ ਖਿੱਚ ਪਵੇਗੀ। ਇਹ ਧੂਹ (ਖਿਚ) ਹੀ ਪ੍ਰੇਮ ਦਾ ਪ੍ਰਗਟ ਸਰੂਪ ਸਾਡੀ ਸਮਝ ਵਿਚ ਆਯਾ ਸੀ ਕਿ ਵਿਛੋੜੇ ਵੇਲੇ ਸਾਡੇ ਅੰਦਰ ਹੁੰਦਾ ਹੈ, ਸੋ ਯਾਦ ਦੇ ਪੱਕਿਆਂ ਮਾਨੋਂ ਪ੍ਰੇਮ ਲਗ ਪਿਆ ਯਾ ਯਾਦ ਪ੍ਰੇਮ ਵਿਚ ਪਲਟ ਗਈ। ਜਿਵੇਂ ਬੋੜ੍ਹ ਤੋਂ ਬੀਜ ਤੇ ਬੀਜ ਤੋਂ ਬੋੜ੍ਹ, ਤਿਵੇਂ ਪ੍ਰੇਮ ਤੋਂ ਯਾਦ ਤੇ ਯਾਦ ਤੋਂ ਪ੍ਰੇਮ। ਜਿਉਂ ਜਿਉਂ ਏਹ ਪ੍ਰੇਮ ਵਧੇਗਾ, ਤਿਉਂ ਤਿਉਂ ਪਜਾਰੇ ਨੂੰ ਬੀ ਸਾਡੀ ਧੂਹ ਪਵੇਗੀ।

ਇਕ ਹੋਰ ਨਿਯਮ ਇਹ ਹੈ ਕਿ ਜਿਸਨੂੰ ਤੁਸੀ ਸਦਾ ਯਾਦ ਕਰੋਗੇ ਉਸਨੂੰ ਤੁਸੀ ਯਾਦ ਆਓਗੇ, ਐਉਂ ਪ੍ਰੀਤਮ ਜੀ ਤੁਹਾਡੇ ਨਾਲ ਪ੍ਰੇਮ ਵਿਚ ਆਉਣਗੇ। ਲਓ ਮੈਂ ਫੇਰ ਦੁਹਰਾਂਦਾ ਹਾਂ:—

ਜਦੋਂ ਸਾਡੇ ਅੰਦਰ ਅੱਠ ਪਹਰ ਦੀ

*ਉਹ ਸੰਗ ਜੋ ਸੱਚ ਵਿਚ ਲੈ ਜਾਵੇ, ਸਤਪੁਰਖ ਦਾ ਸੰਗ।

ਯਾਦ ਪਜਾਰੇ ਜੀ ਲਈ ਵੱਸ ਪਈ ਹੈ ਤਾਂ ਇਹ ਪ੍ਰੇਮ ਦਾ ਪ੍ਰਗਟ ਸਰੂਪ ਹੈ, ਪ੍ਰੇਮ ਮਾਨੋਂ ਸੁਰਜੀਤ ਹੋ ਪਿਆ ਹੈ, ਇਹ ਯਾਦ ਜਦ ਨਿਰੰਤਰ ਹੋ ਜਾਏਗੀ ਸਾਡੇ ਵਿਚ 'ਪ੍ਰੀਤਮ ਜੀ' ਦੀ ਖਿਚ ਯਾ ਧੂਹ ਪੈਦਾ ਕਰੇਗੀ, ਤੇ ਓਹ ਧੂਹ ਜਦ ਮਜ਼ਬੂਤ ਹੋ ਜਾਏਗੀ ਤਦੋਂ ਪ੍ਰੀਤਮ ਜੀ ਬੀ ਸਾਨੂੰ ਯਾਦ ਕਰਨਗੇ ਅਰ ਖਿੱਚ ਖਾਣਗੇ। ਫੇਰ ਉਹ ਵੱਡੇ ਹਨ, ਸਮਰੱਥ ਹਨ, ਸਾਨੂੰ ਖਿੱਚਣਗੇ ਅਸੀਂ ਛੋਟੇ ਹੋਣ ਕਰਕੇ, ਹਲਕੇ ਹੋਣ ਕਰਕੇ ਖਿਚੇ ਜਾਵਾਂਗੇ ਤੇ ਪਿਆਰੇ ਨਾਲ ਜਾ ਮਿਲਾਂਗੇ । ਮੇਲ ਹੋ ਗਿਆ, ਯੋਗ ਹੋ ਗਿਆ। ਐਉਂ ਮੱਤ ਦੇਕੇ ਅਣਡਿੱਠੇ 'ਪ੍ਰੀਤਮ ਜੀ' (ਵਾਹਿਗੁਰੂ) ਨਾਲ ਸਤਸੰਗ ਮੇਲ ਦੇਂਦਾ ਹੈ ॥

ਕਾਕੀ—ਹਰ ਵੇਲੇਦੀ ਯਾਦ ਅਣਡਿੱਠੇ 'ਪ੍ਰੀਤਮ ਜੀ' (ਵਾਹਿਗੁਰੂ) ਲਈ ਅੰਦਰ ਪੈਦਾ ਹੋ ਜਾਣੀ ਬੀ ਔਖਾ ਜਿਹਾ ਕੰਮ ਹੈ।

ਦਾਤਾ—ਹੈ ਤਾਂ ਸਹੀ, ਪਰ ਜਿਕੂੰ ਇਕ ਫੁਟ ਭਰ 'ਜਾਗ' ਨਾਲ ਮਣ ਦੁਧ ਜੰਮ ਜਾਂਦਾ ਹੈ। ਇਸਤਰਾਂ ਸਤਸੰਗ ਇਕ ਕਣੀ ਨਾਲ ਇਹ ਕਾਰਜ ਸਾਰ ਦੇਂਦਾ ਹੈ। ਉਹ ਕਿਣਕਾ ਬਹੁਤ ਅਮੋਲਕ ਹੈ । 'ਕਿਨਕਾ ਏਕ ਜਿਸੁ ਜੀਅ ਬਸਾਵੈ। ਤਾਕੀ ਮਹਿਮਾ ਗਨੀ ਨ ਆਵੈ'।

[ਬਾਣੀ]

ਅਤੇ ਉਹ ਕਣੀ ਐਉਂ ਅੰਦਰ ਪੈਂਦੀ ਹੈ ਕਿ ਜਦ ਸਤਸੰਗ ਨੂੰ ਮਿਲੇ, ਉਥੇ ਪ੍ਰੀਤਮ ਜੀ ਦਾ ਪਜਾਰ ਡੁਲ੍ਹ ਡੁਲ੍ਹ ਪੈ ਰਿਹਾ ਹੁੰਦਾ ਹੈ, 'ਜੇਹੀ ਸੰਗਤ ਤੇਹਾ ਫਲ' । ਉਨ੍ਹਾਂ ਦੇ ਦਰਸ਼ਨ ਤੇ ਮੇਲ ਨਾਲ ਉਹੋ ਰੰਗ ਅੰਦਰ ਧਸਦਾ ਹੈ, ਫੇਰ ਸਤਸੰਗ 'ਪ੍ਰੀਤਮ ਜੀ' ਦਾ ਕੀਰਤਨ ਕਰਦਾ ਹੈ ਇਹ ਕੀਰਤਨ ਸਿਰ ਕਰਮਾਂ ਦੇ ਕਰਮ ਹੈ, ਜਿਸ ਨਾਲ ਪਿਆਰੇ ਜੀ ਦੀ ਯਾਦ ਅੰਦਰ ਵੜਦੀ ਹੈ । ਫੇਰ ਪ੍ਰੀਤਮ ਜੀ ਨੇ ਕੀਰਤਨ ਕਰਨ ਲਈ ਸਾਡੇ ਪ੍ਰੇਮ ਦੇ ਰੰਗ ਵੱਲੋਂ ਕੱਚੇ ਮਨਾਂ ਨੂੰ ਬੇ ਆਸਰੇ ਨਹੀਂ ਛਡਿਆ ਅਪਣੇ ਪ੍ਰੇਮ ਰੰਗ ਵਿੱਚ ਅਪਣੇ ਪੱਕੇ ਹੋਏ ਮਨ ਤੋਂ 'ਬਾਣੀ' ਉਚਾਰੀ ਹੈ, ਉਸ ਬਾਣੀ ਵਿੱਚ ਮੰਹਮਾਂ, ਉਸਤਤ, ਪਿਆਰ, ਬਿਰਹੋਂ ਤੇ ਹੋਰ ਸੁੰਦਰ ਭਾਵ ਐਸੇ ਪੱਕੇ ਰੰਗ ਨਾਲ ਭਰੇ ਹਨ ਕਿ ਜਦ ਉਸ ਪੱਕੀ ਬਾਣੀ ਨਾਲ, ਚਾਹੇ ਚੁਪ, ਚਾਹੇ ਬੋਲਕੇ, ਚਾਹੇ ਗਾਉਂਕੇ, ਚਾਹੇ ਸੁਣਕੇ ਕਿਸੇ ਤਰਾਂ ਅੰਮ੍ਰਿਤ ਦਾ ਘੁਟ ਭਰੋ, ਸਾਈਂ ਦੀ ਯਾਦ ਅੰਦਰ ਜਾਗਦੀ ਹੈ। ਇਸ ਬਾਣੀ ਦਾ ਕੀਰਤਨ ਸੁਣਨਾ ਜਾਂ ਆਪ ਕਰਨਾ, ਬਾਣੀ ਦਾ ਪਾਠ ਕਰਨਾ ਯਾ ਵਿਚਾਰਨਾ ਯਾਦ ਵੱਲ ਧੂੰਹਦਾ ਰੰਹਦਾ ਹੈ।

[ਨਾਮ]

ਸੋ ਏਸ ਤਰਾਂ ਦਾ ਰੰਗ ਜਮਾ ਕੇ ਸਤਸੰਗ ਸਾਨੂੰ ਸੁੰਞੇ ਅਕਾਸ ਵਿੱਚ ਬਾਹੁਲੀਆਂ ਮਾਰ ਮਾਰ ਕੇ ਤਬਾਹ ਹੋ ਜਾਣ ਲਈ ਨਹੀਂ ਛੱਡ ਦੇਂਦਾ, ਸਗੋਂ ਬਾਣੀ ਦਾ ਰਸ ਪਾਕੇ ਫੇਰ ਸਤਸੰਗ ਸਾਨੂੰ ਦਸਦਾ ਹੈ, ਕਿ ਯਾਦ ਇਕ ਸੂਖਮ ਅਵਸਥਾ ਹੈ ਤੇ ਅਸੀਂ ਅਸਥੂਲ ਦੇਹ ਵਾਲੇ ਹਾਂ (ਅਤੇ ਅਸਥੂਲ ਦੇਹ ਦੇ ਸੁਖਾਂ ਦੇ ਪ੍ਰੇਮ ਵਿਚ ਦਿਨ ਰਾਤ ਲੱਗਣ ਕਰਕੇ ਅਸਥੂਲਤਾ ਵਿੱਚ ਪ੍ਰਪੱਕ ਹਾਂ); ਤਾਂਤੇ ਯਾਦ ਨੂੰ ਬੀ ਅਸਥੂਲਤਾ ਤੋਂ ਸ਼ੁਰੂ ਕਰੀਏ ਸੋ ਉਹ 'ਪ੍ਰੀਤਮ ਜੀ' ਦੇ ਪਜਾਰੇ ਦਾ ਨਾਮ ਦੱਸ ਦੇਂਦੇ ਹਨ ਤੇ ਆਖਦੇ ਹਨ ਕਿ ਜੀਭ ਉਤੇ ਇਸਨੂੰ ਰੱਖਕੇ ਤੇ ਮਨ ਵਿਚੋਂ ਖਿਆਲ ਨੂੰ ਉਸ ਪਾਸੇ ਕਰਕੇ ਉਸ ਭਾਵ ਨਾਲ ਜੋ ਬਾਣੀਦੇ ਪਾਠ ਕੀਰਤਨ ਨੇ ਸਾਡੇ

ਅੰਦਰ ਪੈਦਾ ਕੀਤਾ ਹੈ,ਸਾਈਂ ਨੂੰ ਸਿਮਰੀਏ ਇਹ ਪ੍ਰੇਮ ਸੰਦੇਸਾ ਹੈ ਜੋ 'ਪ੍ਰੀਤਮ ਜੀ' ਲੈਕੇ ਆਏ ਹਨ। ਇਸ ਨੂੰ ਓਹ ਆਪ 'ਸਚਾ ਸੋਹਿਲਾ' ਆਖਦੇ ਹਨ 'ਏ ਸਾਚਾ ਸੋਹਿਲਾਸਾਚੈ ਘਰਿ ਗਾਵਹੁ' ਇਸ ਸੋਹਿਲੇ ਦਾ ਰੂਪ 'ਨਾਮ' ਜਾਂ ਸਬਦ' ਹੈ ਪ੍ਰੀਤਮ ਜੀ ਕੰਹਦੇ ਹਨ 'ਇਹ ਸੋਹਿਲਾ ਸਬਦਸੁਹਾਵਾ' ਐਉਂ ਇਸ ਸੋਹਿਲੇ ਨਾਲ ਯਾਦ ਦਾ ਸੂਖਮ ਭਾਵ ਜੀਵ ਦਾ ਆਸ੍ਰਾ ਲੈਕੇ ਉਠਦਾ ਹੈ ਤੇ ਫੇਰ ਮਨਵਿਚ ਵਫ਼ਦਾ ਯਾਦ ਬਣਦਾ ਜਾਂਦਾ ਹੈ; ਐਥੋਂ ਤਾਈਂ ਕਿ ਨਿਰੋਲ ਯਾਦ ਬਣ ਜਾਂਦਾ ਹੈ ਅਤੇ ਯਾਦ ਵਿਚੋਂ ਖਿਚ ਤੇ ਖਿੱਚ ਤੋਂ ਪਕੇ ਪ੍ਰੇਮ ਵਿਚ ਪਲਟ ਜਾਂਦਾ ਹੈ, ਅਤੇ ਪ੍ਰੇਮ ਬਣਕੇ ਪ੍ਰੀਤਮ ਜੀ ਨੂੰ ਖਿੱਚ ਪਾਂਦਾ ਹੈ, ਤੇ ਪ੍ਰੀਤਮ ਜੀ ਸਾਨੂੰ ਖਿੱਚਕੇ ਆਪਣੇ ਨਾਲ ਮੇਲ ਲੈਂਦੇ ਹਨ। ਇਹ ਜੋਗ ਸੰਪੂਰਨ ਹੋਗਿਆ ਤੇ ਦ੍ਰਿਸ਼ਮਾਨ ਜਿਸ ਵਿਚ ਸਾਡਾ ਪਜਾਰ ਲਗਾ ਪਿਆ ਹੈ, ਜਿਸ ਵਲੋਂ ਅਸਾਂ ਯਾਦ ਦੇ ਵਸੀਲੇ ਮੂੰਹ ਮੋੜ ਲਿਆ ਸੀ, ਓਥੇ ਅਸੀ ਸੰਨਯਾਸ ਧਾਰਨ ਕਰ ਲੈਂਦੇ ਹਾਂ, ਕਿ ਅਪਨੇ ਸਾਰੇ ਕੁਛ ਨੂੰ ਬਿਨਸਨਹਾਰ ਜਾਣਕੇ ਪ੍ਰੀਤਮ ਜੀ ਦੇ ਹੁਕਮ ਵਿਚ ਦੂਸਰਿਆਂ ਦੇ ਸੁਖ ਲਈ, ਜਿਨ੍ਹਾਂ ਨੂੰ ਅਸੀ ਪਹਿਲੋਂ ਓਪਰੇ ਜਾਣਦੇ ਸਾਂ, ਲਗਾਉਂਦੇ ਹਾਂ। ਆਪ ਜੋਗ ਦਾ ਸੁਖ ਅੰਦਰ ਮਾਣਦੇ ਹਾਂ, ਤੇ ਅਪਨੇ ਸੰਨਯਾਸ ਤੋਂ ਬਾਹਰ ਸਾਰੇ ਲੋਕਾਂ ਨੂੰ (ਜੋ ਆਪਣੇ ਹਮਸਾਏ ਹਨ, ਜੋ ਸ੍ਰਿਸ਼ਟੀ–ਖਲਕ–ਹਨ, ਜਾਂ ਪ੍ਰੀਤਮ ਜੀ ਦੇ ਰਚੇ ਹੋਣ ਕਰਕੇ ਭਰਾ ਹਨ, ਸੁਖ ਲੈਂਦੇ ਹਾਂ, ਪਰ ਸਹਸੁਭਾ) ਟੇਕ ਸਾਡੀ ਨਾਮ ਤੇ, ਧਯਾਨ ਪ੍ਰੀਤਮ ਜੀ ਉੱਤੇ, ਤੇ ਸਰਬੱਤ ਦਾ ਭਲਾ ਸਹਜ ਸੁਭਾਵ ਹੋ ਜਾਂਦਾ ਹੈ। ਐਉਂ ਆਪ ਬੀ ਸੁਖੀ, ਜੀਉਂਦੇ ਜੀ ਸੁਖੀ, ਨਕਦੋ ਨਕਦ ਸੁਖੀ ਹੋ ਜਾਂਦੇ ਹਾਂ, ਤੇ ਬਾਕੀ ਸ੍ਰਿਸ਼ਟੀ ਜੋ ਅਪਨੇ ਤੋਂ ਭਿੰਨ ਸੀ, ਸਾਥੋਂ ਦੁਖੀ ਨਹੀਂ ਹੁੰਦੀ, ਪਰ ਸੁਖ ਪਾਉਂਦੀ ਹੈ। 'ਲੋਕ ਸੁਖੀ ਪਰਲੋਕ ਸੁਹੇਲੇ' ਹੋ ਜਾਂਦੇ ਹਾਂ।

ਇਹ ਗੱਲ ਜਦ ਆਪ ਦੀ ਮੁੱਕੀ ਤਾਂ ਸੁਣਨ ਵਾਲਿਆਂ ਦੇ ਨੇਤ੍ਰ ਬੰਦ ਹੋ ਚੁੱਕੇ ਸੇ, ਅਰ ਸਾਰੇ ਕਿਸੇ ਐਸੇ ਰਸ ਵਿਚ ਨਿਮਗਨ ਸਨ ਕਿ ਜਿਸਨੂੰ ਕਦੇ ਡਿੱਠਾ ਯਾ ਸੁਣਿਆਂ ਨਹੀਂ ਸੀ। ਦਾਤਾ ਜੀ ਬੀ ਸਮਝਦੇ ਸਨ, ਅਪਨੇ ਰੰਗ ਵਿਚ ਮਗਨ ਹੋ ਗਏ।

ਦਾਤਾ ਜੀ ਦੇ ਪਜਾਰ ਤੇ ਇਸ ਤਰਾਂ ਦੇ ਬਚਨਾਂ ਦਾ ਫਲ ਇਹ ਹੋਇਆ ਕਿ ਵਿਦਵਾਨ ਕਾਕੀ, ਵਿਦਵਾਨ ਵੈਦ, ਤੇ ਵਿਦਵਾਨ ਵੈਦਤ੍ਰਿਯਾ, ਤ੍ਰੈਏ ਜਣੇ ਉਸ ਰਸਤੇ ਟੁਰ ਪਏ ਜਿਸਦਾ ਕਥਨ ਰਾਜਾ ਜੀ ਦੇ ਸਿਪਾਹੀ ਨੇ ਇਸ ਪਜਾਰ ਨਾਲ ਕੀਤਾ। ਹੁਣ ਰੰਗ ਜੰਮਣਾ ਸ਼ੁਰੂ ਹੋ ਗਿਆ। ਸਮਾਂ ਬੀਤਦਾ ਗਿਆ, ਖਬਰੇ ਮਾੜੀ ਵਿਚ ਦਾਤਾ ਜੀ ਨੂੰ ਵਰਹਾ ਲੰਘ ਗਿਆ। ਵਰਹੇ ਵਿਚ ਕੀਹ ਕੁਛ ਹੋਇਆ? ਕੀ ਰਾਜਾ ਜੀਦਾ ਸਿਪਾਹੀ ਜੋ ਅਪਨੀ ਮੰਹਮਾ ਤੇ ਪਜਾਰ ਦੇ ਰਸਵਿਚ ਮਗਨ ਹੋਗਏ ਹਨ? ਨਹੀਂ, ਮਾੜੀ ਵਿਚ ਸਤਸੰਗ ਦਾ ਮੰਡਲ ਬਣਗਿਆ। ਕੋਈ ਪੰਝੀ ਕੁ ਸਰੀਰ ਇਸ ਸੁਖ ਦੇ ਸਾਂਝੀਵਾਲ ਹੋਗਏ ਹਨ। ਰਾਜਾ ਜੀਦੇ ਸਿਪਾਹੀ ਜੀ ਬਲ ਦੇ ਇਸ ਸਿਰੇ ਤੋਂ ਪਰਲੇ ਸਿਰੇ ਤੱਕ ਤੇ ਇਧਰ ਸ਼ਾਹ ਜੀਉਣੇ ਤੇ ਹੋਰ ਪਰੇ ਝੰਗ ਤਕ ਕਈ ਪਿੰਡਾਂ ਵਿਚ ਫਿਰ ਨਿਕਲੇ ਤੇ ਤਪਤ ਹਿਰਦਿਆਂ ਨੂੰ ਠਾਰਦੇ ਫਿਰੇ। ਇਸ ਇਕ ਵਰਹੇ ਵਿਚ ਝਨਾਂ ਤੇ ਜੇਹਲਮ ਦੇ ਇਸ ਟੁਕੜੇ ਦੇ ਕਿਨਾਰੇ ਕਿਨਾਰੇ ਜਿਥੇ ਪਿਛਲੇ ਸਾਲ ਆਪ ਮੁਰਦਾ ਲੋਥ ਦੀ ਸ਼ਕਲ ਵਿਚ ਬੰਨੇ ਆ ਲਗੇ ਸਨ, ਤ੍ਰੈ ਕੁ ਸੈ ਬੰਦਿਆਂ ਦੇ ਅੰਦਰ ਜੀਵਨ, ਆਤਮ

ਜੀਵਨ, ਹਾਂ ਹਾਂ, ਪ੍ਰੇਮ ਦੀ ਜੀਉਂਦੀ ਜਾਗਦੀ ਲੈਹਰ ਦੇ ਪੈਦਾ ਕਰਨ ਹਾਰੇ ਹੋ ਗਏ! ਪਰੰਤੂ ਹੁਣ ਨੌਕਰੀ ਬਦਲਦੀ ਹੈ, ਸੁਪਨ ਦਰਸ਼ਨ ਹੁੰਦੇ ਹਨ। ਅਰ ਰਾਜਾ ਜੀ, (ਸ਼ਹਨ ਸ਼ਾਹ ਜੀ ਜਿਨ੍ਹਾਂ ਨੂੰ ਪਜਾਰ ਨਾਲ ਕਦੇ 'ਰਾਜਾ ਜੀ' ਤੇ ਕਦੇ 'ਪ੍ਰੀਤਮ ਜੀ' ਆਖਦੇ ਹਨ) ਸੈਨਤ ਕਰਦੇ ਹਨ, ਕਿ 'ਮੇਰੇ ਪਿਆਰੇ! ਜਿਥੋਂ ਮੁੰਢ ਲਗਾ ਸੀ, ਉਹ ਥਾਂ ਬੰਜਰ ਪਿਆ ਹੈ, ਵਾਗਾਂ ਮੋੜ ਅਤੇ ਉਸ ਉਖਰ ਥਾਂ ਜਿਥੇ ਤੇਰੇ ਪਵਿੱਤ੍ਰ ਲਹੂ ਦੇ ਟੇਪੇ ਡਿਗੇ ਸਨ, ਜਾਹ ਦੇਖ ਕਿ ਬਿਰਹੋਂ ਨੇ, ਹਾਂ ਬਿਰਹੋਂ ਸੁਲਤਾਨ ਨੇ ਮੋਹ ਮਮਤਾ ਦੇ ਆਸਰੇ ਹੀ ਹਲ ਵਾਹ ਕਢਿਆ ਹੈ,ਪਹੁੰਚ ਅਰ ਬੀਜ ਕੇਰ ਤਾਂ ਜੋ ਫਸਲ ਤਿਆਰ ਹੋਵੇ ਜੋ ਮੈਂ ਆਪਨੇ 'ਪ੍ਰੀਤਮ ਜੀ' ਦੇ ਖਜਾਨੇ ਵਿਚ ਬੋਹਲ ਜਮਾ ਕੇ ਪੇਸ਼ ਕਰਾਂ, ਖੋਟੇ ਖਰੇ ਹੋਕੇ ਖਜ਼ਾਨੇ ਦਾਖਲ ਹੋਣ।

'ਦਾਤਾ ਜੀ'ਤਾਂ ਲੋਕੀ ਆਖਦੇ ਸਨ, ਅਰ ਓਹ ਇਹ ਸੁਣਕੇ ਖੁਸ਼ ਨਹੀਂ ਸਨ, ਉਹ ਤਾਂ ਰਾਜਾ ਜੀਦਾ ਸਿਪਾਹੀ ਅਖਾ ਕੇ ਖੁਸ਼ ਸਨ, ਕਿਉਂਕਿ ਉਨ੍ਹਾਂ ਦਾ ਜੀਵਨ ਤਾਂ 'ਪ੍ਰੀਤਮ ਜੀ' ਦੀ ਸੁਰਤ ਦੀ ਤਾਰ ਵਿਚ ਪ੍ਰੋਤਾ ਕੇਵਲ ਹੁਕਮ ਮਾਤ੍ਰ ਸੀ। ਅਜ ਉਹ ਪਿਆਰੇ ਜੀ ਉਹੋ ਅਪਨੇ ਪਿਛਲੇ ਸਾਲ ਵਾਲਾ ਖੂਨ ਲਿਬੜਿਆ; ਪਰ ਹੁਣ ਧੋਤਾ ਹੋਇਆ ਚੋਲਾ ਤੇ ਉਹੋ ਦਸਤਾਰਾ ਸਜਾਈ, ਸੋਟਾ ਹਥ ਵਿਚ ਫੜੀ ਨਦੀ ਦੇ ਕਿਨਾਰੇ, ਬਜਰੇ ਵਿਚ ਖੜੇ ਸਨ, ਓਹ ਭੂਰੇ ਤੇ ਪਰਾਲੀ ਜਿਸ ਵਿਚ ਦਬੇ ਆਏ ਸਨ, ਧਰੀ ਪਈ ਹੈ। ਦੋ ਮੁਹਾਣੇ ਬਜਰੇ ਨੂੰ ਰੱਸੇ ਪਾਕੇ, ਉਪਰ ਲੈ ਜਾਣ ਲਈ ਖੜੇ ਸਨ। ਤ੍ਰੈ ਸੌ ਨੇਕ ਰੂਹਾਂ, ਤ੍ਰੈ ਸੌ ਉਹ ਮੰਦੇ ਜੋ ਬੰਦੇ ਬਣਾਏ ਗਏ ਸਨ, ਜਿਨ੍ਹਾਂ ਦੇ ਅੰਦਰ 'ਪ੍ਰੀਤਮ ਜੀ' ਦੀ ਖਿਚ ਲਹਰ ਲੈ ਰਹੀ ਹੈ, ਜੋ 'ਪ੍ਰੀਤਮ ਜੀ' ਦੇ ਪਰਤੱਖ ਦਰਸ਼ਨਾਂ ਲਈ ਤੇ ਉਨ੍ਹਾਂ ਨੂੰ ਪ੍ਰਸੰਨ ਕਰਨੇ ਲਈ 'ਵਾਹਿਗੁਰੂ' ਨਾਮ ਨਾਲ ਹਰਦਮ ਦੀ ਯਾਦ ਪਕਾ ਰਹੇ ਹਨ, ਉਸ ਪਿਆਰੀ ਸੂਰਤ ਵਲ ਤੱਕ ਰਹੇ ਹਨ, ਜੋ ਉਨ੍ਹਾਂ ਮੁਰਦੇ ਦਿਲਾਂ ਵਿਚ ਜ਼ਿੰਦਗੀ ਦੀ ਰੌ ਪੈਦਾ ਕਰਕੇ ਅਜ ਟੁਰ ਚਲੀ ਹੈ, ਹਾਂ, ਜਿਸ ਦਾਤੇ ਨੇ ਮੌਤ ਦੀ ਘਾਟ ਤੇ ਸੁੱਤੇ ਪਿਆਂ ਨੂੰ ਜਗਾ ਕੇ ਜੀਵਨ ਦੀ ਮਜ਼ਲ ਦੇ ਰਸਤੇ ਪਾਇਆ, ਅਜ ਵਿਦਾ ਹੋ ਰਿਹਾ ਹੈ। ਛੇ ਸੌ ਅੱਖਾਂ ਤ੍ਰਪ ਤ੍ਰਪ ਪਿਆਰ ਦੇ ਹੰਝੂ ਕੇਰ ਰਹੀਆਂ ਹਨ। ਆਹ ਝਨਾ ਨਦੀ! ਤੂੰ ਅਜ ਚੰਦ੍ਰਭਾਗਾ ਹੋ ਗਈ, ਤੂੰ ਧੰਨੀ ਹੋ ਗਈ, ਜਿਸਦੇ ਨਿਰਜਿੰਦ ਪਾਣੀ ਵਿਚ ਜ਼ਿੰਦਗੀ ਵਾਲੇ ਜਲਦੇ ਛੇ ਸੌ ਟੇਪੇ ਦਮ ਦਮ ਤੇ ਨਵੇਂ ਤੋਂ ਨਵੇਂ ਕਿਰ ਰਹੇ ਹਨ, ਤੇ ਤੇਰੇ ਬਰਫਾਨੀ ਠੰਢੇ ਪਾਣੀ ਨੂੰ ਕਹ ਰਹੇ ਹਨ ਕਿ ਅਸੀ ਜ਼ਿੰਦਗੀ ਦੇ ਚਸ਼ਮਿਆਂ ਵਿਚੋਂ ਆ ਰਹੇ ਹਾਂ, ਸਾਡੀ ਰੂਹਾਨੀ ਨਿੱਘ ਨਾਲ ਪਵਿੱਤ੍ਰ ਹੋ ਜਾਓ ਤੇ ਜਾਗ ਉੱਠੋ।

ਬਜਰਾ ਟੁਰ ਪਿਆ, ਤ੍ਰੈ ਸੌ ਸੀਸ ਨਿਉਂ ਗਿਆ, ਪਰ ਓਹ ਵਿਕ ਚੁਕਾ ਸਿਰ; ਜੋ ਬਜਰੇ ਵਿਚ ਅਡੋਲ ਖੜਾ ਪਿਆਰੇ ਦੇ ਰੰਗ ਵਿਚ ਮਸਤ ਹੈ, ਤ੍ਰੈ ਸੌ ਹਿਰਦੇ ਦੇ ਪਿਆਰ ਨਾਲ ਕਾਂਪ ਨਹੀਂ ਖਾ ਰਿਹਾ, ਸੰਗਤ ਜਾਣਕੇ 'ਪ੍ਰੀਤਮ ਜੀ' ਦੇ ਪਿਆਰੇ ਜਾਣਕੇ ਅਤੀਤਤਾਈ ਦੀ ਆਕੜ ਵਿਚ ਨਹੀਂ ਹੈ, ਸਗੋਂ ਪਿਆਰ ਤੇ ਸਤਕਾਰ ਨਾਲ ਪ੍ਰੀਤਮ ਜੀ ਦੀ ਪਜਾਰੀ ਯਾਦ ਵਿਚ ਝੁਕ ਗਿਆ ਹੈ। ਤ੍ਰੈ ਸੌ ਤੇ ਇਕ ਸਿਰ ਪਰਸਪਰ ਝੁਕ ਰਹੇ ਹਨ

ਜਿਨਾਂ ਪਵਿੱਤਰ ਸੀਸਾਂ ਵਿਚ 'ਪ੍ਰੀਤਮ ਜੀ' ਦਾ ਪਿਆਰ ਲਹਰੇ ਮਾਰ ਰਿਹਾ ਹੈ।

੫.

ਆਓ ਹਣ ਕਾਕੀ ਦੇ ਘਰ ਪੰਡਤ ਜੀ ਦੇ ਦੀਵਾਨਖਾਨੇ ਵਿਚ ਚੱਲੀਏ ਪੰਡਤਾਣੀ ਧੀ ਨੂੰ ਪਜਾਰ ਕਰਨ ਵਾਲੀ ਮਾਂ, ਰੋ ਰੋ ਕੇ ਅੱਧੀ ਹੋ ਗਈ ਹੈ, ਚਿਹਰਾ ਝੁਰ ਗਿਆ ਹੈ, ਅੱਖਾਂ ਥੱਲੇ ਲੈਹ ਗਈਆਂ ਹਨ। ਬਿਰਹਾ ਘਟਿਆ ਨਹੀਂ, ਅੱਜ ਫੇਰ ਹਾਵੇ ਭਰ ਰਹੀ ਹੈ ਤੇ ਕਹ ਰਹੀ ਹੈ:—

ਪੰਡਤ ਜੀ! ਮੈਂ ਤਾਂ ਮੂਰਖ ਮਮਤਾ ਦੀ ਮਾਰੀ ਨੇ ਰੋ ਰੋ ਆਪਾ ਵੰਞਾ ਲੀਤਾ, ਤੁਸੀ ਤਾਂ ਸਜਾਣੇ ਸੀ। ਵਰਹਾ ਰਾਤੀ ਬੀਤ ਗਿਆ, ਤੁਸਾਂ ਬੀ ਹਾਵਿਆਂ ਨਾਲ ਪਿਆਰ ਪਾਯਾ ਹੈ। ਸਰੀਰ ਅੱਧਾ ਨਹੀਂ ਰਿਹਾ। ਘਰ ਵਿਚੋਂ ਚਾਓ ਤੇ ਖੁਸ਼ੀ ਪਤ੍ਰਾ ਵਾਚ ਗਏ। ਧੀਏ। ਸਾਨੂੰ ਕਿਉਂ ਰੁਲਾ ਗਈਓਂ ਹੇ ਮੇਰੇ ਘਰ ਦੀ ਬੋਲਦੀ ਬੁਲਬੁਲੇ ਤੇ ਕੂਕਦੀ ਕੋਇਲੇ! ਜੇ ਐਉਂ ਮੋਹ ਤੋੜਨਾ ਸੀ ਤਾਂ ਪਿਆਰ ਕਿਉਂ ਪਾਯਾ ਸੀ? ਲਾਲੀਏ! ਮੇਰੀਆਂ ਆਂਦ੍ਰਾਂ ਕਲਪ ਕਲਪ ਕੇ ਸੜ ਲੱਥੀਆਂ ਤੈਨੂੰ ਕਿਤੇ ਧੂਹ ਨਹੀਂ ਪਈ! ਜ਼ਰੂਰ ਇਸ ਮਨੁਖ ਖਾਣੀ ਝਨਾਂ ਨੇ ਕਿਤੇ ਤੈਨੂੰ ਝੱਪ ਲਿਆ, ਨਹੀਂ ਤਾਂ ਲਾਲੀ ਕਿਤੇ ਜੀਉਂਦੀ ਹੁੰਦੀ ਤਾਂ ਮੇਰੀ ਇਕ ਇਕ ਅੱਥਰ ਪੱਥਰ ਹੋਕੇ ਉਸਦੀ ਛਾਤੀ ਤੇ ਪੈਂਦੀ ਤੇ ਕਦੇ ਜਰ ਨਾਂ ਸਕਦੀ, ਮੈਂ ਵਲ ਜ਼ਰੂਰ ਧਾਈ ਕਰਦੀ। ਹਾਇ ਪਿਆਰੀ ਪਰਮੱਲਜਾ! ਤੂੰ ਜ਼ਰੂਰ ਮਰ ਚੁਕੀ ਹੈਂ! ਪੰਡਤ ਜੀ! 'ਧੀ' ਪੰਡਤ ਦੀ ਅਬਿਗਤ ਗਈ। ਕੀਹ ਅਜੇ ਬੀ ਆਸ ਹੈ ਕਿ ਜੀਉਂਦੀ ਹੈ? ਮੈਨੂੰ ਤਾਂ ਇਸ ਵਿਚ ਸੰਸਾ ਨਹੀਂ ਕਿ ਉਹ ਮਰ ਚੁਕੀ ਹੈ। ਕੁਛ ਤਰਸ ਕਰੋ ਪ੍ਰੇਤ ਹੋਕੇ ਪੀੜਾ ਭਰ ਰਹੀ ਹੋਵੇਗੀ, ਛੇਤੇ ਜਾਓ ਕ੍ਰਿਯਾ ਤਾਂ ਕਰਾ ਡੋਲਦੀ ਤਾਂ ਨਾਂ ਫਿਰੇ। ਅਜੇ ਕਦ ਤਕ ਸੰਸਾ ਰਹੇਗਾ ਕਿ ਜੀਉਂਦੀ ਹੈ?

ਪੰਡਤ—ਪ੍ਰਿਯ! ਕੀਹ ਦੱਸਾਂ? ਪੰਜਾਬ ਭਰ ਵਿਚ ਢੂੰਢ ਕੀਤੀ ਹੈ। ਤੀਰਥ ਟੋਲੇ ਹਨ, ਬਨ ਕੰਦਰਾ ਭਾਲੀਆਂ ਹਨ, ਪਰ ਅਜੇ ਪਾਪੀ ਮਨ ਆਸ ਨਹੀਂ ਤੋੜਦਾ। ਜੇਕਰ ਤੈਨੂੰ ਪੱਕ ਹੋ ਗਿਆ ਹੈ ਕਿ ਮਰ ਹੀ ਚੁਕੀ ਹੈ ਤਾਂ ਪ੍ਰੇਤ ਕ੍ਰਿਯਾ ਕਰਾ ਦੇਂਦੇ ਹਾਂ, ਮਾਵਾਂ ਨਾਲ ਖਿੱਚ ਬਹੁਤ ਹੁੰਦੀ ਹੈ, ਕਿਤੇ ਸੁਪਨ ਦਰਸ਼ਨ ਤਾਂ ਨਹੀਂ ਹੋਏ?

ਮਾਂ—ਦਰਸ਼ਨ ਤਾਂ ਕੋਈ ਨਹੀਂ, ਪਰ ਦਿਲ ਇਹੋ ਆਖਦਾ ਹੈ।

ਪੰਡਤ—ਚੰਗਾ। ਅਹੋ ਦੈਵ! ਕਰਮ ਗਤ ਟਾਰੀ ਨਾਂ ਟਰੇ। ਮਨ ਵਿਚ ਕੀਹ ਸੀ, ਹੋ ਕੀਹ ਗਿਆ ਹੈ? ਧੀ ਨੇ ਗਾਰਗੀ ਦੀ ਤਰਾਂ ਯਸ ਪਾਣਾ ਸੀ, ਧੀ ਨਿਮਾਣਿਆਂ ਦੀ ਤਰਾਂ ਗਈ ਆਈ ਹੋਗਈ। ਮੇਰਾ ਘਰ ਸੁੰਞਾ ਕਰ ਗਈ। ਹੋਰ ਕੋਈ ਬਾਲ ਹੁੰਦਾ ਚਿੱਤ ਕਿਸੇ ਆਸਰੇ ਸਹਾਰਾ ਖਾਂਦਾ। ਇਕ ਬੱਚੇ ਦੇ ਮਾਪੇ ਅੰਨ੍ਹੇ ਹੁੰਦੇ ਹਨ। ਸਚੀ ਗੱਲ ਇਹ ਹੈ ਕਿ ਅਸੀ ਹਾਂ ਬੜੇ ਕਪਟੀ। ਕਿਤਨੇ ਸ਼ਾਸਤ੍ਰ ਘੋਖੇ, ਸੰਸਾਰ ਨੂੰ ਸੁਪਨਾ, ਤੇ ਰੱਸੀ ਵਿਚ ਸੱਪ ਦੀ ਕਲਪਨਾ, ਤੇ ਮ੍ਰਿਗ ਤ੍ਰਿਸ਼ਨਾ ਦਾ ਭ੍ਰਮ ਪੜ੍ਹਿਆ ਤੇ ਪੜ੍ਹਾਯਾ, ਪਰ ਕਾਕੀ ਦਾ ਵਿਛੋੜਾ ਕੈਸਾ ਸੱਤਯ ਭਾਸ ਰਿਹਾ ਹੈ। ਸੁਪਨੇ ਦੀ ਖੇਡ ਸੀ, ਗਈ, ਗਈ। ਪਰ ਪਾਪੀ ਮਨ ਨਹੀਂ ਮੰਨਦਾ। ਰੋਂਦਾ ਹੈ, ਹਾਵੇ ਭਰਦਾ ਹੈ। ਬਾਹਰ ਤਾਂ ਅਜੇ ਬੀ ਗਜਾਨ ਘੋਟ ਛੱਡੀਦਾ ਹੈ, ਕਿਉਂਕਿ ਪਤ ਨਹੀਂ ਰੈਂਹਦੀ, ਲੋਕੀ ਕੀ ਕਹਣਗੇ, ਪਰ ਹੈ ਨਿਰਾ ਹਠ। ਲੋਕੀ ਬੀ ਕੇਹੇ

ਮੂਰਖ ਹਨ, ਮੇਰੀ ਕਹਣੀ ਵਲ ਜਾਂਦੇ ਹਨ, ਕਿ ਇਹ ਧੀ ਦੇ ਨੁਕਸਾਨ ਨੂੰ ਖ੍ਰਹਮ ਗਜਾਨ ਵਿੱਚ ਝੱਲ ਗਿਆ ਹੈ, ਮੇਰੇ ਚੇਹਰੇ ਵੱਲ ਨਹੀਂ ਕੋਈ ਤੱਕਦਾ ਕਿ ਅੱਧਾ ਰਹ ਗਿਆ, ਮੇਰੇ ਸੁਭਾ ਵਲ ਨਹੀਂ ਕੋਈ ਵੇਖਦਾ ਕਿ ਹਾਸਾ ਰਿਹਾ ਹੀ ਨਹੀਂ, ਸਦਾ ਉਦਾਸ ਰੈਂਹਦਾ ਹਾਂ। ਵਰਤੋਂ ਵਲ ਨਹੀਂ ਤਕਦੇ ਕਿ ਸਾਡੇ ਘਰ ਸੱਤ ਸੌ ਪੁੱਤ ਦੀ ਮੌਤ ਦਾ ਸ਼ੋਕ ਵਰਤ ਰਿਹਾ ਹੈ। ਜਦ ਮੈਂ ਆਖਦਾ ਹਾਂ, ਜਗਤ ਤਿੰਨ ਕਾਲ ਸੁਪਨਾ ਹੈ। ਸੁਪਨਾ ਕੀ, ਹੋਇਆ ਹੀ ਕਦੇ ਨਹੀਂ, ਤਾਂ ਆਖਦੇ ਹਨ ਪੰਡਤ ਜੀ ਕੈਸੇ ਗਜ਼ਾਨੀ ਹਨ! ਓਹੋ ਸੰਸਾਰ ਸਚ ਮੁਚ ਛਲ ਰੂਪ ਹੈ, ਮਿਥਜਾ ਹੈ।

ਪੰਡਤਾਣੀ—ਪਰ ਪੰਡਤ ਜੀ! ਆਖਰ ਮਰਨਾਂ ਹੈ ਅਸਾਂ ਬੀ, ਤੇ ਹੁਣ ਤਾਂ ਖਬਰੇ ਮਰੀਏ ਬੀ ਛੇਤੀ ਮਨ ਦਾ ਹੁਲਾਸ ਤੇ ਹੁਸਨ ਤਾਂ ਰਹੇ ਹੀ ਨਹੀਂ, ਜੀਵਨ ਦੀ ਡੋਰ ਨੂੰ ਇਹ ਸਰੀਰ ਇਸ ਹਾਲੇ ਕਿੰਨਾਕੁ ਚਿਰ ਚੰਬੜਿਆ ਰਹ ਸਕਦਾ ਹੈ, ਫੇਰ ਕੀਹ ਹੋਊ! ਭੈ ਲਗਦਾ ਹੈ। ਮਰਕੇ ਸਾਡਾ ਕੀਹ ਬਣੂੰ? ਹੁਣ ਤਾਂ ਨੌਕਰ ਚਾਕਰ ਹਨ, ਕੋਈ ਮੂੰਹ ਮੱਥੇ ਲਗਦਾ ਹੈ, ਫੇਰ ਕੀਹ ਹੋਊ?

ਮੌਤ ਦਾ ਖਜਾਲ ਇਸ ਭੋਲੇਪਨ ਵਿਚ ਪੰਡਤ ਜੀ ਨੂੰ ਬੀ ਘਬਰਾ ਗਿਆ, ਕਲੇਜਾ ਬੈਠ ਗਿਆ, ਸੈਹਮ ਛਾ ਗਿਆ, ਡੂੰਘੀ ਸੋਚ ਪੈ ਗਈ। ਕੀਤੇ ਕੁਕਰਮ, ਤੇ ਦਿੱਤੇ ਦੁਖ ਅੱਖਾਂ ਅਗੇ ਫਿਰ ਗਏ। ਦੌਲਤ ਦੇ ਅੰਬਾਰ ਤੇ ਜ਼ਮੀਨਾਂ ਜੋ ਮੌਤ ਵੇਲੇ ਧਰੇ ਹੀ ਛੱਡਣੇ ਹਨ, ਅੱਖਾਂ ਅਗੋਂ ਫਿਰ ਕੇ ਕਲੇਜਾ ਹਲਾ ਗਏ। ਆਹ 'ਸਚ' ਤੂੰ ਨਿਡਰ ਹੈਂ! ਕਿੰਨਾਂ ਚਿਰ ਇਸਤੋਂ ਮਨ ਦਾ ਮੂੰਹ ਲੁਕਾਓ, ਕਦੇ ਨਾ ਕਦੇ ਝਲਕਾ ਦੇਵੇ ਹੀ ਦੇਵੇ ਤੇ ਚੁਭੇਗੀ ਚੁਭੇ। ਸੰਸਾਰ ਅਖਾਂ ਵਿੱਚ ਡਰਾਉਣਾ ਹੋ ਗਿਆ, ਹਨੇਰਾ ਛਾ ਗਿਆ, ਇਕੱਲ ਦਿੱਸ ਪਈ, ਪੰਡਤ ਜੀ ਘਬਰਾ ਗਏ; ਵਹਸ਼ਤ ਛਾ ਗਈ, ਦਾਤਾ ਜੀ ਯਾਦ ਆ ਗਏ, ਸੁੰਦਰ ਪਜਾਰਾ ਜੁਆਨ ਮੂੰਵ ਵਾਂਙੂ ਕੁਟੀਂਦਾ ਹੈ, ਮਰ ਜਾਂਦਾ ਹੈ, ਭੂਰਿਆਂ ਵਿਚ ਪਾਕੇ ਬਜਰੇ ਤੇ ਰਖ ਕੇ ਰੋੜ੍ਹਿਆ ਜਾਂਦਾ ਹੈ। ਖ਼ੂਨ! ਹਾ ਦੈਵ! ਮੈਂ ਖ਼ੂਨੀ ਹਾਂ। ਖ਼ੂਨ ਉਹ ਪਚ ਗਿਆ ਸੀ, ਪਰ ਅੰਦਰ ਆਤਮਾ ਦੀ ਡੂੰਘੀ ਤਹ ਵਿਚ ਲੁਕਿਆ ਪਿਆ ਸੀ। ਅਜ ਸਾਮਰਤੱਖ ਆ ਹੋਇਆ। 'ਮੈਂ ਖ਼ੂਨੀ ਹਾਂ' ਕਾਂਬਾ ਛਿੜ ਪਿਆ, ਹਨੇਰਾ ਹੋਰ ਡੂੰਘਾ ਹੋ ਗਿਆ, ਇਕੱਲ ਹੋਰ ਪੀੜਾ ਵਾਲੀ ਹੋ ਗਈ ਤੇ ਦਾਤਾ ਜੀ ਦੇ ਖ਼ੂਨ ਦਾ ਖਜਾਲ ਤ੍ਰਿੱਖੇ ਤੀਰਾਂ ਦੀਆਂ ਅਣਯਾਲੀਆਂ ਨੋਕਾਂ ਨਾਲੋਂ ਬੀ ਤ੍ਰਿੱਖੇ ਚੁਭਣ ਵਾਲੇ ਉਲ੍ਹਾਮੇ ਦੀ ਸੂਰਤ ਬਣਕੇ ਲੱਗਾ ਵਿੰਨ੍ਹਣ ਤੇ ਸਲ੍ਹਣ। ਹਾਹਾ! ਪੰਡਤ ਜੀ ਬੈਠੇ ਬੈਠੇ ਰੌਰਵ ਨਰਕ ਤੋਂ ਬੀ ਭੈੜੇ ਨਰਕ ਦੇ ਦੁਖ ਭੋਗ ਰਹੇ ਹਨ। 'ਹਾ ਮੈਂ ਖ਼ੂਨੀ?' ਉੱਚੀ ਬੜਾ ਉਠੇ ਅਰ ਗਸ਼ ਖਾਕੇ ਡਿਗ ਪਏ। ਪੰਡਤਾਣੀ ਦੌੜੀ, ਪਤੀ ਨੂੰ ਮੂਰਛਿਤ ਪਾਇਆ। ਕਲੇਜਾ ਟੁੱਟ ਗਿਆ ਇਸਦੀ ਯਾਦ ਨੇ ਬੀ ਕੁਕਰਮਾਂ ਦੀ ਪੋਥੀ ਖੋਲ੍ਹ ਦਿਤੀ। ਸਭ ਤੋਂ ਭਜਾਨਕ ਸੂਰਤ ਉਸ ਸਾਂਈ ਲੋਕ ਦਾ ਖ਼ੂਨ ਸੀ। ਮਿਤ੍ਰ, ਪਜਾਰੇ, ਮਹਲ, ਮਿਲਖ, ਮਾਲ ਨਾਲ ਨਹੀਂ ਜਾਂਦੇ, ਪਰ ਕੁਕਰਮਾਂ ਦੀ ਯਾਦ, ਯਾਦ ਬੀ ਚੁਭਵੇਂ ਉਲ੍ਹਾਮਿਆਂ ਭਰੀ ਮਨ ਵਿਚ ਡੂੰਘੀ ਉਕਰੀ ਹੋਈ ਨਾਲੇ ਚੱਲੀ ਹੈ। ਮਾਲ ਮਿਲਖ ਵਾਂਙੂ ਇਹ ਬੀ ਪਿੱਛੇ ਰਹ ਜਾਏ, ਪਰ ਇਹ ਨਹੀਂ ਰੈਂਹਦੀ।

ਇਹ ਕੁਕਰਮਾਂ ਦੀ ਯਾਦ ਤਾਂ ਪਹਲੇ

ਖ੍ਯਾਲ ਮਾਤ੍ਰ ਸੀ, ਫੇਰ ਕਰਮ ਬਣ ਗਈ, ਬਾਰ ਬਾਰ ਹੋਕੇ ਏਹ ਆਚਰਨ ਹੋਈ, ਆਚਰਨ ਪਕ ਪਕ ਕੇ ਸੁਭਾਵ ਬਣ ਗਿਆ,ਸੁਭਾਵ ਅਸਲੇ ਦੇ ਨਾਲ ਚੰਬੜ ਗਿਆ। ਇਹ ਤਾਂ ਪਿਛੇ ਰਹਣ ਵਾਲਾ ਸਾਮਾਨ ਨਹੀਂ। ਸੰਸਾਰ ਮਿਥਿਆ ਤਿੰਨ ਕਾਲ ਮਿਥਿਆ, ਪਰ ਕੁਕਰਮਾਂ ਦਾ ਚਿਤ੍ਰ ਮਨ ਦੇ ਡੂੰਘੇ ਥਾਵੀਂ ਚਿਤ੍ਰਤ ਹੋਕੇ ਜਦੋਂ ਭੈ ਦਾ ਸਮਾਂ ਹੋਵੇ, ਪ੍ਰਕਾਸ਼ਤ ਹੋਕੇ ਮਗਰੋਂ ਨਹੀਂ ਹਟਦਾ। ਹੈ ਤਾਂ ਸੰਕਲਪ ਮਾਤ੍ਰ,ਪਰ ਹਾਇ! ਸੰਕਲਪ ਸਹੁਰਾ ਪਕ ਪਕ ਕੇ ਘੜੀ ਮੁੜੀ ਹੋ ਹੋ ਕੇ ਸੁਭਾਵ ਹੋ ਚੁਕਾ ਹੈ, ਮਨ ਦੀ ਪਰਕਿਰਤੀ (ਸੁਭਾਉ)ਬਣ ਜਾਵਣ ਵਾਂਙੂ ਹੋ ਚੁਕਾ ਹੈ। ਸੰਸਾਰ ਤਾਂ ਮਿਥਿਆ ਹੋ ਗਿਆ, ਕਿਉਂਕਿ ਮੌਤ ਖੋਹ ਲੈਂਦੀ ਹੈ, ਪਰ ਮਰਨ ਵੇਲੇ ਕੁਕਰਮਾਂ ਦੇ ਚੇਤੇ ਅੰਦਰ ਚਿਤ੍ਰਤ ਹੋਏ ਐਸੇ ਸਾਫ ਦਿਸਦੇ ਹਨ ਕਿ ਸਤ ਸੱਤ ਭਾਸਦੇ ਹਨ, ਇਨ੍ਹਾਂ ਨੂੰ ਜੀਉਂਦੇ ਜੀ ਕਿਸੇ ਛੁਰੀ ਨਾਲ ਨਹੀਂ ਕੱਪਿਆ। ਏਹੀ ਚਿਤ੍ਰ ਜਮ ਦੀ ਫਾਸ ਹਨ, ਇਨ੍ਹਾਂ ਨੂੰ ਕਿਸੇ ਗਜ ਨਾਲ ਨਾ ਮਿਣਿਆਂ ਤੇ ਮਪ ਮਪ ਕੇ ਕਿਸੇ ਕਾਤੀ ਨਾਲ ਨਾ ਕਟਿਆ*।

ਮਨਾਂ ਦੀਆਂ ਦਸ਼ਾਂ ਤਾਂ ਪਛਤਾਵੇ ਨੇ ਦੰਪਤੀ ਦੀਆਂ ਇਹ ਕਰ ਰਖੀਆਂ ਸਨ, ਉੱਧ 'ਪੰਡਤ ਜੀ ਮੂਰਛਿਤ ਹੋ ਗਏ' ਦਾ ਰੌਲਾ ਪੈਗਿਆ। ਪੰਡਤਾਣੀ ਦੀਆਂ ਚੀਕਾਂ ਨਾਲ ਘਰ ਗੂੰਜ ਉਠਿਆ, ਟਹਲਣਾਂ ਤੇ ਮਗਰ ਨੌਕਰ,ਤੇ ਫੇਰ ਵੈਦ ਜੀ ਆਏ। ਦਾਰੂ ਮਿਲ ਰਹੇ ਹਨ, ਮਿਤ੍ਰ ਪਜਾਰੇ ਕੁਸ਼ਾਮਤੀ ਤੇ ਮਤਲਬੀ ਪੁਛ ਨੂੰ ਵਹੀਰਾਂ ਪਾਈ ਆ ਰਹੇ ਹਨ। ਹੋਸ਼ ਆ ਗਈ। ਕੋਈ ਰੋਗ ਥੋੜਾ ਸੀ?ਮਨ ਨੇ ਹਾਵਾ ਹੀ ਖਾਧਾ ਸੀ। ਪਰ ਹਾਇ! ਕਰਨੀ ਦਾ ਹਾਵਾ, ਕੀਤੀ ਦਾ ਉਲ੍ਹਾਮਾ ਤੇ ਕਰਤੂਤਾਂ ਦਾ ਪਛਤਾਵਾ ਕੀ ਸ਼ੈ ਹਨ? ਮਾਨੋਂ 'ਵਿਛੋਹੇ ਜੰਬੂਰ ਖਵੇ ਨਾ ਵੰਞਨ ਗਾਖੜੇ' ਹਨ।

ਪੰਡਤ ਜੀਦੀ ਤਬੀਅਤ ਵਲ ਹੋ ਗਈ, ਪਰ ਮੀਆਂ ਬੀਬੀ ਦਾ ਮਨ ਹੋਰ ਸੱਟ ਖਾਕੇ ਹੋਰਵੇਂ ਹੋ ਗਿਆ ਹੈ, ਧੀ ਹੁਣ ਘਟ ਯਾਦ ਆਉਂਦੀ ਹੈ, ਕਿਉਂਕਿ ਅਪਣਾ ਫਿਕਰ ਤੇ ਸੰਹਮ ਨੇੜੇ ਦਾ ਦੁਖ ਹੋਕੇ ਅਪਣੀ ਵਲ ਖਿੱਚਦਾ ਹੈ।

ਇਸ ਸਦਮੇਂ ਨੂੰ ਪੰਦ੍ਰਾਂਕੁ ਦਿਨ ਲੰਘਗਏ ਹਨ। ਪੰਡਤ ਜੀ ਬਾਰੀ ਵਿਚ ਬੈਠੇ ਹਨ, ਪੰਡਤਾਣੀ ਕੋਲ ਬੈਠੀ ਹੈ, ਅਰ ਅਨਪੜ੍ਹ ਪੰਡਤਾਣੀ ਅਪਨੇ ਕੰਨੋਂ ਹੀ ਬਿਨਾਂ ਸਮਝੇ ਗੀਤਾ ਪੜ੍ਹ ਰਹੀ ਹੈ ਤੇ ਆਪ ਸੁਣ ਰਹੇ ਹਨ॥

ਪੰਡਤ—ਠਹਰ ਜਾ ਪੰਡਤਾਣੀ! ਵੇਖ ਵਿਚਾਰ ਕਰ ਇਸ ਸਲੋਕ ਦਾ ਕੀਹ ਭਾਵ ਹੈ ਸੁਣ:—ਜੋ ਮੇਰੀ ਸਿਖ੍ਯਾ ਨੂੰ ਘੋਟਦੇ ਹਨ, ਪਰ ਕਰਦੇ ਨਹੀਂ, ਉਹ ਗ੍ਯਾਨ ਵਿਚ ਭਰਮ ਰਹੇ ਹਨ, ਜਾਣ ਲੈ ਕਿ ਏਹ ਮੂਰਖ ਆਦਮੀ ਵਿਨਾਸ਼ ਨੂੰ ਪਰਾਪਤ ਹੋਣਗੇ।

ਪੰਡਤਾਣੀ! ਦੇਖ ਇਹ ਸਾਡੇ ਲਈ ਹੈ, ਕਿਹੜਾ ਧਿਆਉ ਹੈ, ਕਰਮ ਯੋਗ ਦਾ ਤੀਸਰਾ। ਭਲਾ ਨਾਵਾਂ ਧਿਆ ਖਿਆਲ ਕਰ ਖਾਂ ਤੀਹਵਾਂ ਸਲੋਕ ਪੜ੍ਹ। ਲੈ ਦੇਖ ਉਸ ਸਲੋਕ ਵਿਚ ਸਾਡੇ ਲਈ ਮੌਤ ਸੀ, ਐਥੇ ਸਾਡਾ ਦਾਰੂ ਹਈ। ਵੇਖ ਕੀ ਆਖਦੇ ਹਨ:—ਜੇ ਕੋਈ ਬੁਰੇ ਜੀਵਨ ਵਾਲਾ ਬੀ ਮੇਰੀ ਪੂਜਾ ਕਰਦਾ ਹੈ, ਤੇ ਹੋਰ

*ਇਸ ਫਾਸ ਦੇ ਕੱਟਣ ਦਾ ਤਰੀਕਾ ਇਹ ਹੈ:- 'ਮਨ ਮੇਰੋ ਗਜ ਜਿਹਬਾ ਮੇਰੀ ਕਾਤੀ। ਮਪ ਮਪ ਕਾਟਹੁ ਜਮ ਕੀ ਫਾਸੀ'॥

ਕਿਸੇ ਦੀ ਪੂਜਾ ਨਹੀਂ ਕਰਦਾ, ਉਹ ਸਦਾ ਹੀ ਨੇਕ ਹੈ, ਕਿਉਂਕਿ ਉਸਦਾ ਇਰਾਦਾ ਦਰੁਸਤ ਹੈ। ਉਹ ਛੇਤੀ ਹੀ ਧਰਮੀ ਹੋ ਜਾਂਦਾ ਹੈ, ਸਦਾ ਦੀ ਸ਼ਾਂਤੀ ਨੂੰ ਪ੍ਰਾਪਤ ਹੁੰਦਾ ਹੈ, ਯਕੀਨ ਕਰ ਕਿ ਮੇਰਾ ਭਗਤ ਵਿਨਾਸ਼ ਨਹੀਂ ਹੋਏਗਾ।

ਪੰਡਤਾਣੀ ! ਜੇ ਅਸੀ ਬੀ ਕ੍ਰਿਸ਼ਨ ਦੀ ਭਗਤੀ ਕਰੀਏ ਤਾਂ ਬਚ ਜਾਈਏ, ਪਰ ਕੀਕੂੰ ਕਰੀਏ ? ਭਗਤੀ ਦਾ ਅੰਤ ਗਜਾਨ ਹੈ,ਗਿਆਨ ਸਾਨੂੰ ਸਾਰਾ ਆਉਂਦਾ ਹੈ, 'ਰੀਤੇ ਗਜਾਨਾਨ ਮੁਕਤਿ' ਬਿਨਾਂ ਗਜਾਨ ਦੇ ਮੁਕਤੀ ਨਹੀਂ। ਸੋ ਭਗਤੀ ਵੀ ਗਜਾਨ ਵਿਚ ਲਿਜਾਏਗੀ। ਗਜਾਨ ਹੈ ਹੀ, ਪਰ ਸਾੜ ਫੇਰ ਇਹ ਹੈ ਕਿ ਸ਼ਾਂਤੀ ਨਹੀਂ ਘਬਰਾ ਹੈ, ਡਰ ਹੈ, ਹਾਵਾ ਹੈ, ਉਲ੍ਹਾਮਾ ਹੈ।

(ਤ੍ਰਬ੍ਰਕ ਕੇ) ਹੈਂ, ਓਏ ਮੋਤੀ! ਕੀ ਆਖਿਆਈ ?

ਮੋਤੀ—ਮਹਾਰਾਜ ਜੀ ! ਕਹਰ ਹੈ। ਉਹ ਬਜਰਾ ਜਿਸ ਵਿਚ ਦਾਤਾ ਸਾਈਂ ਦੀ ਲੋਥ ਪਿਛਲੇ ਸਾਲ ਰੋੜ੍ਹੀ ਸੀ, ਕਿਨਾਰੇ ਲਗਾ ਪਿਆ ਹੈ, ਪਿੱਪਲ ਨਾਲ ਬੱਧਾ ਹੈ, ਉਹ ਪਰਾਲੀ ਤੇ ਉਹੋ ਦਾਗੀ ਭੂਰੇ ਓਸੇ ਤਰਾਂ ਪਏ ਹਨ, ਲੋਥ ਵਿਚ ਹੈ ਨਹੀਂ।

ਪੰਡਤ ਜੀ ਦਾ ਰੰਗ ਉਡ ਗਿਆ। ਘਬਰਾ ਗਏ 'ਸਚ ! ਨਹੀਂ, ਓਏ ਤੂੰ ਭੁਲਦਾ ਹੈਂ"।

ਮੋਤੀ—ਨਹੀਂ ਜੀ ! ਮੈਂ ਚੰਗੀ ਤਰਾਂ ਤਸੱਲੀ ਕਰਕੇ ਆਯਾ ਹਾਂ।

ਪੰਡਤ—ਪੰਡਤਾਣੀ ! ਅਗੇ ਦੀ ਤਾਂ ਰਹੀ ਅਗੇ, ਦੇਖੀ ਜਾਊ। ਹਾਲੇ ਤਾਂ ਐਥੇ ਹੀ ਵਿਨਾਸ਼ ਆ ਗਿਆ। ਉਹ ਰਾਜਾ ਜੀ ਦਾ ਸਿਪਾਹੀ ਜ਼ਰੂਰ ਸੂਹੀਆਂ ਸੀ। ਸਾਡੀ ਬੀ ਮਤ ਫਿਰ ਗਈ ਨਦੀ ਵਿਚ ਲੋਥ ਨਾ ਸਿੱਟੀ,ਕੁਛ ਉੱਘ ਸੁੱਘ ਨਾ ਰੰਹਦੀ, ਬਜਰਾ ਚਕ ਟੋਰਿਆ। ਕਾਹਲੀ, ਹਾਇ ਕਾਹਲੀ ਤੇ ਮੱਤ ਦਾ ਵਿਨਾਸ਼ ! ਓਹੋ ਸੂੰਹ ਲਗ ਗਈ ! ਬਸ ਅਹਦੀਏ ਆਏ ਕਿ ਆਏ ! ਪੰਡਤਾਣੀ ਤਜਾਰ ਹੋ ਕਰਮਾਂ ਦਾ ਫਲ ! ਹਾ ਕਰਮ-ਗਤੀ ! ਗਜਾਨ ਨੇ ਕੀ ਕਰਨਾ ਹੈ? ਫੋਕਾ ਗਜਾਨ ਕੂੜੀ ਆਸ ਹੈ। ਮੋਤੀ ! ਕੋਈ ਦੱਸ ਅਕਲ ?

ਇਹ ਕੰਹਦੇ ਪੰਡਤ ਜੀ ਆਪੇ ਵਿਚ ਗਰਕਦੇ ਗਰਕਦੇ ਗੁੰਮ ਹੋ ਗਏ। ਉਧਰ ਪੰਡਤਾਣੀ ਕੰਬਣ ਲਗ ਗਈ। ਫੇਰ ਚਿਰ ਪਿੱਛੋਂ ਹੋਸ਼ ਆਈ ਤਾਂ ਕਹਣ ਲਗੇ, ਜੇ ਤਾਂ ਹੈ ਸਰਕਾਰੀ ਆਦਮੀ ਤਦ ਤਾਂ ਪੇਸ਼ ਜਾਂਦੀ ਨਹੀਂ, ਨਾ ਭਜਿਆਂ ਨਾ ਲੁਕਿਆਂ ਤੇ ਨਾ ਤਰਲੇ ਕਢਿਆਂ, ਤੇ ਜੇ ਕੋਈ ਹੋਰ ਸੀ ਤਾਂ ਖੈਰ ਮਾਯਾ ਬਹੁਤ ਹੈ ਗਜਾਨ ਨਹੀਂ ਛੁਡਾਂਦਾ,ਕੋਈ ਦੇਵੀ ਦੇਵ ਨਹੀਂ ਬਹੁੜਦਾ ਤਾਂ ਮਾਯਾ ਜ਼ਰੂਰ ਬਹੁੜੇਗੀ, ਜੋ ਪਾਪਾਂ ਨਾਲ ਕਠੀ ਕੀਤੀ ਹੈ, ਉਹ ਪਾਪਣ, ਪਾਪੀਆਂ ਦੇ ਹਥੋਂ ਰੱਖੇਗੀ। ਹੈਂ ! ਕਿਹਾ ਖੜਾਕ ਹੈ, ਤੱਕ ਖਾਂ ?

ਮੋਤੀ—ਅਜੇ ਤਾਂ ਕੁਛ ਨਹੀਂ।

ਪੰਡਤ—ਜਾਹ ਖਾਂ ਵਗਕੇ ਠਾਣੇ ਜ਼ਰਾ ਓਪਰਾ ਜਿਹਾ ਬਣਕੇ ਕੋਈ ਕੰਨੇ ਸੰਨੇ ਸੂੰਹ ਕਢੋਂ। ਹੈਂ....ਆਹ ਕੀ ਅਵਾਜ ਹੈ....। ਠਹਰ ਜਾ। ਰਾਗ ਦੀ ਸੁਰ ਹੈ:—

ਮਥੈ ਟਿਕਾ ਤੇੜਿ ਧੋਤੀ ਕਖਾਈ।
ਹਥਿ ਛੁਰੀ ਜਗਤ ਕਾਸਾਈ।
ਨੀਲ ਵਸਤ੍ਰ ਪਹਿਰਿ ਹੋਵਹਿਪਰਵਾਣੁ।
ਮਲੇਛ ਧਾਨੁ ਲੇ ਪੂਜਹਿ ਪੁਰਾਣੁ।
ਅਭਾਖਿਆ ਕਾ ਕੁਠਾ ਬਕਰਾ ਖਾਣਾ।
ਚਉਕੇ ਉਪਰਿ ਕਿਸੈ ਨ ਜਾਣਾ।
ਦੇਕੈ ਚਉਕਾ ਕਢੀ ਕਾਰ।

ਉਪਰਿ ਆਇ ਬੈਠੇ ਕੂੜਿਆਰ।
ਮਤੁ ਭਿਟੈ ਵੇ ਮਤੁ ਭਿਟੈ।
ਇਹੁ ਅੰਨੁ ਅਸਾਡਾ ਫਿਟੈ।
ਤਨਿ ਫਿਟੈ ਫੇੜ ਕਰੇਨਿ।
ਮਨਿ ਜੂਠੈ ਚੁਲੀ ਭਰੇਨਿ।

ਪੰਡਤਾਣੀ—ਇਹ ਤਾਂ ਉਹੋ ਵਾਜ ਹੈ।

ਪੰਡਤ—ਚੁਪ ਕਰ ਸੁਣਨ ਦੇਹ।

ਪੰਡਤਾਣੀ—ਮੈਂ ਕੰਹਦੀ ਹਾਂ ਓਹੋ ਵਾਜ ਹੈ, ਮੋਇਆ ਨਹੀਂ, ਜੀਉਂਦਾ ਆਗਿਆ, ਗੁਪਤੀ ਤਲਵਾਰ ਲੈਕੇ ਤੇ ਅਹਦੀਏ (ਸਿਪਾਹੀ) ਲੈਕੇ ਆ ਗਿਆ। ਹੁਣ ਮੋਏ, ਕੋਈ ਥਾਂ ਨਹੀਂ ! ਚਲੋ ਲੁਕ ਕੇ ਨੱਠ ਚੱਲੀਏ, ਦੋ ਥੈਲੀਆਂ ਮੋਹਰਾਂ ਦੀਆਂ ਨਾਲ ਲੈ ਚਲੀਏ।

ਪੰਡਤ—ਜੇ ਆਯਾ ਹੈ ਤੇ ਅਹਦੀਏ ਚਾੜ੍ਹ ਲਿਆਯਾ ਹੈ ਤਾਂ ਹੁਣ ਭੱਜਣ ਦਾ ਵੇਲਾ ਨਹੀਂ। ਹੁਣ ਆਈ ਤੇ ਸਿਰ ਚੜ੍ਹਕੇ ਆਈ। ਮੋਤੀ! ਭੱਜ ਕੇ ਵੇਖ ਖਾਂ, ਉਹੋ ਦਾਤਾ ਹੈ। ਵਾਜ ਤਾਂ ਸਗਵਾਂ ਓਹੋ ਹੈ

ਜੀਉਣਾ—(ਭਜਦਾ ਭਜਦਾ ਆਯਾ) ਸੁਆਮੀ ਜੀ ! ਦਾਤਾ ਸਾਈਂ ਜੀਉਂਦਾ ਜਾਗਦਾ ਗਾਉਂਦਾ ਲਟਕਾਂ ਲੈਂਦਾ ਆ ਰਿਹਾ ਹੈ।

ਪੰਡਤ—(ਘਬਰਾਕੇ) ਕੱਲਾ ਕਿ ਅਹ, ਅਹ, ਅਹਦੀਆਂ ਨਾਲ ਹੈ।

ਜੀਉਂਣਾ—ਜੀ ਇਕੱਲਾ ਹੈ, ਤੇ ਆਪੇ ਏਧਰ ਆ ਰਿਹਾ ਹੈ।

ਇਹ ਸੁਣਕੇ ਪੰਡਤ ਜੀ ਪਰ ਇਕ ਤਰਾਂ ਦਾ ਝੋਲਾ ਵੱਜ ਗਿਆ। ਹੱਕੇ ਬੱਕੇ, ਪੱਥਰ ਦੀ ਮੂਰਤ ਵਾਂਙੂ ਥਿਰ ਥਿਰ ਤੱਕਣ ਲਗ ਗਏ। ਏਨੇ ਨੂੰ ਅਪਨੀ ਪੂਰੀ ਮੁੰਦ੍ਰਤਾ, ਤੇਜ, ਚੋਂਦੇ ਚੋਂਦੇ ਰੰਗ, ਤੇ ਕਲਾਂ ਦੇ ਠਾਠ ਵਿਚ ਦਾਤਾ ਸਾਈਂ ਪੰਡਤ ਦੇ ਸਾਹਮਣੇ ਆ ਖੜੋਤੇ। ਅੱਗੇ ਤਾਂ ਪੰਡਤ ਜੀ ਦਾ ਰੰਗ ਪਿੱਲਾ ਸੀ, ਪਰ ਹੁਣ ਕਾਲੋਂ ਵਰਤ ਗਈ, ਤੇ ਅੱਖਾਂ ਧਰਤੀ ਵਿਚ ਗੱਡ ਗਈਆਂ।

ਦਾਤਾ ਲੋਕ—ਪੰਡਤ ਜੀ! ਕਲਜਾਨ ਹੋਵੇ, ਆਪ ਡਰੋ ਨਹੀਂ। ਮੈਂ ਰਾਜਾ ਜੀਦਾ ਸੰਦੇਸਾ ਲੈਕੇ ਆਯਾ ਹਾਂ, ਪਰ ਉਹ ਕਤਲ ਦਾ ਨਹੀਂ,ਕਿਉਂਕਿ ਮੇਰਾ ਰਾਜਾ ਪ੍ਰੇਮ ਦਾ ਰਾਜ ਕਰਦਾ ਹੈ। ਮੇਰੇ ਨਾਲ ਅਹਦੀਆ ਕੋਈ ਨਹੀਂ,ਪਰ ਪ੍ਰੇਮ ਦੇ ਦੂਤ ਹਨ, ਜੋ ਆਪ ਦੇ ਅੰਦਰ ਪਰਵੇਸ਼ ਕਰਨ-ਗੇ, ਮਾਰਨਗੇ, ਪਰ ਤੁਹਾਨੂੰ ਨਹੀਂ, ਬੁਰਿਆਈਆਂ ਨੂੰ ਮਾਰ ਕੇ ਕਢ ਦੇਣਗੇ। ਪਜਾਰੇ ਪੰਡਤ ਜੀ ਤਕੜੇ ਹੋਵੋ।

ਇਹ ਕੰਹਦੇ ਪੰਡਤ ਜੀ ਨੂੰ ਗਲੱਕੜੀ ਜਾ ਪਾਈ ਤੇ ਆਖਿਆ:—

"ਜਿਸ ਰਾਖੈ ਤਿਸੁ ਕੋਇ ਨ ਮਾਰੈ।
ਸੋ ਮੂਆ ਜਿਸ ਮਨਹੁ ਬਿਸਾਰੈ॥"

ਮੈਨੂੰ ਰੱਖਣਾ ਸੀ, ਮੈਂ ਮਾਰਿਆਂ ਨਹੀਂ ਮਰਿਆ। ਤੁਹਾਨੂੰ ਮਨੋਂ ਵਿਸਾਰ ਬੈਠਾ ਹੈ, ਤੁਸੀ ਜੀਉਂਦੇ ਮਰ ਰਹੇ ਹੋ, ਪਰ ਹੁਣ ਮੈਨੂੰ ਹੁਕਮ ਹੋਯਾ ਹੈ ਜੋ ਤੁਹਾਨੂੰ ਦੱਸਾਂ ਕਿ ਤੁਹਾਡੇ ਲਈ ਵੀ ਜੀਵਨ ਤਯਾਰ ਹੈ, ਤੁਸੀ ਬੀ ਜੀਉ ਸਕਦੇ ਹੋ। ਤਯਾਰ ਹੋਵੋ, ਮੇਰੇ ਦਾਤਾ ਜੀ ਦੀ ਜੀਵਨ—ਬਿਜਲੀ' ਦੀ ਰੌ ਆਈ ਹੈ!

ਪੰਡਤ ਥਿਰ ਥਿਰ ਤੱਕਦਾ ਹੈ, ਉਸਦੇ ਅੰਦਰ ਆਸ ਨਹੀਂ ਆਈ, ਕੁਛ ਬੇਹੋਸ਼ੀ ਜੇਹੀ ਹੈ।

ਦਾਤਾ ਨੇ ਰਤਾਕੁ ਝੰਜੂਣਿਆਂ ਤੇ ਕਿਹਾ: ਗਯਾਨ ਜਾਣਨ ਦਾ ਨਾਉਂ ਨਹੀਂ,ਜਾਣਦਾ ਤੇ ਸਭ ਕੋਈ ਹੈ, ਕਿ ਮੇਰੇ ਅੰਦਰ ਰੋਟੀ ਜਾਂਦੀ ਹੈ ਤੇ ਪਚਦੀ ਹੈ ਤੇ ਉਸਦੇ ਆਸਰੇ ਮੈਂ ਜੀਉਂਦਾ ਹਾਂ, ਪਰ ਪਛਾਣਦਾ ਕੌਣ ਹੈ ਕਿ ਹਜ਼ਮ ਕਿਕੁਰ ਹੋ ਰਹੀ ਹੈ ਤੇ ਲਹੂ

ਕਿਸ ਵੇਲੇ ਤੇ ਕਿਸਤਰਾਂ ਬਣ ਰਹੀ ਹੈ, ਤੇ ਸਰੀਰ ਨੂੰ ਕਿਸ ਤਰਾਂ ਪਾਲ ਰਹੀ ਹੈ, ਹਾਲਾਂਕਿ ਇਹ ਹਾਜਮੇ ਦਾ ਤੇ ਪਾਲਣੇ ਦਾ ਸਾਰਾ ਕੰਮ ਮੇਰਾ ਆਪਣਾ ਮਨ ਸਰੀਰ ਦੇ ਵਿੱਚ ਬੈਠਾ ਕਰ ਰਿਹਾ ਹੈ; ਮੈਂ ਆਪ ਆਪਣੇ ਕੰਮਾਂ ਨੂੰ ਜੋ ਕਰ ਰਿਹਾ ਹਾਂ, ਜਾਣਦਾ ਹਾਂ,ਪਰ ਪਛਾਣ ਨਹੀਂ ਰਿਹਾ। ਮੈਂ ਅਪਣੀਆਂ ਲੁਕਵੀਆਂ ਤਾਕਤਾਂ ਦਾ ਪਛਾਣੂ ਨਹੀਂ, ਮੇਰੇ ਪ੍ਰਤੱਖ ਇਰਾਦੇ ਤੋਂ ਉਹਲੇ ਆਪੇ ਕੰਮ ਕਰਦੀਆਂ ਸ਼ਕਤੀਆਂ ਦੇ ਕਰਤੱਵਾਂ ਦਾ ਮੈਂ ਪਛਾਣੂੰ ਨਹੀਂ, ਭਾਵੇਂ ਟੋਹਾਂ ਤੇ ਦਲੀਲਾਂ ਨਾਲ ਜਾਣੂੰ ਮੈਂ ਪਿਆ ਹੋਵਾਂ। ਵਿਦਯਾ ਨੇ ਬੁੱਧੀ ਨੂੰ ਵਡਿਆਂ ਕਰ ਦਿਤਾ ਹੈ,ਪਰ ਬੁੱਧੀ ਬੀ ਤਾਂ ਦ੍ਰਿਸ਼ਟਾ ਨਹੀਂ ਹੈ, ਬੁੱਧੀ ਦਾ ਦ੍ਰਿਸ਼ਟਾ ਕੋਈ ਹੋਰ ਹੈ, ਫੇਰ ਜੋ ਕੰਮ ਬੁੱਧੀ ਦੇ ਮੰਡਲ ਵਿਚ ਹੋ ਰਿਹਾ ਹੈ, ਉਹ ਤਾਂ ਦ੍ਰਿਸ਼ਟਮਾਨ ਦੀ ਖੇਡ ਹੀ ਹੈ, ਦ੍ਰਿਸ਼ਟਾ ਦੀ ਖੇਡ ਤਾਂ ਅਗੇਰੇ ਹੈ,ਅਰ ਉਹ ਬੁੱਧੀ ਤੋਂ ਕਿਤੇ ਉਚੇਰੀ ਪ੍ਰਕਾਸ਼ਮਾਨ ਤੇ ਸੁਤੇ ਸਿਧ ਤੇ ਸੁਤੇਪ੍ਰਕਾਸ਼ ਹੈ। ਇਸੇ ਭੁਲ ਵਿਚ ਅਟਕਕੇ ਔਖੇ ਹੋ ਰਹੇ ਹੋ, ਏਸ ਮੰਡਲ ਤੋਂ ਉਚੇ ਉੱਠੋ, ਆਪਣੇ ਆਪਦੇ ਆਨੰਦ ਨੂੰ ਵੇਖੋ, ਫੇਰ ਉੱਥੋਂ ਵੀ ਛਾਲ ਮਾਰੋ ਤੇ ਨਿਕਲਕੇ ਉਸ ਰੰਗ ਵਿਚ ਜਾਓ ਜਿਸਦੀ ਕੇਵਲ ਟੋਹਾਂ ਵਾਲੀ ਵਾਕਫੀ ਨੂੰ ਯਥਾਰਥ ਸਮਝ ਰਹੇ ਹੋ। ਤੁਸੀ ਤਾਂ ਅਜੇ ਨਿਸਚਿਤ ਬੀ ਨਹੀਂ ਕਿ 'ਏਕਤਾ' ਦੀ ਖੇਡ ਹੈ, ਯਾ 'ਦੂਈ' ਦੀ ਖੇਡ ਹੈ ਯਾ 'ਤ੍ਰਿਕੁਟੀ' ਦੀ ਖੇਡ ਹੈ। ਕਦੇ ਇਕ ਬ੍ਰਹਮ ਕਹਕੇ ਦੂਜਾ ਹੈ ਹੀ ਨਹੀਂ ਕੰਹਦੇ ਹੋ। ਕਦੇ ਕੰਹਦੇ ਨਹੀਂ ਦੋ ਹਨ ਇਕ ਪੁਰਖ ਹੈ ਤੇ ਇਕ ਪ੍ਰਧਾਨ ਹੈ, ਕਦੇ ਤਿੰਨ ਲੈ ਬੰਹਦੇ ਹੋ ਤੇ ਕੰਹਦੇ ਹੋ, ਪ੍ਰਧਾਨ, ਪੁਰਖ ਤੇ ਈਸ਼੍ਵਰ ਤ੍ਰੈਏ ਸੁਤੰਤ੍ਰ ਹਨ। ਕਦੇ ਸਾਰਾ ਸੁਪਨਾ ਜਾਣਦੇ ਹੋ, ਕਦੇ ਅਸਲ ਮੰਨਦੇ ਹੋ,ਤੁਹਾਡਾ ਗਿਆਨ ਕੀ ਹੈ, ਅਪਨੀ ਥੋੜੀ ਜੇਹੀ ਵਾਕਫੀ ਦੇ ਘਬਰਾ ਹਨ।

ਪੰਡਤ ਜੀ ਨੂੰ ਹੋਸ਼ ਫਿਰੀ, ਦਿਲ ਨੇ ਢਾਰਸ ਫੜੀ ਕਿ ਏਹ ਤਾਂ ਫਕੀਰ ਹੀ ਜਾਪਦਾ ਹੈ, ਸਰਕਾਰੀ ਆਦਮੀ ਨਹੀਂ ਹੈ। ਗਲ ਸੁਣੀ ਤੇ ਸਮਝੀ, ਪਰ ਅਜੇ ਸਰੀਰ ਦਾ ਭੈ ਹੈ,ਉਂਞ ਕੁਝ ਹੌਸਲਾ ਫਿਰ ਪਿਆ ਸੀ,ਕਹਣ ਲਗੇ: ਤੂੰ ਸਚਮੁਚ ਫਕੀਰ ਹੈਂ?

ਦਾਤਾ—ਫਕੀਰ ਤਾਂ ਕੌਣ ਹੈ ? ਪਰ ਮੈਂ ਬਦਲਾ ਲੈਣ ਲਈ ਨਹੀਂ ਆਯਾ, ਪਿਆਰ ਕਰਨ ਆਯਾ ਹਾਂ। ਮੈਂ ਪ੍ਰੇਮ ਦੀ ਸਰਕਾਰ ਦਾ ਅਹਦੀਆ ਹਾਂ। ਮੇਰੇ ਪ੍ਰੀਤਮ ਜੀ ਨਰਕ ਅਗਨ ਤੋਂ ਰੱਖਣ ਵਾਲੀ ਸਰਕਾਰ ਦੇ ਹਾਕਮ ਹਨ।

ਪੰਡਤ ਜੀ—ਮੈਂ ਤੁਹਾਡਾ ਮਾਨੋਂ ਖੂਨ ਕੀਤਾ ਸੀ।

ਦਾਤਾ—ਹੁਕਮ ਏਹੋ ਸੀ, ਆਪਦਾ ਦੋਸ਼ ਨਹੀਂ ਹੈ।

ਪੰਡਤ—ਦੋਸ਼ ਨਹੀਂ, ਤੁਸੀ ਨਹੀਂ ਵਿਚਾਰਦੇ ?

ਦਾਤਾ—ਮੈਂ ਸਚ ਆਖਦਾ ਹਾਂ ਕਿ ਮੈਂ ਰਤੀ ਦੋਸ਼ ਨਹੀਂ ਵਿਚਾਰਦਾ। ਉਹ ਮੇਰੇ ਮਾਲਕ ਦਾ ਹੁਕਮ ਸੀ,ਸੁਖ ਸੀ ਅਰ ਉਸ ਤੋਂ ਮੈਂ ਸੁਖ ਪਾਯਾ ਹੈ, ਮੇਰੇ 'ਪ੍ਰੀਤਮ' ਜੀ ਦਾ ਰਾਜ ਚਮਕਿਆ ਹੈ ਅਰ ਤੁਹਾਨੂੰ ਮੈਂ ਅਤਿ ਪਯਾਰਾ ਸਜਨ ਸਮਝਦਾ ਹਾਂ।

ਇਹ ਕਹਣਾ ਸੀ ਕਿ ਸਭ ਨੂੰ ਅਸੀਰਵਾਦ ਦੇਣ ਵਾਲੇ ਤੇ ਕਦੇ ਨਾ ਝੁਕਣ ਪਰ ਸਦਾ ਝੁਕਾਣ ਵਾਲੇ ਪੰਡਤ ਜੀ ਝੁਕ ਗਏ "ਧੰਨ ਤੂੰ ਹੈਂ, ਤੂੰ ਬੀਤਰਾਗ ਹੈਂ" ਕਹਣ ਲਗ ਪਏ। ਦਾਤਾ ਨੇ ਚੁਕਕੇ

ਗਲ ਨਾਲ ਲਾਲਿਆ।ਇਹ ਗਲ ਨਾਲ ਲਾਣਾ ਸੀ ਕਿ ਇਕ ਮੁਰਦਾ ਸਰੀਰ ਦਾ ਬਿਜਲੀ ਨਾਲ ਛੁਹ ਜਾਣਾ ਸੀ। ਇਕ ਸ਼ੁਕਰ ਤੇ ਪਿਆਰ ਦੀ ਰੌ ਪੰਡਤ ਜੀ ਦੇ ਸਰੀਰ ਵਿਚ ਝਲਕਾ ਮਾਰ ਗਈ। ਅਜ ਦਿਸਿਆ ਕਿ ਕਹਣੀ ਤਾਂ ਕਹਣੀ ਹੈ,ਪਰ ਕਰਨੀ ਕੁਛ ਹੋਰ ਸ਼ੈ ਹੈ । ਸੰਸਾਰ ਨੂੰ ਮਿਥਿਆ ਜਾਣਨਾ ਇਹ ਹੈ, ਤੇ ਸਰਬ ਵਿਚ ਜੋਤ ਦਾ ਪ੍ਰਕਾਸ਼ ਵੇਖਣਾ ਇਹ ਹੈ

ਹੁਣ ਬੜੇ ਆਦਰ ਨਾਲ ਦਾਤਾ ਜੀ ਨੂੰ ਬਿਠਾਇਆ । ਪੰਡਤਾਣੀ ਦੀ ਬੀ ਕਾਇਆਂ ਪਲਟ ਰਹੀ ਸੀ, ਪਰ ਉਹ ਧੀ ਦੀ ਖਿਚ ਵਿਚ ਪੋਤੀ ਧੀ ਦੀ ਗਲ ਛੇੜਨੀ ਚਾਹੁੰਦੀ ਸੀ । ਜਦ ਪੰਡਤ ਜੀ ਚੁਪ ਹੋ ਗਏ,ਤਾਂ ਬੋਲੀ: ਹੇ ਕਿਸੇ ਪਿਆਰ ਭਰੇ ਸੋਮੇ ਤੋਂ ਨਿਕਲੀ ਹੋਈ ਨੈਂ ! ਕਿਤੇ ਮੇਰੀ ਲਾਲੀ ਦਾ ਬੀ ਥਹੁ ? ਇਹ ਕਹਕੇ ਸਾਲ ਭਰ ਦੇ ਹਾਵੇ ਤੇ ਕੀਰਨੇ ਕਹ ਸਣਾਏ ।

ਦਾਤਾ ਜੀ ਨੇ ਸ਼ਾਂਤ ਨਾਲ ਸੁਣੇ ਤੇ ਫੇਰ ਅੱਖਾਂ ਮੀਟਕੇ ਕਿਤਨਾ ਕਾਲ ਚੁਪ ਰਹੇ। ਫੇਰ ਸਹਜ ਨਾਲ ਅੱਖਾਂ ਖੋਲ੍ਹੀਆਂ ਤੇ ਪੰਡਤਾਣੀ ਵਲ ਕਿਸੇ ਅਸਚਰਜ ਪਿਆਰ ਨਾਲ ਤੱਕ ਕੇ ਆਖਿਆ 'ਮਾਂ'। ਇਹ 'ਮਾਂ' ਕਹਣਾ ਸੀ ਕਿ ਜਾਦੂ ਸੀ, ਪੰਡਤਾਣੀ ਦੇ ਸਰੀਰਵਿਚੋਂ ਇਕ ਝਰਨਾਟ ਛਿੜਕੇ ਲੰਘੀ। ਦਾਹ ਤੇ ਬਿਰਹੋਂ ਮਿਟ ਗਿਆ ਤੇ ਦਾਤਾ 'ਪੇਟ ਜਾਏ' ਪੁਤ ਵਾਂਙੂ ਆਪਣਾ ਤੇ ਪਿਆਰਾ ਦਿੱਸਣ ਲਗ ਗਿਆ ।

ਦਾਤਾ—ਮਾਂ ! ਬੜੀ ਭੁੱਖ ਲੱਗੀ ਹੈ ।

ਉਹ ਨਵੇਂ ਰੰਗ ਵਿਚ ਹੁਲਸਾਈ ਮਾਂ ਨੱਸੀ ਗਈ,ਪੁਤ ਦੀ ਭੁਖ ਆਂਦਾਂ ਨੂੰ ਖਿੱਚ ਪਾ ਰਹੀ ਹੈ, ਦੌੜੀ ਗਈ ਤੇ ਰਸੋਈ ਵਿਚੋਂ ਰੋਟੀ ਲਿਆਕੇ ਅਗੇ ਧਰੀ । ਨਿਰਵੈਰ ਦਾਤਾ ਵੈਰਿਆ ਜਾਕੇ ਪਜਾਰ ਕਰਨ ਵਾਲਾ, ਕੋਹਿਆ ਜਾਕੇ ਪੁਤ ਬਣ ਜਾਣ ਵਾਲਾ ਪਜਾਰ ਦਾ ਪਾਰਸ ਕਿਸ ਸੁਆਦ ਤੇ ਮੌਜ ਨਾਲ ਰੋਟੀ ਖਾ ਰਿਹਾਹੈ? ਮਾਂ ਮਮਤਾ ਭਰੀ ਤੱਕ ਰਹੀ ਹੈ ਤੇ ਸਦਕੇ ਹੋ ਰਹੀ ਹੈ । ਪੰਡਤ ਜੀ ਦੀਆਂ ਆਂਦ੍ਰਾਂ ਨੂੰ ਬੀ ਪਜਾਰ ਫੁਰ ਰਿਹਾ ਹੈ, ਤੇ ਟੁਟੇ ਦਿਲਾਂ ਤੇ ਅੰਦਰੋਂ ਬਾਹਰੋਂ ਟੁੱਟ ਚੁਕਿਆਂ ਨੂੰ—ਜੋ ਕੁਦਰਤੀ ਪਿਆਰ ਦੇ ਮਧਮ ਪਰ ਥੱਝਵੇਂ ਨਸ਼ੇਤੋਂ ਖਾਲੀ ਹੋਚੁਕੇਹਨ—ਆਸ੍ਰਾ ਮਿਲ ਰਿਹਾ ਹੈ। ਪ੍ਰੇਮ ਦਾ ਪਵਿਤ੍ਰ ਆਸ੍ਰਾ ਪਾਕੇ ਖਿੜ ਰਹੇ ਹਨ ਤੇ ਖੁਸ਼ ਹੋ ਰਹੇ ਹਨ ਘਰ ਵਿੱਚ ਜਿਥੇ ਭੈ ਤੇ ਕਲੇਸ਼ ਵਰਤ ਰਿਹਾ ਸੀ, ਖੁਸ਼ੀ ਤੇ ਸੁਖ ਵਰਤ ਰਿਹਾ ਹੈ। ਅਜ ਪੰਡਿਤ ਜੀ ਦਾ ਰੰਗ ਹੋਰ ਹੈ, ਲੌਢੇ ਵੇਲੇ ਸੈਰ ਨੂੰ ਬੀ ਨਿਕਲੇ ਹਨ। ਦਾਤਾ ਜੀ ਬੀ ਨਾਲ ਗਏ ਹਨ, ਕਾਕੀ ਦੀ ਵਿਥਿਆ ਨਹੀਂ ਛਿੜੀ, ਪਰ ਰਾਤ ਜਦ ਰੋਟੀ ਖਾ ਪੀਕੇ ਤ੍ਰੈਏ ਜਣੇ ਅੱਗ ਦੇ ਕੋਲ ਬੈਠੇ ਤਾਂ ਦਾਤਾ ਜੀ ਨੇ ਆਪਣੀ ਤੇ ਕਾਕੀ ਦੀ ਸਾਰੀ ਵਿਥਿਆ ਸੁਣਾਈ। ਜਿਸ ਤਰਾਂ ਡੁੰਡ ਤੋਂ ਮਾੜੀ ਤੇ ਸਾਰੇ ਇਰਦ ਗਿਰਦ ਸਤਸੰਗ ਫੈਲਿਆ, ਅਰ ਜੋ ਗੱਲਾਂ ਬਾਤਾਂ ਪਰਮਾਰਥ ਦੀਆਂ ਉਥੇ ਹੋਈਆਂ,ਜਿਨ੍ਹਾਂ ਗਲਾਂ ਨਾਲ ਕਾਕੀ ਦਾ ਦਿਲ ਕਹਣੀ ਵਿਚੋਂ ਕਰਨੀ ਵਲ ਤੇ ਸੁਕੀ ਵਾਕਫੀਅਤ ਤੋਂ ਅਨਭਵ ਵਲ ਰੁਖ਼ ਕਰਕੇ ਵੈਰਾਗਵਾਨ ਹੋਇਆ ਸੀ ਸਾਰਾ ਸਵਿਸਥਾਰ ਸੁਣਾਇਆ। ਪੰਡਤ ਜੀ ਦਾ ਦਿਲ ਪਲਟਾ ਤਾਂ ਖਾ ਹੀ ਚੁਕਾ ਸੀ, ਹੁਣ ਸਾਰਾ ਹੀ ਬਦਲ ਗਿਆ । ਅਪਨੇ ਪਾਪਾਂ ਤੋਂ ਘਬਰਾ ਹੀ ਰਹੇ ਸਨ, ਆਪ-ਣੀਆਂ ਭੁੱਲਾਂ ਤੇ ਵਿਦਿਆ ਵਿਚ ਜੋ

ਗਲਤੀਆਂ ਸਨ, ਉਨ੍ਹਾਂ ਤੋਂ ਬੀ ਜਾਨੂ ਹੋਕੇ, ਕਰਨੀ ਅਰ ਅਨਭਵ ਦੇ ਪ੍ਰੇਮੀ ਹੋ ਗਏ। ਸਭ ਤੋਂ ਪਹਲੇ ਤਾਂ ਦਾਤਾ ਜੀ ਨੇ ਇਹ ਕੰਮ ਕਰਵਾਯਾ ਕਿ ਜਿਸ ਜਿਸ ਪ੍ਰਾਣੀ ਮਾਤ੍ਰ ਨੂੰ ਪੰਡਤ ਜੀ ਨੇ ਦੁਖਾਯਾ ਸੀ, ਸਭ ਨੂੰ ਸੁਖ ਪਹੁੰਚਵਾਯਾ ਤੇ ਮਾਫੀਆਂ ਮੰਗਵਾਈਆਂ। ਜਿਨ੍ਹਾਂ ਦੇ ਹੱਕ ਮਾਰੇ ਹੋਏ ਸੇ, ਉਨਾਂ ਦੇ ਹੱਕ ਵਾਪਸ ਕੀਤੇ। ਇਹ ਕੁਛ ਕਰਨੇ ਵਿੱਚ ਪੰਡਤ ਜੀ ਦੇ ਅੰਦਰ ਇਕ ਰਸ ਪੈਦਾ ਹੋਇਆ ਜੋ ਰਸ ਕਿ ਉਨ੍ਹਾਂ ਨੂੰ ਭਾਸ ਗਿਆ ਕਿ ਇਹ ਅਸਲ ਜੀਵਨ ਦੀ ਠੰਢੀ ਹਵਾ ਦਾ ਰੁਮਕਾ ਹੈ

ਇਸਤੋਂ ਮਗਰੋਂ ਪ੍ਰੇਮਦਾ ਉਹ ਸਾਰਾ ਕਿੱਸਾ ਜੋ ਮਾੜੀ ਵਿੱਚ ਵਰਤਿਆ ਸੀ, ਪੰਡਤ ਜੀ ਨੂੰ ਸਮਝ ਵਿੱਚ ਆਇਆ ਤੇ ਉਨ੍ਹਾਂ ਦੇ ਹਿਰਦੇ ਵਿੱਚ 'ਪ੍ਰੀਤਮ ਜੀ' ਦੇ ਦਰਸ ਦੀ ਸਿੱਕ ਪੈਦਾ ਹੋਈ ਤੇ ਇਕ ਦਿਨ 'ਪ੍ਰੀਤਮ ਜੀ' ਦੇ ਦਰਸ਼ਨ ਦੀ ਮੰਗ ਮੰਗ ਬੈਠੇ:—

ਦਾਤਾ—ਪ੍ਰੀਤਮ ਜੀ ਦੇ ਦਰਸ਼ਨ ਦਾ ਵੇਲਾ ਨੇੜੇ ਹੈ। ਤੁਹਾਡੇ ਵਿੱਚ ਉਨ੍ਹਾਂ ਦੀ ਯਾਦ ਤੇ ਪਜਾਰ ਪੈਦਾ ਹੋਗਿਆ ਹੈ। ਇਹੋ ਇਕ ਤਾਕਤ ਹੈ ਜੋ ਉਨ੍ਹਾਂ ਨੂੰ ਖਿੱਚ ਲੈ ਆਉਂਦੀ ਹੈ,ਪਰ ਤੁਸੀਂ ਸੇਵਾ ਵਧੀਕਕਰੋ, ਤਾਂ ਜੋ ਮੈਲ ਦੀ ਕਾਈ ਛੇਤੀ ਘਟੇ ਅਰ ਚਾਨਣ ਦੀ ਆਦਤ ਪਵੇ।

ਮਾਤਾ ਪਿਤਾ ਦੇ ਇਧਰ ਆਤਮਾਂ ਦਾ ਸੁਧਾਰ ਹੋ ਰਿਹਾ ਸੀ, ਉਧਰ ਅਪਨੀ ਕਹਣੀਂ ਤੋਂ ਕਰਨੀ ਵਿੱਚ ਸੁਧਾਰ ਚੁੱਕੀ ਕਾਕੀ ਦੇ ਮਿਲਣ ਦੀ ਸੱਧਰ ਵੱਧ ਰਹੀ ਸੀ। ਜਿਨ੍ਹਾਂ ਦਾ ਉਜੜਿਆ ਖੇੜਾ ਵੱਸ ਪਿਆ, ਉਖਰ ਮਨ ਹਰਿਆ ਹੋ ਗਿਆ, ਸੜ ਚੁਕੀ ਆਤਮਾ ਸੁਰਜੀਤ ਹੋ ਆਈ,ਉਹਨਾਂ ਦੀ ਖੁਸ਼ੀ ਦੀ ਕੇਹੜੀ ਹਦ ਹੋ ਸਕਦੀ ਸੀ ? ਪਰ ਦਾਤਾ ਜੀ ਨਹੀਂ ਚਾਹੁੰਦੇ ਸਨ ਕਿ ਕਾਕੀ ਨੂੰ ਅਜੇ ਏਥੇ ਆਂਦਾ ਜਾਵੇ। ਕਾਰਨ ਇਹ ਸੀ ਕਿ ਉਹ ਪੰਡਤ ਕੰਨਜਾਂ ਮਾੜੀ ਦੇ ਇਰਦ ਗਿਰਦ 'ਪ੍ਰੀਤਮ ਜੀ' ਦੇ ਪ੍ਰੇਮ ਸੰਦੇਸੇ (ਸਬਦ ਸੋਹਲੇ) ਦਾ ਪ੍ਰਚਾਰ ਕਰ ਰਹੀ ਸੀ ਅਰ ਇਕ ਭਾਰੇ ਅਨੰਦ ਲਈ ਤਿਆਰੇ ਹੋ ਰਹੇ ਸਨ। ਭਾਵੇਂ ਪੰਡਤ ਪੰਡਤਾਣੀ ਜੀ ਬਹੁਤ ਉਤਾਵਲੇ ਸਨ, ਪਰੰਤੂ ਹੁਣ ਦਾਤਾ ਜੀ ਨਾਲ ਉਹ ਅਤ ਦਾ ਪਿਆਰ ਤੇ ਭਰੋਸਾ ਸੀ ਕਿ ਉਸਦੀ ਮਰਜ਼ੀ ਨੂੰ ਸੁਖਦਾਈ ਹੀ ਸਮਝਦੇ ਸਨ।

## ੬.

ਕੁਛ ਸਮਾਂ ਹੋਰ ਲੰਘਿਆ। ਦੇਖੋ ਅੱਜ ਕੀਹ ਦਰਸ਼ਨ ਦਿਖਾਈ ਦੇ ਰਿਹਾ ਹੈ:— ਫਗਵਾੜੇ ਤੋਂ ਇਕ ਬਹਲੀਆਂ ਦੀ ਕਤਾਰ ਟੁਰੀ ਜਾ ਰਹੀ ਹੈ ਇਕ ਬਹਲੀ ਵਿਚ ਤਾਂ ਪੰਡਤ, ਪੰਡਤਾਣੀ ਜੀ ਤੇ ਉਹ ਵਿਦਵਾਨ ਕਾਕੀ ਹੈ। ਦੂਸਰੀ ਵਿੱਚ ਭਾਈ ਜੀਉਣਾ ਵੈਦ ਜੀ ਤੇ ਪਰਵਾਰ ਹੈ। ਅਗਲੀ ਵਿਚ ਦਾਤਾ ਜੀ ਨੂੰ ਕੁੱਟਣਵਾਲੇ ਮੋਤੀ, ਜੀਉਣਾ ਤੇ ਘਰ ਦੇ ਨੌਕਰ ਦਾਤਾ ਜੀ ਦੇ ਪਿਆਰ ਵਿੱਚ ਰੱਤੇ ਬੈਠੇ ਹਨ। ਪਿੱਛੇ ਬਹਲਾਂ ਵਿੱਚ ਪੰਡਤ ਜੀ ਦੇ ਹਥੋਂ ਸਤੇ ਹੋਏ ਤੇ ਹੁਣਵਰੋਸਾਏ ਹੋਏ ਲੋਕ ਹਨ, ਜੋ ਇਸ ਅਪਨੇ ਭਾਗਾਂ ਦੇ ਪਰਤੇ ਨੂੰ ਕਿਸੇ 'ਪ੍ਰੀਤਮ ਜੀ' ਦੀ ਮੇਹਰ ਦਾ ਫਲ ਸਮਝਕੇ ਪਹਲੇ ਹੈਰਾਨ ਫੇਰ ਸਰਧਾਲੂ ਤੇ ਅੰਤ ਦਾਤਾ ਜੀ ਦੇ ਉਪਦੇਸ਼ ਸੁਣਕੇ ਪ੍ਰੇਮੀ ਹੋ ਗਏ ਹਨ। ਇਸਦੇ ਮਗਰ ਉਹ ਰੂਹਾਂ ਬਹਲੀਆਂ ਵਿਚ ਸਵਾਰ ਹਨ ਜੋ ਜੇਹਲਮ ਤੇ ਝਨਾਂ ਦੀ ਸੰਨ੍ਹ ਵਿਚ ਤੇ ਲਾਗੇ ਲਾਗੇ

ਕਿਨਾਰਿਆਂ ਦੇ ਕਿਸੇ ਪਿੰਡ ਦੇ ਕਿਸੇ ਘਾਰ ਇਸੇ ਦੇਸ ਦੀ ਗੇਣਤੀ ਵਿੱਚੋਂ ਕੱਠੇ ਹੋਕੇ 'ਪ੍ਰੀਤਮ ਜੀ' ਦੇ ਪਜਾਰੇ ਹੋ ਚੁਕੇ ਹਨ, ਸਵਾਰ ਹਨ, । ਇਹ ਸਾਰਾ ਸੰਗ ਜੀਉਂਦਿਆਂ ਦਾ ਹੈ।ਸੀਨੇ ਦੇ ਅੰਦਰ ਪਿਆਰੇ ਸਿਰਜਨਹਾਰ ਦਾ ਸਿਮਰਣ ਹੈ ਉਸ ਸਿਮਰਣ ਵਿਚ ਖਿੱਚ ਹੈ, ਤੇ ਖਿੱਚ ਵਿਚ ਬਿਰਹਾ, ਸੱਧਰ, ਸਿੱਕ, ਆਸ ਤੇ ਸਿਦਕ ਹੈ, ਏ ਹਨ ਭਾਗਾਂ ਵਾਲੇ ਜਿਨ੍ਹਾਂ ਆਦਮੀ ਦਾ ਜਨਮ ਲੈਕੇ ਸਚੇ ਜੀਵਨ ਦੀ ਰੌ ਪਾਈ ਹੈ।

ਜੋ ਪੰਜਾਂ ਸੁਆਦਾਂ ਨੂੰ ਮਾਣਦੇ ਤੇ ਦਿਨ ਰਾਤ ਪੰਜਾਂ ਹੀ ਸੁਆਦਾਂ ਦੇ ਲੱਭਣ, ਮਾਣਨ ਤੇ ਮਿਲਦੇ ਰਹਣ ਦੇ ਤਰਲੇ ਵਿਚ ਵਕਤ ਗੁਜ਼ਾਰਦੇ ਹਨ, ਉਹ ਪਸੂਆਂ ਤੇ ਜੀਵ ਜੰਤੂਆਂ ਤੋਂ ਉਚੇਰੇ ਕਿਕੂੰ ਹਨ ? ਪੰਜਾਂ ਹੀ ਸੁਆਦਾਂ ਦੀ ਢੂੰਢ ਵਿੱਚ ਜਾਨ-ਵਰ ਫਿਰਦੇ ਹਨ, ਤੇ ਪੰਜਾਂ ਹੀ ਰਸਾਂ ਵਿੱਚ ਮਗਨ ਰੰਹਦੇ ਹਨ, ਜੇ ਆਦਮੀ ਦੀ ਉਮੰਗ, ਯਤਨ ਤੇ ਪ੍ਰਾਪਤੀ ਦਾ ਹਦ ਬੰਨਾ ਬੀ ਇੰਨਾਂ ਹੀ ਹੈ ਤਾਂ ਆਦਮੀ ਇਕ ਜਾਨਵਰ ਹੈ ਜੋ ਹੋਰਨਾਂ ਨਾਲੋਂ ਵਧੀਕ ਚੰਚਲ ਤੇ ਵਧੀਕ ਛਲੀਆ ਹੈ। ਜੇ ਆਦਮੀ ਐਵੇਂ ਕਹ ਸਕਦਾ ਹੈ ਕਿ-ਮੇਰੇ ਵਿਚ ਇਕ ਉੱਚੇ ਦਰਜੇ ਦਾ ਜੀਵਨ ਹੈ, ਜਿਸਦੇ ਮੁਕਾਬਲੇ ਤੇ ਜਾਨਵਰ ਮੁਰਦਾ ਹਨ-ਤਦ ਉਸਦਾ ਕਹਣਾ ਕਥਨੀ ਮਾਤ੍ਰ ਹੈ, ਵਿਅਰਥ ਹੈ, ਕਿਉਂਕਿ ਜੇ ਮਨੁਖ ਦੀ ਉਮੰਗ, ਉਤਸ਼ਾਹ, ਯਤਨ ਤੇ ਪ੍ਰਾਪਤੀ ਮੈਦਾਨ ਪਸੂਆਂ ਸਮਾਨ ਪੰਜਾਂ ਹੀ ਰਸਾਂ ਵਿੱਚ ਹੈ, ਤਦ ਕੀਹ ਉਹ ਬੀ ਜਾਨਵਰਾਂ ਵਾਂਙੂ ਮੁਰਦਾ ਨਹੀਂ ਹੈ ਉਸ ਜੀਵਨ ਦੇ ਸਾਮ੍ਹਣੇ ਜੋ ਸਿਵਾ ਮਨੁੱਖ ਦੇ ਕਿਸੇ ਹੀ ਜੂਨ ਵਿੱਚ ਪ੍ਰਾਪਤ ਨਹੀਂ ਹੈ। ਕਹਣ ਮਾਤ੍ਰ ਨਾਲ ਕੋਈ ਜੀਵਨ ਪਦਵੀ ਪਾ ਤਾਂ ਨਹੀਂ ਲੈਂਦਾ । ਬ੍ਰਹਮ ਰਸ, ਰਾਮ ਰਸ, ਆਤਮ ਰਸ, ਨਾਮ ਰਸ, ਪ੍ਰੇਮ ਰਸ, ਜਿਸ ਰਸ ਨੂੰ ਏਸ ਤਰਾਂ ਨਾਮਾਂ ਨਾਲ ਪ੍ਰਗਟ ਕੀਤਾ ਜਾਂਦਾ ਹੈ, ਉਹ ਰਸ ਕੇਵਲ ਮਾਨੁਖ ਦੇ ਜਾਮੇ ਵਿਚ ਹੀ ਪਰਾਪਤ ਹੋ ਸਕਦਾ ਹੈ, ਇਸ ਕਰਕੇ ਮਾਨੁਖ ਦੇ ਜਾਮੇ ਦੇ ਮੁਕਾਬਲੇ ਤੇ ਕੰਹਦੇ ਹਨ ਕਿ ਇਸਵਿਚ ਉਹ ਜੀਵਨ ਹੈ, ਜਿਸ ਦੇ ਅਗੇ ਸਾਰੀ ਸ੍ਰਿਸ਼ਟੀ ਮੁਰਦਾ ਹੈ, ਪਰ ਜੇ ਮਾਨੁਖ ਇਹ ਉੱਤਮ ਸਰੀਰ ਧਾਰਕੇ ਉਸ ਉੱਚੇ ਤੇ ਸਭ ਤੋਂ ਅਦਭੁਤ 'ਪਿਰਮ ਰਸ' ਤੋਂ ਖਾਲੀ ਹੈ, ਤਾਂ ਪਸੂ ਹੈ, ਅਰ ਮੁਰਦਾ ਹੈ, ਚਾਹੇ ਸ੍ਰੇਸ਼ਟ ਗਜਾਨੀ ਹੈ, ਚਾਹੇ ਧਨ ਪਾਤ੍ਰ ਤੇ ਕੁਲੀਨ ਹੈ। ਪਿਰਮ ਰਸ ਦੀ ਬੂੰਦ ਤੋਂ ਖਾਲੀ ਜੀਉਂਦਾ ਮੁਰਦੇ ਸਮਾਨ ਹੈ।

"ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ। ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥"

ਆਹਾ, ਐਸੇ ਅਮੋਲਕ ਰਸ ਦੇ ਜੀਵਨ ਨੂੰ ਪ੍ਰਾਪਤ ਕਰ ਰਹੇ ਇਹ ਸਾਰੇ ਜੀਉਂਦੇ ਆਦਮੀ 'ਪ੍ਰੀਤਮ ਜੀ' ਦੇ ਪਰਤੱਖ ਦਰਸ਼ਨਾਂ ਲਈ ਵਹੀਰ ਪਾਈ ਜਾ ਰਹੇ ਹਨ। ਕੈਸੇ ਖ਼ੁਸ਼ ਹਨ, ਕੈਸੇ ਆਨੰਦ ਹਨ, ਚਿਹਰੇ ਲਾਲੀਆਂ ਨਾਲ ਦਮਕ ਰਹੇ ਹਨ, ਇਕ ਦੂਸਰੇ ਤੋਂ ਸਦਕੇ ਹੋ ਰਹੇ ਹਨ, ਹਰੇਕ ਵਿਚ ਇਹ ਯਤਨ ਹੈ ਕਿ ਮੈਂ ਖੇਚਲ ਝੱਲਾਂ, ਦੂਸਰੇ ਭਰਾ ਨੂੰ ਸੁਖ ਦਿਆਂ। ਇਹ ਸਾਰਾ ਜਥਾ ਤਾਂ ਆਨੰਦਾਂ ਵਿਚ ਜਾ ਰਿਹਾ ਹੈ, ਪਰ ਉਹ ਰਾਜਾ ਜੀ ਦਾ ਸਿਪਾਹੀ ਕਿੱਥੇ ਹੈ? ਉਹ ਕਿਤੇ ਨਜ਼ਰ ਨਹੀਂ ਪੈਂਦਾ । ਦੇਖੋ ਧਿਆਨ ਨਾਲ, ਔਹ ਦੇਖੋ, ਸਭ ਤੋਂ ਪਿਛੇ, ਦੋ ਕੋਹ ਦੀ ਵਿਥ ਤੇ ਇਕ ਖੂਹ ਤੇ ਖੜੇ ਹਨ,

ਇਹ ਜ਼ਿਮੀਂਦਾਰ ਕਮਾਦ ਵੇਲਣੇ ਵਿਚ ਪੀੜ ਰਿਹਾ ਸੀ ਕਿ ਉਸਨੂੰ ਪਤਾ ਲਗ ਕਿ ਸੰਗ ਲੰਘ ਗਿਆ ਹੈ। ਇਹ ਬੀ ਜੀਉਂਦੀ ਸੂਰਤ ਸੀ। ਪ੍ਰੀਤਮ ਜੀ ਦ ਪ੍ਰੇਮੀ,ਹਾਇ! ਪ੍ਰੀਤਮ ਜੀ ਦੇ ਪ੍ਰੇਮੀਆਂ ਦਾ ਸੰਗ ਕੋਲੋਂ ਲੰਘ ਜਾਵੇ ਤੇ ਪਤਾ ਨਾ ਲਗੇ, ਇਹ ਹਾਜਰ ਨਾ ਹੋਇਆ, ਨਾ ਅਗੇ ਪ੍ਰਸਾਦ ਧਰਿਆ, ਨਾ ਚਰਣ ਪਰਸੇ ਤੇ ਐਨੀਆਂ ਸੂਰਤਾਂ ਜੋ ਸਾਰੀਆਂ ਹੀ ਨਵੀਂਆਂ ਸਨ, ਤੇ ਅਚਰਜ ਮਾਅਰਕੇ ਨਾਲ ਸੁਰਗ ਰਾਜ ਲਈ ਜਿਤੀਆਂ ਗਈਆਂ ਸਨ,ਜਿਨ੍ਹਾਂ ਦੀ ਧਾਕ ਸਾਰੇ ਸਾਧ ਸੰਗਤ ਦੇ ਰਾਜ ਵਿਚ ਪੈ ਰਹੀ ਸੀ, ਬਿਨਾਂ ਦਰਸ਼ਨ ਦਿਤੇ ਲੰਘ ਗਏ। ਇਸ ਹਾਹੁਕੇ ਤੇ ਪਜਾਰ ਵਿਚ ਬੇਸੁਧ ਹੋ ਰਿਹਾ ਹੈ ਤੇ ਦਾਤਾ ਜੀ ਉਸਦੇ ਕਮਾਦ, ਚੋਏ ਹੋਏ ਰਸ; ਤੇ ਕੜਾਹੇ ਵਿਚ ਪਕ ਰਹੇ ਰਸ ਦਾ ਪ੍ਰਬੰਧ ਕਰ ਰਹੇ ਹਨ ਤੇ ਆਸਰਾ ਦੇ ਰਹੇ ਹਨ ਕਿ ਸਜਨਾਂ ਤੈਨੂੰ ਨਾਲ ਲੈਕੇ ਚਲਦੇ ਹਾਂ।ਸੰਗਤ ਨੂੰ ਸਨਾਹਾਂ ਭੇਜ ਦਿਤਾ ਹੈ ਕਿ ਤੁਸੀ ਮਜਲੋ ਮਜਲ ਟੁਰੀ ਚਲੋ, ਤੇ ਅਸੀਂ ਆ ਮਿਲਾਂਗੇ।

ਉਹ ਦਾਤਾ ਜੀ ਦੇਖੋ!ਜਿਹੜੇ ਐਡੇ ਐਡੇ ਗਜਾਨੀਆਂ ਤੇ ਸ਼ਾਸਤ੍ਰਵੇਤਾਂ ਨਾਲ ਬਰੀਕ ਕਤ ਰਹੇ ਸਨ,ਜਿਹੜੇ ਇਤਨੇ ਪਜਾਰਿਆਂ ਦੇ ਮੰਡਲ ਵਿਚ ਆਦਰੇ ਜਾ ਰਹੇ ਸਨ, ਕਿਸੇ ਹੀ ਸਤਕਾਰ, ਪਜਾਰ, ਐਸ੍ਵਰਜ, ਮਾਨ ਤੋਂ ਖਿਚੇ ਨਹੀਂ ਗਏ, ਰਾਜਾ ਜੀ ਦੇ ਸਿਪਾਹੀ ਦੀ ਹੈਸੀਅਤ ਵਿਚ ਹੁਣ ਇਸ ਵੇਲੇ ਵੱਟ ਦੇ ਦੇਕੇ ਦੱਥੇ ਤੇ ਦੱਥਾ ਕਮਾਦ ਦਾ ਖੁੰਡਾਂ ਵਿਚ ਦੇ ਰਹੇ ਹਨ, ਕਿਸੇ ਵੇਲੇ ਕੜਾਹੇ ਦੀ ਪੱਤ ਵੇਖ ਰਹੇ ਹਨ, ਜਦ ਡਿੱਠਾ ਕਿ ਇਹ ਧੰਦਾ ਮੇਰੇ ਮਕਾਣ ਦਾ ਨਹੀਂ ਤਾਂ ਲਾਗਲੇ ਪਿੰਡੋਂ ਅਪਨੇ ਪਛਾਂਞੂ ਸਤਸੰਗੀਆਂ ਦਾ ਜਥਾ ਮੰਗਾ ਹੱਲਾ ਸ਼ੇਰੀ ਕਰਵਾਕੇ ਕੰਮ ਸਮਾਪਤ ਕਰਵਾਯਾ ਤੇ ਤੀਜੇ ਦਿਨ ਮਿਤ੍ਰ ਤੇ ਉਸ ਦੇ ਪਰਵਾਰ ਨੂੰ ਨਾਲ ਲੈਕੇ ਤੇ ਇਨ੍ਹਾਂ ਤਾਂਘਾਂ ਨਾਲ ਤਜਾਰ ਹੋਏ ਗੁੜ ਦਾ ਇਕ ਉਠ ਲੱਦਕੇ 'ਪ੍ਰੀਤਮ ਜੀ' ਤੇ ਉਨ੍ਹਾਂ ਦੀਆਂ ਸੰਗਤਾਂ ਵਾਸਤੇ ਲੈਕੇ ਟੁਰ ਪਏ।

ਏਹ ਸਾਰੇ ਕਿੱਥੇ ਜਾ ਰਹੇ ਸਨ?ਦੇਖੋ ਪਥੀਆਂ ਯਾ ਪਹਾੜੀਆਂ ਤੇ ਮੈਦਾਨ ਹੈ, ਜਿਥੇ ਸੁੰਦਰ ਨਗਰ ਵੱਸਿਆ ਹੈ। ਆਨੰਦ ਦਾ ਭੌਣ 'ਆਨੰਦਪੁਰ' ਇਸਦਾ ਨਾਮ ਹੈ। ਇਸ ਸ਼ਹਰ ਦੇ ਬਾਹਰ ਓਹ ਸਾਰੀ ਸੰਗਤ ਜੁੜੀ ਖੜੀ ਹੈ। ਸਾਰੇ ਅੰਦਰ ਨਹੀਂ ਜਾ ਰਹੇ,ਪਰ ਜਿਸ ਰਸਤਿਓਂ ਆਏ ਹਨ ਉਧਰ ਮੂੰਹ ਕਰੀ ਖੜੇ ਹਨ, ਅਰ ਪਲ ਪਲ ਉਡੀਕ ਰਹੇ ਹਨ। ਦੁਪਹਰ ਲਾਗ ਹੋ ਚਲੀ ਹੈ, ਪਰ ਦਾਤਾ ਜੀ ਅਜੇ ਨਹੀਂ ਆਏ। ਆਗਜਾ ਆਈ ਸੀ, ਮੈਂ ਆ ਮਿਲਾਂਗਾ, ਅਜੇ ਨਹੀਂ ਆਏ। ਅੱਗੇ ਕੀਕੂੰ ਚਲੀਏ? 'ਪ੍ਰੀਤਮ ਜੀ' ਦਾ ਦੇਸ ਆ ਗਿਆ ਹੈ, ਅਹਾ!

'ਪ੍ਰੀਤਮ ਕੇ ਦੇਸ ਕੈਸੇ ਬਾਤਨ ਸਿਉ ਜਾਈਐ।'

ਭੈ ਲਗਦਾ ਹੈ, ਅਦਬ ਕਦਮਾਂ ਨੂੰ ਰੋਕਦਾ ਹੈ। ਦਾਤਾ ਜੀ ਆਉਣ ਤਾਂ ਟੁਰੀਏ। ਦਾਤਾ ਜੀ ਗੁੰਮ ਹਨ। ਪੰਡਤ ਜੀ ਸੰਗਤ ਵਿਚ ਹੈਰਾਨ ਖੜੇ ਹਨ, ਆਖਦੇ ਹਨ: ਦਾਤਾ ਜੀ ਭੁਲਣ ਵਾਲੇ ਨਹੀਂ ਹਨ, ਕੋਈ ਕੌਤਕ ਹੈ,ਕੋਈ ਚੰਗਿਆਈ ਹੈ, ਜਿਸਦੇ ਅਸੀ ਜਾਣੂੰ ਨਹੀਂ ਹਾਂ। ਏਨੇ ਨੂੰ ਕੀ ਦੇਖਦੇ ਹਨ, ਕਿ ਸ਼ਹਰ ਦੀ ਵਲੋਂ ਕੁਛ ਧੂੜ ਉਠੀ। ਪਹਲੇ ਦੋ ਚਾਰ ਸੂਰਮੇ ਦਿੱਸੇ ਓਹ ਤਾਂ ਸੰਗਤ ਦੇ ਕੋਲ ਆਕੇ

ਸੱਜੇ, ਖੱਬੇ ਹੋ ਗਏ, ਤੇ ਪਿਛੋਂ ਇਕ ਤੇਜ ਮਯ ਪ੍ਰੇਮ ਦਾ ਸਰੂਪ ਘੋੜੇ ਤੇ ਚੜ੍ਹੇ ਆ ਗਏ 'ਮੇਰਾ ਸਿਪਾਹੀ ਮੇਰਾ ਸਿਪਾਹੀ' ਬੜੀ ਵਿਆਕੁਲਤਾ ਨਾਲ ਕਹ ਰਹੇ ਹਨ, ਸਾਰੀ ਸੰਗਤ ਸਮਝ ਗਈ ਕਿ ਪ੍ਰੀਤਮ ਜੀ' ਇਹੋ ਹਨ ਤੇ ਆਪੇ ਆ ਗਏ ਹਨ। ਪਿਆਰ ਤੇ ਸਤਕਾਰ ਨਾਲ ਸਾਰੀ ਸੰਗਤ ਧਰਤੀ ਪੁਰ ਢੈ ਪਈ। ਅਦਬ ਦੇ ਰਚਨ ਵਾਲੇ 'ਪ੍ਰੀਤਮ ਜੀ' ਆਪ ਘੋੜੇ ਤੋਂ ਉਤਰ ਪਏ। ਔਹ ਕਾਕੀ ਨੂੰ ਧਰਤੀ ਤੋਂ ਚਾ ਲਿਆ, 'ਮੇਰੀ ਲਾਲੀ! ਤੂੰ ਧੰਨ ਹੈਂ, ਮੇਰੇ ਸਿਪਾਹੀ ਦੀ ਨਹੀਂ ਤੂੰ ਮੇਰੀ ਸੇਵਾ ਕੀਤੀ ਹੈ। (ਪਜਾਰ ਦੇਕੇ) ਤੇਰੀ ਕਲਜਾਨ!' ਲਾਲੀ ਦੀ ਖੁਸ਼ੀ ਤੇ ਆਨੰਦ ਦੀ ਹਦ ਕਿੱਥੇ ਹੈ; ਅੱਖਾਂ ਨਹੀਂ ਖੁਲ੍ਹਦੀਆਂ, ਪ੍ਰੀਤਮ ਜੀ ਇਕ ਹਥ ਮੋਢੇ ਉਤੇ ਤੇ ਇਕ ਸੀਸ ਤੇ ਧਰੀ ਖੜੇ ਹਨ, ਇਸਦੇ ਸ੍ਰੀਰ ਵਿਚੋਂ ਇਕ ਥੱਰ ਥੱਰ ਬਿਜਲੀ ਦੀ ਰੌ ਲੰਘ ਰਹੀ ਹੈ ਇਸਦੇ ਨੇਤਰਾਂ ਵਿਚੋਂ ਜਲ ਜਾਰਿਹਾ ਹੈ, ਖੁਸ਼ੀ ਨਾਲ ਕੰਬ ਰਹੀ ਹੈ, ਕਿ ਮੈਂ ਜੋ ਨਾਸਤਕ ਸਾਂ, ਮੈਂ ਜੋ ਅੰਨ੍ਹੀ ਸਾਂ, ਮੈਂ ਜੋ ਮੁਰਦਾ ਸਾਂ, ਕੀਹ ਇਸ ਜੋਗ ਹਾਂ ਕਿ ਜੀਵਨ ਦਾਤੇ ਦੇ ਪਵਿੱਤ੍ਰ ਹੱਥ ਮੇਰੇ ਸੀਸ ਤੇ ਧਰੇ ਜਾਣ ? ਅਜ ਉਹ ਸਮਾਂ ਆ ਗਿਆ ਕਿ ਮੈਂ ਜੋ ਝਨਾਂ ਦੇ ਤੁੰਗਾਂ ਵਿੱਚ ਮੌਤ ਢੂੰਢ ਰਹੀ ਸਾਂ ਅਜ-ਜੀਵਨ ਪਦ ਹਾਂ ਮਾਲਕ ਦੇ ਪਿਆਰੇ ਹੱਥਾਂ ਵਿ —ਜੀਅਦਾਨ ਪਾ ਰਹੀ ਹਾਂ। ਅਖਾਂ ਖੋਲ੍ਹਦੀ ਹੈ, ਪਰ ਛੱਪਰ ਨਹੀਂ ਉਠਦੇ, ਸਿਰ ਚੁਕਦੀ ਹੈ ਸਿਰ ਨਹੀਂ ਉਠਦਾ। ਪ੍ਰੇਮ ਦਾ ਮੀਂਹ ਪੈ ਰਿਹਾ ਹੈ, ਲੂੰ ਲੂੰ ਵਿਚੋਂ ਧੰਨ ਧੰਨ ਦੇ ਫੁਹਾਰੇ ਛੁਟ ਰਹੇ ਹਨ। ਆਪਣਾ ਆਪ ਹੁਣ ਭੁੱਲ ਗਿਆ, ਮੈਂ ਕੌਣ ਹਾਂ, ਤੇ ਕਿੱਥੇ ਹਾਂ? ਵਿਸਰ ਗਿਆ। ਪ੍ਰੀਤਮ ਹੈ, ਪ੍ਰੀਤ ਹੈ, ਪ੍ਰੇਮੀ ਹੈ ਤੇ ਤ੍ਰੈਆਂ ਦਾ ਇਕ ਮੇਲ ਹੋਕੇ ਰਸ ਰੂਪ ਧਾਰ ਰਿਹਾਹੈ, ਪਿਰਮ-ਰਸ ਦਾ ਮੀਂਹ ਵੱਸ ਰਿਹਾ ਹੈ, ਸਾਰੀ ਸੰਗਤ ਦੇ ਲੂੰਆਂ ਵਿਚ ਸਿੰਜਰ ਰਿਹਾ ਹੈ। ਜੋ ਨਿਰੀਆਂ ਗੱਲਾਂ ਤੇ ਗੱਪਾਂ ਨਾਲ ਸ਼ੁੱਧ ਬਣਦੀ ਹੁੰਦੀ ਸੀ, ਇਸਵੇਲੇ ਬਿਮਲਵਿਚ ਨਿਰਮਲ ਹੋਈ ਡੁੱਬੀ ਪਈ ਹੈ। ਹੁਣ ਕੋਈ ਪੁੱਛੇ ਤੂੰ ਕੌਣ ਹੈਂ? ਤਾਂ ਕੌਣ ਬੋਲੇ? ਆਓ ਪੁਛੇਸ ਕਿ ਤੂੰ ਬ੍ਰਹਮ ਹੈਂ ਕਿ ਪੁਰਖ ਹੈਂ ? ਮਾਯਾ ਹੈਂ ਕਿ ਪ੍ਰਕ੍ਰਿਤੀ ? ਪਰ ਹੁਣ ਏਥੇ ਕੌਣ ਸੁਣਦਾ ਤੇ ਕੂੰਦਾ ਹੈ? ਜਾਣਨਹਾਰ ਜਾਣਨ ਵਲੋਂ ਪਰਤ ਕੇ ਸਰਬੱਗਜ ਜਾਣਨਹਾਰ ਵਿਚ ਰਸ ਰੂਪ ਹੋ ਰਿਹਾ ਹੈ। ਇਸ ਆਨੰਦ ਨੂੰ ਕੌਣ ਕਹੇ? ਪ੍ਰੀਤਮ ਜੀ ਦੀ ਚਰਣ ਸਰਣ ਦਾ ਸੁਖ ਣ ਦੱਸੇ ? ਇਸ ਪਰ ਅਕਾਸ ਵਿਚ ਖੜੇ ਕਬੀਰ ਜੀ ਫੁਲਾਂ ਦੀ ਬਰਖਾ ਕਰ ਰਹੇ ਤੇ ਆਖ ਰਹੇ ਹਨ:—

ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ। ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪਰਵਾਨੁ ॥

ਇਹ ਮੌਜ ਕਿਤਨਾਂ ਕਾਲ ਲੰਘੀ, ਪਤਾ ਨਹੀਂ ਪ੍ਰੀਤਮ ਜੀ ਨੇ ਅਪਨੇ ਨੇਤ੍ਰ ਖੋਲ੍ਹੇ, ਕਾਕੀ ਦੇ ਨੈਣ ਬੀ ਖੁਲ੍ਹੇ, ਸੁਚੀ ਲੱਜਜਾ ਦੇ ਤੇ ਪ੍ਰੇਮ ਨਾਲ ਝੁਕ ਝੁਕਪੈਂਦੇ ਚਿਹਰੇਨੂੰ ਚਕਿਆ ਕਿ ਦਰਸ਼ਨ ਕਰੇ, ਤਾਂ ਪ੍ਰੀਤਮ ਜੀ ਬੋਲੇ 'ਤ੍ਰਿਕੁਟੀ ਛੂਟੀ ਬਿਮਲ ਮਝਾਰ'। ਪੰਡਿਤਾ ਤੇ ਪ੍ਰੇਮ ਨਾਲ ਜੋਵੀ ਕਾਕੀ ਲਖ ਗਈ ਕਿ ਲਖਾਵਣਹਾਰ ਕੀਹ ਲਖਾ ਰਹੇ ਹਨ। ਮਥਾ ਟੇਕ ਰਹੇ ਪੰਡਤਜੀ ਤੇ ਪੰਡਤਾਣੀ

ਜੀ ਨੂੰ ਹੁਣ ਪ੍ਰੀਤਮ ਜੀ ਨੇ ਸਿਰ ਤੇ ਹਥ ਧਰਕੇ ਉਠਾ ਲਿਆ ਤੇ ਹੱਸਕੇ ਬੋਲੇ 'ਮੁਜਰਮ ਅਗੇ ਤੇ ਸਿਪਾਹੀ ਪਿਛੇ।' ਇਹ ਕਹਕੇ ਦੋਹਾਂ ਨੂੰ ਗਲ ਲਾਕੇ ਪਿਆਰ ਦਿਤਾ ਤੇ ਆਖਿਆ:ਜੀਵਨ ਇਹ ਹੈ, ਆਤਮ ਪਦ ਇਹ ਹੈ;ਕੰਹਦੇ ਸਾਰ ਇਨ੍ਹਾਂ ਦੁਹਾਂ ਦੀ ਮੂਰਛਾ ਵਾਂਙ ਦਸ਼ਾ ਹੋ ਗਈ, ਕੀ ਦੇਖਦੇ ਹਨ, ਕਿ ਜਿਕੂੰ ਵੇਲਨੇ ਵਿਚੋਂ ਵੜੇਵੇਂ ਡਿਗਦੇ ਹਨ ਉਕਰ ਪਾਪ ਸੜ ਰਹੇ ਹਨ ਤੇ ਅਸੀ ਸਾਫ ਹੁੰਦੇ ਜਾ ਰਹੇ ਹਾਂ ਫੁਲ ਦੀ ਤਰਾਂ ਹੌਲੇ ਫੁਲ ਤੇ ਰਸ ਵਿਚ ਮਗਨ ਹੋਗਏ,ਤਾਂ ਸਤਿਗੁਰੂ ਜੀ 'ਨਿਹਾਲ' 'ਨਿਹਾਲ' ਕੰਹਦੇ 'ਵੈਦ' ਜੀ ਵਲ ਝੁਕੇ 'ਆ ਮੇਰੇ ਘਾਨਾਂ ਤੇ ਮਲ੍ਹਮ ਲਾਵਣ ਵਾਲਿਆ ਮਿਤ੍ਰਾ! ਆ ਕਲੇਜੇ ਲਗ'ਇਹ ਕਹਕੇ ਵੈਦ ਜੀਨੂੰ ਗਲ ਲਾਯਾ ਤੇਆਖਿਆ ਵੈਦੰਗੀ ਟੁਰੀ ਹੀ ਚਲੂ। ਫੇਰ ਪਜਾਰ ਦੇਂਦਿਆਂ ਵੈਦ ਜੀਨੂੰ ਅਰੋਗ ਕਰ ਦਿਤਾ। ਇਕ ਵੇਰ ਤਾਂ ਉਹ ਝਲਕਾ ਵੱਜ ਗਿਆ ਕਿ ਜਿਸ ਨੂੰ ਜੀਵਨ ਪਦ ਆਖਦੇ ਹਨ। ਇਸਤਰਾਂ ਫੇਰ ਭਾਈ ਜੀਉਣੇ ਨੂੰ ਤਾਰਦੇ ਜੀ ਜੀ ਨੂੰ 'ਪ੍ਰੀਤਮ ਜੀ' ਮਿਲੇ। ਜੀ ਜੀ ਨੂੰ ਨਹਾਲ ਕੀਤਾ। ਆਹਾ ਕੈਸਾ ਅਸਚਰਜ ਦਰਸ਼ਨ ਹੈ ? ਕੌਲ ਫੁਲਾਂ ਦਾ ਮਾਨੋ ਸਰੋਵਰ ਭਰਿਆ ਖੜਾ ਹੈ ਤੇ ਸੂਰਜ ਇਕੋ ਨੇ ਕੀਹ ਕੌਤਕ ਧਾਰਿਆ ਹੈ। ਹਰ ਹਰ ਕੌਲ ਫੁਲ ਵਿਚ ਸਮਾ ਰਿਹਾ ਹੈ। ਹਰ ਹਰ ਨੂੰ ਅਪਨੇ ਵਿਚ ਸਮਾ ਰਿਹਾ ਹੈ। ਸੂਰਜ ਇਕ ਕੌਲ ਫੁਲ ਅਨੇਕ, ਪਰ ਦੇਖੋ ਹਰ ਹਰ ਕੌਲ ਫੁਲ ਵਿਚ ਉਸੇਦਾ ਹੋਕੇ ਵਸ ਰਿਹਾ ਹੈ। ਇਹ ਕੌਣ ਹੈ ? ਇਹ'ਪ੍ਰੀਤਮ ਜੀ ਹੈ' ਇਹ ਉਹ ਪਜਾਰਾ ਹੈ, ਜਿਸ ਨੂੰ 'ਪ੍ਰੀਤਮ ਜੀ'ਕੰਹਦਿਆਂ ਦਾਤਾਜੀ ਵਰਗੇ ਬੀਤਰਾਗ ਤੇ ਅਤੀਤ ਮਨੀਆਂ ਨਾਲੋਂ ਬੀ ਅਤੀਤ ਹਿਰਦੇ ਵਾਲੇ ਸੱਜਨ ਨੇਤ੍ਰਾਂ ਤੋਂ ਹੰਝੂ ਕੇਰਿਆ ਕਰਦੇ ਹਨ। ਇਹ ਉਹ ਪ੍ਰੀਤਮ ਜੀ ਹਨ ਜੋ ਐਸ ਵੇਲੇ ਪਿਆਰਿਆਂ ਦੀ ਖਾਤਰ ਇਕ ਭਾਰੀ ਸਜੇ ਹੋਏ ਦਰਬਾਰਨੂੰ ਛੱਡਕੇ ਆਏ ਹਨ;ਨਹੀਂਨਹੀਂ ਜੋ ਦੁਖੀਆਂਦੇ ਸੁਖਦਾਈ ਹੋਣ ਲਈ ਸਚਖੰਡ ਦੇ ਰੰਗ ਨੂੰ ਛੱਡਕੇ ਇਸ ਲੋਕ ਵਿਚ ਮਾਤ ਲੋਕ ਵਿਚ ਆਕੇ ਨਿਰੰਜਨੀ ਜੋਤ ਜਗਾਈ ਖੜੇ ਹਨ। ਕਿਸਤਰਾਂ ਅਪਣੇ ਪ੍ਰੇਮੀਆਂ ਵਿਚ 'ਪ੍ਰੀਤਮ ਜੀ' ਲਸ ਰਹੇ ਹਨ ? ਆਹ! ਕਦੇ ਐਸ ਵੇਲੇ ਸਿਪਾਹੀ ਜੀ ਹੋਣ ਅਰ ਅਪਣੇ 'ਪ੍ਰੀਤਮ ਜੀ' ਨੂੰ ਪਜਾਰਿਆਂ ਦੇ ਮੰਡਲ ਵਿਚ ਵੇਖਣ, ਸਦਕੇ ਹੋ ਜਾਣ। ਕੀਦਾਤਾ ਜੀਦੇ ਜੀ ਵਿਚ ਇਹ ਸੱਧਰ ਨਹੀਂ ਇਸ ਦਰਸ਼ਨ ਨੂੰ ਉਹ ਬ੍ਰਹਮੰਡ ਤੋਂ ਸਸਤਾ ਸਮਝਣ, ਅਪਨੇ ਸੀਸ ਤੋਂ ਖਰੀਦ ਲੈਣ?ਪਰ ਕਰਨ ਕੀਹ? ਓਹ ਨਿਜ ਨੂੰ ਪ੍ਰੀਤਮ ਜੀ ਦਾ ਬੈ ਖਰੀਦ ਤੇ ਹੁਕਮੀ ਬੰਦਾ ਸਮਝਦੇ ਹਨ। ਜਿਸ ਕੰਮ ਵਿੱਚ ਪਿਛੇ ਅਟਕੇ ਸਨ, ਅਪਣੇ 'ਪ੍ਰੀਤਮ ਜੀ' ਦੇ ਹੁਕਮ ਵਿਚ ਅਟਕੇ ਸਨ। ਧਾਏ ਆ ਰਹੇ ਹਨ, ਮਾਰੋ ਮਾਰ ਕਰ ਰਹੇ ਹਨ, ਪਰ ਵੇਲੇ ਸਿਰ ਨਹੀਂ ਪਹੁੰਚੇ। ਇਹ ਦਰਸ਼ਨ ਨਹੀਂ ਹੋਏ,ਜਾਣਦੇ ਹਨ ਕਿ ਖਬਰੇ ਨਾ ਹੋਣ, ਤਾਂਘਦੇ ਹਨ, ਸਿਕਦੇ ਹਨ, ਲੋਚਦੇ ਹਨ, ਪਰ ਹੁਕਮੀ ਬੰਦੇ ਹੁਕਮ ਦੇ ਅੱਗੇ 'ਮੈਂ' ਨੂੰ ਰਤਾ ਨਹੀਂ ਖੜਾ ਹੋਣ ਦੇਂਦੇ।

'ਪ੍ਰੀਤਮ ਜੀ' ਸਾਰਿਆਂ ਨੂੰ ਮਿਲਕੇ ਸਾਰਿਆਂ ਨੂੰ ਨਾਲ ਲੈਕੇ ਟੁਰੇ। ਦਿਲਾਂ ਦੇ ਮਾਲਕ ਦਿਲਾਂ ਨੂੰ ਜਾਣਦੇ ਹਨ, ਜਾਣਕੇ ਕਹਣ ਲਗੇ: 'ਆਓ, ਸਾਡੇ ਸਿਪਾਹੀ ਜੀ ਹੋਰ ਮੁਹਿੰਮ ਫਤਹ ਕਰ ਰਹੇ ਹਨ, ਆਓ,ਓਹ ਬੀ ਆਉਂਦੇ ਹਨ।' ਪ੍ਰੇਮ ਦੀ

ਭਾਰ ਵਿਚ ਪ੍ਰੋਤੇ ਗਏ ਪਜਾਰੇ ਜਿਸਤਰਾਂ ਚੁੰਬਕ ਨਾਲ ਲੋਹਾ ਖਚੀਂਦਾ ਹੈ, ਪ੍ਰੀਤਮ ਜੀ ਨਾਲ ਖਚੀਂਦੇ ਚਲੇ ਗਏ। ਕਿਥੇ ਗਏ? ਜਿਥੇ ਬੜਾ ਭਾਰੀ ਦਰਬਾਰ ਹੈ। ਰਾਜਸੀ ਨਹੀਂ, ਸੱਚ ਤੇ ਪਜਾਰ ਦਾ ਦਰਬਾਰ ਹੈ। ਜਿਥੇ ਆਤਮ ਜੀਵਨ ਦਾ ਸਮੁੰਦਰ ਠਾਠਾਂ ਮਾਰ ਰਿਹਾ ਹੈ, ਜਿਥੇ ਪਿਰਮ ਰਸ ਦਾ ਮਹਾਂ ਸਾਗਰ ਮਿੱਠੇ ਮਿੱਠੇ ਤ੍ਰੰਗ ਛੱਡ ਰਿਹਾ ਹੈ, ਜਿੱਥੇ ਪਜਾਰ ਦੀ ਗੁਲਜ਼ਾਰ ਖਿੜੀ ਹੈ। ਸਾਰਾ ਦਰਬਾਰ ਦਾਤਾ ਜੀ ਦੀ ਕਰਨੀ ਤੇ ਇਸ ਸਾਲ ਦੇ ਸਾਕੇ ਸੁਣ ਚੁੱਕਾ ਸੀ, ਪਪੀਹੇ ਵਾਂਙ ਸਾਰੀਆਂ ਅੱਖਾਂ ਸਿਪਾਹੀ ਤੇ ਉਸਦੀਆਂ ਅਪਨੇ ਮਾਲਕ ਲਈ ਜਿੱਤ ਕੇ ਆਂਦੀਆਂ ਰੂਹਾਂ ਦੇ ਪਵਿੱਤ੍ਰ ਦਰਸ਼ਨਾਂ ਨੂੰ ਲੋਚ ਰਿਹਾ ਸੀ, ਜਿਸ ਵੇਲੇ ਪ੍ਰੀਤਮ ਜੀ ਸਾਰੇ ਪਜਾਰ ਦੇ ਪਰਵਾਰ ਨੂੰ ਲੈਕੇ ਦਰਬਾਰ ਵਿੱਚ ਵੜੇ ਉਸ ਵੇਲੇ ਜੋ ਰਸ ਪ੍ਰੇਮ ਭਰਿਆ ਨੈਣਾਂ ਨੂੰ ਪਜਾਰ ਭਰੇ ਨੇਤ੍ਰਾਂ ਨਾਲ ਮਿਲਨੇ ਦਾ ਆਇਆ, ਕਦੇ ਕਿਸੇ ਨੂੰ ਮਿਲੇ ਹੀ ਤਾਂ ਅਨਭਵ ਕਰ ਸਕੇ।

ਹੁਣ ਦੇਖੋ ਰਾਜਾ ਜੀ ਦੇ ਸਿਪਾਹੀ ਜੀ–ਉਹ ਬਨਾਂ ਦੇ ਦਾਤਾ ਜੀ–ਆਗਏ ਹਨ ਦੇਖੋ ਔਹ ਆਏ ਹਨ। ਕਿਸ ਵੇਲੇ ਆਏ? ਕਿ ਜਿਸ ਵੇਲੇ 'ਸ੍ਰੀ ਪ੍ਰੀਤਮ ਜੀ' ਅਪਨੇ ਪੂਰਨ ਸ਼ਾਂਤ, ਪ੍ਰੇਮ ਤੇ ਆਨੰਦ ਸਰੂਪ ਵਿਚ ਖੜੇ ਸਨ। ਏਹ ਸਾਰੀ ਸੰਗਤ ਅਡੋਲ ਨਿਮਗਨ ਤੇ ਏਕਾਗਰ ਮਨ ਅਗੇ ਖੜੀ ਸੀ। 'ਪ੍ਰੀਤਮ ਜੀ' ਇਨ੍ਹਾਂ ਨੂੰ ਅਪਨੇ ਪਜਾਰ ਦੇ ਮੰਡਲ ਵਿਚ ਸੁਰਤ ਦੀ ਤਾਰ ਉਤੇ ਪ੍ਰੋ ਰਹੇ ਸਨ, ਜਿਸਨੂੰ ਲੋਕੀ ਕਹ ਰਹੇ ਸਨ ਕਿ ਅੰਮ੍ਰਿਤ ਛਕਾ ਰਹੇ ਹਨ। ਦਾਤਾ ਜੀ ਨੇ ਦੂਰੋਂ ਹੀ ਡਿੱਠਾ ਕਿ ਗੁਰੂ ਸਮੁੰਦ੍ਰ ਸਿਖੀ ਦੀ ਨਦੀ ਨੂੰ ਅਪਨੇ ਵਿੱਚ ਸਮਾ ਰਿਹਾ ਹੈ। ਇਹ ਨਜ਼ਾਰਾ ਸੀ, ਜਿਸਨੂੰ ਦੇਖਕੇ ਅਨੰਦ ਰੂਪ ਦਾਤਾ ਜੀ ਹੋਰ ਆਨੰਦ ਹੋ ਗਏ। ਅਗੇ ਨਹੀਂ ਵਧੇ ਕਿ ਇਸ ਸੰਗਮ ਰਸ ਵਿਚ ਵਿੱਥ ਨਾ ਪਵੇ, ਅਡੋਲ ਚੁਪਾਤੇ ਦੂਰ ਹੀ ਖੜੇ ਰਹੇ। ਜਦ ਇਹ ਕਾਰਜ ਹੋ ਚੁਕਾ ਤਾਂ 'ਪ੍ਰੀਤਮ ਜੀ' ਵਿਆਕੁਲ ਹੋਕੇ ਤੱਕੇ ਤੇ ਬੋਲੇ 'ਮੇਰਾ ਸਿਪਾਹੀ', ਅਰ ਦੂਸਰੀ ਛਿਨ ਵਿਚ ਸਿਪਾਹੀ ਦਾ ਸੀਸ ਤੇ ਪ੍ਰੀਤਮ ਜੀ ਦੇ ਦੋਹਾਂ ਚਰਨਾਂ ਦੀ ਤ੍ਰਿਕੁਟੀ ਇਕ ਰੂਪ ਹੋ ਰਹੀ ਸੀ, 'ਪ੍ਰੀਤਮ ਜੀ' ਨੇ ਧਾ ਕੇ ਚਕਿਆ, ਗਲ ਲਾਇਆ ਤੇ ਐਉਂ ਘੁਟਿਆ ਕਿ ਅੰਕ ਸਮਾ ਲਿਆ ਹੈ, ਸਮਾ ਲਿਆ ਹੈ, ਸਮਾ ਲਿਆ ਹੈ। ਔਹ ਦੇਖੋ ਮਾਤਾ ਸਾਹਿਬ ਦੇਵਾਂ ਜੀ ਖੜੇ ਕਿਸ ਕ੍ਰਿਪਾ ਭਰੀ ਨਜ਼ਰ ਨਾਲ ਤਾਂਘ ਰਹੇ ਹਨ, ਕਿ ਇਸ ਲਾਡਲੇ ਸਪੁੱਤਰ ਨੂੰ ਗੋਦੀ ਵਿਚ ਲਵਾਂ ਅਰ ਪਜਾਰ ਦਿਆਂ। ਜਦ ਸਤਗੁਰਾਂ ਨੇ ਤ੍ਰੈ ਵੇਰ ਨਿਹਾਲ ਨਿਹਾਲ ਨਿਹਾਲ ਕਹਕੇ ਮਾਤਾ ਜੀ ਵਲ ਤੱਕਿਆ ਤਦ ਉਨ੍ਹਾਂ ਧਾਕੇ ਪਿਆਰੇ ਸਪੁਤ੍ਰ ਨੂੰ, ਜਿਸਨੇ ਸਰੀਰ ਕੁਹਾਕੇ ਪਿਤਾ ਦਾ ਰਾਜ ਅਸਥਾਪਨ ਕੀਤਾ ਸੀ, ਅਪਨੇ ਪਿਆਰ ਤੇ ਆਤਮ ਕ੍ਰਿਪਾਲਤਾ ਦੇ ਰੰਗ ਵਿਚ ਰੰਗ ਲਿਆ ਤੇ ਮੱਥਾ ਸੁੰਘਕੇ ਬਲਿਹਾਰ ਬਲਿਹਾਰ ਬਲਿਹਾਰ ਕਹਕੇ ਅਚਰਜ ਹੀ ਪ੍ਰੇਮ ਤੇ ਕ੍ਰਿਪਾਲਤਾ ਵਿਚ ਗਾਂਵਿਆਂ:–

> ਜਿਸੁ ਸਿਮਰਤ ਸਭਿ ਕਿਲਵਿਖ ਨਾਸਹਿ ਪਿਤਰੀ ਹੋਇ ਉਧਾਰੋ। ਸੋ ਹਰਿ ਹਰਿ ਤੁਮ ਸਦਹੀ ਜਾਪਹੁ ਜਾਕਾ ਅੰਤੁ ਨ ਪਾਰੋ॥ ੧॥ ਪੂਤਾ ਮਾਤਾ ਕੀ ਆਸੀਸ। ਨਿਮਖ ਨ ਬਿਸਰਉ ਤੁਮਕਉ ਹਰਿਹਰਿ ਸਦਾ ਭ ਜਹੁਜਗਦੀਸ॥੧॥ਰਹਾਉ॥ਸਤਿ-

ਗੁਰੁ ਤੁਮ ਕਉ ਹੋਇ ਦਇਆਲਾ
ਸੰਤਸੰਗਿ ਤੇਰੀ ਪ੍ਰੀਤਿ । ਕਾਪੜੁ
ਪਤਿ ਪਰਮੇਸਰੁ ਰਾਖੀ ਭੋਜਨੁ
ਕੀਰਤਨੁ ਨੀਤਿ ॥ ੨ ॥
ਅੰਮ੍ਰਿਤੁ ਪੀਵਹੁ ਸਦਾ ਚਿਰੁ
ਜੀਵਹੁ ਹਰਿ ਸਿਮਰਤ ਅਨਦ
ਅਨੰਤਾ।ਰੰਗ ਤਮਾਸਾ ਪੂਰਨ ਆਸਾ
ਕਬਹਿ ਨ ਬਿਆਪੈ ਚਿੰਤਾ ॥ ੩ ॥
ਭਵਰੁ ਤੁਮਾਰਾ ਇਹੁ ਮਨੁ ਹੋਵਉ
ਹਰਿ ਚਰਣਾ ਹੋਹੁ ਕਉਲਾ ।
ਨਾਨਕ ਦਾਸੁ ਉਨ ਸੰਗਿ ਲਪਟਾ-
ਇਓ ਜਿਉ ਬੂੰਦਹਿ ਚਾਤ੍ਰਿਕੁ
ਮਉਲਾ ॥ ੪ ॥ ੩ ॥

[ਗੂਜਰੀ ਮਹਲਾ ੫

ਭਲਾ ਇਹ ਪ੍ਰੀਤਮ ਜੀ ਕੌਣ ਸਨ ? ਇਹ ਪਿਆਰੀ ਮੋਹਿਨੀ ਸੂਰਤ, ਏਹ ਪਿਆਰ ਨਾਲ ਪ੍ਰੇਮ ਜੀਵਨ ਦੀ ਝਰਨਾਟ ਛੇੜ ਦੇਣ ਵਾਲੀ, ਆਤਮਥਰ੍ਰਾਟ ਪੈਦਾ ਕਰਨ ਵਾਲੀ, ਪਿਰਮ ਰਸ ਦੇ ਰੌ ਚਲਾ ਦੇਣ ਵਾਲੀ ਅਰ ਇਕ ਵੇਰ ਦੇਕੇ ਕਦੇ ਨਾ ਮੋੜਨ ਵਾਲੀ ਮੂਰਤ, 'ਪ੍ਰੀਤਮ ਜੀ' ਕਰਕੇ ਪਿਆਰੀ ਜਾਣ ਵਾਲੀ ਸੂਰਤ ਕਿਸਦੀ ਹੈ ?

ਪਜਾਰੇ ਸ੍ਰੀ ਕਲਗੀਧਰ
ਸਾਹਿਬ ਗੁਰੂ ਗੋਬਿੰਦ ਸਿੰਘ ਜੀ

ਜਗਤ ਵਾਲੀ,ਸਿੱਖ ਵਾੜੀ ਦੇ ਮਾਲੀ, ਤ੍ਰੈ ਤਾਪ ਹਰਤਾ,ਪਿਆਰ ਦੇ ਸੋਮੇਂ, ਮੇਹਰ ਦੇ ਚਸ਼ਮੇ, ਦਯਾ ਦੇ ਮਹਾਂ ਸਾਗਰ ਦੀ ਪਿਆਰੀ ਸੂਰਤ ਹੈ । ਹਾਂ ਜੀ ! ਇਹ ਉਹ ਮੋਹਿਨੀ ਮੂਰਤ ਹੈ, ਉਹ ਰੱਬ ਨਾਲ ਇਕ ਜੋਤ ਹੋਈ ਸੂਰਤ ਹੈ, ਜਿਸਨੂੰ ਪਰਮੇਸੁਰ ਦੀ ਜਯੋਤੀ ਨਾਲ ਉਹ ਸੰਬੰਧ ਹੈ ਜੋ ਸਾਡੇ ਵਿਚ ਪਿਤਾ ਪੁਤ੍ਰ ਦਾ ਹੁੰਦਾ ਹੈ, ਪ੍ਰੇਮ ਹੀ ਪ੍ਰੇਮ ਤੇ ਪ੍ਰੇਮ ਨਾਲ ਦ੍ਵੈਤ ਤੇ ਇਕ ਰੂਪ। ਹਾਂ,ਇਹ ਉਹ ਸੂਰਤ ਹੈ ਜਿਸਨੇ 'ਦਾਤਾ ਜੀ' ਵਰਗੇ ਡੂੰਘੇ ਵਿਦਵਾਨ ਨੂੰ ਸਾਈਂ ਦੇ ਮੇਲ ਦੀ ਝਰ-ਨਾਟ ਬਖਸ਼ਕੇ ਜੀਅ ਦਾਨ ਦੇਕੇ ਜਿਵਾ-ਲਿਆ ਸੀ, ਜਿਸਦੇ ਸ਼ੁਕਰਾਨੇ ਵਿਚ 'ਦਾਤਾ ਜੀ' ਰਾਜਾ ਜੀ ਦਾ ਸਿਪਾਹੀ ਬਣਕੇ ਉਹ ਜੀਅ ਦਾਨ ਸਾਰੇ ਜਗਤ ਨੂੰ ਵੰਡ ਰਿਹਾ ਸੀ, ਕਿਉਂਕਿ ਉਹ ਜਾਣ ਗਿਆ ਸੀ, ਪਛਾਣ ਗਿਆ ਸੀ, ਲਖ਼ ਗਿਆ ਸੀ:-

ਸਾਧ ਸੰਗਿ ਮਿਟਿ ਜਾਹਿ ਬਿਕਾਰ ।
ਸਭ ਤੇ ਊਚ ਏਹੋ ਉਪਕਾਰ ॥

ਸੂਚਨਾਂ—ਗੁਰੂ ਕੇ ਸਿੱਖਾਂ ਦੇ ਸਪੁਤ ਕਿਸਤਰਾਂ ਗੁਰੂ ਪ੍ਰੇਮ ਗੁਰੂ ਜੀ ਦੀ ਪ੍ਰਸੰਨਤਾ ਲਈ ਅਪਨੇ ਆਪ ਨੂੰ ਗੁਣਵਾਨ ਬਨਾਉਂਦੇ ਸਨ,ਇਹ ਇਕ ਦਰਸ਼ਨ ਅਗਲੀ ਛਾਕੀ ਵਿਚ ਹੈ:-

# ੨੯. ਬਾਬਾ ਅਲਬੇਲ ਸਿੰਘ ਜੀ ਸ਼ਹੀਦ

[ਬਾਲਕਪਣੇ ਦਾ ਪ੍ਰਸੰਗ]

ਸੂਰਜ ਅਜੇ ਨ ਚੜ੍ਹਿਆ ਪੁਰਿਓਂ,
ਖਿਲਰੀ ਧੁੱਪ ਨ ਕਾਈ,
ਗਗਨ ਪਰ ਪਹੁਫੁਟ ਦਾ ਸੋਹਣਾ,
ਫੈਲਿਆ ਚਾਰੋਂ ਦਾਈ।
ਵੱਚ ਅਨੰਦ ਪੁਰੇ ਦੇ ਜੰਗਲ
ਨਦੀ ਕਿਨਾਰੇ ਫਿਰਦਾ
ਬਾਲਕ ਇੱਕ ਜੁਆਨੀ ਚੜ੍ਹਦਾ
ਤੀਰੰਦਾਜ਼ੀ ਕਰਦਾ।
ਉਮਰਾ ਬਰਸ ਪੰਦਰਾਂ ਵਾਲੀ,
ਸੁੰਦਰ ਰੂਪ ਸੁਹਾਵੇ,
ਦੇਕੇ ਜ਼ੋਰ ਕਮਾਨ ਖਚੇਂਦਾ,
ਤੱਕ ਕੇ ਤੀਰ ਚਲਾਵੇ;
ਫੁੰਡ ਨਿਸ਼ਾਨਾਂ ਛਾਲਾਂ ਮਾਰੇ,
ਵਾਹ ਵਾਹ ਆਪੇ ਆਖੇ।
ਜੇ ਉਕੇ ਤਾਂ ਹਾ ਹਾ ਕਰਦਾ,
ਫੁੰਡੇ ਫੇਰ ਤਕਾ ਕੇ;
ਰੋਜ਼ ਸਵੇਰੇ ਕਰੇ ਐਕੁਰਾਂ,
ਵਰਹੇ ਬੀਤ ਗਏ ਕਿੰਨੇ,
ਤੀਰੰਦਾਜ਼ ਹੋਗਿਆ ਲਾਇਕ,
ਜੋ ਚਾਹੇ ਸੋ ਵਿੰਨ੍ਹੇਂ।
ਇੱਕ ਦਿਨ ਕੌਤਕ ਅਚਰਜ ਬਣਿਆਂ,
ਦਿਨ ਦੁਪਹਰ ਚੜ੍ਹ ਆਈ,
ਤੀਰ ਚਲਾਵਣ ਵਿੱਚ ਜੁ ਰੁੱਝਾ,
ਘਰ ਦੀ ਸੁਰਤ ਭੁਲਾਈ।
ਇਕ ਹਰਨੋਟੇ ਪਿੱਛੇ ਲੱਗਾ,
ਬੰਨ੍ਹ ਨਿਸ਼ਾਨਾ ਕਰਦਾ,
ਓਹ ਕੁੱਦੇ ਤੇ ਉਹਲੇ ਹੋਵੇ,
ਜਾਏ ਚੌਕੜੀ ਭਰਦਾ।

ਇੱਕੁਰ ਛੇੜ ਲਗੀ ਸੀ ਭਾਰੀ,
ਹਰਨ ਦੂਰ ਨਿਕਲਆਇਆ
ਭੀਮਚੰਦ ਰਾਜੇ ਦੇ ਜੰਗਲ,
ਬਾਲਕ ਮਗਰੇ ਆਇਆ।
ਕੁਦਰਤ ਨਾਲ ਨਿਸ਼ਾਨੇ ਬੈਠਾ
ਤੀਰ ਬਾਲ ਦਾ ਏਥੇ,
ਵਿੰਨ੍ਹਿਆਂ ਹਰਨ ਗਿਆ ਤੇ ਡਿੱਗਾ,
ਹੋਇਆ ਲੇਥੇ ਪੇਥੇ।
ਅੱਚਣ ਚੇਤ ਅਹਦੀਏ ਨਿਕਲੇ,
ਲਲਕ ਆ ਪਏ ਛੇਤੀ;
ਬਾਲਕ ਪਕੜ ਆਖਦੇ "ਦਸ ਦੇਹ,
ਕਿਸਦਾ ਹੈਂ ਤੂੰ ਭੇਤੀ?
"ਇਹ ਬਨ ਗਹਬਰ ਰੱਖ ਰਾਜੇ ਦੀ,
ਕਰਨ ਸ਼ਿਕਾਰ ਮਨਾਹੀ;
"ਤੂੰ ਬੇਡਰ ਹੋ ਹਰਨ ਮਾਰਿਆ,
ਕੀ ਹੈਂਕੜ ਤੁਧਿ ਆਹੀ।
"ਸਕੇ ਵਜ਼ੀਰ ਨ ਟਿੱਕਾ ਏਥੇ
ਖੇਡ ਸ਼ਿਕਾਰ, ਇਆਣੇ;
"ਬੇ ਪਰਵਾਹ ਫਿਰੇਂ ਤੂੰ ਐਕੁਰ,
ਸੱਭ ਚੁਕਾਈ ਕਾਣੇ"।
ਬਾਲਕ ਕਹੇ "ਸੁਣੋਂ ਦਿਲ ਲਾਕੇ,
ਅਸਲੀ ਹਾਲ ਸੁਣਾਵਾਂ,
"ਮੈਂ ਤਾਂ ਪੁਰ ਆਨੰਦੋਂ ਤੁਰਿਆ
ਮਗਰ ਹਰਨ ਦੇ ਆਵਾਂ।
"ਅੱਗੇ ਹਰਨ ਚੌਕੜੀ ਭਰਦਾ,
ਲੁਕਦਾ ਤੇ ਫਿਰ ਦਿਸਦਾ,
"ਮੈਂ ਭੀ ਖਿੱਚ ਕਮਾਨ ਚੜ੍ਹਾਈ,
ਪਿੱਛਾ ਕੀਤਾ ਜਿਸਦਾ।

"ਇੱਥੇ ਪਹੁੰਚ ਨਿਸ਼ਾਨਾ ਬੈਠਾ,
ਇਹ ਮੋਇਆ, ਮੈਂ ਫਾਥਾ,
ਪਰ ਅਪ੍ਰਾਧ ਨ ਮੇਰਾ ਇਸ ਵਿੱਚ,
ਹਰਨ ਨਹੀਂ ਇਸ ਥਾਂ ਦਾ।
"ਜੇੜ੍ਹੀ ਤੁਸਾਂ ਸੁਨਾਈ ਹੈ ਗਲ:
ਰਾਜੇ ਵਰਜ ਰਹਾਇਆ,
"ਕੋਈ ਕਰੇ ਸ਼ਿਕਾਰ ਨ ਏਥੇ,
ਮੈਨੂੰ ਪਤਾ ਨ ਆਹਿਆ।
"ਮੈਂ ਤਾਂ ਏਹ ਬੀ ਜਾਣਾ ਨਾਹੀਂ,
ਬੀੜ ਕਿਹਦੀ ਵਿਚ ਆਇਆ,
"ਕਿੱਥੇ ਤੁਰਦਾ ਤੁਰਦਾ ਆਯਾ,
ਕਦਮ ਰਾਜ ਕਿਸ ਪਾਇਆ।
"ਇਸ ਕਾਰਣ ਹੁਣ ਬਖਸ਼ ਦਿਓ,
ਮੈਂ ਫੇਰ ਨ ਭੁੱਲ ਕਰੇਸਾਂ।
"ਅਗੇ ਕਦੀ ਨ ਆਵਾਂ ਏਥੇ,
ਦਿਲ ਵਿਚ ਯਾਦ ਰਖੇਸਾਂ॥"
ਸੁਣੀ ਸਿਪਾਹੀਆਂ ਬਿਨਤੀ ਨਾਹੀਂ,
ਬਦੋਬਦੀ ਬੰਨ੍ਹ ਲੀਤਾ,
ਪਕੜ ਪੁਚਾਇਆ ਕਿਲੇ ਓਸਨੂੰ,
ਪੇਸ਼ ਰਾਏ ਦੇ ਕੀਤਾ।
ਭਰਕੇ ਕ੍ਰੋਧ ਰਾਏ ਦੇ ਗਾਲੀ,
ਬਾਲਕ ਚੁੱਪ ਸੁਣੇਂਦਾ,
ਡਰੇ ਨ ਕੰਬੇ ਮੂਲੋਂ ਸੁਹਣਾ,
ਸੁਣਕੇ ਬਿਨੈ ਕਰੇਂਦਾ:—
ਅਪਨੀ ਵਿਥਿਆ ਸੱਚੀ ਸਾਰੀ
ਬਾਲਕ ਆਖ ਸੁਣਾਈ,
ਪਰ ਰਾਜੇ ਨੇ ਵੱਟ ਕਚੋਚੀ
ਤੀਊੜੀ ਮੱਥੇ ਪਾਈ;
ਕੈਂਹਦਾ: "ਕਰਾਂ ਯਕੀਨ ਨ ਰੱਤੀ
ਐਵੇਂ ਝੂਠ ਸੁਣਾਵੇਂ।
"ਸੱਚੋ ਸੱਚ ਦੱਸ ਦਿਹ ਬਾਲਕ;
ਮਾਰਿਆ ਨਹੀਂ ਤੇ ਜਾਵੇਂ।
ਬਾਲਕ ਕਹੇ: "ਸੱਚ ਮੈਂ ਕਹਿਆ,
ਹੋਰ ਸੱਚ ਕੁਝ ਨਾਹੀਂ।"

ਰਾਜੇ ਕਿਹਾ "ਬੰਨ੍ਹ ਲੌ ਮੁਸ਼ਕਾਂ,
ਕੁਟ ਕੁਟ ਮਾਰ ਮੁਕਾਹੀਂ।
"ਖਾਇ ਕੋਟੜੇ ਮਰੇ ਬਾਲ ਏ,
ਖੱਡ ਵਿੱਚ ਜਾ ਸਿੱਟੋ,
"ਕੋਈ ਫੂਕੇ ਦੱਬੇ ਨਾਹੀਂ,
ਨਾ ਰੋਵੇ ਨਾ ਪਿੱਟੋ।
(ਬਾਲਕ ਵਲ ਤੱਕਕੇ)
"ਸੁਣ ਬਾਲਕ! ਜੇ ਇੱਕ ਘੜੀ ਵਿਚ,
ਸੱਚੋ ਸੱਚ ਚਾ ਆਖੇਂ,
"ਕਿਸੇ ਵੈਰੀ ਨੇ ਘੱਲਿਆ ਤੈਨੂੰ,
ਮੂੰਹੋਂ ਚਾ ਤੂੰ ਭਾਖੇਂ,
"ਛੱਡ ਦਿਆਂਗਾ ਤੈਨੂੰ ਬਾਲਕ!
ਨਹੀਂ ਤ ਮਾਰ ਮੁਕਾਵਾਂ"
ਬਾਲਕ ਕਹੇ "ਕਰੋ ਜੋ ਕਰਨਾ,
ਮੈਂ ਨਹੀਂ ਝੂਠ ਸੁਣਾਵਾਂ।"
ਲੱਗੇ ਜਦੋਂ ਕੋਟੜੇ ਬਰਸਨ,
ਜਾਣ ਲਿਆ ਮ੍ਰਿਤ ਆਈ,
ਕੈਂਹਦਾ "ਦਿਓ ਪਲਕ ਦੋ ਮੈਨੂੰ,
ਸਾਈਂ ਲਵਾਂ ਧਿਆਈ।"
ਰਾਜੇ ਕਿਹਾ "ਤੁਰਤ ਕਰ ਲੈ ਤੂੰ
ਜੋ ਕੁਝ ਕਰਨਾ ਚਾਹੇਂ,
"ਲਗਸਨ ਜਦੋਂ ਕੋਟੜੇ ਵਰਸਨ,
ਲੈਣ ਮਿਲੂ ਨਹੀਂ ਸਾਹੇ।"
ਅੱਖਾਂ ਮੀਟ, ਖੜੋ ਹਥ ਜੋੜੇ,
ਜੁੜ ਅਰਦਾਸ ਕਰਾਈ,
ਦਸਾਂ ਗੁਰਾਂ ਦੇ ਨਾਮ ਧਿਆਏ,
ਮੰਗ ਸਿਦਕ ਮੰਗਵਾਈ।
ਹੇ ਵਿਹਲੇ ਇਹ ਵਾਕ ਉਚਾਰੇ,
"ਮੈਂ ਹਾਜਰ ਹੇ ਰਾਜੇ!
"ਮਾਰੋ, ਕਰੋ ਜੋ ਭਾਵੇ ਤੁਹਾਨੂੰ,
ਮੌਤੋਂ ਹੀਆ ਨ ਲਾਜੇ।"
ਮੁਸ਼ਕਾਂ ਤੁਰਤ ਕੱਸੀਆਂ ਗਈਆਂ,
ਫੱਟੇ ਨਾਲ ਬਨ੍ਹਾਇਆ,
ਰਾਜਾ ਕਹੇ "ਅਜੇ ਬੀ ਵੇਲਾ,

ਕਹੁ ਤੂੰ ਕਿਨ੍ਹੇ ਪਠਾਇਆ?"
"ਸੱਚ ਕਿਹਾ ਹੇ ਰਾਜਨ! ਮੈਂ ਹੈ,
ਝੂਠ ਨ ਬੋਲਿਆ ਕਾਈ।"
ਰਾਜੇ ਕਿਹਾ "ਬਕੇ ਏ ਨਾਹੀਂ,
ਖਲੜੀ ਦਿਓ ਉਡਾਈ।"
ਲੱਗੇ ਪੈਣ ਕੋਟੜੇ ਕਰੜੇ,
ਝੱਲੇ ਜਾਂਵਣ ਨਾਹੀਂ,
ਪਰ ਬਾਲਕ ਨੇ ਝੂਠੀ ਕੋਈ,
ਗੱਲ ਨ ਆਖ ਸੁਣਾਈ।
ਦਸ ਵੀਹ ਲੱਗ ਜਦੋਂ ਸੇ ਚੁਕੇ,
ਹੋਇ ਬਿਹੋਸ਼ ਗਿਆ ਓਇ।
ਰਾਜੇ ਕਿਹਾ "ਨ ਮਾਰੋ ਇਸਨੂੰ
ਝੂਠ ਨ ਏਨ ਕਿਹਾ ਹੋਇ।
"ਸੱਚ ਕਿਹਾ ਸੀ, ਸੱਚਾ ਜਾਪੇ,
ਤਰਸ ਪਿਆ ਮਨ ਮੇਰੇ।
"ਮੁਸ਼ਕਾਂ ਖੋਲ੍ਹ ਦਿਓ ਹੁਣ ਝਬਦੇ"
ਬੰਧਨ ਬਾਲਕ ਕੇਰੇ।
ਖੋਲ੍ਹ ਦਏ, ਤਦ ਕੁਝ ਚਿਰ ਮਗਰੋਂ
ਬਾਲਕ ਹੋਸ਼ ਸੰਭਾਲੀ।
ਰਾਜੇ ਕਿਹਾ "ਸੱਚ ਤੂੰ ਕਹਿਆ,
ਕਹੀ ਬਾਤ ਪਰਤਾਲੀ।
"ਤਰਸ ਪਿਆ ਦਿਲ ਭਰਹੈ ਆਇਆ,
ਸੱਚ ਕਹੋ ਇਹ ਵਾਦੀ
ਸੱਚ ਕਹਣ ਦੀ ਸਿੱਖੀ ਕਿੱਥੋਂ,
ਕੌਣ ਤੁਧੇ ਦਾ ਹਾਦੀ"?
ਬਾਲਕ ਕਿਹਾ "ਸੱਚ ਫਿਰ ਆਖਾਂ,
ਨਾ ਮੰਨੋ ਤਾਂ ਮਰਜੀ।
ਮੈਂ ਹਾਂ ਪੁਤ ਗੁਰੂ ਦੇ ਸਿਖ ਦਾ,
ਝੂਠ ਬਾਤ ਪਿਉ ਵਰਜੀ।
"ਦਸਮਾਂ ਗੁਰੂ ਕਲਗੀਆਂ ਵਾਲਾ,
ਦੀਨ ਦੁਨੀ ਦਾ ਮਾਲਕ।
"ਤਿਸਦੇ ਸਿਖ ਸੱਚ ਨਿਤ ਬੋਲਣ,
ਕੀ ਬੁਢੇ ਕੀ ਬਾਲਕ,
"ਮੈਨੂੰ ਸਿੱਕ ਇਹੋ ਹੈ ਭਾਰੀ,
ਗੁਰ ਮੈਂ ਗਲੇ ਲਗਾਵੇ,
"ਸਿਰ ਤੇ ਦਏ ਪਿਆਰ ਮੂੰਹ ਤੋਂ,
'ਮੇਰਾ ਬਾਲ' ਬੁਲਾਵੇ।
"ਇਸ ਕਾਰਣ ਮੈਂ ਤੀਰ ਚਲਾਵਾਂ,
ਸਿੱਖਾਂ ਤੀਰੰਦਾਜ਼ੀ,
"ਤੀਰੰਦਾਜ਼ ਪਿਆਰੇ ਲਗਦੇ,
ਗੁਰ ਹੁੰਦੇ ਹਨ ਰਾਜੀ।
"ਤੀਰੰਦਾਜ਼ ਬਣਾਂ ਮੈਂ ਐਸਾ,
ਗੁਰ ਦੇਖਣ ਖੁਸ਼ ਥੀਵਣ,
"ਸ਼ਾਬਸ਼ ਸ਼ਾਬਸ਼ ਮੁਖ ਤੋਂ ਆਖਣ,
ਸਫਲ ਤਦੋਂ ਮੈਂ ਜੀਵਣ।"
ਸੁਣ ਏ ਬਚਨ ਸੱਚ ਦੇ ਭੋਲੇ,
ਪ੍ਰੇਮ ਗੁਰੂ ਰਸ ਭਿੰਨੇ,
ਸੜ ਬਲ ਰਾਜਾ ਕੋਲੇ ਹੋਇਆ,
ਪਲਟੇ ਰੰਗ ਕੁਵੰਨੇ।
ਖਾਇ ਕਚੀਚੀ ਚਾਹੇ ਮਾਰਾਂ,
ਜਾਨੋਂ ਪਾਰ ਬੁਲਾਵਾਂ,
ਸਿਖ ਦਾ ਬੀਜ ਨ ਜਗ ਤੇ ਛੱਡਾਂ,
ਮੂਲੋਂ ਖੋਜ ਮਿਟਾਵਾਂ,
ਪਰ ਵਲ ਖਾਕੇ ਸੱਪ ਵਾਂਗ ਓ
ਉਗਲ ਨਿਗਲ ਨਿਜ ਬਿਖ ਨੂੰ
ਮਹਲੀਂ ਅਪਨੀ ਉੱਠ ਸਿਧਾਯਾ,
ਛਡ ਦਿੱਤਾ ਉਸ ਸਿਖ ਨੂੰ।
ਜ਼ਖਮੀ, ਮਾਂਦਾ ਥਕਿਆ ਬਾਲਕ
ਬੁਰੇ ਹਾਲ ਘਰ ਪੁੰਨਾ,
ਮਾਪਿਆਂ ਨੂੰ ਸਭ ਹਾਲ ਸੁਣਾਇਆ,
ਪਰ ਮੂਲੋਂ ਨਾ ਰੁੰਨਾ।
ਸਹਜੇ ਸਹਜੇ ਖਬਰ ਪਹੁੰਚ ਗਈ
ਦਸਮੇਂ ਗੁਰ ਦੇ ਤਾਈਂ,
ਬਾਲਕ ਦੇ ਓ ਕਸ਼ਟ ਸੁਣੇ ਸਭ,
ਅਰ ਸਚ ਪੁਰ ਪਕਿਆਈ।
ਦਸ ਵੀਹ ਦਿਨਾਂ ਬਾਦ ਇਕ ਤੜਕੇ,
ਸਤਗੁਰ ਬਨ ਵਲ ਧਾਏ,
ਜੰਗਲ ਵਿਚ ਜਾ ਬਾਲਕ ਡਿੱਠਾ

ਸੌ ਸੀ ਤੀਰ ਚਲਾਏ।
ਡਿੱਠੀ ਸ਼ਿਸਤ ਨਿਸ਼ਾਨਾ ਉਸਦਾ;
ਖਿੱਚ ਕਮਾਨ ਭੁਆਣੀ,
ਢੂੰਡਣ ਵਾਲੀ ਚੁਸਤ ਚਲਾਕੀ,
ਸਤਿਗੁਰ ਦੇ ਮਨ ਭਾਣੀ।
ਪਾੜ੍ਹਾ ਸੀ ਇਕ ਪਿਆ ਭਥਕਕੇ
ਇਕ ਰਾਹੀ ਦੇ ਉੱਪਰ,
ਇਸਨੇ ਤੀਰ ਚਲਾਏ ਫੜ ਫੜ
ਪਾੜ੍ਹੇ ਦੇ ਮੂੰਹ ਉੱਪਰ।
ਵਿੰਨ੍ਹ ਦਿੱਤਾ ਪਾਹੜਾ ਇਸ ਇੱਕੁਰ
ਜਿਉਂ ਕੁਈ ਕਾਨੇ ਗੱਡੇ,
ਪੀੜਾ ਤੋਂ ਹੁਣ ਵਿਆਕੁਲ ਹੋਕੇ
ਪਾੜ੍ਹਾ ਰਾਹੀ ਛੱਡੇ।
ਤੜਫੇ ਅਤ ਅਕੁਲਾਵੇ ਪਾੜ੍ਹਾ
ਤੀਰੇ ਤੀਰ ਵਜੇਂਦਾ,
ਚਿਹਰਾ ਸਿਰ ਗਿਚੀ ਇਉਂ ਹੋਇਆ,
ਜਿਉਂ ਸੇਹ ਦਾ ਸਿਰ ਹੋਂਦਾ!
ਉਸ ਹਿਲਦੇ ਤੇ ਲੁਛਦੇ ਤਾਈਂ,
ਤਕ ਤਕ ਤੀਰ ਚਲਾਵੇ
ਵਿੱਚ ਅੱਖੀਂ ਵਿੱਚ ਕੰਨ ਦੇ ਚਾਹੇ
ਜਿੱਥੇ ਤੱਕ ਲਗਾਵੇ
ਠੀਕ ਉਥਾਈਂ ਵੱਜੇ ਜਾ ਕੇ,
ਮੂਲ ਨਾ ਸੇਧੋਂ ਉੱਕੇ,
ਪਾੜ੍ਹਾ ਪੀੜ ਸਹਾਰ ਨਾ ਸੱਕੇ,
ਬਿਹਬਲ ਹੋ ਹੋ ਬੁੱਕੇ।
ਫਿਰ ਪੈਰਾਂ ਦੇ ਨਾਖਾਂ ਦੇ ਵਿੱਚ,
ਇਕ ਇਕ ਬਾਣ ਲਗਾਇਆ,
ਪਿੰਡਾ ਸਭ ਛਣਨੀ ਚਾ ਕੀਤਾ,
ਐਸਾ ਮੀਂਹ ਵਰਸਾਇਆ।
ਤਕ ਏ ਪੂਰੀ ਤੀਰੰਦਾਜ਼ੀ
ਸਤਗੁਰ ਤੀਰ ਚੜ੍ਹਾਯਾ,
ਖਿੱਚ ਕਮਾਨ ਨਸ਼ਾਨਾ ਸੇਧਿਆ,
ਸਾਹ ਵੱਟ ਬਾਣ ਚਲਾਇਆ।
ਹਿਕਮਤ ਸੀ ਇਸ ਵਿੱਚ ਇਕ ਪੂਰੀ,
ਜਿਸ ਅੱਗੇ ਸਭ ਤੁੰਡੇ,
ਤੀਰ ਚਲਾਇਆ ਸੀ ਜੋ ਬਾਲਕ,
ਤੀਰ ਇਹ ਉਸਨੂੰ ਢੁੰਡੇ।
ਤੁਰਿਆ ਜਾਂਦਾ ਤੀਰ ਸਿੱਖ ਦਾ
ਗੁਰੂ ਤੀਰ ਖਾ ਡਿੱਗਾ,
ਅਚਰਜ ਹੋਇ ਕਮਾਨ ਧਰੀ ਚਾ,
ਵੇਖੇ ਪਿੱਛਾ ਅੱਗਾ।
ਇਹ ਹੈ ਕੌਣ ਖਿਲਾਰੀ ਭਾਰਾ
ਤੀਰ ਜੁ ਮੇਰੇ ਢੁੰਡੇ?
ਮੈਂ ਤਾਂ ਪੂਰਨ ਵਿੱਦਜਾ ਕੀਤੀ,
ਹੁਣ ਹੋਏ ਹੱਥ ਖੁੰਡੇ।
ਪਈ ਕਮਾਨ ਵਿੱਚ ਫਿਰ ਛੇਤੀ
ਤੀਰ ਇਕ ਆਕੇ ਲੱਗਾ,
ਬਾਲਕ ਤਾਈਂ ਅਜਾ ਨ ਲੱਗੀ,
ਐਨ ਸੇਧ ਤੇ ਵੱਜਾ।
ਫਿਰ ਇਕ ਤੀਰ ਚਲਾਇਆ ਐਸਾ,
ਚੁੱਪ ਚੁਪਾਤਾ ਆਯਾ
ਛੁਹ ਦਸਤਾਰ ਬਾਲ ਦੀ ਲੰਘਿਆ
ਪਰ ਨਾ ਕੁੱਝ ਹਿਲਾਯਾ।
ਹੋਇ ਹਿਰਾਨ ਖੜਾ ਓ ਅਰਜਨ,
ਗਰਬ ਰਿਦੇ ਦਾ ਟੁੱਟਾ,
ਕਸਬ ਆਪਣੇ ਵਾਲਾ ਸਾਰਾ
ਛੱਕਾ ਉਸਦਾ ਛੁੱਟਾ।
ਗਰਬ ਗਿਆ ਜਦ ਹਉਮੈਂ ਟੁੱਟੀ,
ਸਤਗੁਰ ਵੈਦ ਸਿਆਣੇ
ਪਹੁੰਚੇ ਪਾਸ, ਸਿਰੇ ਹੱਥ ਧਰਿਆ,
ਲੱਗੇ ਗਲ ਨੂੰ ਲਾਣੇ:—
"ਮੇਰੇ ਬਾਲ ਪਜਾਰੇ ਪੁੱਤਰ,
ਤੇਰੀ ਸਫਲ ਕਮਾਈ।
"ਤੀਰੰਦਾਜ਼ੀ ਪੂਰੀ ਹੋਈ
ਹਉਮੈਂ ਨਾਲ ਨਸਾਈ।
"ਛੱਡ ਸ਼ਿਕਾਰ ਦਿਓ ਹੁਣ ਪਿਆਰੇ,
ਰੱਖਜਾ ਧਰਮ ਕਰਾਵੇ!
"ਪਾਪ ਰਾਜ ਤੋਂ ਪ੍ਰਜਾ ਬਚਾਵੋ,

ਤਨ ਬੀ ਵਾਰ ਦਿਖਾਵੋ।"
ਖੁਸ਼ੀਆਂ ਸ਼ੁਕਰ ਪ੍ਰੇਮ ਦਾ ਭਰਿਆ,
ਬਾਲਕ ਪੈਰੀਂ ਢਠਾ,
ਆਖੇ: "ਕਲਗੀਆਂ ਵਾਲੇ ਸੁਆਮੀ,
ਮੈਂ ਹਾਂ ਬਾਲਕ ਅੱਠਾ।
"ਬਖਸ਼ ਲਿਆ ਨਿਜ ਦਾਸ ਬਨਾਯਾ,
ਭਾਣਾ ਝਾਲ ਸਿਖਾਓ,
"ਭਾਣੇ ਪਰ ਸ਼ਾਕਰ ਨਿੱਤ ਹੋਣਾਂ,
ਏ ਹੁਣ ਦਾਨ ਦਿਵਾਓ।"
ਗੁਰ ਨੇ "ਸਫਲ, ਨਿਹਾਲ" ਆਖਿਆ,
ਬਾਲਕ ਸੀਸ ਨਿਵਾਇਆ,
ਜਿਸ ਵਰ ਦੀ ਸੀ ਸਿੱਕ ਲਗੀ ਦਿਲ
ਮਨ ਚਿੰਦਿਆ ਫਲ ਪਾਇਆ।
ਆਸਾ ਪੂਰ ਗੁਰੂ ਨੇ ਐਦਾਂ
ਸੇਵਕ ਨੂੰ ਵਡਿਆਇਆ
ਗੁਣ ਉਸਦੇ ਨੂੰ ਧਰਮ ਸੇਵ ਵਿੱਚ,
ਸਫਲਾ ਚਾ ਕਰਵਾਇਆ।
ਗਰਬ ਹੁਯਾ ਸੀ ਉਸਦੇ ਅੰਦਰ,
ਮੈਂ ਨਿਸ਼ਾਨਚੀ ਪੱਕਾ,
ਦੇਖ ਨਿਸ਼ਾਨੇ ਬਾਜ਼ੀ ਗੁਰ ਦੀ,
ਰਹ ਗਿਆ ਹੱਕਾ ਬਕਾ।
ਸੂਰਬੀਰ ਸੀ ਪਹਲੇ ਹੋਇਆ,
ਹੁਣ ਹਉਮੈਂ ਗੁਰ ਕੱਢੀ,
ਪਰਉਪਕਾਰੀ ਸੱਚਾ ਹੋਇਆ,
ਬਾਣ ਨ ਮੁੜਕੇ ਛੱਡੀ।
ਤਿਉਂ ਉਪਕਾਰੀ ਬਣੋਂ ਪਜਾਰੇ,
ਗੁਣ ਵਾਲੇ ਹੋ ਵਰਤੋ,
ਹਉਮੈਂ ਛੱਡ, ਸੇਵ ਨੂੰ ਸਾਂਭੋ,
ਫਲ ਪਾਓ ਗੁਰ ਘਰ ਤੋਂ।

—o—

ਸੂਚਨਾਂ—ਸਤਗੁਰ ਤੇ ਰੂਹਾਨੀ ਲਾਭ ਉਠਾਕੇ ਵਰੋਸਾਏ ਪ੍ਰੇਮੀ ਕੀਕੂੰ ਗੁਰੂ ਜੀ ਦੀ ਯਾਦ ਵਿੱਚ ਪ੍ਰੋਤੇ ਉੱਚੇ ਰਸ ਮਾਣਦੇ ਸੇ, ਅਗਲੇ ਦਰਸ਼ਨ ਵਿਚ ਕੁਛ ਨਜ਼ਰੀ ਪੈਂਦੇ ਹਨ:—

# ੨੯. ਗੁਰੂ ਜੀ ਦੇ ਤ੍ਰੈ ਦਰਸ਼ਨ।

ਜਾਂ

ਬੀਬੀ ਤਿਲੋਕ ਬਾਈ ੧.

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੨੯. ਗੁਰੂ ਜੀ ਦੇ ਤ੍ਰੈ ਦਰਸ਼ਨ*

[ ਤਿਲੋਕ ਬਾਈ ੧. ]

ਮੂਸਨ ਮਸਕਰ ਪ੍ਰੇਮ ਕੀ ਰਹੀ ਜੁ ਅੰਬਰ ਛਾਇ। ਬੀਧੇ ਬਾਧੇ ਕਮਲ ਮਹਿ ਭਵਰ ਰਹੇ ਲਪਟਾਇ।

ਚਾਂਦਨੀ, ਪਜਾਰੀ ਚਾਂਦਨੀ, ਕੇਡੀ ਅਮੋਲਕ ਦਾਤਾ ਹੈ। ਰਾਤ ਦੇ ਕਰੂਪ ਨੂੰ ਕਿਸ ਤਰਾਂ ਸੁੰਦ੍ਰਤਾ ਵਿਚ ਪਲਟਾ ਦੇਂਦੀ ਹੈ। ਉਂਵ ਤਾਂ ਬਾਰਾਂ ਹੀ ਮਹੀਨੇ ਦੀ ਚਾਂਦਨੀ ਪਜਾਰੀ ਹੈ,ਪਰ ਸਿਆਲੇ ਵਿਚ ਇਹ ਅਜੇਹੇ ਜੋਬਨਾਂ ਵਿੱਚ ਆਉਂਦੀ ਹੈ ਕਿ ਇਸ ਦਾ ਰੂਪ ਝੱਲਿਆ ਨਹੀਂ ਜਾਂਦਾ। ਇਹ ਐਸੀ ਬੱਝਵੀਂ ਤੇ ਟਿਕਵੀਂ ਪੈਂਦੀ ਹੈ ਕਿ ਚੁੱਪ ਨੂੰ ਬੀ ਦਬਕਨਾ ਪੈਂਦਾ ਹੈ; ਐਸੀ ਇਹ ਭਰਵੀਂ ਪੈਂਦੀ ਹੈਕਿ ਮਾਨੋਂ ਪਾਰੇਦੀ ਤੁਹਨ (ਬਰਫ) ਬਣਕੇ ਗੋਹੜੇ ਡਿੱਗ ਰਹੇ ਹਨ। ਸ਼ਾਂਤ ਕੁਛ ਰਾਤ ਕਰਕੇ,ਕੁਛਸਰਦੀ ਕਰਕੇ, ਕੁਛ ਜੀਵਜੰਤੂ ਦੇ ਪਾਲੇ ਕਾਰਣ ਲੁਕ ਜਾਣ ਕਰਕੇ ਡਾਢੀ ਵਧ ਜਾਂਦੀ ਹੈ। ਇਸ ਸ਼ਾਂਤ, ਇਸ ਚੁੱਪ, ਇਸ ਅਡੋਲਤਾ ਦੇ ਵੇਲੇ ਚੰਦ ਦੀ ਇਹ ਭਰਵੀਂ ਚਾਂਦਨੀ ਚੰਦ ਦੀ ਸੁੰਦਰ ਤੇ ਨਿਕਟਵਰਤੀ ਚਾਲ ਦੇ ਕਾਰਨ ਕੁਛ ਐਸੀ ਜ਼ੋਰ ਦੀ ਪੈਂਦੀ ਹੈ ਕਿ "ਸਰਦ ਚਾਂਦਨੀ" ਆਦਿਕ ਖਾਸ ਨਾਮ ਇਸ ਨੂੰ ਦਿਤੇ ਜਾਂਦੇ ਹਨ। ਗੁਰੂ ਸਾਹਿਬ ਜੀ ਵੀ ਇਸ ਨੂੰ 'ਚੰਦਨ ਚੰਦੁ ਨ ਸਰਦ ਰੁਤਿ' ਦੇਲੇਖੇ ਵਿੱਚ ਗਿਣਦੇ ਹਨ। ਪਰ ਐਸੀ ਸੁੰਦਰ, ਐਸੀ ਪਜਾਰੀ ਐਸੀ ਅਮੋਲਕ ਚਾਂਦਨੀ ਅਜਾਈਂ ਜਾਂਦੀ ਹੈ। ਅਜਾਈਂ ਦਾ ਮਤਲਬ ਇਹ ਕਿ ਲੋਕ ਇਸਤੋਂ ਲਾਭ ਨਹੀਂ ਉਠਾਉਂਦੇ, ਇਸੇ ਕਰਕੇ ਬਨ ਦੇ ਫੁਲਾਂ ਅਰ ਸਿਆਲ ਦੀ ਚਾਂਦਨੀ ਦੇ ਕੀਮਤੀ ਹੋਕੇ ਅਕ੍ਰਾਰਥ ਜਾਣਦਾ ਦ੍ਰਿਸ਼ਟਾਂਤ ਵਰਤਿਆ ਜਾਂਦਾ ਹੈ। ਪਰ ਕੋਈ ਵਿਰਲਾ, ਕੋਈ ਕ੍ਰੋੜਾਂ ਵਿੱਚੋਂ ਇਕ ਇਸ ਅਮੋਲਕ ਦਾਤ ਦਾ ਬੀ ਲਾਭ ਉਠਾਉਂਦਾ ਹੈ। ਦੁਨੀਆਂਦਾਰਤੇਦੁਨੀਆਂ ਦੇ ਸੁਆਦਾਂ ਦੇ ਪਜਾਰੇ ਤਾਂ ਇਸ ਰੁਤੇ ਨਿਘੇ ਥਾਂ,ਮਘਦੀ ਅੱਗ,ਨਰਮ ਰਜ਼ਾਈ ਦੇ ਸੁਖ ਵਿੱਚ ਮਗਨ ਇਸ ਰਸ ਦੀ ਪਰਵਾਹ ਹੀ ਨਹੀਂ ਕਰਦੇ। ਤਪੀਆਂ ਨੂੰ ਅਪਨੀਆਂ ਅੱਖਾਂ ਅੱਗੇ ਅਪਣੀ ਧੂਣੀ ਦਾ ਧੂੰਆਂ ਇਸ ਰਸ ਤੋਂ ਵਾਂਞ ਦੇਂਦਾ ਹੈ,ਨੇਮੀਆਂ ਨੂੰ ਅਪਨੇ ਨੇਮ ਦੀ ਖਾਤਰ ਵੇਲੇ ਸਿਰ ਜਾਗਣ ਦੀ ਤਾਂਘ ਕਰਕੇ ਇਹ ਵੇਲਾ ਨੀਂਦ ਦੇ ਅਰਪਨ ਕਰਨਾ ਪੈਂਦਾ ਹੈ। ਪੂਰਨ

*ਇਹ ਪ੍ਰਸੰਗ ਸੰਮਤ ੪੪੦ ਨਾ: ਦੇ ਗੁਰਪੁਰਬ ਪਰ ਪ੍ਰਕਾਸ਼ਤ ਹੋਇਆ ਸੀ।

ਪੁਰਖਾਂ ਨੂੰ ਸਭੇ ਸਮੇਂ ਤੇ ਸਭੇ ਥਾਂ ਇਕ ਸਾਰ ਹਨ। ਹਾਂ, ਇਕ ਪ੍ਰੇਮੀ ਹਨ ਜੋ ਅਪਨੇ ਬਿਰ੍ਹੋਂ ਵਾਲੇ ਦਿਲਾਂ ਨੂੰ ਠਾਰਨ ਵਾਸਤੇ ਇਸ ਮਹਾਂ ਸਿਆਲੇ ਵਿਚ ਘਰਾਂ ਤੋਂ ਤੜਫ ਕੇ ਹਵਾ ਹਾਰੇ ਚਾਂਦਨੀ ਦੇ ਠੰਢੇ ਪ੍ਰਵਾਹ ਹੇਠਾਂ ਆ ਖਹਿੰਦੇ ਹਨ ਕਿ ਕਿਵੇਂ ਅੱਖੀਂ ਸੁਖ ਕਲੇਜੇ ਠੰਢ ਵਰਤੇ, ਪਰ ਉਨ੍ਹਾਂ ਨੂੰ

"ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਮ" ਵਾਲਾ ਲੇਖਾ ਵਾਪਰਦਾ ਹੈ; ਤਦ ਭੀ ਓਹ ਇਸ ਵੇਲੇ ਸਰਦ ਚਾਂਦਨੀ ਦਾ ਆਸਰਾ ਲੈਂਦੇ ਹਨ। ਹਾਂ, ਕਿਉਂ ਨਾ ਲੈਣ? ਏਕਾਂਤ, ਸ਼ਾਂਤ, ਨੁਕਤਾਚੀਨ ਦੀ ਨਿਰਦਈ ਅੱਖ ਤੋਂ ਛੁਟਕਾਰੇ ਏਥੇ ਹੀ ਮਿਲਦੇ ਹਨ। ਦਿਲ ਦੇ ਉਬਾਲ ਪੂਰੇ ਜ਼ੋਰ ਨਾਲ ਨਿਕਲਦੇ ਹਨ, ਪਰ ਨਿਕਲਦਿਆਂ ਨੂੰ ਕੋਈ ਨਹੀਂ ਵੇਖਦਾ। ਨਾ ਕੋਈ ਵੇਖਦਾ ਹੈ, ਨਾ ਹੋੜਦਾ ਹੈ, ਨਾ ਮੇਹਣੇ ਦੇਂਦਾ ਹੈ, ਇਸ ਕਰਕੇ ਇਸ ਚਾਂਦਨੀ ਵਿਚ ਪ੍ਰੇਮ ਉਛਾਲੇ ਖਾਂਦਾ ਖਾਂਦਾ ਕਈ ਵੇਰ ਇਹ ਸ਼ਕਲ ਪਲਟਾ ਜਾਂਦਾ ਹੈ:-

"ਮੁਸਨ ਮਸਕਰ* ਪ੍ਰੇਮ ਕੀ ਰਹੀ ਜੁ
ਅੰਬਰ ਛਾਇ। ਬੀਧੇ ਬਾਧੇ ਕਮਲ
ਮਹਿ ਭਵਰ ਰਹੇ ਲਪਟਾਇ।"

ਪੋਹ ਦੀ ਡਾਢੀ ਸਰਦੀ ਅਪਨੇ ਜੋਬਨਾਂ ਤੇ ਆਈ ਹੋਈ ਹੈ। ਬਰਖਾ ਭਾਵੇਂ ਅਜੇ ਨਹੀਂ ਹੋਈ, ਪਰ ਸੂਰਜ ਦੇ ਫੇਰ ਕਰਕੇ ਰੁਤ ਦਾ ਸੁਭਾ ਚੋਖੀ ਸਰਦੀ ਦਾ ਚੋਭਵਾਂ ਹੋ ਰਿਹਾ ਹੈ। ਮਸਿਆ ਦੀ ਕਾਲੀ ਬੋਲੀ ਰਾਤ ਲੰਘ ਚੁਕੀ ਹੈ, ਦੂਜ ਤੋਂ ਚੰਦ ਨੇ ਦਰਸ਼ਨ ਦੇਣੇ ਸ਼ੁਰੂ ਕਰਕੇ ਹਰ ਦਿਨ ਕਲਾ ਵਧਾ ਵਧਾਕੇ ਚੰਗੀ ਸੁਆਦਲੀ ਚਾਂਦਨੀ ਨੌਛਾਵਰ ਕਰਨੀ ਅਰੰਭ ਦਿਤੀ ਹੈ। ਇਕ ਉਚੇ ਮਕਾਨ ਦੀ ਧੁਰ ਛੱਤ ਤੇ ਕੋਈ ਪ੍ਰੇਮ ਮਈ ਸੂਰਤ ਚਾਂਦਨੀ ਵਿਚ ਬੈਠੀ ਛਮਾਂਛਮ ਅੰਝੂ ਕੇਰ ਰਹੀ ਹੈ। ਚੁਫੇਰੇ ਚਾਂਦਨੀ ਦਾ ਪ੍ਰਕਾਸ਼ ਇਕ ਅਚਰਜ ਦਮਕ ਦੇ ਰਿਹਾ ਹੈ, ਚੁੱਪ ਅਰ ਸ਼ਾਂਤਿ ਪਸਰ ਰਹੀ ਹੈ, ਸਰਦੀ ਭਾਵੇਂ ਚੋਖੀ ਪੈ ਰਹੀ ਹੈ, ਪਰ ਇਸ ਪ੍ਰੇਮੀ ਸਰੀਰ ਨੂੰ ਚੁਭ ਨਹੀਂ ਰਹੀ। ਧੁਰ ਛੱਤ ਦੀ ਰੌਂਸ ਉਤੇ ਕੈਸੀ ਸੋਹਣੀ ਚੌਂਕੜੀ ਲਗ ਰਹੀ ਹੈ, ਅਗੇ ਤੂੰਬਿਆਂ ਦੇ ਆਸਰੇ ਬੀਨ (ਵੀਣਾ) ਟਿਕੀ ਪਈ ਹੈ। ਇਸ ਸਰੀਰ ਦੀਆਂ ਅਖਾਂ ਬੰਦ ਹਨ, ਵਿਚੋਂ ਕਦੇ ਕੋਈ ਅੰਝੂ ਕਿਰਦਾ ਹੈ, ਅਖਾਂ ਰਤਾ ਕੁ ਖੁਲ੍ਹਦੀਆਂ ਹਨ, ਪਰ ਫੇਰ ਬੰਦ ਹੋ ਜਾਂਦੀਆਂ ਹਨ। ਹੁਣ ਅਚਾਨਕ ਨਜ਼ਰ ਅਕਾਸ਼ ਵਲ ਉੱਠੀ ਤੇ ਚੰਦ ਉਤੇ ਜਾ ਟਿਕੀ। ਟਿਕੀ ਕਾਹਦੀ ਹਿੱਲਣਾ ਭੁਲ ਗਈ। ਕੁਛ ਚਿਰ ਇਸੇ ਤਰਾਂ ਲੰਘਣ ਦੇ ਬਾਦ ਅਵੇਸਲੇ ਹਥਾਂ ਨੇ ਵੀਣਾ ਚੁਕ ਲਈ, ਅਰ ਤ੍ਰਿਖੀਆਂ ਉਂਗਲਾਂ ਨੇ ਬਹੁਤ ਸੁਰੀਲਾ ਅਲਾਪ ਸ਼ੁਰੂ ਕਰ ਦਿਤਾ। ਕੈਸੇ ਅਚਰਜ ਅਲਾਪ ਹਨ? ਦਿਲ ਵਿਝਿਆ ਜਾ ਰਿਹਾ ਹੈ। ਪਹਲੇ ਤਾਂ ਤੈਲੰਗ ਸੀ, ਪਰ ਪਲੋ ਪਲੀ ਵਿੱਚ ਇਹ ਸੋਹਣੀ ਦੀ ਵੈਰਾਗ ਵਾਲੀ ਸ਼ਕਲ ਵਿੱਚ ਪਲਟ ਗਿਆ। ਕੈਸਾ ਪਲਟਾ ਆਉਂਦਾ ਹੈ, ਔਹ ਦੇਖੋ ਆਲਾਪ ਵਿਚੋਂ ਕੁਛ ਹੋਰ ਸਰੂਪ ਬਨ ਗਿਆ। ਗਲਾ ਬੀ ਖੁੱਲ੍ਹ ਪਿਆ, ਕੈਸੀ ਮਿੱਠੀ ਧੁਨ ਨਿਕਲੀ ਹੈ? ਕੈਸਾ ਦਿਲਵਿੰਨਵਾਂ ਗੀਤ ਜਾਰੀ ਹੋਇਆ ਹੈ? ਹੇਠ ਲਿਖੇ ਪਦਾਂ ਤੋਂ ਕੁਛ ਮਤਲਬ ਸਮਝ ਪੈ ਜਾਂਦਾ ਹੈ:-

[ਚੰਦ ਨਾਲ ਗੱਲਾਂ]

ਚੰਦਾ! ਵੇ ਚੰਦ ਸੁਹਣੇ!
ਨੈਣਾਂ ਨੂੰ ਠੰਢ ਪਾਵੇਂ,
ਮਨ ਨੂੰ ਪਿਆ ਲੁਭਾਵੇਂ,
ਆਪਾ ਪਿਆ ਵਿਕਾਵੇਂ।

* ਮਸਕਰ ਚਾਂਦਨੀ ਨੂੰ ਆਖਦੇ ਹਨ। ਮਸਕ੍ਰਰਨ੍ਹ

ਨਗਰੀ ਅਕਾਸ਼ ਤੇਰੀ,
ਤਾਰੇ ਪ੍ਰਜਾ ਸੁਹਾਈ,
ਨਛੱਤ੍ਰ ਦਾਸ ਹੋਕੇ,
ਹਥ ਬੰਨ੍ਹ ਖੜੇ ਸੁਹਾਵੇ।
ਪਰਜਾ ਪਿਆਰ ਕਰਦੀ,
ਕੁਰਬਾਨ ਜਾਇ ਤੈਥੋਂ,
ਤੂੰ ਪਜਾਰ ਨਾਲ ਸਭ ਨੂੰ
ਮੋਹਿਤ ਪਿਆ ਕਰਾਵੇਂ।
ਤੂੰ ਆਪ ਚਮਕਦਾ ਹੈਂ,
ਨਗਰੀ ਪ੍ਰਕਾਸ਼ ਤੇਰੀ,
ਪਰਜਾ ਚਮਕਦੀ ਤੇਰੀ,
ਪਰਕਾਸ਼ ਨੈਂ ਵਗਾਵੇਂ।
ਏ ਠਾਰ ਠੰਢਾ ਤੇਰਾ
ਦੁੱਧੋਂ ਵਧੀਕ ਚਿੱਟਾ
ਚਾਨਣ ਚੁਫੇਰ ਚਮਕੇ,
*ਕਵੀਆਂ ਦੇ ਮਨ ਚੁਰਾਵੇ।
ਤੈਨੂੰ ਚਕੋਰ ਵੇਖੇ,
ਵੇਖੇ ਤੇ ਮੁਹਤ ਹੋਵੇ,
†ਕਵੀਆਂ ਜਾਂ ਦਰਸ ਪਾਵਨ,
ਖਿੜ ਰੂਪ,ਨੀਉਣ ਸਾਂਹਵੇਂ‡।
ਔਖਧਿ ਦੀ ਬੂਟੀਆਂ ਜੋ
ਰੋਗਾਂ ਦਾ ਨਾਸ ਮਾਰਨ,
ਓਨ੍ਹਾਂ ਦੇ ਵਿੱਚ ਅੰਮ੍ਰਿਤ
ਆਖਣ ਤੂੰਹੀਂ ਸਿੰਚਾਵੇਂ।
ਕਾਲੀ ਏ ਰਾਤ ਕੋਝੀ
ਦੁਲਹਨ ਹੈ ਤੂੰ ਬਨਾਈ,
ਕਾਯਾਂ ਪਲਟ ਹੈ ਦਿੱਤੀ,
ਚਮਕ ਆਪਣੀ ਚੜ੍ਹਾਵੇਂ।
ਜਿੱਥੇ ਪਹੁੰਚ ਹੋ ਤੇਰੀ,
ਧਰਤੀ ਅਕਾਸ਼ ਉੱਤੇ
'ਪਰਕਾਸ਼' 'ਸ਼ਾਂਤਿ' 'ਠੰਢਕ'
ਤੂੰ ਨਾਲ ਹੀ ਲਿਜਾਵੇਂ।
ਮੈਨੂੰ ਬੀ ਚੰਦ ਵੀਰਾ !
ਠੰਢਕ ਰਤਾ ਪੁਚਾਵੀਂ,
ਫਿਰਦੀ ਹਨੇਰ ਅੰਦਰ
ਤੂੰ ਰਾਹ ਚਾ ਦਿਸਾਵੇਂ।
ਸਪਤਮ ਏ ਪੋਹ ਦੀ ਨੂੰ
'ਗੋਬਿੰਦ ਸਿੰਘ' ਪਿਆਰੇ,
ਤੇਰੇ ਤੇ ਆਣ ਤੁਠੇ,
ਦਰਸਨ ਪਿਆ ਤੂੰ ਪਾਵੇਂ।
ਦੱਸ ਗੁਣ ਕੀ ਧਾਰਿਆ ਸੀ
ਜਿਸ ਨਾਲ ਗੁਰ ਪਸੀਜੇ ?
ਕੀ ਕਾਰ ਕੀਤੀਆ ਸੀ
ਸੌਰੇ ਜੋ ਕੰਮ ਸਾਂਵੇ ?
ਹਾਂ ਠੀਕ ਗੁਣ ਹੈ ਇੱਕੋ,
ਇੱਕੋ:—'ਪਰੇਮ ਕਰੀਏ',
ਇੱਕੋ ਹੈ ਕਾਰ ਚੰਗੀ,
'ਆਪੇ ਨੂੰ ਆਪਾ ਮਾਵੇ'।
ਹਾਂ ਠੀਕ ਗੁਣ ਸੀ ਏਹੋ —
ਏਹੋ ਸੀ ਕਾਰ ਪਿਆਰੀ—
ਜਿਸ ਨਾਲ ਗੁਰ ਰਿਝਾਏ,
ਤੂੰ ਚੰਦ ਹੇ ਸੁਹਾਵੇ !
ਤੈਨੂੰ ਸੀ ਪ੍ਰੇਮ ਲੱਗਾ,
ਦਰਸ਼ਨ ਦੀ ਚਾਹ ਹੋਈ,
ਸਦਕੇ ਗੁਰਾਂ ਤੋਂ ਹੋਯੋਂ,
ਜੀ ਜਾਨ ਤੂੰ ਲੁਟਾਵੇਂ।
ਪਿਆਰੇ ਦੀ ਭਾਲ ਲੱਗੀ,
ਭੌਂਦਾ ਫਿਰੇਂ ਜਹਾਨੀਂ,
ਜੰਗਲ ਪਹਾੜ ਤੱਕੇਂ,
ਟੋਲੇਂ ਸਮੁੰਦ ਥਾਵੇਂ।
ਪਿਆਰਾ ਨਾ ਮੂਲ ਮਿਲਿਆ,

---

*ਕਵੀ ਜਨ, ਸ਼ਾਇਰ।

†ਕੁਮੁਦਨੀਆਂ। ਵੈਦਕ ਵਾਲਿਆਂ ਦੇ ਖਿਆਲ ਅਨੁਸਾਰ ਦੁਆਵਾਂ ਵਾਲੀਆਂ ਬੂਟੀਆਂ ਵਿਚ ਚੰਦ ਰਸ ਭਰਦਾ ਹੈ, ਇਸੇ ਕਰਕੇ ਇਹ ਬੂਟੀਆਂ ਚਾਨਣੇ ਪੱਖ ਕਠੀਆਂ ਕਰਦੇ ਹਨ। ਕਮੁਦਨੀਆਂ ਯਾ ਕਵੀਆਂ ਚੰਦ ਦੇਖਕੇ ਖਿੜਦੀਆਂ ਹਨ॥

‡ਸਾਹਮਣੇ। ਸਨਮੁਖ॥

ਦਿਲ ਦਰਦ ਹਾਏ ! ਵਧਿਆ,
ਬਿਰਹੋਂ ਕਟਾਰ ਫੜਕੇ
ਘਾਓ ਕਰਾਰੇ ਲਾਵੇ ।
ਦੁਖੀਆ ਬਿਰਹੁੰ ਸਤਾਯਾ
ਨਿਜ ਰੂਪ ਤੂੰ ਗਵਾਯਾ,
ਨਿਤ ਵਾਂਙ ਬਿਰਹਣੀ ਦੇ
ਘਟਦਾ ਗਿਆ ਘਟਾਵੇਂ !
ਏਸੇ ਲਗਨ ਦੇ ਅੰਦਰ
ਓੜਕ ਵੇ ਚੰਦ ਸੁਹਣੇ !
ਆਪਾ ਗੁਆਇਆ ਤੂੰ
ਹਉਂ ਆਪਣੀ ਵਞਾਵੇਂ ।
ਮੱਸਯਾ ਦੀ ਰਾਤ ਆਈ,
ਆਪਾ ਨਿਵਾਰਿਆ ਤੂੰ,
ਹੋਯੋਂ 'ਨਹੋਂਦ ਹੁੰਦਾ
ਜੀਂਦਾ ਹੈਂ ਮੌਤ ਪਾਵੇਂ ।
ਆਪਾ ਜਦੋਂ ਗਵਾਯਾ,
ਫਿਰ ਮਿਹਰ ਤੈਂ ਤੇ ਹੋਈ,
ਮੋਯਾ ਤੂੰ ਜੀਵਿਆ ਫਿਰ,
ਨੌਜਨਮਯਾ, ਸੁਹਾਵੇਂ ।
ਮੁੜਕੇ ਖਿੜਨ ਤੂੰ ਲੱਗਾ,
ਆਸਾ ਨਿਰਾਸ ਆਈ,
ਮਨ ਵਿਚ ਉਮੰਗ ਉੱਠੀ,
ਖੁਸ਼ੀਆਂ ਅਨੰਦ ਪਾਵੇਂ ।
ਸੁਣਕੇ ਪਤੀ ਦਾ ਆਗਮ
ਆਗਤ ਜੁ ਪਤਿਕਾਨਾਰੀ*
ਕਰਦੀ ਸਿੰਗਾਰ ਹੈ ਜਿਉਂ
ਆਪੇ ਨ ਆਪ ਮਾਵੇ,
ਤਿਉਂ ਰੂਪ ਤੂੰ ਵਟਾਯਾ,
ਚਮਕਣ ਲਗਾ ਵਧੇਰਾ,
ਵਧਦਾ ਗਿਆ ਦਿਨੋਂ ਦਿਨ
ਨਜਾਰੀ ਪ੍ਰਭਾ ਦਿਖਾਵੇਂ ।
ਓੜਕ ਤੂੰ ਅੱਜ ਪਿਆਰੇ
ਖਿੜਿਆ ਅਨੂਪ ਸੁਹਣਾ !
ਵੇਲਾ ਦਰਸ ਦਾ ਆਇਆ,
ਚੜ੍ਹਦੀ ਕਲਾਂ ਸੁਹਾਵੇਂ ।
ਘਾਲਾਂ ਕਬੂਲ ਹੋਈਆਂ,
ਤੁੱਠੇ ਗੁਰੂ ਪਿਆਰੇ;
ਤਨ ਮਨ ਅਨੰਦ ਹੋਇਆ,
ਦਰਸ਼ਨ ਗੁਰੂ ਦੇ ਪਾਵੇਂ ।
ਫਿਰ ਵਾਂਙ ਤੂੰ ਸੁਹਾਗਨ
ਵਿਚ ਦਰਸ ਮਸਤ ਹੋਇਆ
ਖਿੜਿਆ ਅਨੰਦ ਲੈਂਦਾ
ਦਰਸ਼ਨ ਦੀ ਦਾਤ ਖਾਵੇਂ ।
ਧਨ ਚੰਦ ਵੀਰ ! ਜਿਸਨੂੰ
ਗੁਰ ਦਰਸ ਅਜ ਹੋਵੇ,
ਅਰਸ਼ੀਂ ਖੜਾ ਤਕਾਵੇਂ
ਨੈਣੀਂ ਓ ਰੂਪ ਮਾਵੇਂ ।
ਬੀ ਦੱਸ ਵੀਰਾ !
ਓ ਰੀਤ ਪ੍ਰੇਮ ਵਾਲੀ,
'ਆਪਾ ਗੁਆਇ ਜੀਵਨ'
'ਮਰਕੇ ਜੁ ਜਿੰਦ' ਆਵੇ ।
ਅੱਗਯਾਨ ਦਾ ਹਨੇਰਾ
ਛਾਯਾ ਚੁਤਰਫ ਮੇਰੇ,
ਪਾਪਾਂ ਦੇ ਹੇਠ ਦੱਬੀ
ਭਰਦੀ ਹਾਂ ਨਿੱਤ ਹਾਵੇ ।
ਹੋਈ ਮੈਂ ਸਿੱਖ ਗੁਰ ਦੀ
ਸਿੱਖਯਾ ਨ ਕੋਈ ਧਾਰੀ,
ਮਨਮੱਤ ਵਿਚ ਮੱਤੀ
ਹਿਰਦੇ ਗੁਰੂ ਨਾ ਆਵੇ ।
ਨਾ ਪਰੇਮ ਸਾਰ ਜਾਣਾਂ
ਬਿਰਹੋਂ ਨਾ ਪੀੜ ਅੰਦਰ,
ਹਿਰਦਾ ਮਸਾਣ ਹੋਇਆ
ਦ੍ਰਵਦਾ ਨਹੀਂ, ਦ੍ਰਵਾਵੇ ।*
ਹਿਰਦੇ ਨ ਪ੍ਰੇਮ ਖਿੜਦਾ

*ਜਿਸ ਇਸਤ੍ਰੀ ਨੂੰ ਪਤੀ ਦੇ ਬਦੇਸ ਤੋਂ ਆਉਣ ਦੀ ਖਬਰ ਮਿਲ ਗਈ ਹੋਵੇ ॥

*ਨਰਮ ਕੀਤਆਂ ਨਰਮ ਨਹੀਂ ਹੁੰਦਾ, ਪਸੀਜਦਾ ਨਹੀਂ ॥

ਬੰਜਰ ਉਜਾੜ ਧਰਤੀ,
ਕਰ ਮਿਹਰ ਫੇਰ ਮਾਲੀ
ਕੀਕੂੰ ਦਰਸ ਦਿਖਾਵੇ ?
ਬੰਦਾ ! ਨ ਗੁਣ ਭੁਲਾਵਾਂ
ਦੱਸੇਂ ਜੇ ਪ੍ਰੇਮ ਰੀਤੀ,
ਬਿਰਹੋਂ ਦੀ ਅੱਗ ਭੜਕੇ
ਇਸਨੂੰ ਜੇ ਠੰਢ ਪਾਵੇਂ।
ਦਿਲ ਦਰਸ ਨਿੱਤ ਲੋਚੇ;
ਸਤਿਗੁਰ ਸਦਾ ਪੁਛਾਵਾਂ;
ਭੁੱਲੇ ਨਾ ਯਾਦ ਉਸਦੀ,
ਨੈਣਾਂ 'ਚਿ ਆ ਸਮਾਵੇ,
ਪਿਆਰੇ ਬਿਨਾਂ ਨ ਕੋਈ
ਪਿਆਰਾ ਲਗੇ ਕਦੇ ਬੀ,
ਦਰਸਨ ਦਾ ਸ਼ੌਕ ਹਰਦਮ
ਵਾਟਾਂ ਪਿਆ ਤਕਾਵੇ।
ਜਿਤ ਵੱਲ ਅੱਖ ਜਾਵੇ
ਪਿਆਰੇ ਦੀ ਖੇਡ ਦਿੱਸੇ,
ਪਿਆਰੇ ਤੋਂ ਬਾਝ ਸਾਰੇ
ਲੱਗਣ ਸੁਆਦ ਖਾਵੇ।*
ਪਿਆਰੇ ਦੇ ਵਾਕ ਸੁਣਨੇ
ਪਿਆਰੇ ਦੀ ਗੱਲ ਕਰਨੀ,
ਪਿਆਰੇ ਦੇ ਰਾਹ ਤੁਰਨਾ
ਜਸ ਗਾਉਣੇਂ ਸੁਹਾਵੇ।
ਸ਼ਾਇਦ ਭਲਾ ਜਿ ਕਿਧਰੇ
ਪਿਆਰਾ ਕ੍ਰਿਪਾਲ ਹੋਵੇ,
ਬਖਸ਼ੇ, ਬਖਸ਼ ਮਿਲਾਵੇ,
ਨਿਜ ਬਿਰਦ ਨੂੰ ਤਕਾਵੇ।
ਜੀਵਨ ਸਫਲ ਹੋ ਮੇਰਾ,
ਤੇਰਾ ਏ ਪੁੰਨ ਹੋਵੇ;
ਏ ਰੀਤ ਪਰੇਮ ਵਾਲੀ
ਵੀਰਾ ! ਜੇ ਤੂੰ ਸਿਖਾਵੇਂ।

—o—

*ਲੂਣ ਦੀ ਖਾਨ ਨੂੰ ਖਾਵਾ ਕਹਿੰਦੇ ਹਨ। ਖਾਵੇ ਵਰਗੇ ਖਾਰੇ ਲੱਗਣ ॥

੨.

ਇਹ ਪ੍ਰੇਮ ਦੀ ਖਿੱਚ ਤੇ ਬਿਰਹੋਂ ਦੀ ਸਿੱਕ ਦਾ ਗੀਤ ਮੁਕਦਿਆਂ ਤਾਈਂ ਬੀਨ ਹਥੋਂ ਢੇ ਪਈ, ਅਹ ਅਖਾਂ ਚੰਦ ਵਲ ਤਕਦੀਆਂ ਬੰਦ ਹੋ ਗਈਆਂ। ਹੁਣ ਚੰਦ ਦੀ ਸ਼ਕਲ ਵਟੀਣ ਲੱਗੀ। ਉਸਦਾ ਆਕਾਰ ਵਡਾ ਹੋਗਿਆ। ਉਸ ਦੀ ਚਮਕ ਵਧ ਗਈ; ਵਿਚਲੀ ਕਾਲਕ ਸਾਰੀ ਗੁੰਮ ਹੋ ਗਈ। ਇਸਦੀ ਚਿਟੀ ਚਮਕ ਵਿਚ ਇਕ ਸੁਨੈਹਰੀ ਝਾਲ ਆ ਗਈ, ਇਸਦੇ ਕਿਨਾਰੇ ਦੇ ਉਦਾਲੇ ਉਦਾਲੇ ਨੀਲੇ ਰੰਗ ਦੀ ਕਿੰਗਰੀ ਵਾਂਙੂ ਚਮਕ ਪੈਦਾ ਹੋ ਗਈ; ਵਿਚਕਾਰ ਇਸਦੇ ਇਕ ਗੂੜ੍ਹੇ ਸੁਨੈਹਰੀ ਰੰਗ ਦਾ ਤਖਤ ਵਿਛ ਗਿਆ; ਇਸ ਦੇ ਉਦਾਲੇ ਚਿਟੇ ਸੁਫੈਦ ਦੁਧ ਤੋਂ ਵੀ ਵਧੀਕ ਚਿੱਟੇ ਰੰਗ ਦੇ ਬਸਤਰਾਂ ਵਿਚ ਕੁਛ ਰੂਪ ਦਿਖਾਈ ਦੇਣ ਲਗ ਪਏ; ਕੁਛ ਹੋਰ ਪਲ ਮਗਰੋਂ ਤਖਤ ਦੇ ਉਤੇ ਇਕ ਚੱਕਰ ਜਿਹਾ ਦਿੱਸਿਆ; ਇਹ ਚੱਕਰ ਅੱਖ ਦੇ ਫੋਰੇ ਵਿਚ ਡਾਢੇ ਹੀ ਪਜਾਰੇ ਸਰੂਪ ਵਿਚ ਪਲਟਾ ਖਾਗਿਆ,ਹੁਣ ਤਾਂ ਸਾਫ ਚਿਹਰਾ ਰੰਗ ਰੂਪ ਦਿਸਦਾ ਹੈ। ਪਜਾਰਾ ਰੂਪ ਕਿਹੜਾ ਹੈ ? ਉਹ ਜਿਸਨੇ ਕਦੇ ਇਕ ਬਿਜਲੀ ਝਾਕੇ ਨਾਲ ਮੋਹ ਲਿਆ ਸੀ, ਜਿਸਨੂੰ ਮੁੜ ਤਰਸਦਿਆਂ ਆਹ ਦਿਹਾੜੇ ਆ ਗਏ ਸਨ, ਉਹ ਪਿਆਰੀ ਮੂਰਤ ਹੈ ਜਿਸਦੇ ਦਰਸ਼ਨ ਨੂੰ ਸਿਕਦਿਆਂ ਉਮਰਾ ਦਾ ਬਲਵਾਨ ਹਿੱਸਾ ਖਰਚ ਹੋ ਚੁਕਾ ਹੈ, ਜਿਸਦੀ ਪਜਾਰੀ ਨੁਹਾਰ ਦੇ ਝਾਕੇ ਦੀ ਉਡੀਕ ਵਿਚ ਸਿਰਦੇ ਕੇਸਾਂ ਨੇ ਚੰਦ ਵਾਂਙੂ ਚਿਟੀਆਂ ਲਾਸਾਂ ਛਡਣੀਆਂ ਅਰੰਭ ਕਰ ਦਿਤੀਆਂ ਹਨ, ਜਿਸਦੇ ਆਨੰਦਦਾਇਕ, ਮੋਹ ਚੁਕੇ ਚਿਹਰੇ ਨੇ ਦਿਲ ਨੂੰ ਮੁਹਰਾਂ ਲਾ ਛੱਡੀਆਂ ਸਨ ਤੇ ਉਸਤੇ ਹੁਕਮ ਲਿਖ

ਛੱਡਿਆ ਸੀ:—

"ਅਖੀ ਪ੍ਰੇਮ ਕਸਾਈਆਂ ਹਰਿ ਹਰਿ ਤਾਰ ਲਗੰਨ। ਜੇਕਰ ਦੂਜਾ ਦੇਖਦੇ ਜਨ ਨਾਨਕ ਕਢ ਦਿਚੰਨ ॥"

ਇਹ ਉਹ ਰਸ ਭਰੀ ਸੂਰਤ ਹੈ, ਕਿ ਜਿਸਨੇ ਸਾਰੇ ਸੁਹਣਿਆਂ ਨੂੰ ਸੁਹਣਪ ਦਾਨ ਕੀਤਾ ਹੈ, ਜਿਸਦੀਆਂ ਧੁੰਮਾਂ ਲੋਕ ਪ੍ਰਲੋਕ ਵਿਚ ਹਨ, ਜਿਸਦੇ ਦਰਸ਼ਨ ਵਿਚ ਮੁਕਤ ਵਸਦੀ ਹੈ, ਜਿਸਦੇ ਡਿਠਿਆਂ ਦੇਖਣ ਵਾਲਾ ਆਪਨੂੰ ਉਪਰਾ ਤੇ ਇਸ ਸੂਰਤ ਨੂੰ ਆਪਣਾ ਜਾਣ ਜਾਂਦਾ ਹੈ। ਐਸੇ ਉਤਮ ਭਾਗ ਹੋਏ, ਐਸੀ ਅਟੁਟ ਦਾਤ ਹੋਈ, ਸਾਈਂ ਤੁਠ ਪਿਆ, ਪਜਾਰੇ ਦੇ ਦਰਸ਼ਨ ਹੋਏ । ਦਰਸ਼ਨ ਵਿਚ ਮਗਨ ਅੱਖਾਂ ਆਪਾ ਭੁਲ ਗਈਆਂ, ਆਪਾ ਭੇਟ ਹੋ ਗਿਆ। ਹੁਣ ਤਾਂ ਦਰਸ਼ਨ ਹੀ ਦਰਸ਼ਨ ਹੈ। ਪਜਾਰੀਆਂ ਮੂਰਤਾਂ ਜੋ ਇਸ ਤਖਤ ਦੇ ਉਦਾਲੇ ਹਨ, ਉਨ੍ਹਾਂ ਦੇ ਸਰੂਪ ਤੋਂ ਇਕ ਪਜਾਰੇ ਸਬਦ ਦੀ ਅਨਾਹਦ ਧੁੰਨ ਨਿਕਲ ਰਹੀ ਹੈ, ਜਿਸ ਨੂੰ ਕੋਈ ਜੇ ਇਸ ਧਰਤੀ ਦੇ ਮਾਨੁਖਾਂ ਨੂੰ ਸਮਝਾਵੇ ਤਦ ਐਸ ਤਰਾਂ ਦਾ ਮਤਲਬ ਬਣੇ:—

ਸੋਹਣਾ ਸਰੂਪ ਪਜਾਰਾ,
ਸਾਰੇ ਸਮਾ ਰਿਹਾ ਹੈ,
ਬੈਠਾ ਜੋ ਏਸ ਥਾਂ ਤੇ,
ਹਰ ਥਾਂ ਇਹੋ ਜਿਹਾ ਹੈ।
ਹੈ ਪ੍ਰੇਮ ਹੋਕੇ ਆਯਾ,
ਹੋਊ ਤੇ ਪ੍ਰੇਮ ਹੀ ਸੀ,
ਪਰਗਟ ਗੁਪਤ ਜੇ ਦੇਖੋ
ਇਕ ਪ੍ਰੇਮ ਫੈਲਿਆ ਹੈ।
ਉਸਦਾ ਹੈ ਕੇਂਦ੍ਰ* ਸਾਰੇ,
ਜਿਸਦੀ ਨ ਹੱਦ ਕੋਈ,
ਹਦੋਂ ਏ ਪਾਰ ਪਜਾਰਾ,
ਹਰ ਥਾਂ ਸਮਾ ਰਿਹਾ ਹੈ।
ਸਿਮਰੋ ਪਿਆਰ ਕਰਕੇ,
ਜਿੱਥੇ ਜਦੋਂ ਪਿਆਰਾ,
ਉਥੇ ਹੈ ਕੇਂਦ੍ਰ ਇਸਦਾ,
ਦਰਸ਼ਨ ਦਿਖਾ ਰਿਹਾ ਹੈ।
ਦਰਸ਼ਨ ਸਦੀਵ ਪਰਗਟ,
ਉਹਲੇ ਕਦੀ ਨਹੀਂ ਹੈ,
ਅਖੀਂ ਸਿਦਕ ਜੇ ਅੰਦਰ,
ਨਹਿੰ ਮੋਤੀਆ† ਪਿਆ ਹੈ।
ਵਿਦਜਾ ਦਿਖਾ ਨ ਸਕਦੀ,
ਦੌਲਤ ਨਾ ਜੋਰ, ਜੋਬਨ,
ਇਕੋ ਸਿਦਕ ਦੇ ਚਾਨਣ
ਪਰਦਾ ਉਠਾ ਲਿਆ ਹੈ।
ਪਜਾਰਾ ਹੈ ਪਜਾਰ ਕਰਦਾ
ਕਰਦੇ ਅਸੀਂ ਨਹੀਂ ਹਾਂ,
ਕਰੀਏ ਜੇ ਇਕ ਵੇਰੀ,
ਰੋਣਾਂ ਤਦੋਂ ਕਿਹਾ ਹੈ?
ਤੇਰਾ ਹੈ ਰੂਪ ਦਾਯਾ,
ਤੇਰਾ ਸਰੂਪ ਕਿਰਪਾ,
ਤੇਰੀ ਸ਼ਕਲ ਹੈ ਪਜਾਰੀ,
ਸਭ ਨੂੰ ਬਚਾ ਲਿਆ ਹੈ।
ਤੇਰਾ ਬਿਰਦ ਹੈ ਪਾਲਨ
ਪਤਤਾਂ ਨੂੰ ਪਾਰ ਕਰਦਾ,
ਭੁੱਲੇ ਨੂੰ ਪੰਧ ਪਾਵੇਂ
ਮੋਏ ਜਿਵਾ ਰਿਹਾ ਹੈ।
ਤੁਠੋਂ ਤੂੰ ਪਾਪੀਆਂ ਤੇ
ਪ੍ਰਗਟੇਂ ਜਹਾਨ ਅੰਦਰ,
ਅਪਨੇ ਤੇ ਖੇਦ ਝੱਲੇਂ
ਝੱਲਦਾ ਨ ਹਾਰਿਆ ਹੈਂ।
ਪਾਪਾਂ ਦੀ ਪਾਲ ਤੋੜੇਂ
ਮੇਲੇਂ ਤੂੰ ਵਿਛੁੜਿਆਂ ਨੂੰ,
ਬੰਦੀ ਛੁਡਾਇੰ ਬੰਦੇ
ਸੁਖੀਏ ਕਰਾ ਰਿਹਾ ਹੈਂ।

*ਮਰਕਜ਼, ਨਾਭੀ ਜਾਂ ਧਰੁਵਾ।

†ਮੋਤੀਆ ਬਿੰਦ।

ਤੇਰੀ ਹੈ ਟੇਕ ਪਜਾਰੀ,
ਤੇਰਾ ਹੀ ਆਸਰਾ ਹੈ,
ਤੇਰੀ ਹੈ ਓਟ ਪਜਾਰੇ!
ਮਾਣੇਂ ਨਿਮਾਣਿਆਂ ਹੈ।
ਰਖੀਂ ਪਜਾਰਿਆ ਤੂੰ
ਚਰਨਾਂ ਦੀ ਧੂੜ ਅੰਦਰ,
ਇਸ ਤੋਂ ਨ ਹੋ ਵਿਛੋੜਾ
ਮਿਲਜਾ ਮਿਲਾ ਲਿਆ ਹੈ।
ਤੇਰੀ ਹੀ ਕੀਰਤੀ ਹੋ
ਮੇਰੀ ਜ਼ੁਬਾਨ ਉੱਤੇ,
ਹਿਰਦੇ ਨਾ ਹੋਰ ਹੋਵੇ,
ਲੂੰ ਲੂੰ ਸਮਾ ਰਿਹਾ ਹੈ।
ਦੇਖਾਂ ਤਾਂ ਇਕ ਤੈਨੂੰ,
ਦੂਆ ਨਜ਼ਰ ਨ ਆਵੇ,
ਏ ਦਾਨ ਦੀਨ ਦਿਆਲੂ!
ਦਾਸਾਂ ਮੰਗ ਲਿਆ ਹੈ।

ਇਹ ਸੁਣਦੇ ਸੁਣਦੇ ਅਵਾਜ਼ ਮੱਧਮ ਹੋਣ ਲਗਗਈ ਅਰ ਦਰਸਨ ਬੀ ਉਹਲੇ ਹੋ ਗਿਆ। ਉਸੇ ਚੰਦ ਦੇ ਮੰਡਲ ਦੀ ਜੋਤ ਵਿਚੋਂ ਸੁਨੈਹਰੀ ਚਮਕ ਘਟ ਗਈ। ਇਕ ਬੜੇ ਸੁੰਦਰ ਬ੍ਰਿਧ ਪੁਰਖ ਨਜ਼ਰ ਆਏ ਜੋ ਮਾਨੋਂ ਇਹ ਕਹ ਰਹੇ ਸਨ:-

'ਹੇ ਪ੍ਰੇਮ ਸੁਾਰੀ ਗੁਰੂ ਪਜਾਰੀ:-
ਦਰਸਨ ਉਹਲੇ ਹਗਿਆ ਛਿਪ ਗਿਆ ਪਿਆਰਾ, ਹੁਣ ਨਹੀਂ ਦਿਸਦਾ ਰੂਪ ਓਹ ਲੁਕ ਗਿਆ ਦਿਦਾਰਾ। ਝਾਕਾ ਰੂਪ ਅਰੂਪ ਦਾ ਸੀ ਨਜ਼ਰੀ ਆਇਆ, ਆਯਾ ਸੀ ਹੁਣ ਗਿਆ ਓ ਕਰ ਖੇਲ ਖਿਲਾਰਾ। ਸੀ ਏ ਰੂਪ ਅਰੀਮ ਦਾ ਪਰ ਰੂਪ ਪਿਆਰਾ, ਇਸਦਾ ਦਰਸਨ ਹੋਗਿਆ, ਕਰ ਹੋਰ ਤਿਆਰਾ॥

ਹੁਣ ਚੰਦ ਗੁੰਮ ਹੋ ਗਿਆ, ਤਾਰਿਆਂ ਦੀ ਸਫਾ ਲੋਪ ਹੋ ਗਈ, ਸੂਰਜ ਦਮਕਦਾ ਹੋਇਆ ਕਿਤੇ ਲੁਕ ਗਿਆ, ਜੋ ਕੁਝ ਸ੍ਰੀਰ ਦੀਆਂ ਅੱਖਾਂ ਯਾਂ ਮਨਦੇ ਖਯਾਲ ਦੇਖ, ਸੋਚ ਤੇ ਸਮਝ ਸਕਦੇ ਸੀ, ਸਭ ਗੁੰਮ ਹੋ ਗਏ, ਓਹ ਬਿਰਧ ਪੁਰਖ ਬੀ ਦਿੱਸਣੋਂ ਲੁਕ ਗਏ ਇਕ ਅਚਰਜ ਅਰੂਪ ਦਸ਼ਾ ਹੋ ਗਈ। ਹਨੇਰਾ ਨਹੀਂ ਆਯਾ, ਪਰ ਸੂਰਜ ਚੰਦ ਤਾਰੇ ਦੀਵੇ ਦੇ ਚਾਨਣੇ ਬੀ ਨਹੀਂ ਰਹੇ, ਪਰ ਫੇਰ ਪ੍ਰਕਾਸ਼ ਹੈ। ਰਾਗ ਨਾਦ ਦਾ ਸਾਮਾਨ ਨਹੀਂ, ਗੌਣ ਵਜਾਉਣ ਵਾਲਾ ਨਹੀਂ, ਪਰ ਐਉਂ ਜਾਪਦਾ ਹੈ ਕਿ ਇਹ ਦਸ਼ਾ ਹੈ ਹੀ ਸਬਦ ਰੂਪ। ਸੂਰਤ ਮੂਰਤ ਕੁਛ ਨਹੀਂ ਦਿਸਦੀ। ਕੀ ਏ ਸੁੰਞ ਹੈ? ਬਿਲਕੁਲ ਨਹੀਂ, ਕੁਛ ਐਉਂ ਜਾਪਦਾ ਹੈ ਕਿ 'ਹੈ,' ਹਾਂ 'ਹੈ,' ਜੀ ਸਤਗੁਰੂ ਹੈ:-

ਤਹ ਪਾਵਕ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥ ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥ ੧ ॥ ਸਹਜ ਕੀ ਅਕਥ ਕਥਾ ਹੈ ਨਿਰਾਰੀ। ਤੁਲਿ ਨਹੀ ਚਢੈ ਜਾਇ ਨ ਮੁਕਾਤੀ ਹਲੁਕੀ ਲਗੈ ਨ ਭਾਰੀ॥ ੧ ॥ ਰਹਾਉ ॥ ਅਰਧ ਉਰਧ ਦੋਊ ਤਹ ਨਾਹੀ ਰਾਤਿ ਦਿਨਸੁ ਤਹ ਨਾਹੀ ॥ ਜਲੁ ਨਹੀ ਪਵਨੁ ਪਾਵਕੁ ਫੁਨਿ ਨਾਹੀ ਸਤਿਗੁਰ ਤਹਾ ਸਮਾਹੀ ॥ ੨ ॥ ਅਗਮ ਅਗੋਚਰੁ ਰਹੈ ਨਿਰੰਤਰਿ ਗੁਰ ਕਿਰਪਾ ਤੇ ਲਹੀਐ ॥ ਕਹੁ ਕਬੀਰ ਬਲਿ ਜਾਉ ਗੁਰ ਅਪਨੇ ਸਤਸੰਗਤਿ ਮਿਲਿ ਰਹੀਐ ॥ ੩ ॥

ਹੁਣ ਇਹ ਅਵਸਥਾ ਬੀ ਪਲਟਾ ਖਾ ਗਈ। ਪ੍ਰੇਮਣ ਦਾ ਦੂਸਰਾ ਦਰਸ਼ਨ—ਜੋ ਅਦਰਸ ਦਰਸ਼ਨ ਹੈ—ਬੀ ਲੋਪ ਹੋ ਗਿਆ।

ਮਾਈ ਦੇ ਨੇਤ੍ਰ ਬੀ ਖੁਲ੍ਹ ਗਏ, ਚੰਦ੍ਰਮਾਂ ਚੋਖਾ ਹੇਠਾਂ ਹੋ ਗਿਆ ਹੈ, ਤਾਰੇ ਡਲ੍ਹ ਡਲ੍ਹ ਕਰਦੇ ਫੇਰਾ ਖਾ ਗਏ ਹਨ। ਸ਼ਾਂਤ ਤੇ ਠੰਢ ਤਾਂ ਸੀ ਹੀ, ਚਿਤ ਵਿਚ ਸੱਧਰ ਸਿਕ ਤੇ ਪ੍ਰੇਮ ਸੀ ਹੀ, ਪਰ ਹੁਣ ਤਾਂ ਕੇਵਲ ਆਨੰਦ ਹੈ, ਅੰਦਰ ਆਨੰਦ ਹੈ, ਬਾਹਰ ਆਨੰਦ ਹੈ, ਨਾ ਠੰਢ ਭਾਸਦੀ ਹੈ, ਨ ਕੁਛ ਹੋਰ; ਐਉਂ ਦਿਸਦਾ ਹੈ ਕਿ ਜੋ ਅਖਾਂ ਅਗੇ ਹੈ ਸਭ ਕੁਛ ਆਨੰਦ ਦੇ ਸਮੁੰਦਰ ਵਿਚ ਡੁਬਕਾ ਲਾ ਆਯਾ ਹੈ। ਹਥ ਨਹੀਂ ਹਿਲਦੇ, ਜੀਭ ਨਹੀਂ ਖੁਲ੍ਹਦੀ, ਸਰੀਰ ਅਡੋਲ ਹੈ। ਆਤਮਾ ਵਿਚ ਆਨੰਦ ਦੇ ਲਹਰੇ ਸ਼ੁਕਰ ਤੇ ਅਨੰਦ ਵਿਚ ਲਹਰ ਰਹੇ ਹਨ, ਪਰ ਨਾ ਤਾਂ ਹਥ ਬੀਨ ਵਲ ਜਾਂਦੇ ਹਨ, ਨਾ ਜੀਭ ਤਾਲੂ ਤਕ ਹਿੱਲਣਾ ਚਾਹੁੰਦੀ ਹੈ, ਅੰਦਰ ਹੀ ਅੰਦਰ ਇਹਨਾਂ ਤੁਕਾਂ ਦਾ ਭਾਵ ਆ ਪ੍ਰਗਟ ਹੋਯਾ—

> ਪਤਿਤ ਪਾਵਨੁ ਭਗਤਿ ਵਛਲੁ ਭੈ ਹਰਨ ਤਾਰਨ ਤਰਨ ॥੧॥ਰਹਾਉ ॥ ਨੈਨ ਤਿਪਤੇ ਦਰਸ ਪੇਖ ਜਸੁ ਤੋਖ ਸੁਨਤੇ ਕਰਨ ॥੧॥ ਪ੍ਰਾਨ ਨਾਥ ਅਨਾਥ ਦਾਤੇ ਦੀਨ ਗੋਬਿੰਦ ਸਰਨ॥ਆਸ ਪੂਰਨਦੁਖ ਬਿਨਾਸਨ ਗਹੀ ਓਟ ਨਾਨਕ ਹਰਿ ਚਰਨ ॥੨।
>
> [ਬਾ:ਮ: ੫ ਘ:੬

ਇਸ ਭਾਵ ਦੇ ਰੰਗ ਵਿਚ ਫੇਰ ਅੱਖਾਂ ਜਲ ਨਾਲ ਭਰ ਗਈਆਂ, ਭਰਦਿਆਂ ਸਾਰ ਮੁਦ ਗਈਆਂ, ਦੋਪੇ ਹੇਠਾਂ ਢਹ ਪਏ, ਅਰ ਸੁਰਤ ਉਸੇ ਆਨੰਦ ਵਿਚ ਮਗਨ ਹੋ ਗਈ। ਪਲ ਮਗਰੋਂ ਫੇਰ ਨੇਤ੍ਰ ਖੁਲ੍ਹੇ, ਹੁਣ ਕਿਆ ਮੌਜ ਹੈ, ਕਦੇ ਨੈਣ ਜਲ ਭਰਦੇ ਹਨ ਕਦੇ ਖੁਲ੍ਹਦੇ, ਕਦੇ ਮਿਟਦੇ, ਕਦੇ ਅੱਧ ਖੁਲ੍ਹੇ ਹੋਕੇ ਖਿਚੀਂਦੇ ਹਨ। ਇਹ ਅੰਦਰ ਬਾਹਰ ਆਨੰਦ ਦੇ ਝਕੋਲੇ ਆ ਰਹੇ ਹਨ, ਇਸ ਰੰਗ ਵਿਚ ਬੈਠਿਆਂ ਦੂਰ ਤੋਂ ਕਿਤੋਂ ਬੜੀ ਪਜਾਰੀ ਮਿਠੀ ਤੇ ਸੁਰੀਲੀ ਅਵਾਜ਼ ਕੰਨੀਂ ਪਈ:—

ਏ ਜੀਉੜਾ ਕਰ ਬਲਿਹਾਰਿਆ,<br>
ਹੈ ਟੋਟੇ ਕਰ ਕਰ ਵਾਰਿਆ।<br>
ਪਾ ਫੇਰਾ ਤਾਰਨ ਹਾਰਿਆ!<br>
ਆ ਮਿਲ ਜਾ ਸਤਗੁਰ ਪਜਾਰਿਆ! ॥੧॥<br>
ਮੈਂ ਬੰਦੀ ਦਰ ਦੀਦਾਰ ਦੀ<br>
ਨਿਤ ਸਿਕਦੀ ਆਹਾਂ ਮਾਰਦੀ,<br>
ਘੁਟ ਬਿਰਹੋਂ ਜੀਅਰਾ ਜਾਰਿਆ,<br>
ਆ ਮਿਲ ਜਾ ਸਤਗੁਰ ਪਜਾਰਿਆ ॥ ੨ ॥<br>
ਗੁਣ ਪੱਲੇ ਰਾਸ ਨ ਮੁੱਝ ਦੇ,<br>
ਮਨ ਤਨ ਹਨ ਅਵਗਣ ਭੁੱਜਦੇ,<br>
ਪਰ ਤਰਸਨ ਨੈਣ ਦੀਦਾਰਿਆ,<br>
ਆ ਮਿਲ ਜਾ ਸਤਗੁਰ ਪਜਾਰਿਆ ॥ ੩ ॥<br>
ਹੇ ਕਲਗੀ ਵਾਲੇ ਮਾਲਕਾ!<br>
ਹੇ ਰਬ ਸਾਈਂ ਦੇ ਬਾਲਕਾ!<br>
ਜਿਨ ਜਗ ਨੂੰ ਆਪੇ ਤਾਰਿਆ,<br>
ਆ ਮਿਲ ਜਾ ਸਤਗੁਰ ਪਿਆਰਿਆ ॥੪॥<br>
ਤੂੰ ਇਕੋ ਹੀ ਸਮਰੱਥ ਹੈਂ<br>
ਮੈਂ ਤਾਰਨ ਜਿਸਦੇ ਹੱਥ ਹੈ,<br>
ਨਹੀਂ ਦੂਜਾ ਨੈਣ ਨਿਹਾਰਿਆ,<br>
ਆ ਮਿਲ ਜਾ ਸਤਗੁਰ ਪਿਆਰਿਆ ॥੫॥<br>
ਤੈਂ ਜਿਹਾ ਨ ਕੁਈ ਦਤਾਰ ਹੈ,<br>
ਨਹੀਂ ਏਡਾ ਹੋਰ ਉਦਾਰ ਹੈ,<br>
ਜਿਨ ਪਾਪਾਂ ਪਕੜ ਪਛਾੜਿਆ,<br>
ਆ ਮਿਲ ਜਾ ਸਤਗੁਰ ਪਿਆਰਿਆ ॥੬॥<br>
ਮੈਂ ਦੁਆਰੇ ਢੱਠੀ ਆਣਕੇ<br>
ਨਹਿਂ ਬਲ ਦਾਵਾ ਕੁਈ ਤਾਣਕੇ,<br>
ਤਕ ਬਿਰਦ ਬਚਾਵਣ ਹਾਰਿਆ,<br>
ਆ ਮਿਲ ਜਾ ਸਤਗੁਰ ਪਿਆਰਿਆ ॥੭॥<br>
ਹੁਣ ਬਖਸ਼ੀਂ, ਮੈਂ ਬਲਿਹਾਰਨੇ,<br>
ਨਾ ਔਗੁਣ ਚਿੱਤ ਚਿਤਾਰਨੇ,

ਹੁਣ ਬਖਸ਼ ਮਿਲਾਵਨ ਹਾਰਿਆ !
ਆ ਮਿਲ ਜਾ ਸਤਗੁਰ ਪਿਆਰਿਆ!॥੮॥
ਮੈਂ ਸਿਕਦੀ ਹੋਈ ਅੱਧੀਆਂ
ਮੈਂ ਤਕਦੀ ਰਾਹਾਂ ਕੱਧੀਆਂ
ਹੁਣ ਜੇਰੇ ਜਿਗਰਾ ਜਾਰਿਆ,
ਆ ਮਿਲ ਜਾ ਸਤਗੁਰ ਪਿਆਰਿਆ ॥੯॥
ਅਜ ਲੋਕ ਕਹਨ ਗੁਰਪੁਰਬ ਹੈ
ਮੈਂ ਵਿਚ ਨ ਕੋਈ ਕੁਰਬ ਹੈ
ਕਰ ਮਿਹਰ ਤੇ ਦਿਹ ਦੀਦਾਰਿਆ
ਆਮਿਲ ਜਾ ਸਤਗੁਰ ਪਿਆਰਿਆ॥੧੦॥

ਏ ਬਿਰਹੋਂ ਦਾ ਗੀਤ ਉਸ ਅਨੰਦ ਭਰੀ ਅਵਸਥਾ ਵਿਚ ਇਕ ਅਚਰਜ ਰੰਗ ਪੈਦਾ ਕਰ ਰਿਹਾ ਹੈ, ਉਸੇਤਰਾਂ ਅਡੋਲ ਬੈਠੀ ਹੈ, ਕਿਸੇ ਕਿਸੇ ਵੇਲੇ ਕੋਈ ਵੇਪਾ ਡਿਗਦਾ ਹੈ, ਕਿਸ ਭਾਵ ਨਾਲ ? ਓਹੋ ਹੇ ਸਤਗੁਰੂ ! ਮੈਂ ਐਸੀ ਨੀਵੀਂ ਤੇ ਆਪਨੇ ਕ੍ਰਿਪਾ ਕਰਕੇ ਅਪਣੇ ਰੂਪ,ਅਰੂਪ ਦੋਵੇਂ ਦਰਸਨ ਦੇਕੇ ਨਿਹਾਲ ਕੀਤਾ ॥

ੜ.

ਇਸ ਆਤਮ ਰਸ ਵਿਚ ਬੈਠਿਆਂ ਰਾਤ ਬੀਤ ਰਹੀ ਹੈ, ਚਾਂਦਨੀ ਬੀ ਲੋਪ ਹੋ ਰਹੀ ਹੈ, ਹੁਣ ਤਾਂ ਕੇਵਲ ਤਾਰਿਆਂ ਦੀ ਡਲਕ ਦਾ ਮਧਮ ਚਾਨਣਾ ਹੈ, ਪਰ ਪਰੇਮ ਤੇ ਅਨੰਦ ਦੇ ਸਮੁੰਦਰ ਵਿਚ ਬੈਠੀ ਪਿਆਰੀ ਜਿਸਨੇ ਅੱਜ ਗੁਰੂ ਦੇ ਆਨੰਦ ਸਰੂਪ ਦਾ ਦਰਸਨ ਪਾਇਆ ਹੈ, ਉਹ ਕੀ ਸਮਝਦੀ ਹੈ ਕਿ ਠੰਢ ਕਿਥੇ ਪੈਰਹੀ ਹੈ? ਉਠਣਾ ਕੀਹ ਹੁੰਦਾ ਹੈ, ਅਰ ਨੀਂਦ ਕੀਹ ਸ਼ੈ ਹੁੰਦੀ ਹੈ? ਉਹ ਨਿਮਗਨ ਹੈ, ਰਸ ਵਿਚ ਗੁੱਟ ਹੈ, ਪਜਾਰੇ ਨਾਲ ਅਭੇਦ ਹੋ ਰਹੀ ਹੈ, ਲੂੰ ਲੂੰ ਵਿਚ ਸਬਦ ਸਮਾ ਰਿਹਾ ਹੈ, ਜਮੀਨ ਅਸਮਾਨ ਤਾਰੇ ਸਬਦ ਰੂਪ ਹਨ । ਗੁਰੂ ਦੇ ਦਿੱਸਦੇ ਰੂਪ ਦੀ ਪਿਆਰੀ, ਜਿਸਦੀ ਮਾਨੋ ਇਕ ਉਮਰਾ ਇਕ ਝਲਕੇ ਮਗਰੋਂ ਫੇਰ ਦਰਸਨ ਦੀਆਂ ਸੱਧਰਾਂ ਤੇ ਸਾਧਨਾਂ ਵਿਚ ਲੰਘ ਗਈ, ਅਜ ਨਦਰੀ ਨਦਰ ਨਿਹਾਲ ਹੋਕੇ ਪਜਾਰੇ ਨੇ ਅਪਨੇ ਸ਼ਰੀਰਕ ਰੂਪ ਦੇ ਦਰਸਨ ਦਿਖਾਕੇ ਫੇਰ ਅਰੂਪ ਰੂਪ ਵਿਚ ਅਨਭਵ ਬਖਸ਼ਕੇ 'ਭਰਮ ਦੇ ਪਰਦੇ ਸਤਗੁਰ ਖੋਲੇ' ਹੁਣ ਸਰੀਰ ਦੀ ਸਧਾਰਨ ਅਵਸਥਾ ਵਿਚ ਅਪਨਾ 'ਸਬਦ' ਸਰੂਪ ਦਾ ਵਜਾਪਕ ਦਰਸਨ ਬਖਸ਼ਿਆ ਹੈ । ਇਹ ਅਵਸਥਾ ਹੈ ਜਿਸ ਵਿਚ ਗੁਰਮੁਖ ਉਠਦੇ, ਬੈਹਦੇ; ਤੁਰਦੇ, ਫਿਰਦੇ; ਜਾਗਦੇ, ਸੁਤੇ; ਨਿੰਦੇ ਜਾਂਦੇ, ਸਲਾਹੇ ਜਾਂਦੇ; ਮਿਲਦੇ, ਵਿਛੜਦੇ; ਸੰਜੋਗ ਵਿਜੋਗ ਝਲਦੇ ਅਪਨੇ ਅੰਦਰ ਦੀ ਲਗਨ ਜਾਰੀ ਰਖਦੇ ਹਨ । ਇਉਂ ਸਰੀਰ ਵਿਚ ਹੁੰਦਿਆਂ ਸਹਜ ਅਵਸਥਾ ਦਾ ਲਹਰਾ ਪ੍ਰਵਾਣ ਗ੍ਰਹਸਤ ਉਦਾਸੀਆਂ ਨੂੰ ਸਬਦ (ਨਾਮ) ਦੇ ਅਖੰਡ ਨਿਵਾਸ ਵਿੱਚ ਪ੍ਰਾਪਤ ਹੁੰਦਾ ਹੈ,ਗੁਰੂ ਜੀ ਨੇ ਹੁਣ ਪ੍ਰੇਮਣ ਨੂੰ ਸਾਰੇ ਦਰਸਨਾਂ ਨਾਲ ਨਿਹਾਲ ਕਰ ਦਿਤਾ ਹੈ ।

ਇਹ ਇਕ ਪ੍ਰੇਮਣ ਦੇ ਦਰਸਨ ਹਨ ਜੋ ਗੁਰਪੁਰਬ ਪਰ ਆਨੰਦ ਪੁਰ ਨਹੀਂ ਅਪੜ ਸਕੀ,ਪਰ ਉਸ ਪ੍ਰੇਮ ਵੈਰਾਗ ਸਧਰ ਉਮਾਹ ਤੇ ਸ਼ੁਕਰ ਬੇਨਤੀਬਿਰਹ ਦੇ ਮਿਲਵੇਂ ਭਾਵਾਂ ਵਿੱਚ ਸਾਰੀ ਰਾਤ 'ਗੁਰਮੁਖ ਜਾਗੈ ਸੋਈ ਸਾਰ' ਦੇ ਭਾਵ ਮੂਜਬ ਆਤਮ ਰਸ ਮਾਣਦੀ ਰਹੀ । ਇਹ ਬੀਬੀ ਤਿਲੋਕ ਬਾਈ ਦਿੱਲੀ ਵਾਸੀ ਰਾਧਾ ਰਤਨ ਦੀ ਪਜਾਰੀ ਵਹੁਟੀ ਸੀ ਜੋ ਗੁਰਪੁਰਬ ਤੇ ਨਾ ਅੱਪੜ ਸੱਕਣ ਕਰਕੇ ਇਹ ਆਤਮਰਸ ਦੇ ਵਿੱਚ ਅੰਦਲੇ ਦਰਸਨਾਂ ਨਾਲ ਆਪਾ ਸਫਲ ਕਰ ਰਹੀ ਆਪ ਨੇ ਵੇਖੀ ਹੈ*।

ਪਜਾਰੇ ਪਾਠਕ!ਇਹ ਇਕ ਝਾਕੀ ਹੈ ਜੋ

*ਵੇਖੋ'ਬੀਬੀ ਤਿਲੋਕਬਾਈ'(ਘੁਲੂਸ਼ਾਹ) ਸਫਾ੪੨੨

ਆਪ ਨੂੰ ਦਿਖਾਈ ਗਈ ਹੈ ਕਿ ਅਸਲੀ ਸਿਖ ਜੋ ਗੁਰੂ ਦੇ ਪੰਥ ਤੇ ਤੁਰਨ ਵਾਲੇ ਜਗਜਾਸੂ ਹਨ,ਜੋ ਸਬਦ (ਨਾਮ) ਦੇ ਪ੍ਰੇਮੀ ਹਨ, ਜਿਹਨਾਂ ਨੇ ਸੁਰਤ ਵਿੱਚ ਸਬਦ ਵਸਾਯਾ ਹੈ,ਓਹਨਾਂ ਦੇ ਅੰਦਰਲੇ ਦਰਸ਼ਨ ਕੀ ਹਨ। ਏਹ ਕਿੱਸੇ ਕਹਾਣੀਆਂ ਨਹੀਂ ਹਨ,ਸਗੋਂ ਜੇ ਸਾਨੂੰ ਕਿੱਸੇ ਕਹਾਣੀਆਂ ਜਾਪਦੇ ਹਨ ਤਦ ਪ੍ਰਤੱਖ ਹੈ ਕਿ ਸਾਡੀ ਅੰਦਰਲੀ ਅਵਸਥਾ ਗਿਰ ਰਹੀ ਹੈ,ਅਸੀਂ ਸਿੱਖੀ ਦੇ ਭੇਤਾਂ ਤੋਂ ਅਣਜਾਣੂੰ ਹੋ ਰਹੇ ਹਾਂ। ਸਿੱਖ ਇਸ ਵਾਸਤੇ ਨਹੀਂ ਬਣੇ ਕਿ ਸੰਸਾਰ ਵਿਚ ਸੋਭਾ ਹੋਵੇ ਯਾ ਕੁਝ ਲੱਭੇ,ਪਰ ਇਸ ਲਈ ਕਿ ਸੰਸਾਰ ਵਿੱਚ ਆਉਣ ਜਾਣ ਤੋਂ ਛੁਟਣ ਦੀ ਜਾਚ ਸਿਖੀਏ। ਉਪਰਲੇ ਪ੍ਰੇਮ ਅਰ ਆਨੰਦ ਦੀ ਮੂਰਤ ਨੂੰ ਫੇਰ ਇਕ ਵੇਰੀ ਵੇਖੋ, ਅਰ ਫੇਰ ਵੇਖੋ ਕਿ ਅਸੀ ਕਿੱਥੇ ਹਾਂ ਅਰ ਸਾਡੇ ਹੀ ਭੈਣ ਭਰਾ ਜੋ ਅੰਤ੍ਰ ਜੋਤ ਜਾਗਦੇ ਹਨ, ਅਰਥਾਤ ਜੋ ਨਾਮ ਦੇ ਰਸੀਏ ਹਨ, ਓਹ ਜੀਉਂਦੇ ਹੀ ਕਿਨ੍ਹਾਂ ਉਚੇ ਰਸਾਂ ਦੇ ਭਾਗੀ ਹੋ ਜਾਂਦੇ ਹਨ।

ਕਈ ਲੋਕ ਕਹ ਦੇਂਦੇ ਹਨ ਕਿ ਜੀ ਧਰਮ ਵੱਲ ਬਹੁਤਾ ਰੁਖ਼ ਕਰਕੇ ਮਨੁੱਖ ਕੰਮ ਕਾਜ ਜੋਗਾ ਨਹੀਂ ਰੈਹਦਾ, ਪਰ ਹਾਇ! ਧਰਮ ਬਿਮੁਖ ਹੋਕੇ ਜੀਵਿਆ। ਕੀਹ ਮਰਨ ਵੇਲੇ ਕੰਮ ਕਾਜ ਛਡਣੇ ਨਹੀਂ ਪੈਂਦੇ, ਤੇ ਕੀਹ ਉਸ ਵੇਲੇ ਛੁੱਟੇ ਕੰਮ ਹਸਰਤਾਂ ਦੀ ਪੰਡ ਸਿਰ ਤੇ ਨਹੀਂ ਰੱਖ ਦੇਂਦੇ ਹਨ ? ਪਰ ਜੇ ਸ਼ਬਦ ਦੇ ਪਰੇਮ ਵਿਚ ਰਹੀਏ ਤਦ ਉਸ ਵੇਲੇ ਕੰਮ ਕਾਜ ਦਾ ਛੁਟਣਾ ਕੁਛ ਦੁਖ ਨਹੀਂ ਦੇ ਸਕਦਾ। ਫੇਰ ਗੁਰੂ ਜੀ ਐਸਾ ਧਰਮ ਨਹੀਂ ਦਸਦੇ ਜੋ ਮਖੱਟੂ ਤੇ ਆਲਸੀ ਕਰੇ, ਪਰ ਜੋ ਸਾਹਸੀ, ਉੱਦਮੀ, ਗ੍ਰਹਸਤ ਵਿਚ ਹੀ ਵਾਹਗੁਰੂ ਦਾ ਪਜਾਰਾ ਬਨਾਵੇ। ਧਰਮ ਕਿਸੇ ਦੀ ਸੰਸਾਰਕ ਹਾਨੀ ਨਹੀਂ ਕਰਦਾ, ਪਰ ਧਰਮ ਦਾ ਪਰਦਾ ਪਾਕੇ ਅਧਰਮ ਕਰਨਾ ਹਾਨੀ ਕਰਦਾ ਹੈ। ਜੇ ਕਦੀ ਕੋਈ ਏਸ ਗੁਰੂ ਆਸ਼ੇ ਅਨਕੂਲ ਧਰਮੀ ਹੋ ਜਾਵੇ ਤਦ ਉਸ ਸਰੀਰ, ਉਸ ਦੇਸ ਵਿਚ ਸੁਖ ਤੇ ਕਲਜਾਨ ਦਾ ਵਾਸ ਹੋ ਜਾਵੇ। ਧਰਮੀ ਪੁਰਖ ਅਪਨੇ ਹਕੂਕ ਪਛਾ-ਣਦਾ ਹੈ, ਅਪਨੇ ਸਰੀਰ ਦੇ, ਅਪਨੇ ਮਨ ਦੇ,ਅਪਨੇ ਆਤਮਾ ਦੇ। ਏਸੇ ਵਿੱਚ ਉਹ ਸਰੀਰਕ, ਮਾਨਸਕ ਤੇ ਆਤਮਕ ਉੱਨਤੀ ਕਰਲੈਂਦਾ ਹੈ,ਪਰ ਨਾਲ ਹੀ ਉਹ ਅਪਣੇ ਫਰਜ਼ ਯਾ ਇਉਂ ਕਹੋ ਕਿ ਅਪਨੇ ਹਮ-ਸਾਇਆਂ ਦੇ ਹੱਕ ਪਛਾਣਦਾ ਤੇ ਉਨ੍ਹਾਂ ਦੀ ਇਜ਼ਤ ਕਰਦਾ ਹੈ, ਇਸ ਤਰਾਂ ਨਾਲ ਓਹ ਸੁਖਦਾ ਸੋਮਾਂ ਅਪਨੀ ਉੱਨਤੀ ਦਾ ਆਪ ਨਮੂਨਾ ਤੇ ਦੇਸ ਉੱਨਤੀ ਵਿਚ ਇਕ ਅਰੋਗ ਤੇ ਉੱਨਤ ਹਿੱਸਾ ਬਣਦਾ ਹੈ। ਸੋ ਧਰਮ ਨੇ ਹਾਨ ਨਹੀਂ ਕੀਤੀ, ਅਧਰਮ ਹਾਨੀ ਕਰਦਾ ਹੈ।

—o—

ਸੂਚਨਾ—ਅਗਲੇਪੰਨੇ ਤੇ ਇਕ ਪ੍ਰਸੰਗ ਹੈ,ਜਿਸਤੋਂ ਜਾਪਦਾ ਹੈਕਿ ਜਿਸਦੀ ਕਲਜਾਨ ਜਿਸਤ੍ਰਾਂ ਠੀਕ ਹੁੰਦੀ ਹੋਵੇ ਸਤਗੁਰ ਉਸੇਤ੍ਰਾਂ ਦਾ ਹੁਕਮ ਉਸਨੂੰ ਮਨ ਮਾਂਜਣ ਵਾਸਤੇ ਦੇ ਦੇਂਦੇ ਸੀ। ਸੇਵਾ ਨਾਲ ਮਨ ਸਾਫ ਹੁੰਦਾ ਹੈ, ਨਾਮ ਨਿਵਾਸ ਲਈ ਅੰਦਰ ਥਾਂ ਬਣਦੀ ਹੈ, ਪਰ ਜੇ ਸਤਗੁਰ ਦੀ ਹੋਵੇ,ਸਤਗੁਰ ਦੇ ਹੁਕਮ ਵਿਚ ਹੋਵੇ ਜਿਸਨਾਲ ਮਨ ਸਤਗੁਰ ਦੇ ਧਜਾਨ ਵਿਚ ਲਗਾ ਰਹੇ। ਜਦ ਸਫਾਈ ਆਈ ਫੇਰ ਦਾਤਾ ਜੀ ਨਾਮ ਨਿਵਾਸ ਅੰਦਰ ਕਰਾ ਦੇਂਦੇ ਹਨ, ਫੇਰ ਪਰਮਪਦ ਦੀ ਘਾਟੀ ਚੜ੍ਹੀਦਾ ਹੈ:—

# ੩੦. ਪ੍ਰਸੰਗ ਭਾਈ ਸੁਜਾਨ ਸਿੰਘ ਜੀ

ਵਿੱਚ ਲਾਹੌਰ ਖੱਤਰੀ ਖੰਨੇ
ਸ਼ਾਹੂਕਾਰ ਸਿਆਣੇ
ਦੋ ਭਾਈ ਸਣਟੱਬਰ ਰੰਹਦੇ
ਮੌਜ ਬਹਾਰਾਂ ਮਾਣੇ।
ਵੱਡੇ ਦੇ ਔਲਾਦ ਨ ਹੋਈ,
ਔਤ ਗਿਆ ਟੁਰ ਜੱਗੋਂ,
ਛੋਟੇ ਇਕ ਪੁੱਤ ਜਨਮਿਆਂ;
ਤਾਏ ਮਰਨੇ ਅੱਗੋਂ।
ਤਾਏ ਨੇ ਉਹ ਗੋਦ ਪਾ ਲਿਆ,
ਪਾਲਜਾ ਨਾਲ ਪਰੀਤੀ,
ਲਾਡ ਲਡਾਏ ਸਿੱਕਾਂ ਲਾਹੀਆਂ,
ਚੰਗੀ ਖਾਤਰ ਕੀਤੀ,
ਵਿੱਦਜਾ ਫਿਰ ਪੜ੍ਹਹਾਈ ਹਿੰਦੀ,
ਸੰਸਕ੍ਰਿੱਤ ਸਿਖਲਾਈ,
ਫਾਰਸ ਦੀ ਭਾਸ਼ਾ ਸਿਖਲਾਈ,
ਅਰਬੀ ਬੀ ਪੜ੍ਹਹਾਈ,
ਫਿਰ ਹਕੀਮ ਇਕ ਲੱਭਕੇ ਚੰਗਾ,
ਹਿਕਮਤ ਪੜ੍ਹਨੇ ਪਾਇਆ,
ਕਰਕੇ ਮੇਹਨਤ ਕਈ ਸਾਲ ਦੀ,
ਗੁਣੀਂ ਹਕੀਮ ਬਣਾਇਆ
ਲਾਇਕ ਹੋਇ ਹਕੀਮ ਗਿਆ ਓਹ
ਕਰੇ ਵਿਦੰਗੀ ਚੰਗੀ,
ਸਭ ਸੁਖ ਉਸਨੂੰ ਪ੍ਰਾਪਤ ਹੋਏ,
ਰਹੀ ਨ ਕੋਈ ਤੰਗੀ,
ਪਰ ਇਕ ਛੇਕ ਵਿਥ ਇਕ ਜਾਣੋਂ
'ਸੱਖਣਾਪਨ', ਕਹੁ ਭਾਈ,
ਦਿਲ ਵਿਚ ਉਸਦੇ ਦਿੱਸੇ ਉਸਨੂੰ
ਕਿਵੇਂ ਨ ਪੁਰਿਆ ਜਾਈ।

ਦੌਲਤ ਨੇ ਭਰਿਆ ਨਾ ਟੋਇਆ,
ਜੋ ਉਸ ਦਿਲ ਵਿਚ ਭਾਸੇ,
ਇੱਜ਼ਤ ਨੇ ਭਰਿਆ ਨਾ ਮੂਲੋਂ,
ਨਾਂ ਹੀ ਰੰਗ ਤਮਾਸ਼ੇ।
ਵਹੁਟੀ ਚਤਰ ਸਿਆਣੀ ਸੋਹਣੀ
ਭਰ ਨਾ ਸੱਕੀ ਉਸਨੂੰ,
ਪੱਤ ਭਏ ਘਰ ਜੋੜੀਆਂ ਖੇਡਣ
ਭਰ ਨਾ ਸੱਕੇ ਤਿਸਨੂੰ।
ਇਕ ਦਿਨ ਸੋਚ ਦਿਲੇ ਵਿਚ ਆਈ,
ਤੀਸ ਵਰ੍ਹੇ ਹਨ ਲੰਘੇ;
ਦੁਨੀਆਂ ਸਭ ਪਰਾਪਤ ਹੋਈ,
ਦਿਨ ਬੀਤੇ ਹਨ ਚੰਗੇ,
ਪਰ ਦਿਲ ਵਿਚ ਇਕ ਟੋਟ ਰਹਾਂਦੀ
ਏ ਭਰਦੀ ਨਹੀਂ ਮੂਲੋਂ,
ਚੈਨ ਲੈਣ ਨਾ ਦੇਂਦੀ ਹੈ ਇਹ,
ਚੁਭੇ ਵਧੇਰੀ ਸੂਲੋਂ।
ਜੋ ਜਗ ਦੇ ਵਿਚ ਚੰਗੀ ਵਸਤੂ
ਕਦੀ ਸੁਣਾਂ ਮੈਂ ਕੰਨੀ
ਮੈਂ ਸੋਚਾਂ ਇਹ ਵਿੱਥ ਭਰੇਗੀ
ਮੌਜ ਹੋਊ ਮਨ ਮੰਨੀ,
ਕਰ ਹਿੰਮਤ ਓਹ ਪ੍ਰਾਪਤ ਕਰਦਾ,
ਮੈਂ ਓਹ ਪਾਸ ਲਿਆਵਾਂ,
ਪਰ ਓਹ ਵਿੱਥ ਭਰੇ ਨਾ ਮੂਲੋਂ,
ਮੈਂ ਹੁਣ ਕਿੱਧਰ ਜਾਵਾਂ?
ਸੈਰ ਗਿਆ, ਤੀਰਥ ਬੀ ਦੇਖੇ,
ਸਾਧ ਸਿੱਧ ਬਹੁ ਭੇਟੇ,
ਚਰਚਾ, ਵਾਦ, ਸਿੱਖਜਾ ਪਾਈ,
ਕੋਈ ਵਿੱਥ ਨ ਮੇਟੇ।

ਪਰਬਤ ਸੈਲ ਲੁਟੀ ਮੈਂ ਚੰਗੀ,
ਨਦੀ ਸਮੁੰਦਰ ਫਿਰਿਆ,
ਪਰ ਨਾ ਰੱਜ ਕਿਤੋਂ ਬੀ ਆਇਆ,
ਚਿੱਤ ਰਿਹਾ ਹੈ ਗਿਰਿਆ।
ਕੀ ਹੈ ਵਿੱਥ ਮੇਰੇ ਮਨ ਐਸੀ,
ਭਰੂ ਇਨੂ ਸ਼ੈ ਕੇਹੜੀ ?
ਪਰਬਤ ਨਦੀ ਸਮੁੰਦਰ ਪਾਸੋਂ
ਭਰੀ ਗਈ ਨਾ ਜੇਹੜੀ।
ਦਿਨੋਂ ਦਿਨੀਂ ਘਬਰਾਵੇ ਬਹੁਤਾ
ਸ਼ਾਂਤ ਨ ਕਿਧਰੋਂ ਆਵੇ।
ਸੱਭ ਪਦਾਰਥ ਪ੍ਰਾਪਤ ਜਿਸਨੂੰ
ਦੇਖੋ ਓਹ ਘਬਰਾਵੇ।
ਅੰਮ੍ਰਿਤ ਰਾਇ ਕਵੀ ਇਕ ਸਿਆਣਾ
ਇਕ ਦਿਨ ਉਸਨੂੰ ਮਿਲਿਆ,
ਬਾਤ ਚਲੀ ਕੁਝ ਕਾਵਯ ਵਿਸ਼ੇ ਦੀ,
ਕਵਲ ਰਸਾਂ ਦਾ ਖਿਲਿਆ।
ਅੰਮ੍ਰਿਤ ਰਾਇ ਕਹੀ ਇਹ ਬਾਣੀ,
"ਕਦਰ ਘਟੀ ਹੁਣ ਸਾਡੀ।
ਗੁਣੀਆਂ ਦੇ ਰਿਝਵਾਰ* ਮਰੇ ਹਨ,
ਕਵਿਤਾ ਪੈ ਗਈ ਫਾਡੀ।
ਵਿਚ ਪੰਜਾਬ ਤੁਰਕ ਹਨ ਰਾਜੇ,
ਦੂਰ ਨ ਜਾਇਆ ਜਾਵੇ।
ਸੱਦਾ ਹੈ ਭਾਵੇਂ ਇਕ ਆਇਆ,
ਪਰ ਉੱਦਮ ਨਾ ਆਵੇ,
ਸਤਲੁਜ ਨਦੀ ਕਨਾਰੇ ਉੱਤੇ
ਕਦਰ ਕਵੀ ਜਾ ਪਾਂਦੇ,
ਇਸ ਸੋਕੇ ਦੇ ਸਮੇਂ ਉਸ ਥਾਂ,
ਕਵੀ ਆਦਰੇ ਜਾਂਦੇ।
ਗੁਰੂ ਗੁਬਿੰਦ ਸਿੰਘ ਦਸਵਾਂ ਸਤਿਗੁਰ
ਲੀਤਾ ਜਗ ਅਵਤਾਰਾ,
ਗੱਦੀ ਗੁਰ ਨਾਨਕ ਤੇ ਸੁਹਵੇ,
ਗੁਣੀਆਂ ਧਰੇ ਪਿਆਰਾ।
ਸਾਹਿਬ ਕਰਾਮਾਤ ਦਾ ਆਖਣ,
ਵਿੱਦਯਾ ਦਾ ਭੰਡਾਰਾ,
ਕਵੀ, ਸਖੀ, ਰਾਜਾ ਤੇ ਜੋਧਾ,
ਸਭ ਗੁਣ ਦਾ ਸਰਦਾਰਾ।
ਮੇਰਾ ਮਿੱਤਰ ਕਵਿ ਸੈਨਾਂਪਤ
ਉਸ ਸਭਾ ਵਿਚ ਰੰਹਦਾ।
ਸੱਦ ਸੱਦ ਨਿਤ ਘੱਲੇ ਮੈਨੂੰ,
ਚਲੋ ਚਲੋ ਨਿਤ ਕੰਹਦਾ।"
ਇਸ ਤਰਾਂ ਬਾਤਾਂ ਕਰ ਕਵਿ ਜੀ
ਅਪਨੇ ਘਰ ਨੂੰ ਧਾਏ।
ਵੈਦਰਾਜ ਜੀ ਸੋਚੀਂ ਪੈ ਗਏ,
ਹਿਰਦਾ ਡਾਬੂ ਖਾਏ।
ਨਾਮ ਕੰਨ ਵਿਚ ਗੁਰ ਦਾ ਸੁਣਕੇ,
ਮੰਹਮਾ ਸੁਣਕੇ ਭਾਰੀ।
ਉੱਚੜ ਪੈੜੇ ਲੱਗੇ ਦਿਲ ਨੂੰ
ਘਾਹ ਪਿਆ ਦਿਲ ਕਾਰੀ।
'ਕਲਗੀਆਂ ਵਾਲਾ ਗੁਰੂ ਗੋਬਿੰਦ ਸਿੰਘ'
ਲਗਦਾ ਨਾਮ ਪਿਆਰਾ,
ਦਿਲ ਨੂੰ ਖਿੱਚੇ, ਖਿੱਚ ਹਿਲਾਵੇ,
ਜੁੱਸਾ ਕੰਬੇ ਸਾਰਾ।
ਕਦੀ ਸੁੱਤਿਆਂ ਯਾਦ ਜੁ ਆਵੇ
ਜਾਗ ਖੁਲ੍ਹੇ ਇਕ ਵਾਰੀ,
ਸੋਚਾਂ ਵਿਚ ਫਿਰ ਰਾਤ ਵਿਹਾਵੇ
ਤਾਰੇ ਗਿਣ ਗਿਣ ਸਾਰੀ।
ਰੋਟੀ ਖਾਂਦਿਆਂ ਫੁਰੇ ਜਿ ਫੁਰਨਾ
ਰੋਟੀ ਹੀ ਰਹ ਜਾਵੇ,
ਪਵੇ ਸੋਚ ਵਿਚ, ਵਹਣੀ ਲੱਥੇ,
ਵਹਣੋਂ ਬਾਹਰ ਨ ਜਾਵੇ।
ਹੱਥ ਧਰੇ ਰੋਗੀ ਦੀ ਨਾੜੀ,
ਧਰਿਆ ਹੀ ਰਹ ਜਾਵੇ।
ਸਮਝ ਨ ਰੋਗ ਨਾੜ ਦੀ ਆਵੇ,
ਦਿਲ ਉੱਪਰ ਨੂੰ ਧਾਵੇ।
ਕਿੱਕੁਰ ਖਿੱਚ ਭਲੇਰੀ ਹੋਈ,
ਵਧਦੀ ਦੇਖੇ, ਸੋਚੇ,
ਚੱਲਾਂ ਚੱਲਕੇ ਦੇਖਾਂ ਚੁੰਬਕ,

*ਗੁਣੀਆਂ ਦੇ ਗੁਣ ਤੇ ਰੀਝਣ ਵਾਲੇ

ਜੋ ਦੂਰੋਂ ਖਿੱਚ ਬੋਚੇ ।

ਸਭ ਕੁਝ ਦੇਖ ਲਿਆ, ਨਹਿੰ ਬਾਕੀ
ਦਿਲ ਵਿਚ ਸਿੱਕ ਰਹਾਈ।

ਏਹ ਬੀ ਹੁਣ ਪੂਰੀ ਕਰ ਲਈਏ,
ਖਬਰੇ ਦਿਲ ਭਰ ਜਾਈ

ਅੰਤ ਤੁਰੇ ਘਰ ਤੋਂ ਉਹ ਪਯਾਰਾ
ਪੈਂਡਾ ਕਰਦਾ ਜਾਵੇ

ਜਾਇ ਅਨੰਦ ਪੁਰੀ ਵਿਚ ਪਹੁਤਾ,
ਦਰਸ਼ਨ ਨੂੰ ਤਰਸਾਵੇ

ਲਗਾ ਦੀਵਾਨ ਗੁਰੂ ਪੂਰੇ ਦਾ
ਪਹੁੰਚਾ ਇਹ ਉਸ ਥਾਵੇਂ,

ਪਹਲੇ ਦੁਆਰੇ ਮਸਤਕ ਟੇਕਿਆ,
ਫਿਰ ਗਲ ਪੱਲਾ ਪਾਵੇ;

ਅੱਗੇ ਵਧਕੇ ਦਰਸ਼ਨ ਡਿੱਠਾ,
ਦੇਖਦਿਆਂ ਕੀ ਹੋਇਆ

ਮਾਨੋਂ ਬਿਜਲੀ ਝਲਕਾ ਵੱਜਾ,
ਪਾਰ ਸੀਨਿਓਂ ਹੋਇਆ

ਧਸੀ ਰਿਦੇ ਅੰਦਰ ਦੇ ਪਯਾਰੀ
ਸੂਰਤ ਸੱਚੇ ਗੁਰ ਦੀ,

ਦਿਲ ਮਾਨੋਂ ਸੀ ਸ਼ੀਸ਼ਾ ਹੋ ਗਿਆ,
ਮੂਰਤ ਵਿਚ ਸਤਿਗੁਰ ਦੀ

ਜੜੀ ਗਈ ਵਿਚ ਪਲ ਇੱਕੋ ਦੇ,
ਫੇਰ ਨ ਹੱਲੀ ਭਾਈ,—

ਸੁਰਤ ਪਰੋਤੀ ਗਈ ਨਾਲ ਹੀ,
ਦੂਜੀ ਹੋਸ਼ ਨਸਾਈ ।

ਖੜਾ ਕੰਧ ਦੇ ਨਾਲ ਪਿਆਰਾ,
ਕੰਧ ਦੀ ਮੂਰਤ ਹੋਇਆ,

ਵਿਸਰ ਗਿਆ ਸਭ ਅੱਗਾ ਪਿੱਛਾ,
ਜੀਉਂਦਾ ਮਾਨੋਂ ਮੋਇਆ ।

ਇਕਟਕ ਬੱਧੀ ਇਸੇ ਤਰਾਂ ਹੀ,
ਖੜਾ ਰਿਹਾ ਚਿਰ ਤਾਈਂ;

ਭੋਗ ਪਿਆ, ਤਦ ਸੰਗਤ ਸਾਰੀ,
ਨਿਜ ਨਿਜ ਧਾਮ ਸਿਧਾਈ !

ਵਿਹਲ ਭਈ ਗੁਰ ਮੰਦਰ ਅੰਦਰ,
ਸਤਗੁਰ ਤਖਤੋਂ ਉੱਠੇ ।

ਪਾਸ ਆਇਕੇ ਡਿੱਠਾ ਸਿਖ ਨੂੰ,
ਅੰਦਰੋਂ ਬਾਹਰੋਂ ਤ੍ਰੁੱਠੇ ।

ਦੇਖ ਸਿੱਖ ਨੂੰ ਪੈਰੋਂ ਸਿਰ ਤਕ
ਬੋਲੇ ਸਤਗੁਰ ਪਯਾਰੇ,

ਜਿਨ੍ਹਾਂ ਬੋਲਿਆਂ ਅੰਮ੍ਰਿਤ ਵਰ੍ਹਦਾ
ਮਿਟਦੇ ਪਾਪ ਪਯਾਰੇ,—

"ਜਾਓ ਸਿੱਖ, ਤੁਮ ਇਹਾਂ ਨ ਰਹੀਓ,
ਚਲੇ ਜਾਓ, ਚਲ ਜਾਓ ।

ਸੰਗਤ ਵਿਖੇ ਗੁਰੂ ਹੈ ਰੈਂਹਦਾ;
ਸੇਵ ਕਰੋ, ਗੁਰ ਪਾਓ" ।

ਸੁਣ ਏ ਬਚਨ, ਪਿਆ ਓ ਪ੍ਰੇਮੀ
ਸਤਿਗੁਰ ਚਰਨੀਂ ਢੱਠਾ,

ਹੰਝੂਆਂ ਨਾਲ ਚਰਨ ਗੁਰ ਧੋਤੇ,
ਘਾਇਲ–ਹਿਤ ਦਾ ਕੁੱਠਾ ।

ਬੋਲ ਨ ਸੱਕੇ, ਸੋਚ ਨ ਸੱਕੇ,
ਮਤਲਬ ਕੀਕਰ ਕੈਂਹਦਾ ।

ਚਰਨਾਂ ਪਰ ਨਿਰਮਾਣ ਪਿਆ ਹੈ,
ਅੱਥ੍ਰੂ ਹੜ ਸੀ ਵੈਂਹਦਾ ।

ਫਿਰ ਸਤਗੁਰ ਇਉਂ ਵਾਕ ਉਚਾਰੇ:
"ਇਸ ਥਾਂ ਤੋਂ ਤੁਰ ਜਾਓ,

ਸਬਦ ਗੁਰੂ ਗੁਰ ਸਬਦ ਅਹੇ, ਸਿੱਖ !
ਦੁਖੀਆਂ ਦੁੱਖ ਮਿਟਾਓ" ।

ਸੁਣਕੇ ਹੁਕਮ ਉੱਠਕੇ ਟੁਰਿਆ,
ਆਨੰਦ ਪੁਰੋਂ ਸਿਧਾਯਾ,

ਰਪੜ ਨੇੜੇ ਡੇਰਾ ਕੀਤਾ,
ਘਰ ਜਾਣਾ ਵਿਸਰਾਯਾ ।

ਨਿੱਤ ਕਾਰ ਉਸਦੀ ਹੁਣ ਬਦਲੀ,
ਪਿਛਲੀ ਰੀਤ ਭੁਲਾਈ,

ਪਹਰ ਰਾਤ ਦੇ ਤੜਕੇ ਉਠੇ,
ਨ੍ਹਾ ਧੋ ਕੇ ਬਹ ਜਾਈ ।

ਬੈਠ ਗੁਰੂ ਗੁਰ ਜਾਪ ਜਪੇਂਦਾ,
ਸਤਿਗੁਰ ਧਯਾਨ ਲਗਾਵੇ,

ਸੁਰਤ ਵੜੀ ਸੀਗੀ ਜੋ ਅੰਦਰ,

ਚਰਨਾਂ ਨੂੰ ਲਪਟਾਵੇ।
ਸੂਰਜ ਚੜ੍ਹੇ ਬਾਹਰ ਜਦ ਨਿਕਲੇ
ਹਿਕਮਤ ਹੱਟੀ ਖੋਲ੍ਹੇ,
ਦਾਰੂ ਦੇਇ ਰੋਗੀਆਂ ਤਾਈਂ,
ਦੁਖੀਆਂ ਦੇ ਦੁਖ ਫੋਲੇ।
ਦਾਰੂ ਮੁਫਤ ਦੇਂਵਦਾ ਸਭ ਨੂੰ,
ਮੁੱਲ ਨਾ ਲੈਂਦਾ ਕਾਈ,
ਘਰ ਨੂੰ ਸੱਦ ਲਿਜਾਵੇ ਕੋਈ,
ਲੈਂਦਾ ਇੱਕ ਨਾ ਪਾਈ।
ਅੱਧੀ ਰਾਤੀਂ ਜਾਏ ਵੰਗਾਰੇ
ਕਿਸੇ ਵਕਤ ਕੁਈ ਸੱਦੇ,
ਓਸੇ ਵੇਲੇ ਕਰਦਾ ਦਾਰੀ,
'ਨਾਹਿੰ' ਨਾ ਕਰਦਾ ਕੱਦੇ।
"ਸੰਗਤ ਵਿਖੇ ਗੁਰੂ ਹੈ ਰੇਹਦਾ"
ਏ ਸੁਭ ਵਾਕ ਗੁਰਾਂ ਦੇ,
ਕੰਨਾਂ ਵਿੱਚ ਗੂੰਜਦੇ ਉਸਦੇ,
ਤੇ ਸੁਭ ਕਾਰ ਕਰਾਂਦੇ।
ਕਾਰ ਨਾਲ ਇਕ ਹੋਰ ਅਰੰਭੀ,
ਲੰਗਰ ਨਾਲ ਚਲਾਵੇ,
ਸੰਗਤ ਜੇਹੜੀ ਦੂਰੋਂ ਆਵੇ,
ਓਥੇ ਡੇਰਾ ਲਾਵੇ।
ਆਨੰਦ ਪੁਰ ਤੋਂ ਆਵੇ ਭਾਵੇਂ
ਆਨੰਦ ਪੁਰ ਨੂੰ ਜਾਵੇ,
ਰੋਪੜ ਏਹ ਟਿਕਾਵੇ ਉਸਨੂੰ,
ਪੂਰੀ ਸੇਵ ਕਮਾਵੇ।
ਅੰਨ ਦਏ ਪਾਣੀ ਬੀ ਦੇਵੇ,
ਦਏ ਹੁਨਾਲੇ ਪੱਖੇ।
ਟਹਲ ਕਮਾਵੇ, ਸੁਖ ਪਹੁੰਚਾਵੇ,
ਕਸਰ ਨ ਕੋਈ ਰੱਖੇ।
ਸਬਦ ਗੁਰੂ ਮੁਖੜੇ ਵਿਚ ਰੰਹਦਾ,
ਰੂਪ ਗੁਰੂ ਦਿਲ ਰੰਹਦਾ,
ਸੇਵ ਗੁਰੂ ਸੰਗਤ ਦੀ ਕਰਦਾ,
ਸ੍ਵਾਸ ਨ ਗੁਰ ਬਿਨ ਵੰਹਦਾ।
ਇਸ ਬਿਧ ਕਰਦਿਆਂ ਸੇਵ ਸਿੱਖ ਨੂੰ
ਘਾਲ ਭਰੇਰੀ ਚੱਕਿਆਂ
ਪੰਜ ਬਰਸ ਬੀਤੇ, ਛੇ ਲੰਘੇ,
ਸਿੰਘ ਨਾ ਮੂਲੋਂ ਅੱਕਿਆ।
ਗੁਰ ਦਰਸਨ ਦੀ ਭੁੱਖ ਵਧੇਂਦੀ,
ਪ੍ਰੇਮ ਵਧੇ ਨਿਤ ਭਾਈ,
ਲੂੰ ਲੂੰ ਵਿੱਚ ਯਾਦ ਸਤਿਗੁਰ ਦੀ,
ਸੁਰਤ ਨਾਲ ਸਮਾਈ।
ਸਤਗੁਰ ਜਾਣੀ ਜਾਣ ਦਿਆਲੂ,
ਦਿਲ ਦੀ ਸਾਰੀ ਜਾਣਨ,
ਉਧਰੋਂ ਮੰਹਮਾਂ ਆਉਂਦੇ ਜਾਂਦੇ,
ਸਾਰੇ ਸਿੱਖ ਸੁਣਾਵਨ।
ਅੱਧੀ ਰਾਤ ਰਾਤ ਇਕ ਠੰਢੀ
ਸਤਗੁਰ ਮਹਲੋਂ ਕੱਲੇ
ਘੋੜੇ ਪਰ ਅਸਵਾਰ ਹੋਇਕੇ
ਰੋਪੜ ਵਲ ਉਠ ਚੱਲੇ।
ਦੁਆਰੇ ਸਿਖ ਦੇ ਪਹੁੰਚੇ ਆ ਕੇ,
ਘੋੜਾ ਬਾਹਰ ਬੱਧਾ,
ਮੱਲਕੜੇ ਫਿਰ ਦੁਆਰ ਖੋਲ੍ਹਿਆ,
ਸਿਖ ਨੂੰ ਬੈਠਾ ਲੱਧਾ।
ਸਨਮੁਖ ਚੰਦਨ ਚੌਂਕੀ ਸੀਗੀ,
ਧਰੀ ਸਿੱਖ ਨੇ ਪਿਆਰੀ,
ਸਹਜੇ ਆਪ ਬਿਰਾਜੇ ਉਸ ਤੇ,
ਸਨਮੁਖ ਲੈਣ ਦਿਦਾਰੀ।
ਸਿੱਖ ਮਸਤ ਸੀ ਗੁਰੂ ਰੂਪ ਵਿਚ,
ਗੁਰ ਸਿਖ ਤੇ ਪਰਸੰਨੇ
ਸਨਮੁਖ ਬੈਠੇ ਹੋਏ ਕ੍ਰਿਪਾਲੂ
ਦਰਸਨ ਦੇਣ ਸੁਵੰਨੇ।
ਸਿੱਖ ਗੁਰੂ ਦਾ ਗੁਰੂ ਸਿੱਖ ਦੇ,
ਅਚਰਜ ਕੌਤਕ ਬਣਿਆਂ,
ਮੇਲ ਪ੍ਰੇਮ ਦੇ ਸਮਝ ਨਾ ਆਵਣ,
ਅੰਤ ਨਾ ਜਾਏ ਗਣਿਆਂ।
ਧਿਆਨ ਵਿਚ ਜੋ ਰੂਪ ਗੁਰਾਂ ਦਾ,
ਸਿੱਖ ਪਿਆ ਸੀ ਦੇਖੇ,
ਓਹੋ ਰੂਪ ਹਿਲਾਇਆ ਗੁਰ ਨੇ,

ਘਾਬਰ ਕੇ ਸਿਖ ਵੇਖੇ।
ਅੱਖ ਖੁਲ੍ਹੀ ਤਾਂ ਸਨਮੁਖ ਬੈਠੇ
ਸਤਿਗੁਰ ਦੇਣ ਦਿਦਾਰੇ,
ਪਰ ਉਹ ਧਯਾਨ-ਲੀਨ ਸੀ ਹੋਇਆ,
ਸਿਥਲ ਅੰਗ ਸਨ ਸਾਰੇ।
ਹਿੱਲ ਨ ਸਕਿਆ, ਟਿਕਿਆ ਹੋਇਆ,
ਪ੍ਰੇਮ ਵਿਚ ਪਿਆ ਵੇਖੇ,
ਸਾਰੀ ਸੁਰਤ ਸਰੀਰੋਂ ਮਾਨੋਂ
ਅੱਖੀਂ ਆ ਪਈ ਵੇਖੇ।
ਘੜੀਓਂ ਵੱਧ ਬੀਤਿਆ ਐਕੁਰ,
ਸਿੱਖ ਗੁਰੂ ਇੱਕ ਹੋਏ,
ਅਚਰਜ ਮੇਲ ਆਤਮਾਂ ਵਾਲਾ;
ਗੁਰ ਸਿਖ ਪ੍ਰੇਮ ਪਰੋਏ
ਇੰਨੇ ਤਕ ਇਕ ਸੱਦ ਜੁ ਆਈ;
ਵਿਆਕੁਲ, ਬਾਹਰੋਂ ਭਾਈ:
"ਬੂਹਾ ਖੋਲ੍ਹੋ ਵੈਦ ਰਾਜ ਜੀ,
ਮੇਰੀ ਕਰੋ ਦੁਆਈ।"
ਤ੍ਰਬੁਕੀ ਸੁਰਤ ਸਿੱਖ ਦੀ ਸੁਣਕੇ;
ਬਾਹਰਮੁਖੀ ਹੁਣ ਹੋਈ,
ਸੰਗਤ ਗੁਰ ਤੋਂ ਸੱਦਾ ਆਇਆ,
ਸੱਦੇ ਹੈ ਸਿਖ ਕੋਈ
ਹੁਣ ਕੀ ਕਰਾਂ ਹਾਇ ਮੈਂ ਕਾਰਜ?
ਏਧਰ ਸਤਗੁਰ ਆਏ;
ਸਿੱਕ ਸਿੱਕ ਕੇ ਦਰਸ਼ਨ ਪਾਇਆ,
ਓਧਰ ਸਿੱਖ ਬੁਲਾਏ
ਹੁਕਮ ਹੋਇਆ ਸੀ ਸੇਵ ਕਮਾਵੇ,
ਦੁੱਖ ਹਰੋ ਦੁਖੀਆਂ ਦਾ
ਜੇ ਨਾ ਜਾਵਾਂ ਬੇਮੁਖ ਭਾਰਾ
ਹੁਕਮ ਅਦੂਲ ਗੁਰਾਂ ਦਾ
ਜੇ ਜਾਵਾਂ ਬੇ ਅਦਬੀ ਭਾਰੀ,
ਬੇਮੁਖ ਤਾਂ ਬੀ ਭਾਰਾ
ਫਿਰ ਸੋਚੇ:'ਹੇ ਸਤਿਗੁਰ ਪਯਾਰੇ,
ਆਪ ਕਰੋ ਨਿਸਤਾਰਾ
ਛੇਕੜ ਬੁੱਧੀ ਕੰਹਦੀ ਉਸਨੂੰ,

ਸਿੱਖਾ! ਹੁਕਮ ਕਮਾਈਂ।
ਹੁਕਮ ਨਾ ਭੰਨੀ, ਨਿਤ ਹੀ ਮੰਨੀ,
'ਹੁਕਮ ਨ ਕਹਿਆ ਜਾਈ'
'ਇਹ ਕੁਝ ਸੋਚ ਨਿਵਾਇਆ ਸਿਰਨੂੰ,
ਸਤਗੁਰ ਰਹੇ ਬਿਰਾਜੇ,
ਲਗੀ ਸਮਾਧ ਅਖੰਡ ਗੁਰਾਂ ਦੀ,
ਸੂਰਜ ਵਾਂਗੂ ਰਾਜੇ।
ਸਿੱਖ ਨਿਕਲਕੇ ਬਾਹਰ ਆਇਆ,
ਰੋਗੀ ਦੇ ਘਰ ਧਾਇਆ,
ਉਸਦੇ ਘਰ ਜਾ ਸੇਵ ਕਮਾਈ,
ਮੌਤੋਂ ਸਿੱਖ ਬਚਾਇਆ।
ਦਿਨ ਚੜ੍ਹਿਆ ਘਰ ਆਯਾ ਮੁੜਕੇ,
ਪਹਲੇ ਅੰਦਰ ਆਇਆ,
ਲਗੀ ਸਮਾਧ ਅਖੰਡ ਗੁਰਾਂ ਦੀ,
ਆਸਨ ਪਦਮ ਜਮਾਇਆ,
ਜਾਂ ਵੜਿਆ, ਓ ਚਰਨੀਂ ਡਿੱਗਾ,
ਨੈਣ ਗੁਰਾਂ ਹੁਣ ਖੁਹਲੇ,
ਆਖੇ "ਬਖਸ਼ ਲਵੋ ਅਪਰਾਧੀ"
"ਬਖਸ਼ੋ ਬਖਸ਼ੋ" ਬੋਲੇ,
"ਨਰਕ ਅਗਨ ਕੁਈ ਹੋਵੇ ਭਾਰੀ
ਮੈਨੂੰ ਉਸ ਵਿਚ ਪਾਓ,
"ਸਭ ਤੋਂ ਵੱਡਾ ਡੰਡ ਲਗਾਓ,
ਡਾਢੀ ਸਜਾ ਦਿਵਾਓ।
"ਕਰੀ ਅਵੱਗਯਾ ਮੈਂ ਸਤਿਗੁਰ ਦੀ,
ਘਰ ਆਯਾਂ, ਮੈਂ ਤੁਰਿਆ,
"ਆਦਰ ਸੇਵਾ ਕੁੱਝ ਨਾ ਕੀਤੀ।"
ਇਉਂ ਰੋ ਰੋ ਕੇ ਝੁਰਿਆ।
ਪਰ ਗੁਰ ਪ੍ਰੇਮੀ, ਪ੍ਰੇਮ ਅਧੀਨੇ,
ਚੱਕ ਗਲੇ ਸਿਖਲਾਇਆ,
ਸਿਰ ਤੇ ਕੋਮਲ ਹੱਥ ਫੇਰਿਆ,
ਇਹ ਕਹਕੇ ਵਡਿਆਇਆ:
"ਘਾਲ ਪਈ ਅਜ ਥਾਉਂ ਤੁਹਾਡੀ,
ਮੇਲ ਹੁਇਆ ਬਿਸਮਾਦੀ,
"ਹੋਇ ਵਿਛੋੜਾ ਮੂਲ ਨ ਪਿਆਰੇ,

ਕਾਂਪ ਨਾ ਤੂੰ ਹੈ ਖਾਧੀ।
"ਬਚਨ ਕਮਾਵੇ ਜਿਹੜਾ ਕੋਈ,
ਓਹ ਮੈਨੂੰ ਹੈ ਪਿਆਰਾ,
"ਸਿੱਖ ਓਹੋ, ਸਤਸੰਗੀ ਓਹੋ,
ਉਸਦਾ ਬੇੜਾ ਪਾਰਾ।
"ਚਲੋ ਚਲੋ ਆਨੰਦ ਪੁਰੇ ਹੁਣ,
ਸੰਗਤ ਵਿਚ ਰਲਾਵਾਂ।
"ਅੰਮ੍ਰਿਤ ਬਖਸ਼ ਅਕਾਲਪੁਰਖਦਾ,
ਪੂਰਨ ਪਦ ਪਹੁੰਚਾਵਾਂ।"
ਓਸ ਸਮੇਂ ਦੀ ਪ੍ਰੇਮ ਅਵਸਥਾ,
ਵਰਨੀ ਜਾਇ ਨ ਭਾਈ!
ਹੁਕਮ ਵਿਚ ਕਲਜਾਨ ਵਸੇਂਦੀ,
ਸਿੱਖਾਂ ਰਿਦੇ ਵਿਕਾਈ।
ਅੰਮ੍ਰਿਤ ਜਾਇ ਗੁਰਾਂ ਨੇ ਦਿੱਤਾ,
ਹੱਥੀਂ ਆਪ ਛਕਾਇਆ।
ਨਾਮ ਸੁਜਾਨ ਸਿੰਘ ਉਸ ਬਖਸ਼ਿਆ,
ਟੱਬਰ ਫੇਰ ਬੁਲਾਇਆ।
ਵਹੁਟੀ ਪੁੱਤਾਂ ਸਭ ਨੂੰ ਓਥੇ,
ਅੰਮ੍ਰਿਤ ਫੇਰ ਛਕਾਯਾ।
ਰਹੀ ਸੀ ਨਾਰ ਘਰੇ ਪਤੀਬਰਤਾ,
ਪਤੀ ਯਾਦ ਵਿਚ ਰੱਤੀ,
ਖਰਚ ਭੇਜਦੀ ਹੁਕਮ ਕਮਾਂਦੀ,
ਜਤ ਸਤ ਦੇ ਵਿਚ ਪੱਕੀ।
ਇਹ ਆਚਰਨ ਗੁਰਾਂ ਨੂੰ ਭਾਏ,
ਉਹ ਬੀ ਤਰ ਗਈ ਨਾਲੇ,
ਸਿੰਘਾਂ ਦਾ ਟੱਬਰ ਇਹ ਬਣਿਆਂ,
ਹੁਕਮ ਗੁਰਾਂ ਦੇ ਪਾਲੇ।
ਹੁਣ ਪਹੁੰਚੇ ਪੂਰਨ ਪਦ ਉਤੇ,
ਪਾਰ ਗਿਰਾਮੀ ਹੋਏ,
ਆਤਮ ਬਲ ਦੇ ਦਾਤੇ ਹੋਏ,
ਜੀਵੇ, ਪਹਲਾਂ ਮੋਏ।
ਸੁਣੋਂ ਖਾਲਸਾ ਪਿਆਰੇ ਮਿਤ੍ਰੋ!
ਕੰਘੀ ਮਾਰੋ ਮਨ ਨੂੰ,
ਦੱਸੋ ਤਿਆਰ ਕਿਥੋਂ ਤਕ ਹੋਵੇ,
ਹੁਕਮ ਗੁਰੂ ਮੰਨਨ ਨੂੰ।
ਬਚਨ ਨ ਪਾਲੇ ਸਿੱਖ ਕਹਾਵੇ,
ਕਿਸ ਬਿਧ ਦੀ ਹੈ ਸਿੱਖੀ?
ਸਿੱਖੀ ਖੇਡ ਨਾ ਜਾਣੋਂ ਮਿਤ੍ਰੋ!
ਸਿੱਖੀ ਖੰਡਿਓਂ ਤਿੱਖੀ।
ਸਿਦਕ ਧਰੋ ਗੁਰ ਬਚਨ ਕਮਾਵੋ,
ਅਪਨੇ ਸੁਖ ਤਿਆਗੋ।
ਮਨਮਤ ਦੂਰ ਕਰੋ ਮਨ ਵਿਚੋਂ,
ਬਚਨ ਕਮਾਵਨ ਲਾਗੋ।
ਏਥੇ ਸੁਖ ਅੱਗੇ ਹਨ ਮੌਜਾਂ,
ਜੋ ਸਿੱਖੀ ਵਿੱਚ ਪੱਕੇ।
ਜਨਮ ਜੀਤਿਆ ਉਨ੍ਹਾਂ ਪਿਆਰਿਆਂ,
ਹੁਕਮੋਂ ਜੋ ਨਹੀਂ ਥੱਕੇ।

—o—

ਸੂਚਨਾਂ—ਸਿੱਖੀ ਦਾ ਪ੍ਰਚਾਰ, ਸਿਖਾਂ ਵਿਚ ਜਾਗ੍ਰਤ, ਆਤਮ ਰਸ ਦੇ ਰਸੀਆਂ ਦੇ ਸਿਦਕ ਤੇ ਪਜਾਰ ਅਗਲੇ ਪ੍ਰਸੰਗ ਤੋਂ ਕੁਛ ਨਜ਼ਰੀਂ ਆ ਪੈਂਦੇ ਹਨ:—

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

—o—

# ੩੧. ਬੀਬੀ ਤਿਲੋਕ ਬਾਈ ੨* ਤੇ ਘੁਲੂ ਸ਼ਾਹ

ਨਵਾਬ ਸਰਹਿੰਦ ਦਾ 'ਇਸ਼ਰਤ ਕਦਹ' ਇਕ ਅਚਰਜ ਬਾਗ ਅਪਨੇ ਸਮੇਂ ਦਾ ਸੀ, ਜਿਸਦਾ ਸਰੂਪ ਸਰਹਿੰਦਦੇ ਖੋਲਿਆਂ ਵਿੱਚ ਲੋਪ ਰਿਹਾ ਹੈ। ਅਜ ਜਿਥੇ ਠੀਕਰੀਆਂ ਤੇ ਇੱਟਾਂ ਦੇ ਕੰਕਰਾਂ ਦੇ ਸਿਵਾ ਕੁਝ ਨਹੀਂ ਲੱਭਦਾ, ਉਥੇ ਕਦੇ ਬਾਰਾਂਦਰੀਆਂ, ਸੰਖ ਮਰਮਰ ਦੇ ਤਖਤ, ਫੁਹਾਰਿਆਂ ਦੇ ਤਲਾਉ, ਝਰਨੇ, ਸਰੂਆਂ ਦੀਆਂ ਕਤਾਰਾਂ, ਸੁੰਦਰ ਰਵਸ਼ਾਂ, ਅਨੂਪਮ ਕਿਆਰੀਆਂ, ਫੁਲਦਾਰ ਬੂਟੇ, ਫਲਦਾਰ ਪੇੜ ਤੇ ਸੁਗੰਧੀ ਵਾਲੀ ਸੰਘਣੀਛਾਯਾ ਦੇ ਬ੍ਰਿਛ ਲਹ ਲਹ ਕਰਦੇ ਹੁੰਦੇ ਸਨ। ਇਸ ਬਾਗ ਵਿੱਚ ਸੁਖ ਸੁਆਦ ਤੇ ਮੌਜ ਦਾ ਕੀ ਸਾਮਾਨ ਸੀ ਜੋ ਕੱਠਾ ਨਹੀਂ ਕਰ ਰਖਿਆ ਸੀ? ਪਰ ਇਹ ਸਾਰਾ ਸਾਮਾਨ ਸਰੀਰ ਦੇ ਸੁਆਦਾਂ ਦਾ ਵਧਾਉਣ ਵਾਲਾ ਸੀ। ਬਾਗ ਦੀ ਕੋਈ ਸ਼ੈ ਇਸ ਖਯਾਲ ਨਾਲ ਨਹੀਂ ਬਨਾਈ ਗਈ ਸੀ ਕਿ ਜਿਸਤੋਂ ਕੁਝ ਆਤਮਾ ਨੂੰ ਬੀ ਆਨੰਦ ਹੋਵੇ, ਪਰ ਬੰਦਾ ਭਾਵੇਂ ਉਸ ਸਿਰਜਨਹਾਰ ਦੀ ਸਾਜਨਾ ਨੂੰ ਕਿਤਨਾ ਹੀ ਬਿਗਾੜੇ, ਉਸਨੂੰ ਕਿਤਨਾ ਹੀ ਅਯੋਗ ਵਰਤੇ, ਪਰ ਕਾਦਰ ਦੇ ਮਨਤੱਵਨੂੰ ਬਦਲ ਨਹੀਂ ਸਕਦਾ। ਜਦ ਰਾਤ ਨੂੰ ਰਾਗ ਰੰਗ ਸੁਣਕੇ ਨਵਾਬ ਅਪਨੇ ਨੌਕਰਾਂ ਬੇਗਮਾਂ ਬਾਂਦੀਆਂ ਸਣੇ ਮਹਲੀਂ ਚਲਾ ਜਾਵੇ, ਉਹੋ ਬਾਗ ਏਕਾਂਤ, ਚੁਪ, ਸੁਆਦਲੇ ਸੰਹਮ ਨਾਲ ਇਕ ਟਿਕਾਉ ਦੇ ਸਰੂਪ ਵਿੱਚ ਨਜ਼ਰ ਆਵੇ, ਜਿਕੂੰ ਕਿਸੇ ਨੇ ਤਪੋ-ਭੂਮੀ ਬਨਾਈ ਹੋ ॥

ਇਕ ਹੋਰ ਤਮਾਸ਼ਾ ਇਹ ਵਰਤਿਆ ਕਿ ਬਾਗ ਦਾ ਵਡਾ ਬਾਗਵਾਨ, ਜਿਸ ਨੂੰ ਚੌਧਰੀ ਦਾ ਖਿਤਾਬ ਸੀ, ਕੁਝ ਪਰਮੇਸੁਰ ਦੇ ਭੈ ਵਾਲਾ ਹੋਗਿਆ। ਉਹ ਜਦ ਕਦੇ ਅਧੀ ਰਾਤ ਦੇ ਮਗਰੋਂ ਉਠਕੇ ਬਾਗ ਵੇਖੇ ਤਦ ਕੁਦਰਤ ਦਾ ਸ਼ਾਂਤ, ਸਹਜ ਤੇ ਸੁਹਾਉ ਵਾਲਾ ਅਸਰ ਉਸਦੇ ਮਨ ਨੂੰ ਗੁੱਛਾ ਮੁੱਛਾ ਜਿਹਾ ਕਰ ਦੇਵੇ। ਇਕ ਵਿਚੋਂ ਕੁਝ ਰਸ ਆਵੇ, ਕੁਝ ਸੰਹਮ, ਕਦੇ ਕਦੇ ਮੌਤ ਦਾ ਭਖਲਾ ਜਿਹਾ ਬੀ ਪੈ ਜਾਵੇ, ਇਸ ਅਸਰ ਨੇ ਇਸਨੂੰ ਫਕੀਰਾਂ ਦੀ ਖੋਜ ਵਿੱਚ ਪਾਇਆ। ਬਾਗ ਵਿੱਚ ਇਕਲਵੰਜੇ ਮਾਲੀ ਦਾ ਮਕਾਨ ਸੀ, ਜਿਸ ਨੂੰ ਬਾਗ ਦੀ ਸਫੀਲ ਦੇ ਵਿੱਚੋਂ ਇਕ ਵਖਰਾ ਰਸਤਾ ਬੀ ਬਾਹਰ ਨੂੰ ਸੀ, ਇਸ ਕਰਕੇ ਪਰਾਹੁ-ਣਿਆਂ ਦੀ ਅਵਾਜਾਈ ਵਿੱਚ ਬਾਗ਼ ਦੇ ਪੈਹਰੇਦਾਰਾਂ ਦੀ ਕੋਈ ਰੋਕ ਟੋਕ ਨਹੀਂ ਸੀ ਪੈਂਦੀ। ਆਦਮੀ ਪੁਰਾਣਾਂ ਤੇ ਨੇਕ ਹੋਣ ਕਰਕੇ ਐਨਾਂ ਇਤਬਾਰੀ ਸੀ ਕਿ ਬੇਗਮਾਂ ਵਿੱਚ ਆਉਣ ਜਾਣ ਦੀ ਬੀ ਖੁੱਲ੍ਹ ਰੱਖਦਾ ਸੀ। ਫਕੀਰਾਂ ਦੀ ਆਵਾ-

---

*ਇਹ ਪ੍ਰਸੰਗ ਸੰਮਤ ੪੩੯ ਦੇ ਗੁਰਪੁਰਬ ਪਰ 'ਸੱਧਰਾਂ ਵਾਲਾ ਪੁਰਬ', ਦੇ ਨਾਮ ਪ੍ਰਕਾਸ਼ਿਆ ਸੀ।

ਜਾਈ ਨੇ ਇਸ ਮਾਲੀ 'ਘੁਲੂਸ਼ਾਹ' ਉਪਰ ਕੁਛ ਸੂਫੀ ਮਤ ਦੀ ਰੰਗਣ ਚਾੜ੍ਹਨੀ ਸ਼ੁਰੂ ਕੀਤੀ । ਮਾਲੀ ਵਿੱਚ ਮੁਸਲਮਾਨੀ ਤਅੱਸਬ ਤਾਂ ਪੈਹਲੇ ਹੀ ਘਟ ਸੀ, ਕੁਝ ਉਸਦੀ ਵਹੁਟੀ 'ਮਹਤਾਬੋ' ਦੀ ਸੰਗਤ ਨੇ ਹੋਰ ਘਟਾ ਦਿੱਤਾ ਸੀ, ਕਿਉਂ ਜੋ ਇਹ ਬੀਬੀ ਫਕੀਰ ਬੁਧੂਸ਼ਾਹ ਦੇ ਇਕ ਚੇਲੇ ਦੀ ਲੜਕੀ ਸੀ, ਅਰ ਪਿਤਾ ਦੇ ਘਰੋਂ ਕੁਝ ਨਰਮੀ, ਦਇਆ ਤੇ ਪਰਮੇਸੁਰ ਅਰਾਧਣ ਦੇ ਖਯਾਲ ਲੈਕੇ ਆਈ ਸੀ । ਹੁਣ ਘੁਲੂ ਸ਼ਾਹ ਨੂੰ ਆਪ ਫਕੀਰਾਂ ਦੇ ਪਾਸ ਰੱਖਣ ਦਾ ਠਰਕ ਪੈ ਗਿਆ । ਫਕੀਰਾਂ ਵਿੱਚ ਇਸ ਬਾਗ ਦੀ ਅੰਮ੍ਰਤ ਵੇਲੇ ਦੀ ਏਕਾਂਤ ਤੇ ਮੌਜ ਦੀ ਚਰਚਾ ਫੈਲ ਗਈ, ਅੰਮ੍ਰਿਤ ਵੇਲੇ ਨਵਾਬ ਤੇ ਉਸਦੇ ਮੁਸਾਹਬ ਕਦੇ ਬਾਗ ਵੜਦੇ ਹੀ ਨਹੀਂ ਸੇ, ਨੀਂਦ ਤੇ ਨਸ਼ਿਆਂ ਦੀ ਨੀਂਦ ਅਪਨੀ ਗੋਦੀ ਵਿੱਚ ਟਿਕਾਈ ਰੱਖਦੀ ਸੀ, ਇਸ ਕਰਕੇ ਇਸ ਵੇਲੇ ਮਾਲੀ ਦੇ ਮਿੱਤਰ ਬਾਗ ਵਿੱਚ ਰੰਗ ਲਾ ਜਾਂਦੇ, ਐਥੋਂ ਤਾਈਂ ਕਿ ਹਿੰਦੂ ਵੇਦਾਂਤੀ ਬੀ ਏਥੇ ਆਦਰ ਪਾਉਣ ਲਗ ਗਏ ਅਰ ਘੁਲੂ ਪੁਰ ਬੀ ਇਹ ਰੰਗਣ ਚੜ੍ਹਨ ਲਗੀ ਕਿ ਹਰ ਬ੍ਰਿਛ ਪੱਤੇ ਨੂੰ ਰਬ ਸਮਝੇ । ਉਹ ਸੋਚੇ ਤਾਂ ਸਹੀ ਕਿ ਇਹ ਸੱਭ ਰੱਬ ਹੈ, ਪਰ ਜੀ ਵਿੱਚ ਘਟੇ ਨਾ, ਦਲੀਲ ਤੇ ਅਕਲ ਕਈ ਵੇਰ ਵੇਦਾਂਤ ਦੀਆਂ ਯੁਕਤੀਆਂ ਅੱਗੇ ਸਿਰ ਝੁਕਾ ਦੇਵੇ, ਪਰ ਦਿਲ ਵਿੱਚ ਠੰਢ ਨਾ ਪਵੇ ਅਰ ਨਾ ਦਿਲ ਦਾ ਇਕ ਦੋਆ ਜਿਹਾ ਭਰਦਾ ਨਜ਼ਰ ਆਵੇ ।

ਇਕ ਦਿਨ ਬੁਧੂ ਸ਼ਾਹ ਫਕੀਰ ਕੇਵਲ ਇਕ ਦੋ ਚੇਲਿਆਂ ਨਾਲ ਮਸਤਾਨੇ ਭੇਖ ਵਿਚ ਉਥੇ ਆ ਗਿਆ ਤੇ ਘੁਲੂਸ਼ਾਹ ਦੇ ਪਾਸ ਠਹਰਿਆ । ਜਾਂ ਅੰਮ੍ਰਤ ਵੇਲਾ ਹੋਇਆ ਤਾਂ ਬੁਧੂਸ਼ਾਹ ਉਠਕੇ ਬਾਗ ਵਿੱਚ ਜਾ ਬੈਠਾ । ਬੜੀ ਮਧੁਰ ਸੁਰ ਨਾਲ ਕੁਛ ਪੜ੍ਹਿਆ । ਘੁਲੂ ਉਠਕੇ ਮਗਰ ਗਿਆ ਤਾਂ ਬੁਧੂ ਸ਼ਾਹ ਏਹ ਪੜ੍ਹ ਰਿਹਾ ਸੀਃ—

> ਲਾਖ ਉਲਾਹਨੇ ਮੋਹਿ ਹਰਿ ਜਬ ਲਗੁ ਨਹਿ ਮਿਲੈ ਰਾਮ । ਮਿਲਨ ਕਉ ਕਰਉ ਉਪਾਵ ਕਿਛੁ ਹਮਾਰਾ ਨਹ ਚਲੈ ਰਾਮ । ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ । ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ । ਆਸਾ ਪਿਆਸੀ ਰੈਨਿ ਦਿਨੀਅਰੁ ਰਹਿ ਨ ਸਕੀਐ ਇਕੁ ਤਿਲੈ ॥ ਨਾਨਕੁ ਪਇਅੰਪੈ ਸੰਤ ਦਾਸੀ ਤਉ ਪ੍ਰਸਾਦਿ ਮੇਰਾ ਪਿਰੁ ਮਿਲੈ ॥ ੨ ॥

ਖਬਰੇ ਇਨ੍ਹਾਂ ਤੁਕਾਂ ਵਿੱਚ ਕੀ ਜਾਦੂ ਸੀ ਘੁਲੂ ਤਾਂ ਮਾਨੋਂ ਸ਼ਹੀਦ ਹੋਕੇ ਢਹ ਪਿਆ। ਜਦੋਂ ਫਕੀਰ ਜੀ ਉੱਠੇ ਤਦ ਮਗਰ ਮਗਰ ਘਰ ਆਯਾ ਅਰ ਕਹਣ ਲੱਗਾ 'ਸਾਈਂ ਜੀ! ਮੈਂ ਦੁਖੀ ਹਾਂ ਕੁਝ ਮਿਹਰ ਕਰੋ? ਮੈਨੂੰ ਫਕੀਰਾਂ ਦੀ ਸੁਹਬਤ ਕਰਦਿਆਂ ਅੱਠ ਵਰ੍ਹੇ ਲੰਘ ਚਲੇ ਹਨ, ਮੈਂ ਇਹ ਸਿਖਯਾ ਬੀ ਹੈ ਕਿ ਹਮਹਓਸਤ (ਸੱਭ ਰੱਬ ਹੈ) ਇਹ ਬੀ ਕਿ ਮੈਂ ਰੱਬ ਹਾਂ, ਪਰ ਮੇਰੇ ਅੰਦਰ ਕੁਝ ਪੜਦਾ ਨਹੀਂ ਦਿਸਦਾ। ਹਾਂ, ਅੱਜ ਜੋ ਕਲਾਮ ਤੁਸਾਂ ਪੜ੍ਹੀ ਉਸਨੇ ਮੇਰਾ ਕਲੇਜਾ ਚੀਰ ਸਿਟਿਆ ਹੈ। ਮੈਨੂੰ ਭੈ ਪੈ ਰਿਹਾ ਹੈ ਜੋ ਮੈਂ ਕਾਫਰ ਹਾਂ........ । ਨੈਣ ਭਰ ਭਰ ਆਏ........।

ਬੁਧੂ ਸ਼ਾਹ—ਸਾਈਂ ਦੇ ਪਜਾਰੇ! "ਮੈਂ ਰੱਬ ਹਾਂ" ਇਹ ਕੁਫ਼ਰ ਹੈ । ਰੱਬ ਇਕ ਹੈ, ਤੂੰ ਦੂਸਰਾ ਹੈਂ । ਦੋ ਰੱਬ ਨਹੀਂ ਹੋ ਸਕਦੇ । ਹਾਂ, ਪਜਾਰੇ! ਤੂੰ ਰੱਬ ਨਾਲ ਐਉਂ

ਮੁੜ ਸਕਦਾ ਹੈਂ, ਜਿਕੂੰ ਤੂੰ ਬੂਟਿਆਂ ਨਾਲ ਪਿਉਂਦਾਂ ਜੋੜਦਾ ਹੈਂ, ਇਸ ਰਸਤੇ ਲਗੇਂ ਤਾਂ ਜ਼ਰੂਰ ਸੁਖ ਪਾਵੇਂ।

ਘੁੱਲੂ—ਲਿੱਲਾ (ਰੱਬ ਦੇ ਵਾਸਤੇ) ਮੈਨੂੰ ਉਸ ਰਸਤੇ ਪਾਓ!

ਬੁਧੂ ਸ਼ਾਹ—ਭਾਈ ਮੈਨੂੰ ਜਾਪਦਾ ਹੈ,ਕਿ ਤੇਰੇ ਜੋਗੀ ਦਾਤ ਮਾਖੋਵਾਲ ਅਨੰਦਪੁਰ ਵਿਚ ਹੈ, ਜਿਥੇ ਖ਼ੁਦਾ ਦਾ ਨੂਰ ਪਰਗਟ ਹੋਇਆ ਸੰਸਾਰ ਨੂੰ ਤਾਰ ਰਿਹਾ ਹੈ, ਜਿਸਦੀ ਬਾਣੀ ਮੈਂ ਪੜ੍ਹਦਾ ਸਾਂ ਤੇ ਤੂੰ ਜਿਸਤੋਂ ਸੱਟ ਖਾਧੀ ਹੈ।ਜੇ ਸਰਬ ਸੁਖਾਂ ਸੁਖ ਲੋੜਦਾ ਹੈਂ ਤਾਂ ਉਸ ਹਜ਼ੂਰੀ ਵਿਚ ਹਾਜ਼ਰ ਹੋ, ਉਸ ਮੁਹੱਬਤ ਦੇ ਜ਼ਹੂਰ, ਉਸ ਨੂਰ ਦੇ ਪ੍ਰਕਾਸ਼ ਨੂੰ ਮਿਲ।

ਬੁਧੂ ਸ਼ਾਹ ਦਾ ਇਹ ਕੰਹਦੇ ਕੁਛ ਗਲਾ ਰੁਕ ਗਿਆ,ਪ੍ਰੇਮ ਨਾਲ ਕੰਠ ਗਦ ਗਦ ਹੋ ਗਿਆ। ਬੇਬਸੇ ਹੋਏ ਨੇ ਹੁਣ ਗੁਰੂ ਜੀ ਦੀ ਹੋਰ ਮੰਹਮਾ ਕੀਤੀ ਕਿ ਘੁਲੂ ਤੇ ਮਹਤਾਬ ਦੀਆਂ ਅੱਖਾਂ ਅਗੇ ਉਹ ਤੇਜਮਈ ਪ੍ਰੇਮ ਪੁੰਜ ਸੂਰਤ 'ਫਿਰ ਗਈ' ਅਰ ਅਗੰਮ ਦਾ ਪਰੇਮ ਉਸ ਸੂਰਤ ਨਾਲ ਮਾਨੋਂ ਜਾਗ ਪਿਆ। ਬੁਧੂ ਸ਼ਾਹ ਤਾਂ ਇਕ ਦੋ ਦਿਨਾਂ ਵਿਚ ਵਿਦਾ ਹੋ ਗਏ ਤੇ ਘੁਲੂ ਸ਼ਾਹ ਲਗੇ ਪਰੇਮ ਵਿਚ ਘੁਲਨ। ਅੱਠਾਂ ਵਰ੍ਹਿਆਂ ਵਿਚ ਕੋਈ ਬੂਟਾ ਬ੍ਰਿੱਛ ਰੱਬ ਨਾ ਹੋ ਭਾਸਿਆ, ਪਰ ਅਜ ਤਾਂ ਜਿੱਧਰ ਨਜ਼ਰ ਕਰਦੇ ਹਨ, ਉਸ ਗੁਣਾਂ ਦੇ ਪੁਤਲੇ ਦੀ ਪਜਾਰੀ ਸੂਰਤ ਅੱਖਾਂ ਅਗੇ ਝਲਕਾਰ ਮਾਰ ਜਾਂਦੀ ਹੈ। ਇਕ ਸ਼ਬਦ ਬੁਧੂ ਸ਼ਾਹ ਫਾਰਸੀ ਅੱਖਰਾਂ ਵਿਚ ਲਿਖਕੇ ਦੇ ਗਏ ਸੇ:—

ਸਤਿਗੁਰਆਇਓ ਸਰਣਿ ਤੁਹਾਰੀ।
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥ ੧ ॥ ਰਹਾਉ ॥
ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥ ਲੇਖਾ ਛੋਡਿਅਲੇਖੈ ਛੂਟਹ ਹਮ ਨਿਰਗੁਨ ਲੇਹੁਉਬਾਰੀ ॥ ੧ ॥ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ। ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹੁ ਬਾਰੀ ॥ ੨ ॥

ਇਹ ਸਬਦ ਵਹੁਟੀ ਗਭਰੂ ਦੇ ਕੰਠ ਹੋਗਿਆ, ਕੰਠ ਕੀ ਹਿਰਦਾ ਵਿਨ੍ਹ ਗਿਆ, ਅਠ ਪਹਰ ਇਸੇ ਦਾ ਜਾਪ ਹੈ,ਅਠ ਪਹਰ ਦਰਸਨ ਦੀ ਸੱਧਰ ਹੈ। ਅਠ ਪਹਰ ਦਰਸਨ ਦੀ ਆਸਾ ਦਾ ਵੈਰਾਗ ਹੈ, ਪਰ ਮੁਸ਼ਕਲ ਹੈ ਇਹ,ਕਿ ਨੌਕਰੀ ਨਵਾਬ ਦੀ ਹੈ, ਜਿਸਦੀ ਗੁਰੂ ਸਾਹਿਬਾਂ ਨਾਲ ਅਤਿ ਦੁਸ਼ਮਨੀ ਹੈ; ਜੇ ਪਤਾ ਲਗ ਜਾਏ ਤਾਂ ਜਿੰਦ ਜਾਏ, ਜੇ ਛੁਟੀ ਲੈਕੇ ਜਾਏ ਤੇ ਮੁੜ ਆਯਾਂ ਬਹੁ ਲਗੇ ਤਦ ਘਾਣ ਬੱਚਾ ਪੀੜ੍ਹਿਆ ਜਾਏ। ਜੇ ਚੋਰੀ ਚਲਾ ਜਾਏ ਤੇ ਮੁੜ ਨਾ ਆਵੇ ਤਦ ਮਗਰੋਂ ਸਾਰੇ ਪ੍ਰਵਾਰ ਪਰ ਅੱਨਜਾਈ ਨਵਾਬ ਦਾ ਕਹਰ ਟੁੱਟ ਪਵੇ। ਪਰ ਉਧਰ ਇਹਭੈ ਹੈ ਕਿ 'ਮੌਤ' ਰੂਪੀ ਨਵਾਬ ਪਤਾ ਨਹੀਂ ਕਦ ਆ ਜਾਵੇ? ਜੇ ਦਰਸਨੋਂ ਮੁਹਰੇ ਆਜਾਏ ਤਦ ਕਿਸ ਤੜਫਨੀ ਵਿਚ, ਕਿਸ ਲਾਲਸਾ ਵਿਚ ਸਿਕਦੇ ਤੇ ਤਰਸਦੇ ਹੀ ਤੁਰ ਜਾਣਾ ਪਵੇ। ਇਸ ਦਸ਼ਾ ਵਿਚ ਦਿਨ ਗੁਜ਼ਰਦੇ ਹਨ। ਜੇ ਕਦੇ ਸਿਖ ਦੀ ਸੂਰਤ ਦਿੱਸਦੀ ਹੈ ਤਦ ਦਿਲ ਵਿਚੋਂ ਬਿਜਲੀ ਦਾ ਇਕ ਝਲਕਾਰ ਜਿਹਾ ਲੰਘ ਜਾਂਦਾ ਹੈ ਕਿ ਇਹਸੂਰਤਉ ਪਜਾਰੇ ਦੀ ਮੂਰਤ ਉਤਰੀ ਹੋਈ ਹੈ ਬੇਵਸਾ ਸਿਰ ਨੀਉਂਦਾਹੈ;ਕਈ ਵੇਰ ਚੋਰੀ ਘਰ ਲਿਆ ਕੇ ਰਖਦਾ ਹੈ, ਸੇਵਾ ਕਰਦਾ ਹੈ ਅਰ ਬਾਣੀ ਸੁਣਦਾ ਹੈ। ਜਿਉਂ ਜਿਉਂ

ਬਾਣੀ ਸੁਣਦਾ ਹੈ, ਤਿਉਂ ਤਿਉਂ ਭੌਰੇ ਵਾਂਙੂ ਹੋਰ ਵਿੰਨ੍ਹਿਆਂ ਜਾਂਦਾ ਹੈ। ਸੁਣ ਸੁਣਕੇ 'ਮਹਤਾਬ' ਨੇ ਕਈ ਸਬਦ ਕੰਠ ਕਰ ਲਏ, ਰਾਤ ਨੂੰ ਅਚਰਜ ਮਨੋਹਰ ਸੁਰ ਨਾਲ ਗਾਉਂਦੀ ਹੈ। ਕਦੇ ਕਦੇ ਅੰਮਰਤ ਵੇਲੇ ਬਾਗ ਵਿਚ ਉਸਦੀ ਮਿਠੀ ਸੁਰ ਐਸ ਤਰਾਂ ਗੂੰਜਦੀ ਹੈ ਕਿ ਆ ਮੁਹਾਰੀ ਸੁਣਨ ਵਾਲੇ ਦੀ ਸੁਰਤ ਜੁੜਦੀ ਜਾਏ। ਗੁਰੂ ਜੀ ਦੇ ਦਰਸ਼ਨਾਂ ਦੀ ਸਿੱਕ ਨੇ ਸੰਗਤ ਨਾਲ ਪਿਆਰ ਪਾ ਦਿਤਾ ਹੈ। ਸਿਖ ਨਾਮ ਸੁਣਕੇ ਕਲੇਜਾ ਠਰ ਜਾਂਦਾ ਹੈ, ਵਾਹ ਲਗਦੇ ਸਿਖ ਨੂੰ ਘਰ ਲਿਆਕੇ ਸੇਵਾ ਜਰੂਰ ਹੀ ਕੀਤੀ ਜਾਂਦੀ ਹੈ। ਸਿਖਾਂ ਵਿਚ ਬੀ ਇਸਦੀ ਚਰਚਾ ਹੋਤੁਰੀ। ਜਿਸ ਸ਼ਹਰ ਵਿਚ ਸਿਖਾਂ ਨੂੰ ਕਈ ਵੇਰ ਕਲੇਸ਼ ਵਾਪਰ ਜਾਂਦੇ ਸੇ, ਉਥੇ ਇਕ ਪਰੇਮੀ ਦੀ ਗੁਪਤ ਠਾਹਰ ਬਣ ਗਈ ਹੈ। ਘੁਲੂ ਨੂੰ ਪਤਾ ਸੀ ਕਿ ਇਸ ਸ਼ਹਰ ਵਿਚ ਜੇ ਕੋਈ ਮੁਸਲਮਾਨ ਸਿੱਖ ਪਰ ਧੱਕਾ ਕਰੇ ਤਾਂ ਦਾਦ ਫਰਯਾਦ ਨਹੀਂ ਹੁੰਦੀ,ਇਸ ਕਰਕੇ ਉਹ ਸਿਖਾਂ ਦੀ ਰੱਖਯਾ ਅਰ ਸਹਾਇਤਾ ਗੁਪਤ ਤ੍ਰੀਕਿਆਂ ਨਾਲ ਕਰਦਾ ਸੀ। ਜਦ ਕੋਈ ਸਿੱਖ ਉਸ ਪਰ ਪ੍ਰਸੰਨ ਹੋਕੇ ਵਿਦਾ ਹੋਣ ਲਗਦਾ ਹੈ ਤਦ ਮੀਆਂ ਬੀਬੀ ਗਲ ਵਿਚ ਪੱਲਾ ਪਾਕੇ ਵੈਰਾਗਵਾਨ ਹੋਇ ਉਸ ਦੇ ਅਗੇ ਹਥ ਜੋੜਕੇ ਖਲੋ ਜਾਂਦੇ ਤੇ ਬਿਨੈ ਕਰਦੇ ਹਨ "ਹੇਗੁਰੂ ਸੁਆਰੇ! ਅਸੀਸ ਦੇਹ ਜੋ ਇਨ੍ਹਾਂ ਨੈਣਾਂ ਨੂੰ ਬੀ ਉਸ ਸੱਚੇ ਨੂਰਦਾ ਦੀਦਾਰ ਹੋਵੇ। ਅਸੀਸ ਦੇਹ ਜੋ ਤੁਸਾਂ ਵਾਂਙ ਉਸ ਨੂਰ ਤੋਂ ਅਸੀ ਬੀ ਰੰਗੇ ਜਾਈਏ"।

ਬਾਗ ਦੀ ਪੂਰਬ ਵਲ ਤਾਂ ਘੁਲੂ ਦਾ ਨਿੱਕਾ ਜਿਹਾ ਘਰ ਸੀ ਤੇ ਪੱਛਮੀ ਸਫੀਲ ਨਾਲ ਪਾਤਸ਼ਾਹੀ ਮਹਲ ਸੀ, ਜਿਸ ਵਿਚੋਂ ਬਾਗ ਨੂੰ ਕਈ ਰਸਤੇ ਸਨ। ਨਵਾਬ ਦੀ ਇਕ ਪਿਆਰੀ ਬੇਗਮ 'ਜ਼ੈਨਾਂ' ਦੇ ਮਹਲ ਦੇ ਕਮਰੇ ਐਨ ਬਾਗ ਦੀ ਸਫੀਲ ਦੇ ਉੱਪਰ ਸਨ।ਨਵਾਬ ਤਾਂ ਅਕਸਰ ਸ਼ਰਾਬੀ ਹੋਕੇ ਅਧੀ ਰਾਤ ਤੋਂ ਮਗਰੋਂ ਬੇਸੁਧ ਹੋ ਜਾਂਦਾ ਸੀ, ਪਰ ਜ਼ੈਨਾਂ* ਕਈ ਵੇਰ ਤੜਕੇ ਉਠ ਖੜੋਂਦੀ ਸੀ,ਅਰ ਕਦੇ ਕਦੇ ਮਹਤਾਬ ਦੀ ਪਿਆਰੀ ਸੁਰ ਉਸਦੇ ਕੰਨੀਂ ਪੈ ਜਾਯਾ ਕਰਦੀ ਸੀ। ਉਂਞ ਭੀ ਮਹਤਾਬ ਦਾ ਉਸ ਪਾਸ ਆਉਣ ਜਾਣ ਸੀ, ਪਰ ਹੁਣ ਕੁਝ ਪਿਆਰ ਹੋਰ ਵਧ ਗਿਆ। ਸੌਂਕਣਾਂ ਦੇ ਦੁਖ, ਅਪਨੇ ਬਦੋ ਬਦੀ ਮਹਲੀਂ ਪੈਣ ਦੇ ਕੀਰਨੇ, ਨਵਾਬ ਦੇ ਸ਼ਰਾਬੀ ਹੋਕੇ ਦੁਖ ਦੇਣੇ, ਉਸਦੇ ਪਰਜਾ ਨਾਲ ਅਤਯਾਚਾਰ ਦੇ ਦੁਖ ਜੋ ਜੈਨਾ ਦਾ ਸੀਨਾ ਸਾੜਦੇ ਹੁੰਦੇ ਸੀ, ਓਹ ਦਰਦ ਮਹਤਾਬ ਨਾਲ ਵੰਡੀਣ ਲਗੇ ਅਰ ਅੰਤ੍ਰਿਗ ਸਖੀਆਂ ਵਾਂਙ ਹਿਤ ਹੋ ਗਿਆ, ਇਸਦੇ ਦੱਧੇ ਹੋਏ ਜੀ ਨੂੰ ਕਈ ਵੇਰ ਮਹਤਾਬ ਦਾ ਗੁਰਬਾਣੀ ਦਾ ਉਚਾਰ ਤੇ ਉਪਦੇਸ਼ ਠੰਢ ਪਾਉਂਦਾ।

ਪ੍ਰੇਮ ਲਗਿਆਂ ਅੱਠ ਮਹੀਨੇ ਲੰਘ ਗਏ, ਰਾਤਾਂ ਠਰਨ ਲਗੀਆਂ, ਮੱਘਰ ਨੇ ਪੈਰ ਜਮਾ ਲਏ, ਸਰਦੀ ਦੇ ਕਾਰਨ ਨਵਾਬ ਦੀਆਂ ਬਾਗ਼ ਵਿਚ ਮਜਲਸਾਂ ਮੱਧਮ ਹੁੰਦੀਆਂ ਹੁੰਦੀਆਂ ਬਸ ਹੋ ਗਈਆਂ। ਹੁਣ ਰੰਗ ਰਲੀਆਂ ਦੇ ਠਾਠ, ਰਾਗ, ਸ਼ਰਾਬ ਦੇ ਜਲਸੇ ਮਹਲੀਂ ਹੋਣ ਲੱਗੇ, ਇਸ ਕਰਕੇ ਮਾਲੀ ਮਾਲਣ ਨੂੰ ਸਾਰੀ ਰਾਤ ਬਾਗ਼ ਵਿਹਲਾ ਮਿਲ ਜਾਂਦਾ ਹੈ।ਤਾਰਿਆਂ ਦੀ ਪਿਆਰੀ ਪਿਆਰੀ ਠੰਢੀ ਸੁਹਾਣੀ ਭਿੰਨੀ ਤੇ ਛਟਕੀ ਹੋਈ ਰਾਤ ਵਿਚ ਡੁੱਬ ਮਾਰਕੇ ਮੀਆਂ ਬੀਬੀ ਬੈਠੇ

*ਜ਼ੈਨਾਂ ਦੇ ਹਾਲ ਲਈ ਪੜ੍ਹ ਜ਼ੈਨਾਂ ਦਾ ਵਿਰਲਾਪ ਇਸੇ ਪੋਥੀ ਦਾ ਪ੍ਰਸੰਗ ਪੰਜਾਹਵਾਂ॥

ਵੈਰਾਗ ਦੇ ਸ਼ਬਦ ਪੜ੍ਹਦੇ ਤੇ ਪ੍ਰਾਰਥਨਾਂ ਕਰਦੇ। ਦੇਖੋ ਕੁਦਰਤਾਂ! ਸਾਈਂ ਦੀਆਂ ਕੁਦਰਤਾਂ! ਕਲਜੁਗ ਲਈ ਰਚੇ ਹੋਏ ਬਾਗ ਵਿਚ ਸਤਜੁਗ ਫੇਰਾ ਮਾਰਦਾ ਹੈ।

ਬਾਗ਼ ਦੇ ਹੋਰ ਕਾਮੇ ਤੇ ਮਾਲੀ ਸ਼ਹਰ ਦੇ ਰਿਵਾਜ ਮੁਜਬ ਰਾਤ ਨੂੰ ਘਰੀਂ ਚਲੇ ਜਾਂਦੇ ਸਨ, ਇਸ ਕਰਕੇ ਬੀ ਭੇਤ ਲੁਕਿਆ ਰਿਹਾ, ਤੇ ਕੁਛ ਮਾਲੀ ਦਾ ਪਜਾਰ ਵਾਲੇ ਹੋਣਾ ਬੀ ਸਹੈਤਾ ਕਰੀ ਗਿਆ ਤੇ ਅਕਸਰ ਆਵਾਜਾਈ ਸੂਫੀਆਂ ਦੀ ਜੋ ਸੀ, ਉਹ ਬੰਦ ਨਹੀਂ ਸੀ ਹੋਈ, ਤੇ ਸੂਫੀ ਮੁਸਲਮਾਨ ਹੁੰਦੇ ਹਨ, ਇਸ ਕਰਕੇ ਮਾਲੀ ਦੇ ਕਾਮਿਆਂ ਵਿਚੋਂ ਸੂੰਧਕ ਨਹੀਂ ਨਿਕਲੀ ਸਿਵਾ ਇਸਦੇ ਕਿ 'ਘੁਲੂ ਫਕੀਰ ਦੋਸਤ ਹੈ'। ਪਰ ਬਿਰਹੋਂ ਦੀ ਪੀੜਾ ਹੁਣ ਅਸਹ ਹੋਗਈ। ਘੁਲੂ ਦਾ ਪ੍ਰੇਮ ਹੁਣ ਕਾਂਗਾਂ ਵਾਂਙੂ ਚੜ੍ਹਆਯਾ। ਹੁਣ ਦਿਲ ਕੰਹਦਾ ਹੈ:ਹੋਇ ਜੋ ਹੋਣਾ ਹੈ, ਜਿੰਦ ਕੀ ਚੀਜ਼ ਤੇ ਰੁਜ਼ਗਾਰ ਕੀ ਹੈ? ਇਨ੍ਹਾਂ ਤੁੱਛ ਡਰਾਂ ਬਦਲੇ ਪਿਆਰੇ ਦੇ ਦਰਸ਼ਨ ਤੋਂ ਬਾਝ ਸ੍ਵਾਸ ਬਿਰਥਾ ਗਵਾਉਣੇ ਅਪਨਾ ਆਪ ਕੁਹਣਾ ਹੈ, ਚਲੋ ਹੁਣ ਚੱਲੀਏ। ਇਹਨਾਂ ਵਿਚਾਰਾਂ ਵਿਚ ਹੀ ਪਤਾ ਲੱਗ ਗਿਆ ਕਿ ਗੁਰਪੁਰਬ ਸਪਤਮ ਨੇੜੇ ਹੈ, ਅਰ ਇਹ ਇਕ ਐਸਾ ਅਸ-ਚਰਜ ਸਮਾਂ ਹੁੰਦਾ ਹੈ ਕਿ ਜਿਸ ਵੇਲੇ ਪੂਰਾਂ ਦੇ ਪੂਰ ਪਾਰ ਹੋ ਜਾਂਦੇ ਹਨ। ਇਹ ਖਬਰ ਪਾਕੇ ਦੰਪਤੀ ਨੇ ਪੱਕੀ ਸਲਾਹ ਕਰਲਈ। ਦਿਨ ਪਤਝੱੜ ਦੇ ਹੁੰਦੇ ਹਨ ਮਹੀਨੇ ਕੁ ਦੀ ਛੁੱਟੀ ਮਿਲ ਗਈ ਤੇ ਤੁਰਨ ਦੀਆਂ ਚੁਪ ਕੀਤੀਆਂ ਤਿਆਰੀਆਂ ਹੋਣ ਲੱਗੀਆਂ। ਇਕ ਦਿਨ ਸਵੇਰ ਸਾਰ ਮਹਤਾਬ ਜੈਨਾਂ ਪਾਸ ਸੱਦੀ ਗਈ। ਅੱਗੇ ਜੈਨਾਂ ਗੜੇ ਗੜੇ ਦੀ ਹੰਝੂ ਰੋਏ! ਮਹਤਾਬ ਨੇ ਕਿਹਾ: ਸੁਆਣੀ ਜੀ! ਸੁਖ ਤਾਂ ਹੈ? ਕਹਣ ਲਗੀ, ਸੁਖ ਕਾਹਦੀ ਔਹ ਦੇਖ! ਇਹ ਕੰਹਦੀ ਦੂਜੇ ਕਮਰੇ ਲੈ ਗਈ। ਉੱਥੇ ਕੰਧ ਨਾਲ ਇਕ ਤਖਤਾ ਖੜਾ ਸੀ, ਜਿਸ ਪਰ ਇਕ ਜੁਆਨ ਇਸਤ੍ਰੀ ਰੱਸੇ ਨਾਲ ਜਕੜੀ ਹੋਈ ਸੀ। ਹੱਥਾਂ ਪੈਰਾਂ ਵਿਚ ਡਾਢੇ ਨੀਲ ਪੈ ਰਹੇ ਸਨ, ਅਰ ਚਿਹਰਾ ਸਾਵਾ ਪੂਣੀ ਹੋ ਰਿਹਾ ਸੀ! ਦੋ ਗੋਲੀਆਂ ਪਹਰੇ ਖ਼ੜੀਆਂ ਸਨ। ਇਸ ਦੀ ਵਿਥਯਾ ਜੈਨਾਂ ਨੇ ਮਹਤਾਬ ਨੂੰ ਇਹ ਦੱਸੀ:—

'ਸ਼ਹਰ ਵਿਚ ਕੱਲ ਇਕ ਸਿਖ ਵਿਵਾਹ ਕਰਕੇ ਡੋਲਾ ਲਿਆਇਆ ਸੀ। ਕਾਜੀ ਸਾਹਬ ਨੇ ਬਜ਼ਾਰ ਵਿਚ ਹੀ ਡੋਲਾ ਘੇਰ ਲਿਆ ਅਰ ਖੋਹਕੇ ਨਵਾਬ ਸਾਹਬ ਪਾਸ ਭੇਜ ਦਿਤਾ। ਨਵਾਬ ਨੇ ਇਸ ਨੂੰ ਮੇਰੇ ਡੇਰੇ ਭੇਜ ਦਿੱਤਾ। ਜਦ ਆਪ ਰਾਤ ਨੂੰ ਾਏ ਤਦ ਇਸ ਨੂੰ ਸਾਹਮਣੇ ਸੱਦਿਆ, ਗੈਹਣੇ ਕਪੜੇ ਦੇ ਲਾਲਚ ਦਿੱਤੇ, ਮਿੰਨਤਾਂ ਕੀਤੀਆਂ, ਪਰ ਇਸ ਬੰਦੀ ਨੇ ਇਕੋ ਨੰਨੇ ਦੀ ਪੱਟੀ ਪੜ੍ਹੀ। ਫੇਰ ਇਸ ਨੂੰ ਨਵਾਬ ਨੇ ਹੱਸ ਕੇ ਕਿਹਾ:— ਐਥੇ ਤੇਰਾ ਕੌਣ ਸਹਾਈ ਹੈ ਜਿਸ ਦੀ ਹਿਮੈਤ ਤੇ ਹਠ ਕਰ ਰਹੀ ਹੈਂ? ਭੈਣ ਜੀ ਹਿਕੇ ਤਾਂ ਇਹ ਚੁਪ ਸੀ ਹਿਕੇ ਖਬਰੇ ਕਿਸ ਦਰਦਨਾਕ ਅਵਾਜ਼ ਨਾਲ ਬੋਲੀ: "ਮੇਰਾ ਸਹਾਈ ਮੇਰੇ ਅੰਗ ਸੰਗ ਹੈ, ਅਰ ਉਹ ਮੈਨੂੰ ਬਚਾਵੇਗਾ।" ਨਵਾਬ ਨੇ ਕਿਹਾ ਕੌਣ ਤੇਰਾ ਸਹਾਈ ਹੈ? ਬੋਲੀ:— ਕਲਗੀਧਰ ਮੇਰਾ ਰਾਖਾ ਮੇਰੇ ਨਾਲ ਹੈ।' 'ਕਲਗੀਧਰ ਦਾ ਨਾਂ ਸੁਣਕੇ ਰੋਹ ਚੜ੍ਹਗਿਆ। ਪਹਲੇ ਗੋਲੀਆਂ ਤੋਂ ਮਾਰ ਕੁਟਾਈ, ਬੰਦੀ ਚੂਰ ਹੋ ਗਈ, ਪਰ ਸ਼ੁਕਰ ਸ਼ੁਕਰ ਕਰਦੀ ਰਹੀ, ਫੇਰ ਇਸਨੂੰ ਏਹ ਸਜ਼ਾ ਦਿਤੀ ਜੋ ਦੇਖ ਰਹੇ ਹੋ। ਮੈਂ ਬਹੁਤ

ਕਿਹਾ, ਪਰ ਮੰਨਿਆਂ ਨਹੀਂ। ਇਹ ਕਹ ਗਏ ਹਨ ਕਿ "ਇਸਨੂੰ ਆਪਨੀ ਗੋਲੀ ਬਨਾ ਲਓ।" ਦਸੋ ਭੈਣ ਜੀ! ਕੀ ਕਰਾਂ? ਕੀ ਕਰਾਂ? ਉਸਨੇ ਕਿਹਾ ਤੇ ਮਹਤਾਬ ਵੈਰਾਗ ਦੇ ਵੇਗ ਵਿਚ ਉਠਕੇ ਇਕ ਦਮ ਤਖਤੇ ਦੇ ਪਾਸ ਗਈ ਅਰ ਪਲੋ ਪਲੀ ਵਿਚ ਪੈਹਰੇ-ਦਾਰਨੀਆਂ ਦੇ ਹਟਕਦਿਆਂ ਰੱਸੇ ਖੋਲ੍ਹਕੇ ਬੀਬੀਨੂੰ ਚਕਕੇ ਗੋਦ ਵਿਚ ਪਾ ਲਿਆ ਤੇ ਕਿਹਾ ਕਿ "ਬੇਗਮ ਸਾਹਿਬ! ਆਹ ਕਰੋ। ਐਤਨਾਂ ਕੀ ਨਿਰਬਲ ਹੋ ਜਾਣਾ? ਐਸੇ ਦੁਖੀਆਂ ਦਰਦਵੰਦਾਂ ਤੇ ਦਇਆ ਕੀਤਾ ਕਰੋ, ਬੜੀ ਓੜਕ ਅਪਨੀ ਜਾਨ ਹੈ ਨਾ ਚਲੀ ਗਈ ਤਾਂ ਵਾਰੀ ਘੋਲੀ, ਸਾਡੇ ਵਰਗੇ ਲਖਾਂ ਕ੍ਰੋੜਾਂ ਰੋਜ ਮਰਦੇ ਹਨ ਅਸੀ ਮਰ ਗਏ ਤਾਂ ਕੀ ਘਾਟਾ ਪੈ ਜਾਏਗਾ। ਲਓ ਹੁਣ ਇਸਨੂੰ ਮੈਂ ਲੈ ਜਾਂਦੀ ਹਾਂ। ਜੇ ਨਵਾਬ ਜੀ ਨੂੰ ਕ੍ਰੋਧ ਆਵੇ ਤਦ ਮੈਂ ਇਸਦੀ ਥਾਂ ਮਰਨ ਨੂੰ ਤਯਾਰ ਹਾਂ।" ਇਹ ਕਹਕੇ ਮਹਤਾਬ–ਉਸ ਅਪਨੇ ਪਯਾਰੇ ਗੁਰੂ ਦੇ ਨਾਮ ਪਰ ਸ਼ਹੀਦ ਹੋਣ ਵਾਲੀ–ਪਯਾਰੀ ਨੂੰ, ਕੁਖ ਦੀ ਜਾਈ ਧੀ ਵਾਂਙੂ ਚੁਕ ਕੇ ਅਪਨੀ ਕੁਟੀਆ ਵਿਚ ਲੈ ਗਈ, ਜਾਕੇ ਪਤੀ ਨੂੰ ਸਾਰਾ ਹਾਲ ਦੱਸਿਆ। ਉਹ ਪਿਆਰੇ ਦੇ ਨਾਮ ਤੋਂ ਵਿਕ ਚੁਕਾ ਹੋਇਆ ਪ੍ਰੇਮੀ ਉਸਸਿਦਕਦੀ ਜਗਵੇਦੀ ਪੁਰ ਕੁਰਬਾਨ ਹੋ ਰਹੀ ਪੁਤ੍ਰੀ ਨੂੰ ਵੇਖਕੇ ਗਦ ਗਦ ਹੋ ਗਿਆ। ਮਹਤਾਬ ਨੇ ਉਸੇ ਵੇਲੇ ਉਸਦੇ ਬਦਨਤੇ ਨਰਮ ਮਾਲਸ਼ ਕਰਕੇ ਟਕੋਰ ਕੀਤੀ, ਅਰ ਗਰਮ ਕਪੜੇ ਪਹਨਾਏ ਤੇ ਗਰਮ ਦੁਧ ਪਿਲਾਉਣ ਦਾ ਉਪ੍ਰਾਲਾ ਕਰਾਯਾ। ਜਦ ਉਹ ਦੁਲਾਰੀ ਸ਼ੁਕਰ ਕਰਦੀਕਰਦੀ ਸੌਂਗਈਤਦਘੁੱਲੂਨੇ ਉਸਦਾ ਘਰ ਲੱਭਾ, ਅਰ ਉਸਦੇ ਪਤੀ ਨੂੰ ਜੋ ਅਤਿ ਵਯਾਕੁਲ ਹੋ ਰਿਹਾ ਸੀ, ਸਾਰੀ ਵਿਥਯਾ ਕਹੀ। ਉਸ ਸਿਖ ਦੀ ਖੁਸ਼ੀ ਤੇ ਉਸਦੇ ਪ੍ਰਵਾਰ ਦੇ ਅਨੰਦ ਦੀ ਕੀਹ ਕਥਾ ਕੀਤੀ ਜਾਵੇ? ਘੁਲੂ ਨੂੰ ਉਹ ਰੰਗ, ਉਸ ਸਿਖ ਦੇ ਚੇਹਰੇ ਦੀ ਉਮੰਗ ਦੇਖ ਕੇ ਕੀ ਦਿਸਿਆ ਕਿ ਕਲਗੀਧਰ ਜੀ ਦੀ ਮੋਹਿਨੀ ਮੂਰਤ ਹੱਸ ਰਹੀ ਹੈ।

ਗਲ ਕੀ ਪਰਵਾਰ ਵਿਚ ਥੋੜੀ ਵਿਚਾਰ ਦੇ ਮਗਰੋਂ ਇਹ ਸਲਾਹ ਠਹਰੀ ਕਿ ਬਰਖੁਰਦਾਰ ਇਸ ਸ਼ੈਹਰ ਦਾ ਵਾਸ ਛਡਕੇ ਅਨੰਦਪੁਰ ਹੁਣੇ ਚਲਾ ਜਾਵੇ ਅਰ ਫਲਾਣੇ ਪਿੰਡ ਪਹੁੰਚਕੇ ਬਹਲੀ ਦਾ ਬੰਦੋਬਸਤ ਕਰੇ। ਲੌਢੇ ਪਹਰ ਤੋਂ ਪਹਲਾਂ ਅਸੀ ਬੀਬੀ ਨੂੰ ਉਥੇ ਪੁਚਾ ਦਿਆਂਗੇ, ਬਸ ਫੇਰ ਰਾਤੋ ਰਾਤ ਨਿਕਲ ਜਾਏ। ਇਹ ਗੋਂਦ ਗੁੰਦਕੇ ਘੁਲੂ ਘਰ ਆਯਾ, ਦੁਪਹਰ ਮਗਰੋਂ ਬੀਬੀ ਦੀ ਜਾਗ ਖੁਲ੍ਹੀ, ਸਸ ਜੋ ਤੁਰਕਾਂਨੀ ਬੁਰਕਾ ਪਾਕੇ ਆਈ ਹੋਈ ਸੀ, ਨੌਂਹ ਦੇ ਵਾਰਨੇ ਗਈ, ਪ੍ਰਸ਼ਾਦ ਛਕਾਯਾ ਅਰ ਉਸੇ ਵੇਲੇ ਬੁਰਕੇ ਪਹਨਕੇ ਸਸ, ਸਹੁਰਾ, ਨੌਂਹ ਤੇ ਮਹਤਾਬਬਹਲੀਦੇਅੰਦਰ ਬੈਠੇ ਤੇ ਦਲੇਰ ਘੁਲੂ ਬਾਹਰ ਬੈਠਾ। ਸੂਰਜ ਆਥਨ ਤੋਂ ਪਹਲੋਂ ਟਿਕਾਣੇ ਪਹੁੰਚ ਪਏ, ਉਥੋਂ ਚੌਹਾਂ ਨੂੰ ਅਨੰਦਪੁਰ ਤੋਰਿਆ। ਘੁਲੂ ਮਹਤਾਬ–ਮੀਆਂ ਬੀਬੀ–ਨੇ ਉਸੇਤਰਾਂ ਗਲ ਪੱਲਾ ਪਾਕੇ ਇਨ੍ਹਾਂ ਨੂੰ ਬੀ ਕਿਹਾ "ਹੇ ਗੁਰੂ ਪਿਆਰਿਓ! ਅਸੀਸ ਦਿਓ ਜੋ ਸੁਆਸ ਪੂਰੇ ਹੋਣ ਤੋਂ ਪਹਲੇ ਗੁਰੂ ਕਾ ਦਰਸ਼ਨ ਅਸਾਂ ਜੋਗ ਬੀ ਪ੍ਰਾਪਤ ਹੋਵੇ।"

ਉਧਰ ਜੈਨਾਂ ਨਾਲੇ ਤਾਂ ਖੁਸ਼ ਸੀ ਕਿ ਕਿਸੇ ਨੂੰ ਸੁਖ ਮਿਲਿਆ, ਨਾਲੇ ਇਸ ਸੁਖਾਲ ਵਿਚ ਬੀ ਸੀ ਕਿ ਇਕ ਨਵੀਂ ਸੌਂਕਣ ਨਾ ਪਈ, ਪਰ ਨਾਲ ਹੀ, ਭੈ ਬੀ ਸੀ ਕਿ ਨਵਾਬ ਕੀ ਕਹੇਗਾ ਅਰ ਜੇ

ਪਤਾ ਲੱਗ ਗਿਆ ਤਾਂ ਮਹਤਾਬ ਨਾ ਮਾਰੀ ਜਾਵੇ।ਸੋ ਇਸਨੇ ਆਉਂਦੇ ਸਾਰ ਹੀ ਇਕ ਨਵੀਂ ਸ਼ਰਾਬ ਅੱਗੇ ਰੱਖੀ ਅਰ ਇਸਦੀ ਮੰਹਮਾ ਕਰਕੇ ਛੇਤੀ ਬੇਲੂਆ ਭਰਕੇ ਦਿੱਤਾ ਤੇ ਉਸਨੂੰ ਐਸਾ ਗੁੱਟ ਕੀਤਾ ਕਿ ਰਾਤ ਉਸਦੀ ਨਸ਼ੇ ਵਿਚ ਲੰਘ ਗਈ। ਦੂਜੇ ਦਿਨ ਨਵਾਬ ਨੂੰ ਕਹ ਦਿਤਾ ਕਿ ਉਹ ਤਖਤੇ ਨਾਲ ਹੀ ਬੱਧੀ ਮਰ ਗਈ ਸੀ, ਮੈਂ ਬਾਹਰ ਸਿਟਵਾ ਦਿੱਤੀ ਹੈ। ਕਾਫਰਾਂ ਦੀ ਜਿੰਦ ਓਦੋਂ ਕੁਝ ਮੁਲ ਨਹੀਂ ਰਖਦੀ ਸੀ ਜੋ ਨ੍ਵਾਬ ਕੋਈ ਫਿਕਰ ਕਰਦਾ ਯਾ ਉਸਨੂੰ ਕਿਸੇ ਬਦਨਾਮੀ ਯਾ ਸ਼ਹਨ-ਸ਼ਾਹ ਦਾ ਭੈ ਤੌਖਲਾ ਹੁੰਦਾ।

ਮਾਲੀ ਮਾਲਣ ਹੁਣ ਫੇਰ ਅਪਨੇ ਤੁਰਨ ਨੂੰ ਤਿਆਰ ਹੋਏ, ਅਰ ਬਹੁਤ ਕਾਹਲੇ ਹੋਏ ਕਿ ਮਤਾਂ ਕੋਈ ਜੈਨਾਂ ਦੀ ਕਮਜੋਰੀ ਨੂੰ ਸਾਡੇ ਪਰ ਕੈਦ ਨਾ ਆ ਪਵੇ, ਪਰ ਸਿਦਕ ਭਰੋਸੇ ਵਾਲੇ ਹਿਰਦੇ ਕਦੇ ਡੋਲਦੇ ਨਹੀਂ।

ਇੰਨੇ ਨੂੰ ਇਕ ਸਿਖ ਆਯਾ, ਉਸਨੇ ਘੁਲੂ ਨੂੰ ਕੰਨ ਵਿਚ ਕਿਹਾ, ਸਜਨ ਜੀ ! ਦਿੱਲੀ, ਸਹਾਰਨ,ਆਦਿਕ ਥਾਵਾਂ ਤੋਂ ਸੰਗਤ ਆ ਰਹੀ ਹੈ, ਏਥੋਂ ਦੀ ਲੰਘੇਗੀ, ਸੁਣਦੇ ਹਾਂ ਜੋ ਏਥੇ ਕਦੇ ਕਦੇ ਸਿਖਾਂ ਪਰ ਨਿਰਦਜਤਾ ਹੋ ਜਾਂਦੀ ਹੈ, ਕੋਈ ਉਪਾਉ ਦੱਸੋ ਜੋ ਸੁਖ ਸਾਂਦ ਨਾਲ ਲੰਘ ਜਾਈਏ।ਘੁਲੂ ਨੇ ਕਿਹਾ ਜੇ ਤਾਂ ਦੋ ਚਾਰ ਸਰੀਰ ਹਨ, ਤਦ ਤਾਂ ਮੈਂ ਲੰਘਾ ਸਕਦਾ ਹਾਂ,ਪਰ ਜੇ ਸੰਗਤ ਬਾਹਲੀ ਹੈ ਤਦ ਫਲਾਣੇ ਪਿੰਡੋਂ ਰਸਤਾ ਮੋੜ ਲੈਣ ਅਰ ਐਉਂ ਵਲਾ ਪਾਕੇ ਉਪਰ ਉਪਰ ਲੰਘ ਜਾਣ।ਜਿਦਨ ਉਥੇ ਪਹੁੰਚਣਾ ਹੋਵੇ ਮੈਨੂੰ ਦਸ ਦਿਓ ਮੈਂ ਅਗੇ ਆ ਜਾਵਾਂਗਾ ਅਰ ਜੰਗਲ ਦੇ ਰਸਤੇ ਉਤੋਂ ਉਤੋਂ ਲੰਘਾ ਦਿਆਂਗਾ। ਇਹ ਸੁਣਕੇ ਸਿਖ ਤਾਂ ਸਾਰਾ ਹਾਲ ਦੱਸਕੇ ਵਿਦਾ ਹੋ ਗਿਆ ਤੇ ਘੁਲੂ ਸ਼ਾਹ ਪਰਬੰਧ ਕਰਨ ਲੱਗਾ ਕਿ ਵਹੁਟੀ ਨੂੰ ਅਗੇ ਤੋਰ ਦੇਵੇ ਤੇ ਸੰਗਤ ਦੇ ਨਾਲ ਫੇਰ ਵਹੁਟੀ ਨੂੰ ਜਾ ਮਿਲੇ।ਪਰ ਸੂਹੇਂ ਬਹੁਤ ਤਕੜੇ ਹੁੰਦੇ ਹਨ, ਨਵਾਬ ਦੇ ਪਾਸ ਉਸੇ ਦਿਨ ਖਬਰ ਪਹੁੰਚ ਗਈ ਸੀ ਕਿ ਦਿੱਲੀ ਦੇ ਸਿੱਖ ਅਨੰਦਪੁਰ ਜਾਂਦੇ ਹਨ, ਉਨ੍ਹਾਂ ਵਿੱਚ ਦਿੱਲੀ ਦੇ ਪ੍ਰਸਿਧ ਜੌਹਰੀ ਤੇ ਗਵੱਯੇ 'ਰਾਧਾ ਰਤਨ' ਦੀ ਵਹੁਟੀ 'ਤਿਲੋਕ ਬਾਈ' ਹੈ, ਜੋ ਐਸੀ ਚਤੁਰ ਬੀਨਕਾਰ ਹੈ ਕਿ ਦੇਸ ਦੇ ਗਵੱਯੇ ਉਸਨੂੰ ਰਾਗ ਦਾ ਅਵਤਾਰ ਮੰਨਦੇ ਹਨ। ਜੇ ਸਰਕਾਰ ਇਸ ਬੁਲਬੁਲ ਹਜਾਰ ਦਾਸਤਾਨ ਨੂੰ ਕਾਬੂ ਕਰ ਲੈਣ ਤਦ ਰਾਗ ਦੀਆਂ ਗੁਪਤ ਮਜਲਸਾਂ ਦਾ ਉਹ ਅਨੰਦ ਹੋਵੇ ਕਿ 'ਇਸ਼ਰਤ ਕਦਹ' ਬਾਗ਼ੇ ਅਰਮ (ਸੁਰਗ)ਬਣ ਜਾਵੇ।

ਇਹ ਸੁਣਕੇ ਕਿ 'ਤਿਲੋਕੀ' ਜੈਸੀ ਬੀਨਕਾਰ ਦੇ ਵਸ ਪੈਣ ਦਾ ਸਮਾਂ ਆਯਾ ਹੈ, ਫੌਰਨ ਦੋ ਸੌ ਸਵਾਰ ਚੜ੍ਹ ਪਏ, ਸੰਗਤ ਅਜੇ ਓਸ ਟਿਕਾਣੇ ਅੱਪੜੀ ਬੀ ਨਹੀਂ ਸੀ ਕਿ ਅਚਾਨਕ ਘੇਰਾ ਪੈ ਗਿਆ, ਅਰ ਸਾਰੇ ਫੜੇ ਹੋਏ ਸਰਹਿੰਦ ਪਹੁੰਚੇ। ਘੁਲੂ ਨੂੰ ਬੀ ਖਬਰ ਮਿਲ ਗਈ। ਲੱਗਾ ਸੋਚਾਂ ਕਰਨ ਕਿ ਕੀਹ ਕਰੇ ? ਇੰਨੇ ਨੂੰ ਮਹਲਾਂ ਤੋਂ ਵਹੁਟੀ ਨੂੰ ਸੱਦਾ ਆ ਗਿਆ।ਮਹਤਾਬ ਜਦ ਜੈਨਾਂ ਦੇ ਪਾਸ ਗਈ ਤਦ ਜੈਨਾਂ ਨੇ ਦੱਸਿਆ ਕਿ ਲੈ ਭੈਣ ਹੋਰ ਅਪਦਾ ਆਈ ਹੈ। ਅਗਲੀ ਗਲ ਤਾਂ ਮਸਾਂ ਭੁਲੀ ਭੁਲਾਈ ਸੀ, ਹੁਣ ਅਜ ਇਕ ਹੋਰ ਨੇਕ ਰੂਹ ਫੜ ਮੰਗਾਈ ਹੈ। ਇਹ ਬੀਬੀ ਬਾਈ ਨਾਮੇ ਇਕ ਚਤੁਰ ਬੀਨਕਾਰ ਹੈ ਜਿਸਦਾ 'ਰਾਧਾ ਰਤਨ' ਗਵੱਯੇ ਨਾਲ ਵਿਆਹ ਹੋਯਾ ਸੀ। ਰਾਧਾਰਤਨ ਤਾਂ ਸੁਰਗਵਾਸ ਹੋ ਚੁਕਾ ਹੈ ਤੇ ਇਹ ਤਾਨਸੈਨ

ਨਾਲੋਂ ਬੀ ਸਿਆਣੀ ਪਰ ਚਤੁਰ ਤ੍ਰੀਮਤ ਅਪਨੇ ਬਾਕੀ ਦੇ ਦਿਨ ਸਤਸੰਗ ਵਿੱਚ ਬਿਤਾਨ ਲਈ ਅਨੰਦਪੁਰ ਚੱਲੀ ਸੀ ਜੋ ਅਜ ਨਵਾਬ ਸਾਹਿਬ ਨੇ ਝੌਂਪ ਲਈ ਹੈ। ਬਾਕੀ ਸੰਗਤ ਦਾ ਤਾਂ ਵਾਲ ਵਿੰਗਾ ਨਹੀਂ ਕੀਤਾ, ਸਗੋਂ ਸਵਾਰ ਨਾਲ ਜਾਕੇ ਉਸਨੂੰ ਮੱਲੋ ਮੱਲੀ ਕਈ ਮੀਲ ਲੰਘਾ ਆਇਹਨ, ਪਰ ਤਿਲੋਕ ਬਾਈ ਥੰਨੂ ਲਿਆਇ ਹਨ।

ਮਹਤਾਬ–ਇਹ ਕਿਉਂ ? ਅਨੋਖੀ ਬਾਤ ਹੈ।

ਬੇਗਮ–ਅਨੋਖੀ ਨਹੀਂ, ਇਹ ਤਿਲੋਕ ਬਾਈ ਬਹੁਤ ਚਤੁਰ ਜਾਪਦੀ ਹੈ। ਜਦ ਸੰਗਤ ਫੜੀ ਆਈ ਤਦ ਏਸਨੂੰ ਪਤਾ ਲਗ ਗਿਆ ਕਿ ਮੇਰੀ ਖਾਤਰ ਸਭ ਫੜੇ ਗਏ ਹਨ। ਇਸਨੇ ਨਵਾਬ ਨੂੰ ਚੋਰੀ ਕਹਾ ਭੇਜਿਆ ਕਿ ਜੇ ਸਾਰੀ ਸੰਗਤ ਨੂੰ ਕੁਛ ਨਾ ਆਖੋ ਤਦ ਮੈਂ ਆਪ ਆ ਜਾਂਦੀ ਹਾਂ ਤੇ ਜੇ ਮੇਰੇ ਪਿਛੇ ਕਿਸੇ ਇਕ ਸਿਖ ਦਾ ਬੀ ਵਾਲ ਵਿੰਗਾ ਹੋਵੇ ਤਦ ਮੈਂ ਨਹੀਂ ਆਵਾਂਗੀ,ਅਰ ਅਸੀਂ ਸਾਰੇ ਚੁਪ ਚਾਪ ਬੈਠੇ ਰਹਾਂਗੇ ਅਰ ਜੋ ਜੁਲਮ ਸਾਡੇ ਪਰ ਹੋਵੇਗਾ ਅਸੀਂ ਸਹਾਰਕੇ ਆਪੋ ਅਪਨੀਆਂ ਜਾਨਾਂ ਪਰ ਖੇਡ ਜਾਵਾਂਗੇ। ਇਸ ਪਰ ਨਵਾਬ ਸਾਹਿਬ ਨੇ ਸੰਗਤ ਨੂੰ ਸਹੀ ਸਲਾਮਤ ਤੋਰ ਦਿਤਾ। ਓਹ ਜਾਂਦੇ ਨਹੀਂ ਸਨ, ਇਸਨੇ ਫੌਜ ਦੇ ਜ਼ੋਰ ਤੇ ਦਸ ਮੀਲ ਤਕ ਅੱਗੇ ਲੰਘਾ ਦਿੱਤਾ ਹੈ ਤੇ ਤਿਲੋਕ ਬਾਈ ਨੂੰ ਮੇਰੇ ਪਾਸ ਭੇਜ ਦਿਤਾ ਹੈ। ਹੁਣ ਦੇਖੀਏ ਅੱਜ ਰਾਤ ਕੀ ਹੁੰਦਾ ਹੈ ?

ਮਹਤਾਬ--ਤਿਲੋਕ ਬਾਈ ਨੇ ਸੱਚੇ ਸਿਖਾਂ ਵਾਲੀ ਕੁਰਬਾਨੀ ਕੀਤੀ ਹੈ ਜੋ ਅਪਨੇ ਆਪਨੂੰ ਕਲੇਸ਼ ਵਿਚ ਪਾਕੇ ਸੰਗਤ ਨੂੰ ਬਚਾ ਦਿਤਾ, ਪਰ ਭੈਣ ਜਦ ਉਸਦੇ ਧਰਮ ਤੇ ਆ ਬਣੇਗੀ ਤਦ ਕੀਹ ਕਰੇਗੀ? ਕੀਹ ਧਰਮ ਵੇਚਕੇ ਸੰਗਤਨੂੰ ਬਚਾਏਗੀ? ਇਹ ਕੰਮ ਤਾਂ ਸਿੱਖ ਨਹੀਂ ਕਰ ਸਕਦੇ।

ਬੇਗਮ–ਮੈਂ ਪੁਛਿਆ ਸੀ ਤਦ ਕਹਣ ਲਗੀ ਕਿ "ਮੈਂ ਧਰਮ ਪੁਰ ਕਦੀ ਨਹੀਂ ਖੇਡਾਂਗੀ, ਮੈਂ ਜਾਨ ਪੁਰ ਖੇਡਾਂਗੀ, ਨਵਾਬ ਕੀਹ ਸ਼ੈ ਹੈ ? ਸ਼ੈਤਾਨ ਆਪ ਮੇਰੇ ਧਰਮ ਦੀ ਵਾ ਵਲ ਨਹੀਂ ਤਕ ਸਕਦਾ, ਮੇਰੇ ਅੰਦਰ ਕਲਗੀਧਰ ਬਿਰਾਜਦੇ ਹਨ,ਓਹ ਸਦਾ ਅਮਰ ਹਨ,ਮੈਂ ਚਰਨਾਂ ਵਿਚ ਸਮਾਈ ਅਮਰ ਹਾਂ। ਇਹ ਸਰੀਰ ਕੀ ਸ਼ੈ ਹੈ ? ਬੜੀ ਬਿਪਤਾ ਬਣੂ ਤਾਂ ਅੱਖ ਦੇ ਫੋਰ ਵਿਚ ਇਸਦਾ ਕਜ਼ੀਆ ਪਾਰ ਹੋਵੇਗਾ"।

ਪਰ ਮੇਰਾ ਖਿਆਲ ਹੈ ਜੋ ਨਵਾਬ ਨੇ ਇਸਨੂੰ ਰਾਗ ਪਿਛੇ ਫੜਿਆ ਹੈ, ਰੂਪ ਪਿਛੇ ਨਹੀਂ। ਭਾਵੇਂ ਇਸਦੀ ਉਮਰ ਹੁਣ, ਪੰਜਾਹ ਵਰਹੇ ਦੇ ਨੇੜੇ ਤੇੜੇ ਦੀ ਹੋਵੇਗੀ ਪਰ ਰੂਪ ਅਜੇ ਬੀ ਪਿਆਰਾ ਲਗਦਾ ਹੈ, ਅਰ ਠਹਰੇ ਹੋਏ ਜਲ ਵਾਂਙ ਨਿਰੋਲਝਾਲ ਮਾਰਦਾ ਹੈ, ਪਤਾ ਨਹੀਂ ਨਵਾਬ ਸ਼ਰਾਬੀ ਹੋਏ ਦੀ ਅਕਲ ਮਾਰੀ ਜਾਵੇ, ਪਰ ਜੋ ਕੁਝ ਮੈਨੂੰ ਪਤਾ ਲੱਗਾ ਹੈ, ਉਹ ਇਹੋ ਹੈ ਜੋ ਰਾਗ ਸੁਣਨ ਲਈ ਫੜੀ ਹੈ।

ਮਹਤਾਬ–ਕੀ ਮੈਨੂੰ ਦਰਸ਼ਨ ਕਰਾ ਸਕਦੇ ਹੋ ?

ਬੇਗਮ–ਹਾਂ, ਆਓ।

ਬੇਗਮ ਉਸ ਨੂੰ ਬਾਗ ਵਾਲੇ ਪਾਸੇ ਦੇ ਦੀਵਾਨ ਖਾਨੇ ਵਿਚ ਲੈ ਗਈ,ਜਿਥੇ ਉਹ ਬੈਠੀ ਬਾਗ ਵਲ ਤੱਕ ਰਹੀ ਸੀ। ਮਹਤਾਬ ਨੇ ਜਾਂਦੇ ਹੀ ਸੀਸ ਨਿਵਾਕੇ ਕਿਹਾ: ਗੁਰੂ ਸੁਆਰੀ, ਗੁਰੂ ਪਜਾਰੀ, ਗੁਰੂ ਤਾਰੀਭੈਣ ! ਮੈਂ ਮਹਲ ਦੀ ਦਾਸੀ ਨਹੀਂ, ਤੇਰੇ ਚਰਨਾਂ ਵਿਚ ਕੁਝ ਸੇਵਾ ਪੁੱਛਣ ਨੂੰ ਹਾਜ਼ਰ ਹੋਈ ਹਾਂ, ਮੈਂ ਉਹ ਅਭਾਗ ਇਸਤ੍ਰੀ ਹਾਂ ਜਿਸਦੇ ਪਤੀ ਨੇ ਸਾਧ ਸੰਗਤ ਨੂੰ ਕਲ ਉਪਰਲੇ

ਰਸਤੇ ਲੰਘਾਉਣਾ ਸੀ । ਸਾਡਾ ਜਨਮ ਨੀਚ ਕੁਲ ਵਿੱਚ, ਸਾਡੇ ਭਾਗ ਕਿਥੋਂ ਸੇ ਜੋ ਸਾਨੂੰ ਸੇਵਾ ਦੀ ਵਡਜਾਈ ਮਿਲਦੀ? ਹੱਛਾ! ਸ਼ੁਕਰ ਹੈ ਜੋ ਸੰਗਤ ਸਹੀ ਸਲਾਮਤ ਗਈ, ਪਰ ਹੁਣ ਤੁਹਾਡਾ ਫਿਕਰ ਬਹੁਤ ਦੁਖੀ ਕਰ ਰਿਹਾ ਹੈ।

ਇਹ ਸੁਣਕੇ ਤਿਲੋਕੀ ਖੁਸ਼ ਹੋਕੇ ਬੋਲੀ— "ਹੱਛਾ! ਤੁਸੀਂ ਭਾਈ ਘੁਲੂ ਦੇ ਘਰੋਂ ਹੋ? ਧੰਨ ਭਾਗ ਜੋ ਮੈਨੂੰ ਇਸ ਵੇਲੇ ਆਪ ਦੇ ਦਰਸ਼ਨ ਹੋਗਏ।"

ਮਹਤਾਬ—ਭਾਈ ਅਸੀਂ ਕਿਥੋਂ?ਅਸੀਂ ਤਾਂ ਦਾਸ ਬੀ ਨਹੀਂ।

ਤਿਲੋਕੀ—ਤੁਹਾਡੀ ਸੇਵਾ ਜੋ ਉਸ ਸਿੱਖ ਦੁਖਜਾਰੀ ਦੀ ਤੁਸਾਂ ਕੀਤੀ ਹੈ, ਤੁਹਾਨੂੰ ਭਾਈ ਬਨਾ ਗਈ ਹੈ, ਅਰ ਸੰਗਤਾਂ ਵਿੱਚ ਹੁਣ ਤੁਹਾਨੂੰ ਭਾਈ ਕਿਹਾ ਜਾਂਦਾਹੈ। ਹੱਛਾ ਭੈਣ ਜੀ !ਤੁਸੀਂ ਮੇਰੇ ਲਈ ਉਦਾਸ ਨਾ ਹੋਵੋ, ਮੈਂ ਰਤਾ ਦੁਖੀ ਨਹੀਂ ਹਾਂ। ਕੈਦ ਹਾਂ, ਪਰ ਜਾਂ ਸਧਰਮ ਛੁਟਾਂਗੀ, ਜਾਂ ਸਧਰਮ ਉਡ ਜਾਵਾਂਗੀ। ਮੈਨੂੰ ਭੈ ਰਤਾ ਨਹੀਂ ਕਿਉਂਕਿ:—

ਸ੍ਰੀ ਕਲਗੀਧਰ ਮਨ ਮੋਹਿ ਗਏ,
ਮੋਹਿ ਗਏ, ਦੁਖ ਖੋਹਿ ਗਏ।
ਧਰਤੀ ਭਾਰ ਉਤਾਰਨ ਕਾਰਨ,
ਪਟਨੇ ਪਰਗਟ ਹੋਇ ਗਏ।
ਜੋ ਦਰਸਤ ਗੁਰ ਰੂਪ ਅਨੂਪਮ,
ਚਿਤਵਨ ਮਾਲ ਪਰੋਇ ਗਏ।
ਬਾਲ ਚਰਿਤ੍ਰ ਬਚਿਤ੍ਰ ਸੁਖਦ ਅਤ,
ਬੈਠਤ ਕਬਹੂੰ ਖਲੋਇ ਗਏ।
ਇਤ ਉਤ ਤੇ ਮੁਸਕਾਵਤ ਆਵਤ,
ਦਰਸਤ ਪਾਪ ਪਲੋਇ ਗਏ।
ਬਡ ਬਡ ਭਾਗ ਉਨ ਸੰਗ ਸਖਨ ਕੇ,
ਸੰਗੀ ਜਿਨ ਪ੍ਰਭ ਹੋਇ ਗਏ।
ਸਦ ਬਲਿਹਾਰ ਜਾਉਂ ਤਿਸ ਥਲਕੇ,
ਰਖ ਜਿਹ ਚਰਨ ਖਲੋਇ ਗਏ।
ਕਰ ਪ੍ਰਭ ਧੂਰ ਮੋਹਿ ਤਿਸ ਥਲ ਕੀ,
ਬਿਛਰਤ ਬਹੁ ਜੁਗ ਹੋਇ ਗਏ।

ਇਹ ਪ੍ਰੇਮ,ਇਹ ਭਰੋਸਾ ਤੇ ਸਿਦਕ ਦੇਖਕੇ ਮਹਤਾਬ ਨੇ ਸਿਰ ਝੁਕਾਯਾ ਤੇ ਕਿਹਾ ਕਿ ਆਪ ਮੇਰੇ ਨਾਲ ਚੱਲੋ,ਪ੍ਰਸ਼ਾਦ ਪਾਕੇ ਫੇਰ ਏਥੇ ਆ ਜਾਣਾ।

ਤਿਲੋਕੀ—ਬੀਬੀ ਜੀ ! ਮੈਂ ਸੁਯੰ ਪਾਕੀ ਹਾਂ, ਆਪ ਪਕਾ ਕੇ ਖਾਂਦੀ ਹਾਂ। ਭਾਵੇਂ ਸਿੱਖਾਂ ਵਿੱਚ ਇਹ ਭਰਮ ਨਹੀਂ ਹੈ, ਪਰ ਮੇਰੀ ਜ਼ਮਾਂਦਰੂ ਆਦਤ ਹੈ, ਤੇ ਜੀ ਵਿਚ ਸੱਧਰ ਇਹ ਸੀ ਕਿ ਐਤਕੀ ਜਿਦਿਨ ਫੇਰ ਗੁਰੂ ਕੇ ਚਰਨਾਂ ਵਿਚ ਪਹੁੰਚਾਂ, ਉਸ ਦਿਨ ਸਤਗੁਰ ਦੇ ਅਪਨੀ ਹੱਥੀਂ ਬਖਸ਼ਿਆ ਲੰਗਰ ਦਾ ਪ੍ਰਸ਼ਾਦ ਛਕਾਂ ਤੇ ਅੰਮ੍ਰਿਤ ਧਾਰਾਂ ਤੇ ਫੇਰ ਏਸ ਸੁਭਾਵਨੂੰ ਤਿਲਾਂਜਲੀ ਦਿਆਂ। ਸੋ ਮੈਨੂੰ ਭਰੋਸਾ ਹੈ ਕਿ ਮੈਨੂੰ ਜਰੂਰ ਲੰਗਰ ਦਾ ਪ੍ਰਸ਼ਾਦ ਮਿਲੇਗਾ, ਪਰ ਜੇ ਗੁਰੂ ਕੀ ਰਜਾ ਹੋਰ ਹੈ ਤਦ ਇਸ ਸਰੀਰ ਦੀ ਰੱਤ ਜਿਸ ਵਿੱਚ ਗੁਰੂ ਦਾ ਪ੍ਰੇਮ ਸਮਾ ਰਿਹਾ ਹੈ, ਮੇਰੇ ਧਰਮ ਦਾ ਭੋਜਨ ਬਣੇਗੀ।

ਮਹਤਾਬ—ਤੁਸੀਂ ਚਲੋ ਮੇਰੇ ਅਡਰਾ ਥਾਂ ਹੈ, ਸਾਮਾਨ ਸਾਰਾ ਅੱਡ ਹੈ, ਖੂਹ ਵਿਚ ਹੈ, ਅਪਨੀ ਹਥੀਂ ਭੋਜਨ ਕਰ ਲਵੋ।

ਤਿਲੋਕੀ—ਭੈਣ ਜੀ !ਹੁਣ ਇਹ ਸਰੀਰ ਕੋਈ ਦਮ ਦਾ ਪਰਾਹੁਣਾ ਹੈ, ਇਸਨੂੰ ਕੀਹ ਪਾਲਣਾ ਹੈ?

ਮਹਤਾਬ—ਇਸਨੂੰ ਪਾਲਣ ਲਈ ਨਹੀਂ, ਪਰ ਕੇਵਲ ਮੈਂ ਨਿਕਰਮਣ ਨੂੰ ਕਿਰਤਾਰਥ ਕਰਨ ਲਈ। ਮੇਰਾ ਜੀ ਰਾਜੀ ਹੋ ਜਾਵੇਗਾ।

ਤਿਲੋਕੀ—ਧੰਨ ਹੋ! ਮੈਂ ਕਿਸਜੋਗ ਹਾਂ?

ਮਹਤਾਬ—ਪਜਾਰੀ ਭੈਣ!ਤੁਹਾਡੇ ਵਿਚੋਂ ਪਜਾਰੇ ਦੀ ਲਪਟ ਆਉਂਦੀ ਹੈ, ਉਸਦੇ

ਚਰਨਾਂ ਦੀ ਖਰੈਤ ਕ੍ਰਿਪਾ ਕਰੋ ?

'ਚਰਨਾਂ ਦੀ ਖਰੈਤ' ਸੁਣਦੇ ਹੀ ਲੂੰ ਕੰਡੇ ਹੋਗਏ,ਨੇਤ੍ਰ ਭਰ ਆਏ, ਤੇ ਬੋਲੀ: ਬੀਬੀ ਭੈਣ! ਜੇ ਇਹ ਹੋ ਸਕਦਾ ਹੈ ਕਿ ਮੈਨੂੰ ਤੁਹਾਡੇ ਘਰ ਤਕ ਜਾਣ ਦੀ ਖੁੱਲ੍ਹ ਹੈ, ਤਦ ਚਲੋ ਮੈਂ ਹਾਜਰ ਹਾਂ। (ਬੇਗਮ ਵਲ) ਤੁਸੀਂ ਚਿੰਤਾ ਨਾ ਕਰਨੀ ਮੈਂ ਰਹੁਰਾਸ ਦੇ ਭੋਗ ਦੇ ਮਗਰੋਂ ਆਪ ਤੁਹਾਡੇ ਪਾਸ ਆ ਜਾਵਾਂਗੀ।

ਗਲ ਕੀ ਬੇਗਮ ਕੋਲੋਂ ਵਿਦਾ ਹੋਕੇ ਦੋਵੇਂ ਬਾਗ ਦੇ ਵਿਚ ਦੀ ਸਫੀਲ ਦੇ ਨਾਲ ਨਾਲ ਦੇ ਲੁਕਵੇਂ ਰਸਤੇ ਘਰ ਆਈਆਂ। ਆਕੇ ਘੁਲ੍ਹ ਨੂੰ ਸਾਰੀ ਵਿਥਯਾ ਸੁਣਾਈ। ਉਹ ਐਸੀ ਭਰੋਸੇ ਵਾਲੀ ਭੈਣ ਦੇ ਦਰਸ਼ਨ ਪਾਕੇ ਗਦ ਗਦ ਹੋਗਿਆ। ਰਸਤ ਪਾਣੀ ਵਖਰੇ ਕਮਰੇ ਵਿੱਚ ਹਾਜਰ ਸੀ, ਤਿਲੋਕ ਬਾਈ ਨੇ ਆਪ ਪ੍ਰਸ਼ਾਦ ਕੀਤਾ, ਗੁਰੂ ਜੀ ਅੱਗੇ ਅਰਦਾਸਾ ਸੋਧਿਆ, ਫੇਰ ਭੋਜਨ ਪਾਯਾ। ਉਸ ਦਿਨ ਮਾਲੀ ਮਾਲਣ ਨੇ ਬੀ ਉਸੇ ਦੇ ਪਕਾਏ ਭੋਜਨ ਵਿਚੋਂ ਭੋਜਨ ਛਕਿਆ। ਇੰਨੇ ਨੂੰ ਦੋ ਸਿੱਖ ਸੂੰਹੀਏ ਸੰਗਤ ਵਿਚੋਂ ਭੇਸ ਵਟਾ ਕੇ ਆਏ ਹੋਏ ਘੁਲ੍ਹ ਦੇ ਘਰ ਆ ਗਏ, ਕਿ ਮਾਈ ਤਿਲੋਕੀ ਦੀ ਖੋਜ ਕੱਢਣ, ਪਰ ਦੇਖੋ ਗੁਰੂ ਦੇ ਕਰਨੇ, ਉਨ੍ਹਾਂ ਨੂੰ ਮਾਈ ਦੇ ਹਥਾਂ ਦਾ ਭੋਜਨ ਮਿਲਿਆ, ਬੜੇ ਅਨੰਦ ਹੋਏ, ਪਰ ਜਦ ਵਿਥਯਾ ਸੁਣੀ ਤਦ ਸੋਚ ਪੈਗਈ ਕਿ ਭੈਣ ਤਾਂ ਅਜੇ ਕੈਦ ਹੈ।ਫੇਰ ਸਭਨਾਂ ਨੇ ਗੁਰੂ ਮੂਹਰੇ ਅਰਦਾਸਾ ਸੋਧਿਆ ਕਿ ਹੇ ਗੁਰੂ! ਹੁਣ ਆਪ ਬਾਹੁੜੀ ਕਰੋ। ਇੰਨੇ ਨੂੰ ਰਹੁਰਾਸ ਦਾ ਸਮਾਂ ਆਇਆ। ਮਾਈ ਨੇ ਪਾਠ ਕੀਤਾ। ਦੇਖੋ ਸਿਰ ਤੇ ਕਟਕ ਦੀ ਰਾਤ ਆ ਰਹੀ ਹੈ, ਪਰ ਸਿਖ ਹਿਰਦਾ ਕਿਸ ਬੇ ਪਰਵਾਹੀ ਵਿਚ ਅਪਣੇ ਸਿਰਜਨ-ਹਾਰ ਦੀ ਅਰਾਧਨਾ ਕਰ ਰਿਹਾ ਹੈ॥

ਹਾਂ ਸਿੱਖੀ ਅਟੱਲ ਹੈ ਜਦ ਤਕ
ਸਿੱਖੀ ਵਿੱਚ ਸਿਦਕ, ਨਾਮ
ਅਰਾਧਨ ਤੇ ਵਾਹਿਗੁਰੂ ਪ੍ਰੇਮ ਹੈ।

ਉਧਰ ਰਾਤ ਹੋ ਗਈ,ਦੀਵਾਨਖ਼ਾਨੇਵਿਚ ਜੋ ਬਾਗ ਦੇ ਉਪਰ ਹੈ, ਰਾਗ ਰੰਗ ਦੀਆਂ ਤਯਾਰੀਆਂ ਹੋ ਗਈਆਂ। ਨਵਾਬ ਸਾਹਿਬ ਜ਼ੈਨਾ ਪਾਸ ਆਏ, ਆਕੇ ਗਵੱਯਨ ਦਾ ਹਾਲ ਪੁਛਿਆ। ਉਸਨੇ ਕਿਹਾ:ਬਾਗ ਨੂੰ ਗਈ ਹੈ, ਹੁਣੇ ਆ ਜਾਵੇਗੀ।

ਨਵਾਬ-ਉਮੈਦ ਤਾਂ ਨਹੀਂ, ਪਰ ਕਿਤੇ ਕਿਸੇ ਮਾਲੀ ਪਹਰੇਦਾਰ ਨੂੰ ਕੁਝ ਲਾਲਚ ਦੇਕੇ ਕਿਸੇ ਫਰੇਬ ਨਾਲ ਨਿਕਲ ਨਾਜਾਵੇ।

ਬੇਗਮ-ਬੇਫਿਕਰ ਰਹੋ, ਇਹ ਨਹੀਂ ਹੋਵੇਗਾ, ਉਹ ਨਿਕਲ ਸਕਦੀ ਹੈ, ਪਰ ਨਿਕਲੇਗੀ ਨਹੀਂ।

ਨਵਾਬ-ਉਹ ਕਿਉਂ ?

ਬੇਗਮ-ਇਸ ਲਈ ਕਿ ਉਹ ਬਚਨ ਦੇ ਗਈ ਹੈ ਕਿ "ਅਪਨੀ ਨਿਮਾਜ਼ ਦੇ ਭੋਗ ਦੇ ਮਗਰੋਂ ਆ ਜਾਵਾਂਗੀ।"

ਨਵਾਬ-ਕੈਦੀਆਂ ਦੇ ਸੁਖ਼ਨ ਦਾ ਕੀ ਇਤਬਾਰ ?

ਬੇਗਮ-ਕੈਦੀ ਨਹੀਂ, ਸਿਖ ਦੇ ਕੌਲ ਦਾ ਸਦਾ ਇਤਬਾਰ ਹੈ। ਮੈਂ ਸਿੱਖਾਂ ਵਿਚ ਰਹਕੇ ਦੇਖ ਆਈ ਹਾਂ ਕਿ ਸਿੱਖ ਅਪਣੀ ਜੀਭ ਨੂੰ ਝੂਠ ਨਾਲ ਕਦੇ ਜਾਣੂੰ ਨਹੀਂ ਕਰਦੇ।

ਨਵਾਬ-ਦੇਖੀਏ।

ਬੇਗਮ-ਦੇਖ ਲਓ।

ਨਵਾਬ-ਕਿਤੇ 'ਦੇਖ ਲਓ' ਵਿਚ ਹੀ ਸੋਨੇ ਦੀ ਚਿੜੀਆ ਨਾ ਉੱਡ ਜਾਵੇ।

ਬੇਗਮ-ਮੈਂ ਜੁ ਜ਼ਾਮਣ ਬੈਠੀ ਹਾਂ। ਹਾਂ, ਦੂਜੀ ਗੱਲ ਇਹ ਹੈ ਕਿ ਦੇਖਣਾ ਉਸ ਪਰ

ਅੱਤਯਾਚਾਰ ਨ ਕਰਨਾ, ਗੁਣੀਆਂ ਦੀ ਸਦਾ ਕਦਰ ਕਰਨੀ ਚਾਹੀਦੀ ਹੈ।

ਨਵਾਬ–ਸਖਤੀ ਕੋਈ ਨਹੀਂ, ਸਿਰਫ ਰਾਗ ਸੁਣਨਾ ਹੈ।

ਬੇਗਮ–ਗਵੱਯਨਾਂ ਬੀ ਤੁਸਾਂ ਵਹੁਟੀਆਂ ਸਮਝ ਛਡੀਆਂ ਹਨ ਕਿਹੜਾ ਉਨਾਂ ਦਾ ਸਤਕਾਰ ਰਖਦੇ ਹੋ।

ਨਵਾਬ–ਖੈਰ! ਕੋਈ ਡਰ ਨਹੀਂ, ਪਾਤਸ਼ਾਹਾਂ ਨੂੰ ਸਭ ਕੁਝ ਹਲਾਲ ਹੈ।

ਜੈਨਾ–ਸ਼ਰਾਬ ਤੇ ਨਾਚ ਰਾਗਦੀ ਤੁਸੀਂ ਚੋਰੀ ਬੜੀ ਰਖਦੇ ਹੋ, ਪਰ ਗੱਲਾਂ ਅਕਸਰ ਨਿਕਲ ਜਾਂਦੀਆਂ ਹਨ, ਔਰੰਗਜ਼ੇਬਦਾ ਤੁਹਾਨੂੰ ਪਤਾ ਹੈ ਸ਼ਰਾਬ ਤੇ ਰਾਗ ਨਾਚ ਦਾ ਦੁਸ਼ਮਨ ਹੈ।

ਨਵਾਬ–ਫਿਕਰ ਨਾ ਕਰੋ, ਉਸ ਤਕ ਕੋਈ ਗਲ ਨਹੀਂ ਅੱਪੜ ਸਕਦੀ।

ਇੰਨੇ ਨੂੰ ਬਾਗ ਦਾ ਬੂਹਾ ਖੁਲ੍ਹਾ ਅਰ ਤਿਲੋਕ ਬਾਈ ਸ਼ੇਰ ਵਾਂਙੂ ਨਿਰਭੈ ਦਮਕਦੇ ਤੇਜ ਮਈ ਚਿਹਰੇ ਨਾਲ ਉਪਰ ਆਈ। ਬੇਗਮ ਬੋਲੀ: ਲਓ ਦੇਖ ਲਓ ਸਿੱਖ ਦਾ ਇਕਰਾਰ । ਨਵਾਬ ਉਸਦੀ ਸਤਕਾਰ ਯੋਗ ਸੁੰਦਰਤਾ ਅਰ ਨਿਰਭੈਤਾ ਦੇਖਕੇ ਦੰਗ ਰਹ ਗਿਆ,ਬੈਠਣ ਦੀ ਸੈਨਤ ਕੀਤੀ ਅਰ ਪਜਾਰ ਦੀਆਂ ਗੱਲਾਂ ਕਰਦਾ ਰਿਹਾ, ਉਹ ਨਿਰਭੈ ਬੈਠੀ ਐਉਂ ਤੱਕਦੀ ਰਹੀ, ਜਿਸਤਰਾਂ ਕੋਈ ਹਕੀਮ ਕਿਸੇ ਰੋਗੀ ਨੂੰ ਦੇਖਦਾ ਹੈ।

ਇੰਨੇ ਨੂੰ ਖਬਰ ਆਈ ਕਿ ਸਭ ਮੁਸਾਹਿਬ ਦੀਵਾਨਖਾਨੇ ਵਿਚ ਆ ਗਏ ਹਨ ਸਭ ਗਵੱਯਨਾਂ ਹਾਜਰ ਹਨ, ਸਾਜ ਛਿੜ ਰਹੇ ਹਨ। ਨਵਾਬ ਸਾਹਿਬ ਉਠਕੇ ਤੁਰੇ ਅਰ ਦੋ ਤਿੰਨ ਬਾਂਦੀਆਂ ਤਿਲੋਕ ਬਾਈ ਨੂੰ ਬੀ ਉਥੇ ਲੈ ਗਈਆਂ, ਦੇਰ ਤਕ ਰਾਗ ਰੰਗ ਹੁੰਦੇ ਰਹੇ ਫੇਰ ਸ਼ਰਾਬ ਆਈ, ਦੌਰ ਸ਼ੁਰੂ ਹੋਇਆ, ਫੇਰ ਹੁਣ ਤਿਲੋਕ ਬਾਈ ਨੂੰ ਗਾਉਣ ਦਾ ਹੁਕਮ ਹੋਯਾ, ਉਸਨੇ ਉੱਤਰ ਦਿਤਾ ਕਿ ਮੈਂ ਨਹੀਂ ਗਾਉਂ ਸਕਦੀ।

ਪ੍ਰਸ਼ਨ–ਕਿਉਂ?

ਉਤਰ–ਇਸ ਲਈ ਕਿ ਗਾਉਣਾ ਮੇਰਾ ਵਿਹਾਰ ਨਹੀਂ, ਆਤਮ ਆਧਾਰਹੈ।

ਮੁਸਾਹਬ–ਇਥੇ ਕੋਈ ਪੈਸੇ ਪਿੱਛੇ ਤਾਂ ਨਹੀਂ ਗਾਉਣਾ, ਨਵਾਬ ਸਾਹਿਬ ਨੂੰ ਖੁਸ਼ ਕਰਨਾ ਹੈ।

ਬੀਬੀ–ਮੈਨੂੰ ਲੋੜ ਨਹੀਂ ਕਿ ਨਵਾਬ ਸਾਹਿਬ ਨੂੰ ਖੁਸ਼ ਕਰਾਂ।

ਮੁਸਾਹਬ–ਇਹ ਗੁਸਤਾਖੀ?

ਬੀਬੀ–ਗੁਸਤਾਖੀ ਨਹੀਂ, ਇਹ ਸੱਚ ਹੈ।

ਮੁਸਾਹਬ–ਗਾਉਣਾ ਪਏਗਾ।

ਬੀਬੀ–ਕਿਸੇ ਦੀ ਤਾਕਤ ਨਹੀਂ ਕਿ ਮਜਬੂਰ ਕਰ ਸਕੇ।

ਇਹ ਨਿਰਭੈਤਾ ਵੇਖਕੇ ਨਵਾਬ ਨੇ ਕਿਹਾ ਕਿ ਆਖਰ ਕੁਛ ਸਬੱਬ?

ਬੀਬੀ–ਮੇਰੇ ਪਤੀ ਜੀ ਨੇ ਅੰਤਮ ਹੁਕਮ ਇਹ ਦਿਤਾ ਸੀ ਕਿ ਸਾਡੇ ਬਾਦ ਗੁਰੂ ਪਰਮੇਸਰ ਬਿਨਾਂ ਕਿਸੇ ਅੱਗੇ ਸਾਜ ਨਹੀਂ ਖੋਲ੍ਹਣੇ ਅਰ ਸਿਵਾ ਇਲਾਹੀ ਕਲਾਮ ਦੇ ਕੁਛ ਨਹੀਂ ਗਾਉਣਾ, ਇਸ ਲਈ ਮੈਂ ਨਹੀਂ ਗਾਉਂ ਸਕਦੀ, ਮੈਂ ਪਰ ਪੁਰਖ ਦੇ ਸਾਹਮਣੇ ਨਾ ਗਾ ਤੇ ਨਾ ਬਜਾ ਸਕਦੀ ਹਾਂ। ਸੋ ਮੇਰੀ ਪ੍ਰਤੱਗਜ੍ਹਾ, ਮੇਰਾ ਅਸੂਲ, ਮੇਰੇ ਪਤੀ ਦੀ ਆਗਜ੍ਹਾ, ਮੇਰੇ ਸੁਆਸਾਂ ਨਾਲ ਨਿਭਣਗੀਆਂ।

ਨਵਾਬ–ਹੂੰ! ਠੀਕ, ਦੇਖਦਾ ਹਾਂ ਕਿ ਉਹ ਗੁਰੂ ਪਰਮੇਸਰ ਮੈਂ ਹੀ ਤਾਂ ਨਹੀਂ।

ਬੀਬੀ–ਦੇਖੋ।

ਨਵਾਬ–ਗਾਓ ਹਮ ਹੁਕਮ ਦੇਤਾ ਹੈ।

ਗੱਲਕੀ ਇਸਤਰਾਂ ਫੇਰ ਚਿਰ ਤਕਰਾਰ

ਹੀ ਰਹੇ। ਸ਼ਰਾਬ ਨੇ ਅਪਣਾ ਕੰਮ ਕਰ ਲਿਆ, ਸਾਰੇ ਬਦਮਸਤ ਹੋ ਗਏ, ਲਗੇ ਵਧ ਘਟ ਹੋਣ। ਇਹ ਚਰਚਾ ਛਿੜ ਪੈਣ ਤੇ ਕ੍ਰੋਧ ਵਲ ਵੇਗ ਪੈ ਗਿਆ। ਨਵਾਬ ਸਾਹਿਬ ਉਸ ਤ੍ਰੀਮਤ ਦੇ ਇਸ ਅਡੋਲ ਮੁਕਾਬਲੇ ਨੂੰ ਜਿਸ ਵਿਚ ਕੋਈ ਹਮਲਾ ਨਹੀਂ ਸੀ, ਦੇਖਕੇ ਭੜਕਦੇ ਗਏ। ਜਦ ਕੁਝ ਪੇਸ਼ ਨਾ ਗਈ ਤਾਂ ਤੈਸ਼ ਵਿੱਚ ਬੋਲੇ, "ਉਠਾ ਕੇ ਫੈਂਕ ਦੋ ਖਿੜਕੀ ਮੇਂ ਸੇ ਸਾਜ ਸਮੇਤ" ਉਠਾਓ, ਫੈਂਕੋ, ਕਿਉਂ ਦੇਰ ਕਰਤੇ ਹੋ ਸੂਅਰ ਦੇ ਬੱਚੇ"। ਮੁਸਾਹਿਬਾਂ ਨੇ ਇਕ ਬਾਰੀ ਵਿਚੋਂ ਪਹਲਾਂ ਬੀਬੀ ਦੀ ਬੀਨ ਤੇ ਦੂਜੀ ਵਿਚੋਂ ਬੀਬੀ ਨੂੰ ਚੁਕ ਕੇ ਹੇਠ ਮਾਰਿਆ।

ਹੇਠਾਂ ਅਗੇ ਕੀਹ ਸੀ ? ਉਹ ਦੋਵੇਂ ਸਿਖ, ਮਹਤਾਬ ਤੇ ਘੁਲੂ ਭਾਰੀ ਦਸੂਤੀ ਦੀ ਚੱਦਰ ਚਹੁ ਨੁਕਰਾਂ ਤੋਂ ਫੜੀ ਖੜੇ ਸਨ, ਉਨ੍ਹਾਂ ਨੇ ਤਿਲੋਕ ਬਾਈ ਨਾਲ ਪਹਲਾਂ ਹੀ ਇਹ ਗੋਂਦ ਗੁੰਦੀ ਹੋਈ ਸੀ ਕਿ ਜਦ ਅੱਤ ਜਾਨ ਤੇ ਆ ਬਣੇ ਤਾਂ ਦੀਵਾਨਖਾਨੇ ਦੀ ਬਾਰੀ ਵਿਚੋਂ ਛਾਲ ਮਾਰ ਦੇਣੀ, ਅਸੀ ਬੋਚ ਲਵਾਂਗੇ, ਅਰ ਮਹਲ ਤੋਂ ਸਿਪਾਹੀ ਆਉਣ ਤੋਂ ਪਹਲਾਂ ਤੁਹਾਨੂੰ ਲੁਕਾ ਦਿਆਂਗੇ। ਪਰ ਬੀਬੀ ਦਾ ਅਪਣਾ ਸੰਕਲਪ ਇਹ ਸੀ ਕਿ ਜਦ ਅੱਤ ਜਾਨ ਤੇ ਆ ਬਣੇ ਤਾਂ ਕਟਾਰ ਮਾਰ ਲਵਾਂਗੀ, ਪਰ ਘੁਲੂਸ਼ਾਹ ਦੀ ਮਰਜੀ ਉਹ ਸੀ। ਸੋ ਉਹ ਦੋਵੇਂ ਹੇਠਾਂ ਬੈਠੇ ਤਕਰਾਰ ਸੁਣਦੇ ਰਹੇ ਤੇ ਤਿਆਰ ਖੜੇ ਰਹੇ ਕਿ ਮਾਈ ਛਾਲ ਮਾਰੇ ਅਰ ਚੱਦਰ ਵਿਚ ਆ ਪਵੇ। ਚੱਦਰ ਪਰ ਢੇਰ ਸਾਰੀ ਰੂ ਫੈਲਾਈ ਤੇ ਟਾਂਕੀ ਹੋਈ ਸੀ। ਸੋ ਅਚਾਨਕ ਉਨ੍ਹਾਂ ਦੀ ਚੱਦਰ ਵਿੱਚ ਕੁਛ ਆ ਪਿਆ, ਪਰ ਹੌਲਾ ਅਤ। ਜਦ ਡਿੱਠਾ ਤਾਂ ਬੀਨ। ਦੂਜੇ ਪਾਸੇ ਭਾਰੀ ਖੜਾਕ ਹੋਯਾ। ਦੌੜਕੇ ਡਿੱਠਾ ਤਾਂ ਤਿਲੋਕਬਾਈ ਹੈ, ਜਿਸਨੂੰ ਮੁਸਾਹਿਬਾਂ ਨੇ ਚੱਕ ਕੇ ਸੁਟਿਆ ਸੀ। ਬੜੀ ਛੇਤੀ ਚਕਨਾਚੂਰ ਬੀਬੀ ਨੂੰ ਚੱਕਕੇ ਡੇਰੇ ਪਹੁੰਚੇ। ਜਾਕੇ ਡਿੱਠਾ ਤਾਂ ਮਾਈ ਬੇਹੋਸ਼ ਸੀ। ਹੱਡੀਆਂ ਤਾਂ ਸਭ ਸਬੂਤ ਸਨ, ਕਿਉਂਕਿ ਉਸ ਥਾਵੇਂ ਕੁਛ ਘਾਹ ਪਿਆ ਸੀ, ਪਰ ਕੰਡੇ ਬਦਨ ਵਿਚ ਖੁਭ ਗਏ ਹੋਏ ਸੇ, ਅਰ ਕਈ ਥਾਈਂ ਰੋਬੜੇ ਤੇ ਨੀਲ ਪਏ ਹੋਏ ਸੇ। ਕੰਢੇ ਕੱਢੇ, ਬਦਨ ਤੇ ਮਾਲਸ਼ ਤੇ ਸੇਕ ਕੀਤਾ, ਮੂੰਹ ਤੇ ਛੱਟੇ ਮਾਰੇ, ਹੋਸ਼ ਨਾ ਪਰਤੀ, ਘਬਰਾਕੇ ਫੇਰ ਬਦਨ ਡਿੱਠਾ ਤਾਂ ਸਿਰ ਦੀ ਇਕ ਹੱਡੀ ਟੁੱਟਕੇ ਅੰਦਰ ਨੂੰ ਰਤਾ ਕੁ ਮੁੜੀ ਪਈ ਸੀ ਤੇ ਖ਼ੂਨ ਵਗ ਰਿਹਾ ਸੀ। ਉਸ ਵੇਲੇ ਮਹਤਾਬ ਤਾਂ ਮਹਲਾਂ ਦੇ ਹੇਠਾਂ ਪੈਹਰੇ ਤੇ ਰਹੀ ਸੀ ਕਿ ਜੋ ਕੁਛ ਹੋਵੇ ਖਬਰ ਰੱਖੇ, ਤੇ ਘੁਲੂ ਅਪਨੇ ਘਰ ਵਿਚ ਇਸਦੀ ਦਾਰੀ ਤੇ ਰਿਹਾ ਸੀ, ਸੋ ਘੁਲੂ ਸ਼ਾਹ ਹੁਣ ਇਕ ਅਪਨੇ ਦਰਦੀ ਤੇ ਮਹਰਮ ਤੇ ਭੇਤੀ ਵੈਦ ਨੂੰ ਸੱਦ ਲਿਆਯਾ, ਜਿਸਦੇ ਆਉਂਦਿਆਂ ਨੂੰ ਤਪ ਚੜ੍ਹ ਗਿਆ ਸੀ। ਇਸ ਨੇ ਸਿਰ ਦੀ ਹਡੀ ਜਰਾ ਉਚੇਰੀ ਤੇ ਠੀਕ ਕੀਤੀ ਅਰ ਕੁਛ ਦਵਾ ਲਾਕੇ ਸਿਰ ਬੰਨ੍ਹ ਦਿਤਾ। ਕੁਝ ਦਵਾ ਅੰਦਰ ਲਈ ਦਿਤੀ, ਰਾਤ ਬੀਤ ਗਈ। ਬੁਖਾਰ ਜ਼ੋਰ ਦਾ ਹੈ, ਮਾਈ ਹੁਣ ਚੁਪ ਨਹੀਂ, ਬੋਲਦੀ ਹੈ, ਪਰ ਬਕੜਵਾਦ ਜੋ ਤਪ ਦੇ ਸਿਰ ਨੂੰ ਚੜ੍ਹਿਆ ਹੁੰਦਾ ਹੈ। ਇਕ ਸਿਖ ਤਾਂ ਸੰਗਤ ਨੂੰ ਖ਼ਬਰ ਦੇਣ ਗਿਆ ਕਿ ਮਾਈਦਾ ਸਤਧਰਮ ਅਤ ਪ੍ਰਾਣ ਬਚ ਰਹੇ, ਦੂਜਾ ਸੇਵਾ ਵਿਚ ਰਿਹਾ। ਉਧਰ ਰਾਤ ਨੂੰ ਸ਼ਰਾਬੀ ਹੋਏ ਸਾਰੇ ਸਉਂ ਮਰ ਗਏ, ਦਿਨ ਹੋਏ ਛੈਨਾ ਨੇ ਨਵਾਬ ਨੂੰ ਕਿਸੇ ਫਰੇਬ ਨਾਲ

ਛੇਤੀ ਤੋਰ ਦਿਤਾ; ਤੇ ਏਹ ਖਬਰ ਪਾਕੇ ਕਿ ਤਿਲੋਕ ਬਾਈ ਅਪਣੇ ਸੱਜਨਾਂ ਵਿਚ ਪਹੁੰਚ ਪਈ ਹੈ, ਨਵਾਬ ਨੂੰ ਖਬਰ ਭੇਜ ਦਿਤੀ ਕਿ ਰਾਤ ਵਾਲੀ ਲੋਥ ਮੈਂ ਚੋਰੀ ਚੁਕਵਾਕੇ ਦਫਨ ਕਰਵਾ ਦਿਤੀ ਹੈ ਜੋ ਇਹ ਹਾਲ ਬਾਗ ਦੇ ਮਾਲੀਆਂ ਨੂੰ ਮਲੂੰਮ ਨਾ ਹੋ ਜਾਵੇ। ਇਸ ਵਿਚਾਰੀ ਦੇ ਭਾਗ! ਭਲਾ ਕਰਦੀ ਹੈ, ਪਰ ਨਵਾਬ ਦੇ ਭੈ ਨੇ ਝੂਠੀ ਬਨਾ ਦਿਤਾ ਹੈ!

ਇੱਧਰ ਮਹਤਾਬ ਨੂੰ ਜੈਨਾਂ ਨੇ ਦੱਸਿਆ ਤਾਂ ਨਾ,ਪਰ ਇਹ ਕਹ ਭੇਜਿਆ ਕਿ ਤੁਸੀਂ ਬੇਖਟਕੇ ਰਹੋ, ਤਿਲੋਕ ਬਾਈ ਦੀ ਤਲਾਸ਼ ਹੋਣ ਦੇ ਦਰਵਾਜੇ ਮੈਂ ਬੰਦ ਕਰਦਿਤੇ ਹਨ।

ਸੋ ਇਧਰ ਮਾਈ ਜੀ ਦੀ ਸੇਵਾ ਕੁਛ ਬੇਖਟਕੇ ਹੋਣ ਲਗੀ। ਉਧਰ ਸਪਤਮ ਨੇੜੇ ਆ ਰਹੀ ਹੈ। ਇਧਰ ਸੇਵਾ ਇਲਾਜ ਹੈ, ਪਰ ਆਰਾਮ ਨਹੀਂ ਆਉਂਦਾ। ਪ੍ਰੇਮੀਆਂ ਦੇ ਜੀ ਦਰਸ਼ਨ ਨੂੰ ਲੋਚਦੇ ਹਨ, ਪਰ ਬੀਬੀ ਦੇ ਦਰਸ਼ਨ ਦੀ ਸੇਵਾ ਐਡੀ ਪਿਆਰੀ ਲਗਦੀ ਹੈ ਕਿ ਜਿਸਦਾ ਕੁਝ ਹਦ ਹਿਸਾਬ ਨਹੀਂ। ਪਹਲੇ ਤਾਂ ਤਿਲੋਕ ਬਾਈ ਦੇ ਬਚਨ ਦੀ ਆਸ ਵੈਦ ਲਾਹ ਬੈਠਾ ਸੀ, ਪਰ ਇਕ ਦਿਨ ਕੋਈ ਕੁਦਰਤ ਨੇ ਹੀ ਪਲਟਾ ਦੇਕੇ ਤਾਪ ਤੋੜ ਦਿਤਾ, ਸਿਰ ਬੀ ਠੀਕ ਹੋ ਆਯਾ। ਸਹਜੇ ਸਹਜੇ ਤਾਕਤ ਬੀ ਫਿਰੀ ਅਰ ਵਲ ਹੋ ਗਈ, ਸੋ ਹੁਣ ਇਕ ਰਾਤ ਸਭਨਾਂ ਪਠਾਣੀ ਪਹਰਾਵੇ ਕਰ ਲਏ ਤੇ ਤੁਰ ਪਏ। ਕਲੇਜੇ ਸ਼ੁਕਰ ਤੇ ਖੁਸ਼ੀਆਂ ਨਾਲ ਉਛਲ ਰਹੇ ਹਨ ਕਿ ਬੇਖਬਰੇ ਸਪਤਮ ਦੀ ਰਾਤ ਨੂੰ ਪਹੁੰਚ ਪਵੀਏ, ਪਰ ਆਸ ਕੈਂਹਦੀ ਹੈ ਕਿ ਨਹੀਂ ਪੰਧ ਦੁਰਾਡੀ ਹੈ, ਨਿਤਾਣਿਆਂ ਦਾ ਸਾਥ ਹੈ, ਨੌਮੀ ਨੂੰ ਮਸਾਂ ਪਹੁੰਚ ਹੋਊ, ਪਰ ਹੱਛਾ ਸ਼ੁਕਰ ਹੈ ਦਰਸ਼ਨ ਤਾਂ ਹੋਊ, ਇਸ ਤਰਾਂ ਸ਼ੁਕਰ ਕਰਦੇ; ਬਾਣੀਆਂ ਪੜ੍ਹਦੇ ਸਹਜੇ ਸਹਜੇ ਚਲ ਪਏ।

ਪਰ ਜਦ ਬਹੁਤ ਦੂਰ ਲੰਘ ਗਏ, ਤਦ ਇਕ ਪਿੰਡ ਆਯਾ ਜੋ ਰੰਘੜ ਧਾੜਵੀਆਂ ਨੇ ਰਾਤ ਨੂੰ ਲੁਟਿਆ ਸੀ, ਲੋਕੀ ਜਖਮੀ ਤੇ ਫਟੜ ਭੁਖੇ ਤੇ ਤਿਹਾਏ ਰਾਤ ਦੇ ਤੜਫ ਰਹੇ ਸੇ, ਜੋ ਨਸ ਸਕੇ ਸੋ ਨਸ ਗਏ, ਜੋ ਬੁਢੇ ਬਾਲ ਤਿਹਾਏ ਤੀਮੀਆਂ ਘਾਇਲ ਦੁਖੀ ਬਚੇ ਸਨ,ਸੋ ਪਏ ਤੜਫਦੇ ਸਨ, ਕੋਈ ਪਾਣੀ ਦੇਣ ਵਾਲਾ ਬੀ ਨਹੀਂ ਸੀ—ਇਨ੍ਹਾਂ ਦੀ ਗਿਣਤੀ ਕੋਈ ਪੰਜਾਹ ਕੁ ਦੀ ਹੋਊ—ਬਹਲ ਅਗੇ ਨਾਗੌਰੀ ਬੈਲਾਂ ਦੀ ਜੋੜੀ ਅਜ ਸਪਤਮੀ ਨੂੰ ਧੂ ਧਾਕੇ ਐਥੇ ਤਕ ਤਾਂ ਲੈ ਆਈ ਸੀ, ਕਲੇਜੇ ਨਿਰਾਸਾ ਦੇ ਹੁੰਦਿਆਂ ਆਸ ਕਰ ਰਹੇ ਸੀ ਕਿ ਉਡਕੇ ਅਜ ਅੱਪੜੀਏ, ਪਰ ਹੁਣ ਤਾਂ ਅੱਪੜਨਾ ਉੱਕਾ ਹੀ ਅਸੰਭਵ ਹੋ ਗਿਆ। ਸਿਖ ਦੁਖੀਆਂ ਨੂੰ ਵੇਖਕੇ ਕਦਮ ਕਿਕੂੰ ਪੁੱਟਣ? ਬਹਲ ਖੜੀ ਕੀਤੀ, ਰਸਤ ਪਾਣੀ ਕਢਿਆ, ਮਾਈ ਤਾਂ ਰੋਟੀ ਲਗੀ,ਸਿੰਘ ਤੇ ਘੁਲੂ ਤੇ ਮਹਤਾਬ ਫਟੜਾਂ ਦੀ ਦਾਰੀ ਕਰਨ ਲਗੇ, ਕੁਛ ਬਹਲ ਵਾਲੇ ਸਹਾਯਤਾ ਕੀਤੀ, ਜਖਮ ਧੋਂਦੇ ਹਨ ਤੇ ਮਲ੍ਹਮ ਲਾਕੇ ਬੰਨ੍ਹਦੇ ਹਣ, ਮੂੰਹ ਵਿਚ ਪਾਣੀ ਚੋਂਦੇ ਹਨ। ਉਧਰ ਰੋਟੀ ਤਯਾਰ ਹੈ, ਉਹ ਛਕਾਉਂਦੇ ਹਨ। ਦੇਖੋ ਕੁਦਰਤਾਂ! ਅਜ ਆਸ ਚਾਹੁੰਦੀ ਸੀ ਕਿ ਆਨੰਦ ਪੁਰ ਵਿਚ ਅੱਪੜ ਪਵੀਏ,ਪ੍ਰੰਤੂ ਕੁਦਰਤ ਐਨ ਉਸ ਭਾਗੀ ਭਰੀਆਂ ਆਸਾਂ ਦੇ ਵੇਲੇ ਇਹਨਾਂ ਨੂੰ ਫੱਟੜਾਂ ਦੀ ਸੇਵਾ ਵਿਚ ਲਾ ਰਹੀ ਹੈ।

੨.

ਆਓ ਜਰਾ ਅਨੰਦਪੁਰ ਦੇ ਦਰਸ਼ਨ

ਕਰੀਏ। ਸਪਤਮੀ ਦਾ ਦਿਨ ਚੜ੍ਹ ਪਿਆ ਹੈ, ਸੂਰਜ ਨੇ ਲਾਸਾਂ ਛਡ ਦਿਤੀਆਂ ਹਨ, ਚਾਰ ਚੁਫੇਰੇ ਤਿਆਰੀਆਂ ਹੋਰਹੀਆਂਹਨ; ਮਾਨੋ ਖੁਸ਼ੀ ਨੇ ਅਜ ਅਵਤਾਰ ਧਾਰ ਲਿਆ ਹੈ, ਦੀਵਾਨ ਸਜ ਰਿਹਾ ਹੈ, ਸੰਗਤਾਂ ਜੁੜ ਰਹੀਆਂ ਹਨ। ਅਨੰਦ ਵੀ ਅਨੰਦ ਨਾਲ ਉਛਲ ਰਿਹਾ ਹੈ। ਔਹ ਸਾਰੀਆਂ ਅਖਾਂ ਦਰਵਾਜੇ ਵਲ ਲਗ ਰਹੀਆਂ ਹਨ ਕਿ ਹੁਣ ਪਿਆਰੇ ਆਉਂਦੇ ਹਨ, ਹੁਣ ਸਾਹਿਬਜ਼ਾਦਿਆਂ ਦੇ ਦਰਸ਼ਨ ਹੁੰਦੇ ਹਨ, ਹੁਣ ਕਲਗੀਧਰ ਜੀ ਪਰਕਾਸ਼ ਕਰਦੇ ਹਨ,ਪਰ ਦੇਖੋ ਸੂਰਜ ਉਚੇਰਾ ਹੋਰ ਹੋ ਗਿਆ। ਪਹਰ ਸਵਾ ਪਹਰ ਡੂਢ ਪਹਰ ਦਿਨ ਲੰਘ ਗਿਆ । ਹੁਣ ਸਖਤ ਹੈਰਾਨੀ ਹੋ ਰਹੀ ਹੈ, ਮਹਲਾਂ ਤੋਂ ਪਤਾ ਆਯਾ ਜੋ ਸਾਹਿਬ ਤੜਕੇ ਹੀ ਘੋੜੇ ਪਰ ਚੜ੍ਹ ਕੇ ਚਲੇ ਗਏ ਹਨ; ਇਹ ਭੀ ਪਤਾ ਲਗ ਗਿਆ ਕਿ ਆਸਾ ਦੀ ਵਾਰ ਦੇ ਦੀਵਾਨ ਵਿਚ ਭੀ ਨਹੀਂ ਆਏ, ਸਤਲੁਜ ਕਿਨਾਰੇ ਭੀ ਨਹੀਂ ਹਨ, ਕਿਲਿਆਂ ਵਿਚ ਭੀ ਨਹੀਂ । ਇਸ ਹੈਰਾਨੀ ਵਿਚ ਇਕ ਸਿਖ ਭੱਜਾ ਭੱਜਾ ਆਯਾ ਤੇ ਦੀਵਾਨ ਵਿਚ ਆਕੇ ਕਹਣ ਲਗਾ:—"ਸਚੇ ਪਾਤਸ਼ਾਹ ਦਾਸ ਨੂੰ ਹੇਠਾੜ ਜਾਂਦੇ ਮਿਲੇ ਹਨ,ਨਾਲ ਚਾਰੇ ਸਾਹਬਜ਼ਾਦੇ ਪੰਜੇ ਪਿਆਰੇ, ਦਸ ਅਸਵਾਰ ਸੇ। ਆਪ ਸਿਰਪੱਟ ਘੋੜੇ ਸਟੀ ਜਾਂਦੇ ਸੇ। ਦਾਸ ਨੂੰ ਆਗਯਾ ਕਰ ਗਏ ਹਨ ਜੋ ਸੰਗਤ ਨੂੰ ਖਬਰ ਕਰ ਦਿਓ ਕਿ ਅਜ ਸਪਤਮੀ ਸੂਰਜ ਦੀ ਹੈ, ਗੁਰਪੁਰਬ ਦੀ ਸਪਤਮੀ ਪਰਸੋਂ ਹੋਵੇਗੀ।" ਇਹ ਸੁਣ ਕੇ ਸਭ ਸਿਖ ਸਮਝ ਗਏ ਕਿ ਕੌਤਕਹਾਰ ਸਤਿਗੁਰੂ ਕਿਸੇ ਮੌਜ ਵਿਚ ਹਨ । ਕੋਈ ਅਤਿ ਪਰੇਮੀ ਵ੍ਯਾਕੁਲ ਹਨ, ਜਾਂ ਕਿਤੇ ਸਿੱਖਾਂ ਤੇ ਭੀੜ ਪਈ ਹੈ, ਬਿਰਦ ਦੀ ਲਾਜ ਪਾਲਣ ਵਾਲੇ, ਦਾਸਾਂ ਨੂੰ ਲਡਾਵਨ ਵਾਲੇ,'ਗੁਰੂ ਸਮੁੰਦ ਨਦੀ ਸਭ ਸਿਖੀ' ਦੀ ਪਰਤੱਗਯਾ ਪੂਰਨ ਵਾਲੇ, ਅਰ ਏਹ ਉਚਾਰਨ ਤੇ ਵਰਤਨ ਵਾਲੇ ਸਤਿਗੁਰੂ:— "ਇਨਹੀ ਕੀ ਕਿਰਪਾ ਕੇ ਸਜੇ ਹਮ ਹੈਂ ਨਹੀਂ ਮੋਸੋ ਗਰੀਬ ਕਰੋਰ ਪਰੇ" ਕਿਸੇ ਭਾਰੀ ਮੁਸ਼ਕਲ ਨੂੰ ਹੱਲ ਕਰਨ ਗਏ ਹਨ। ਬੰਧਨ ਮੁਕਤ, ਸਦਾ ਖੁਲਾਸੇ,ਕਿਸੇ ਸਰੀਰ ਮਨ ਬਾਣੀ ਸੂਖਮ ਸਥੂਲ ਦੀ ਕੈਦ ਵਿਚ ਨਾ ਆਉਣਵਾਲੇ,ਜਗਤ ਤਰਾਣ ਕਰਤਾ, ਮੁਕਤੀ ਦਾਤੇ ਕਿਸੇ ("ਪਰੇਮ ਬੰਧਨ ਤੁਮ ਬਾਂਧੇ' ਕਹ ਸਕਣ ਵਾਲੇ) ਪਰੇਮੀ ਦੀ ਖਿੱਚ ਵਿਚ ਕਿਤੇ ਚਲੇ ਗਏ ਹਨ । ਸੀ ਬੀ ਸੱਚ ਆਪ ਓਹ ਹਨ, ਜਿਨ੍ਹਾਂ ਦੇ ਦਰਸ਼ਨ ਨੂੰ ਸ੍ਰਿਸ਼ਟੀ ਲੋਚਦੀ ਹੈ , ਅੱਜ ਦੇਖੋ ਐਡਾ ਮਹਾਨ ਪਰਬ ਦਾ ਦਿਨ ਛੱਡਕੇ ਸਿੱਖਾਂ ਦੇ ਮਿਲਣ ਨੂੰ ਉਮਡੇ ਚਲੇ ਜਾ ਰਹੇ ਹਨ, ਪਰੇਮ ਡੋਰ ਦੇ ਬਧੇ 'ਏਕ ਸਮੇਂ ਮੋਕਉਗਹ ਬਾਂਧੈ ਫੁਨ ਮੋ ਪੈ ਜਬਾਬ ਨ ਹੋਇ'—ਸਤਿਗੁਰੂ ਥਿਤ ਨੂੰ ਬੀ ਬਦਲ ਗਏ ਹਨ ! ਪਰੇਮ ਦੀ ਪੱਤਰੀ ਅੱਗੇ ਤਿਥਾਂ ਦੀ ਪੱਤਰੀ ਨੂੰ ਮਾਨੋ ਪਾੜ ਸਿਟਿਆ ਹੈ । ਦੁਪਹਰਾਂ ਹੋ ਗਈਆਂ ਹਨ, ਘੋੜੇ ਮੁੜ੍ਹਕੇ ਨਾਲ ਨਹਾ ਰਹੇ ਹਨ, ਜਲ ਤਕ ਛਕਿਆ ਨਹੀਂ, ਪਰ ਐਉਂ ਜਾ ਰਹੇ ਹਨ,ਜਿਕੂੰ ਸਮੁੰਦਰ ਦੀ ਜਵਾਹਰ ਨਦੀ ਦੇ ਸੰਗਮ ਸਥਾਨ ਤੋਂ ਮੀਲਾਂ ਤਕ ਉਪਰ ਚੜ੍ਹ ਜਾਂਦੀ ਹੈ। ਪਿਆਰਿਆਂ ਤੇ ਦੁਲਾਰਿਆਂ ਨੂੰ ਕੰਹਦੇ ਹਨ: "ਅਜ ਅਚਰਜ ਪੁਰਬ ਹੈ। ਦੇਖੋ ਜੰਗਲ ਵਿਚ ਮੰਗਲ ਹੋ ਰਿਹਾ ਹੈ। ਗੁਰੂ ਕਾ ਲੰਗਰ ਪਕ ਰਿਹਾ ਹੈ, ਸਾਧ ਸੰਗਤ ਛਕ ਰਹੀ ਹੈ, ਅਸੀ ਬੀ ਗੱਫੇ ਲਾਉਂਦੇ ਹਾਂ। ਅਜ

ਲੰਗਰ ਵਿਚ ਵਾਹਿਗੁਰੂ ਨੇ ਖਬਰ ਨਹੀਂ ਕਿਥੋਂ ਰਸ ਪਾ ਦਿਤਾ ਹੈ? ਮੇਰੇ ਪਜਾਰੇ ਸਿੱਖ ਗੁਰਪੁਰਬ ਮਨਾ ਰਹੇ ਹਨ, ਇਹ ਗੁਰਪੁਰਬ ਐਡਾ ਭਾਯਾ ਹੈ, ਜੋ ਨਿਤ ਦਾ ਗੁਰਪੁਰਬ ਦੋ ਦਿਨ ਉਡੀਕ ਵਿਚ ਖੜੋ ਗਿਆ ਹੈ।" ਇਹ ਵਾਕਕਰਦੇ ਦੁਪਹਰ ਢਲਨ ਵੇਲੇ ਉਸ ਡਾਕੇ ਨਾਲ ਮਾਰੇ ਪਿੰਡ ਅੱਪੜੇ। ਹੁਣ ਤਕ ਸਾਰੇ ਫੱਟੜ ਸਾਫ ਹੋਕੇ ਬੰਨ੍ਹੇ ਜਾ ਚੁਕੇ ਸਨ, ਸਾਰੇ ਮੰਜਿਆਂ ਪੁਰ ਅਰਾਮ ਨਾਲ ਪਏ ਸਨ, ਪਰਸ਼ਾਦ, ਆਦਿ ਜੋ ਜਿਸਦੇ ਜੋਗ ਸੀ ਛਕ ਚੁਕੇ ਸੇ। ਹੁਣ ਸਿੰਘ ਜੀ, ਘੁਲੂ, ਮਾਈ ਮਹਤਾਬ ਆਦਿ ਪ੍ਰੇਮੀ ਅਰਦਾਸਾ ਸੋਧ ਰਹੇ ਸੀ ਕਿ "ਹੇ ਗੁਰੂ! ਆਪ ਪਰਮ ਕ੍ਰਿਪਾ ਕਰਕੇ ਇਸ ਲੰਗਰ ਨੂੰ ਅੰਗੀਕਾਰ ਕਰੋ। ਇਹ ਬੇਮੁਖ ਦਾਸ ਦਰਸ਼ਨ ਬਿਨਾਂ ਅਜ ਅੰਨ ਛਕਦੇ ਹਨ, ਪਰ ਆਪ ਜਾਣੀ ਜਾਣ ਹੋ, ਇਸ ਭੇਟ ਨੂੰ ਕਬੂਲੋ"। ਇਸ ਪ੍ਰੇਮ ਵਿਚ ਨੀਰ ਦੇ ਫੁਹਾਰੇ ਛੁਟ ਰਹੇ ਸੇ, ਘੋੜਿਆਂ ਦੀ ਟਾਪ ਦੀ ਅਵਾਜ਼ ਨੇ ਬੀ ਪ੍ਰਾਰਥਨਾਂ ਵਿਚੋਂ ਨ ਉਕਾਯਾ। ਚੋਜੀ ਸਤਗੁਰੂ, ਜਗਤ ਨੂੰ ਸੱਚਾ ਪਜਾਰ ਕਰਨ ਵਾਲੇ ਘੋੜੇ ਤੋਂ ਉਤਰ ਕੇ ਜਾ ਖੜੋਤੇ, ਪਜਾਰੇ, ਦੁਲਾਰੇ ਤੇ ਸਿੰਘ ਬੀ ਮਗਰ ਅਚਰਜ ਖੜੇ ਅਰਦਾਸਾ ਸੁਣ ਰਹੇ ਹਨ। ਜਦ 'ਤੇਰੇ ਭਾਣੇ ਸਰਬੱਤ ਕਾ ਭਲਾ' ਕਹਕੇ ਸੰਗਤਨੇ ਸਿਰ ਨਿਵਾਯਾ ਤਾਂ ਸਿਰ ਚੁੱਕਣ ਤੋਂ ਪਹਲੇ ਸਤਗੁਰੂ ਕੰਹਦੇ ਹਨ, ਪਜਾਰਿਓ! ਡਾਢਾ ਭੁਖਾ ਹਾਂ, ਛੇਤੀ ਪ੍ਰਸ਼ਾਦ ਛਕਾਓ"। ਤ੍ਰਿਲੋਕੀ ਨੂੰ ਪਾਲਣ ਵਾਲੇ ਦੇ ਨਿਵਾਜੇ ਹੋਏ ਸਪੁੱਤ੍ਰ ਪ੍ਰੇਮ ਮੌਜ ਵਿਚ ਪ੍ਰੇਮੀਆਂ ਅੱਗੇ ਭੁਖੇ ਹੋ ਰਹੇ ਹਨ! ਇਸਤ੍ਰਾਂ ਸਤਗੁਰ ਨੂੰ ਪ੍ਰਤੱਖ ਹਾਜਰ ਨਾਜਰ ਦੇਖਦਿਆਂ ਹੀ ਸਭਨਾਂ ਦੀਆਂ ਡਾਡਾਂ ਨਿਕਲ ਗਈਆ; ਜਿੱਕੁਰ ਵਛਾ ਮਾਂ ਨੂੰ ਧਾਕੇਮਿਲਦਾਹੈ,ਸਾਰੇਸਤਿਗੁਰਾਂ ਦੇਚਰਨਾਂ ਨੂੰ ਲਿਪਟ ਗਏ ਅਰ ਉਸ ਮਹਾਂਨੰਦ, ਉਸ ਪਰਮਾਨੰਦ ਅਰ ਉਸ ਉੱਕੀ ਨਿਰਾ-ਸਤਾ ਵਿਚ ਆਸਾ ਪੂਰਨ ਆਨੰਦ ਵਿਚ ਐਸੇ ਮਗਨ ਹੋ ਗਏ ਕਿ ਸੁਧ ਨ ਰਹੀ। ਗੁਰੂ ਜੀ ਪਿਆਰ ਦੇ ਰਹੇ ਹਨ ਅਰ ਕਹ ਰਹੇ ਹਨ: "ਤੁਹਾਡੇ ਪ੍ਰੇਮ ਨੇ ਪੁਰਬ ਬਨਾਯਾ ਹੈ, ਤੁਸਾਂ ਮੈਨੂੰ ਸੰਗਤ ਵਿਚ ਡਿੱਠਾ। ਤੁਸਾਂ ਫਟੜਾਂ ਦੇ ਘਾਉ ਨਹੀਂ ਬੱਧੇ, ਮੈਨੂੰ ਠੰਢ ਪਾਈ ਹੈ। ਹੇ ਚੰਦ੍ਰਮੁਖੀ ਮਹਤਾਬ! ਹੇ ਮੇਰੇ ਦੁਲਾਰੇ ਘੁਲੂ! ਤੁਸਾਂ ਮੈਨੂੰ ਸਿੱਖਾਂ ਵਿਚ ਵੇਖਿਆ। ਤੁਸਾਂ ਉਸ ਅਨਾਥ ਕੰਨਿਆਂ ਨੂੰ ਕੈਦੋਂ ਨਹੀਂ ਸੀ ਕੱਢਿਆ, ਮੈਨੂੰ ਪ੍ਰਸੰਨ ਕੀਤਾ ਸੀ। ਤੁਸਾਂ ਜੋ ਉਸਨੂੰ ਮਾਲਸ਼ ਕੀਤੀ, ਉਸਦੀ ਠੰਢ ਮੈਨੂੰ ਪਈ ਸੀ। ਤੁਸਾਂ ਤਿਲੋਕ ਬਾਈ ਨੂੰ ਪਰਸ਼ਾਦ ਨਹੀਂ ਛਕਾਯਾ ਸੀ ਉਹ ਮੈਂ ਛਕਿਆ ਸੀ। ਹੇ ਸਪੁਤ੍ਰੋ! ਤੁਸਾਂ ਤਿਲੋਕ ਬਾਈ ਦੀ ਦਾਰੀ ਨਹੀਂ ਕੀਤੀ, ਉਸ ਦਾਰੀ ਦਾ ਸਾਰਾ ਸੁਖ ਮੈ ਪਾਯਾ ਹੈ, ਅਜ ਦਾ ਸਾਰਾ ਲੰਗਰ ਮੈਂ ਛਕਿਆ ਹੈ। ਤੁਸੀ ਮੇਰੇ ਹੋ, ਮੈਂ ਤੁਹਾਡਾ ਹਾਂ।"

ਇਸਤਰਾਂ ਪਿਆਰ ਦੇਂਦੇ ਦੇਂਦੇ ਸਤਗੁਰਾਂ ਦੇ ਅਪਨੇ ਨੇਤ੍ਰ ਕੁਛ ਭਿੰਨੇ ਹੋ ਗਏ ਅਰ ਪਜਾਰਿਆਂ ਨੂੰ ਬਾਹਾਂ ਵਿਚ ਲਈ ਆਪ ਢੇਰ ਚਿਰ ਨੇਤ੍ਰ ਬੰਦ ਖੜੇ ਰਹੇ। ਫੇਰ ਨੇਤਰ ਖੋਲ੍ਹੇ, ਹੱਸਕੇ ਬੋਲੇ:"ਮੇਰਾ ਸਿਖ, ਮੇਰਾ ਪਜਾਰਾ ਉਹ ਹੈ ਜੋ ਵਾਹਿਗੁਰੂ ਦੇ ਪ੍ਰੇਮ ਤੇ ਨਾਮ ਦੇ ਰੰਗ ਵਿਚ ਅੱਠ ਪਹਰ ਰੱਤਾ ਰੰਹਦਾ ਹੈ। ਪਿਆਰ ਵਿਚ ਸੁਖ ਦੇਂਦਾ ਤੇ ਸਰਬੱਤ ਦਾ ਭਲਾ ਚਾਹੁੰਦਾ ਹੈ।"

ਹੁਣ ਮਹਾਰਾਜ ਜੀ ਫੱਟੜਾਂ ਵਲ ਗਏ, ਉਨ੍ਹਾਂ ਦੀ ਦਾਰੀ ਕੀਤੀ, ਸੰਗਤ ਨੇ ਸਾਹਿਬਜ਼ਾਦਿਆਂ ਤੇ ਪਜਾਰਿਆਂ ਦਾ ਸਨਮਾਨ ਨਾਲ ਦਰਸ਼ਨ ਭੇਟ ਕੀਤਾ। ਫੇਰ ਮਹਾਰਾਜ ਜੀ ਨੇ ਸਪੁੱਤ੍ਰਾਂ ਨੂੰ ਕਿਹਾ: "ਮੇਰੇ ਦੁਲਾਰਿਓ,ਇਹ ਤੁਹਾਡੇ ਸੱਕੇ ਵੀਰ ਹਨ, ਜੋ ਐਸੇ ਹਨ ਉਹ ਮੇਰਾ ਪਰਵਾਰ ਬਣਦੇ ਹਨ, ਸਾਡਾ ਪਰਵਾਰ ਕੁਦਰਤ ਦਾ ਪਰਵਾਰ ਹੈ ਜੋ ਕਾਦਰ ਕਰਤਾਰ ਨੇ ਅਪਨੇ ਪ੍ਰੇਮ ਵਿਚ ਬਨਾਯਾ ਹੈ।

ਫੇਰ ਮਹਾਰਾਜ ਜੀ ਤੇ ਸਭਨਾਂ ਨੇ ਪ੍ਰਸ਼ਾਦ ਛਕਿਆ। ਉਸ ਲੰਗਰ ਦਾ ਸੁਆਦ ਅਕਥਨੀਯ ਸੀ। ਅਜ ਤਿਲੋਕ ਬਾਈ ਨੇ ਲੰਗਰ ਦਾ ਪ੍ਰਸ਼ਾਦ ਸਤਗੁਰਾਂ ਦੇ ਅਪਨੇ ਹੱਥਾਂ ਨਾਲ ਡਾਢੇ ਪਜਾਰਨਾਲ ਪਾਯਾ ਤੇ ਛਕਿਆ, ਅਰ ਉਸ ਬੰਧਨ ਤੋਂ ਖਲਾਸੀ ਪਾਈ। ਪਰਸ਼ਾਦ ਦੇ ਮਗਰੋਂ ਸਤਗੁਰਾਂ ਨੇ ਦੂਜੇ ਪਿੰਡ ਦੋ ਸਵਾਰ ਭੇਜਕੇ ਭੱਜੇ ਹੋਏ ਲੋਕ ਸੱਦੇ ਅਰ ਪਿੰਡ ਦੇ ਵੱਸਣ ਦਾ ਉਪਰਾਲਾ ਕਰਾਯਾ। ਪਿੰਡ ਦੇ ਪਹਰੇ ਲਈ ਦਸੇ ਸਵਾਰ ਉਸ ਜਗਾਂ ਛੱਡੇ। ਸਭ ਨੇ ਆਕੇ ਅਪਣੇ ਪਜਾਰੇ ਸੰਭਾਲ ਲਏ, ਕੁਛ ਪਦਾਰਥ ਸਤਿਗੁਰਾਂ ਨੇ ਕੰਗਾਲ ਹੋ ਗਿਆਂ ਨੂੰ ਮੰਗਵਾਕੇ ਦਿਤਾ ਜੋ ਮੜ ਵੱਸ ਪੈਣ। ਰਾਤ ਉਥੇ ਹੀ ਉਜਾੜ ਵਿਚ ਦੀਵਾਨ ਲਾਯਾ। ਹੁਣ ਠੀਕ ਤਿਲੋਕ ਬਾਈ ਨੇ ਬੀਨ ਖੋਲੀ ਅਰ 'ਮੇਰਾ ਮਨ ਲੋਚੈ' ਦਾ ਸ਼ਬਦ ਅਚਰਜ ਧੁਨੀ ਨਾਲ ਗਾਂਵਿਆਂ ਤੇ ਬੀਨ ਵਿਚੋਂ ਬਜਾਯਾ। ਰਾਤ ਕੁਝ ਸੌਂਕੇ ਕੁਝ ਕੀਰਤਨ ਵਿਚ ਬਤੀਤ ਕਰਕੇ ਸਵੇਰੇ ਅਨੰਦ ਪੁਰ ਨੂੰ ਕੂਚ ਹੋਈ। ਰਾਤ ਫੇਰ ਰਸਤੇ ਵਿਚ ਹੀ ਰਹੇ, ਪਰ ਭਾਈ ਦਇਆ ਸਿੰਘ ਜੀ ਰਾਤ ਅਨੰਦ ਪੁਰ ਪੁਜ ਗਏ ਅਰ ਸਵੇਰੇ ਸਾਰੀ ਤਯਾਰੀ ਗੁਰਪੁਰਬ ਦੀ ਹੋ ਗਈ। ਠੀਕ ਵੇਲੇ ਸਿਰ ਪਜਾਰਿਆਂ ਸਮੇਤ ਗੁਰੂ ਜੀ ਦੀਵਾਨ ਵਿਚ ਪਹੁੰਚੇ। ਹਜਾਰਾਂ ਸਿਖ ਜੋ ਪਪੀਹੇ ਵਤ ਉਡੀਕ ਰਹੇ ਸੇ, ਗਦ ਗਦ ਹੋ ਗਏ। ਮਹਾਰਾਜ ਜੀ ਨੇ ਸਭ ਤੋਂ ਪਹਲੇ ਉਸ ਸੰਗਤ ਦੀ ਕਥਾ ਸੁਣਾਈ, ਜਿਸਨੂੰ ਅਪਨੇ ਬਿਰਦ ਬਾਣੇ ਦੀ ਲਾਜ ਪਾਲਨ ਹਿਤ ਪ੍ਰੇਮ ਨੇਮ ਦੇ ਪੂਰੇ ਗੁਰੂ ਜੀ ਅਗਲ-ਵਾਂਢੀ ਲੈਣ ਗਏ ਸੀ। ਸੰਗਤ ਉਨ੍ਹਾਂ ਦਾ ਦਰਸ਼ਨ ਪਾਕੇ ਅਰ ਵਿਥਯਾ ਸੁਣਕੇ ਬੜੀ ਅਨੰਦ ਹੋਈ। ਉਸ ਵੇਲੇ ਮਹਾਰਾਜ ਜੀ ਨੇ ਕਿਹਾ:-

> "ਸਾਚ ਕਹਉਂ ਸੁਨ ਲੇਹੁ ਸਭੈ
> ਜਿਨ ਪ੍ਰੇਮ ਕੀਓ ਤਿਨਹੀ ਪ੍ਰਭ
> ਪਾਇਓ।"

—o—

ਸੂਚਨਾ—ਇਸ ਪ੍ਰਕਾਰ ਦੇ ਇਲਾਹੀ ਰੰਗਾਂ ਵਿਚ ਜੁਧ ਬੀ ਛਿੜ ਪੈਂਦੇ ਸਨ। ਹੁਣ ਪਹਾੜੀ ਰਾਜਿਆਂ ਨੇ ਸਰਹੰਦ ਦੇ ਨਵਾਬ ਤੋਂ ਮੱਦਦ ਲੈਕੇ ਫੇਰ ਹੱਲਾ ਕੀਤਾ, ਦੀਨਾ ਬੇਗ ਤੇ ਪੈਂਦੇ ਖਾਂ ਦੋ ਮੁਗਲ ਜਰਨੈਲ ਚੜ੍ਹ ਆਏ, ਨਾਲ ਪਰਬਤੀ ਰਾਜੇ ਤੇ ਸੈਨਾਂ ਘੋਰ ਸੰਗ੍ਰਾਮ ਮਚਿਆ, ਐਨ ਮੈਦਾਨ ਮਚੇ ਵਿਚ ਪੈਂਦੇ ਖਾਨ ਨੇ ਗੁਰੂ ਜੀ ਦੇ ਕੋਲ ਪੁੱਜ ਹਥੋ ਹਥੀ ਜੁਧ ਲਈ ਵੰਗਾਰਿਆ। ਪਹਲਾਂ ਤਾਂ ਤੇਗ ਤੇ, ਪਰ ਫੇਰ ਤੀਰ ਚਲਾਣ ਤੇ ਉਤਰਿਆ, ਦੋ ਤੀਰ ਉਸਦੇ ਗੁਰੂ ਜੀ ਪਰ ਚੱਲੇ ਹੋਏ ਖਾਲੀ ਗਏ। ਫੇਰ ਗੁਰੂ ਜੀ

ਦੀ ਵਾਰੀ ਆਈ,ਪਹਲੇ ਤੀਰ ਹੀ ਉਸਦੀ ਪੁੜਪੁੜੀ ਵਿਨ੍ਹੀ ਗਈ ਤੇ ਹੇਠ ਆ ਪਿਆ, ਉਸਦੇ ਡਿਗਦੇ ਸਾਰ ਘੋਰ ਸੰਗ੍ਰਾਮ ਹੋਕੇ ਪਹਾੜੀਏ ਨਠ ਤੁਰੇ ਤੇ ਉਧਰ ਮੁਗਲ ਉਠ ਨੱਸੇ। ਸ਼ਾਹਜ਼ਾਦਾ ਅਜੀਤ ਸਿੰਘ ਜੀ ਨੇ ਦੂਰ ਤਕ ਤੁਰਕ ਭਜਾਏ। ਐਸੇ ਜੰਗਾਂ ਵਿਚ ਸ਼ਾਮਲ ਹੋਣ ਲਈ ਸਿੰਘ ਕਿਵੇਂ ਅੱਪੜਦੇ ਸੀ ਦੀ ਵਨਗੀ ਅਗਲੇ ਪ੍ਰਸੰਗ ਵਿਚਹੈ:—

# ੩੨. ਭਾਈ ਨਾਹਰ ਸਿੰਘ

ਜਦੋਂ ਗੁਰੂ ਨੇ ਧਰਮ ਦਾ ਜੁੱਧ ਰਚਿਆ,
ਸੋਇ ਜੁੱਧ ਦੀ ਖਿੱਲਰੀ ਦੇਸ ਸਾਰੇ।
ਸਿੰਘ ਨਾਲ ਉਮੰਗ ਦੇ ਤੁਰਨ ਘਰ ਥੀਂ,
ਧਾਏ ਜਾਂਵਦੇ, ਪੁਰੀ ਅਨੰਦ ਦਵਾਰੇ।
ਹੁਕਮ ਗੁਰਾਂ ਦਾ ਖੁਸ਼ੀ ਦੀ ਖਾਣ ਸੀਗਾ,
ਜਿੰਦ ਚੀਜ਼ ਕੀ ਰੱਖੀਏ ਜਿਨ੍ਹੂ ਵਾਰੇ।
ਹੁਕਮ ਉੱਪਰੋਂ ਖੇਡਣਾ ਜਿੰਦ ਉੱਤੇ,
ਸੱਚੇ ਪ੍ਰੇਮੀਆਂ ਦੇ ਹੋਣ ਇਹ ਕਾਰੇ।
ਪਿੰਡ ਸੌੜੀਆਂ ਦਾ ਇਕ ਸੀਗ ਉੱਘਾ,
ਮਿਰਚਾਂ ਕੌੜੀਆਂ ਜਿੱਥੋਂਦੀਆਂਹੋਣਭਾਈ,
ਮਿਠੀ ਵੇਲ ਇਕ ਝੂਲਦੀ ਓਸ ਜਾਗਾ,
ਕੌੜੀ ਵੇਲ ਵਾਂਗੂੰ ਜੇਹੜੀ ਵਧੀ ਆਈ।
ਸਿੱਖੀ ਸੰਦੜੀ ਵੇਲ ਇਹ ਸਿਦਕ ਵਾਲੀ,
ਨਾਮ ਗੰਧ ਦੀ ਮਹਕ ਸੀ ਜਿਨ੍ਹੇਂ ਲਾਈ;
ਮੁਕਤ ਭੁਗਤ ਬੀ ਉਸਦੇ ਨਾਲ ਫਲੀਆਂ,
ਗੁੱਛੇ ਬੱਝਵੀਂ ਲਟਕ ਹੈ ਖੂਬ ਪਾਈ।
ਰਾਧਾਸਿੰਘ ਹੈ ਗੁਰੂ ਦਾ ਸਿੱਖ ਪੂਰਾ,
ਰਾਮਕੌਰ ਹੈ ਓਸਦੀ ਨਾਰ ਪਿਆਰੀ,
ਗੁਰੂ ਦਸਮ ਦਾ ਸੁਧਾ ਹੈ ਗ੍ਰਹਣ ਕੀਤਾ,
ਭਉਜਲ ਸਿੰਧ ਤੋਂ ਪਏ ਹਨ ਦੁਇ ਪਾਰੀ।
ਨਾਹਰ ਸਿੰਘ ਪਲੇਠੀ ਦਾ ਪੁੱਤ ਸੂਹਾ,
ਚੜ੍ਹਦੀ ਉਮਰ ਗੁਰਸ਼ਰਨਹੈ ਜਿਨ੍ਹੇਂ ਪਾਲੀ;
ਭੈਣਾਂ ਭਾਬੀਆਂ, ਵੀਰ ਤੇ ਹੋਰ ਨਾਤੇ
ਸਿੰਘ ਧਰਮ ਦੀ ਵੰਸ ਹੈ ਬਣੀ ਸਾਰੀ।
ਸਾਰੇ ਕਾਰ ਕਰਦੇ ਧਰਮ ਸ਼ਰਮ ਵਾਲੀ,
ਸਾਰੇ ਭਜਨ ਦੇ ਬਣੇ ਹਨ ਮੂਰਤਾਂ ਨੀ;
ਸਾਰੇ ਦਾਨ ਦੇਂਦੇ ਪਲਟਾ ਨਹੀਂ ਲੈਂਦੇ,
ਸੇਵਾ ਕਰਨ ਤੇ ਹਸਦੀਆਂ ਸੂਰਤਾਂ ਨੀ;
ਸਾਫ ਸੀਨਿਓਂ ਹਿਰਦਿਓਂ ਆਤਮਾਂ ਥੀਂ,
ਦੂਰ ਕੀਤੀਆਂ ਸੱਭ ਕਦੂਰਤਾਂ ਨੀ;
ਲੋੜਵੰਦਾਂ ਦੀਆਂ ਪੂਰਦੇ ਹਾਜਤਾਂ ਓ,
ਰੱਖਣ ਆਪਣੀ ਨਾਹਿ ਜ਼ਰੂਰਤਾਂ ਨੀ।
ਸੁਣੀ ਸੱਦ ਜਾਂ ਕਲਗੀਆਂ ਵਾਲੜੇ ਦੀ
ਜੇਹੜੀ ਗੂੰਜਦੀ ਦੇਸ ਦੇ ਵਿੱਚ ਸੀਗੀ;
ਜੇਹੜੀ ਮੂਰਤਾਂ ਵਿੱਚ ਸੀ ਰੂਹ ਫੂਕੇ,
ਜੇਹੜੀ ਕਾਇਰਾਂ ਬੀਰਤਾ ਦਏ ਸੀਗੀ;
'ਪਾਪ ਰਾਜ ਤੋਂ ਛੁੱਟੋ ਤੇ ਲਓ ਮੁਕਤੀ"
ਬੈਠ ਪਜਾਰ ਦੇ ਇਹ ਜੋ ਕਹੇ ਸੀਗੀ;
'ਦੁਸ਼ਟ ਰਾਜ ਤੋਂ ਦੇਸ ਨੂੰ ਕਰੋ ਹੌਲਾ,
ਆਓ ਸ਼ਰਨ ਏ ਸਦਾ ਸੁਣਾਏ ਸੀਗੀ;
ਇਹ ਸੱਦ ਪਜਾਰੜੀ ਰਿਦਾ ਵਿੰਨ੍ਹੇ,
ਪਜਾਰੀ ਜਿੰਦ ਤੋਂ ਪਜਾਰਿਆਂ ਭਾਸਦੀਸੀ;
ਕੌਣ ਸੁਣੇ ਤੇ ਫੇਰ ਨਾ ਮਗਰ ਲੱਗੇ,
ਚੁੰਬਕ ਵਾਂਗ ਇਹਹਿਰਦਿਆਂਲਾਸਦੀਸੀ।
ਬੱਧੇ ਪ੍ਰੇਮ ਦੇ ਧਾਂਵਦੇ ਜਾਣ ਰਸੀਏ,
ਬਿਨਾਂ ਪ੍ਰੇਮ ਨ ਲੋੜ ਹੀ ਕਾਸਦੀ ਸੀ;
ਜਿੰਦ ਜਾਣਦੇ ਚੀਜ਼ ਹੈ ਜਾਣ ਵਾਲੀ,
ਐਪਰ ਚਿੱਤ ਬਾਹਲੀ'ਸਿਦਕਰਾਸ'ਦੀਸੀ।
ਸੁਣੀ ਪ੍ਰੇਮ ਦੀ ਸੱਦ ਜਾਂ ਨਾਹਰ ਸਿੰਘ ਨੇ
ਨਾਹਰ ਵਾਂਙ ਹੋ ਸਿੰਘ ਓ ਗੱਜਿਆ ਏ।
ਜੋਬਨ ਆਣ ਭਬਾਕੜਾ ਮਾਰਿਆ ਏ,
ਰੋਹ ਧਰਮ ਦਾ ਆਣਕੇ ਵੱਜਿਆ ਏ;

* ਇਹ ਪ੍ਰਸੰਗ ਸੰਮਤ ੪੩੬ ਨਾ: ਵਿਚ ਪ੍ਰਕਾਸ਼ਤ ਹੋਇਆ ਸੀ।

'ਜਿੰਦ ਗੁਰਾਂ ਦੀ ਸ਼ਰਨ ਤੇ ਅਰਪ ਦੇਈਏ'
ਏਹ ਸ਼ੌਂਕ ਕਲੇਜੜੇ ਸੱਜਿਆ ਏ।
ਐਪਰ ਆਗਜ਼ਾ ਮਾਪਿਆਂ ਪੁੱਛ ਲਈਏ,
ਏਸ ਆਸ ਨੇ ਸ਼ੌਕ ਨੂੰ ਕੱਜਿਆ ਏ।
ਰਾਤੀਂ ਜਦੋਂ ਪਰਵਾਰ ਹੋ ਬਹੇ ਕੱਠਾ,
ਦੁਆਲੇ ਅੱਗ ਦੇ ਬੈਠਦੇ ਆਨ ਸਾਰੇ,
ਖੁਸ਼ੀ ਹੋਂਵਦੇ ਰਲਜਾ ਪਰਵਾਰ ਤੱਕਣ,
ਕਰਦੇ ਗੱਲ ਬਾਤਾਂ ਕਥਾ ਕਰਨ ਪਜਾਰੇ।
ਤਦੋਂ ਸਿੰਘ ਨੇ ਆਪਣੀ ਚਾਹ ਦੱਸੀ,
ਰਿਦਾ ਜਿਹਦਾ ਚਾਹੇ ਗੁਰੂ ਤੁੰ ਜਿੰਦ ਵਾਰੇ।
ਸੁਣਕੇ ਪਿਤਾ ਤੇ ਮਾਤ ਪਰਵਾਰ ਸਾਰਾ
ਖੁਸ਼ੀ ਨਾਲ ਹੈ ਖੁਸ਼ੀ ਦੇ ਮਾਹਿ ਨਾਹੇ।
ਪਿਤਾ ਆਖਦਾ: "ਗੁਰੂ ਦਾ ਸਭ ਮੇਰਾ,
ਮੈਂ ਤਾਂ ਆਪ ਬੀ ਉਨ੍ਹਾਂ ਹੀ ਗੁਰਾਂ ਦਾ ਹਾਂ।
ਜੋ ਕੁਛ ਪਾਸ ਮੇਰੇ ਹੈ ਅਮਾਨ ਗੁਰ ਦਾ,
ਮੈਂ ਤਾਂ ਦਾਸ ਹੀ ਗੁਰਾਂ ਦਾ ਧੁਰਾਂ ਦਾ ਹਾਂ।
ਤੋਰੇ ਚਾਲ ਓਹ ਤੁਰੇ ਹੈ ਜੱਗ ਸਾਰਾ,
ਮੈਂ ਭੀ ਦਾਸ ਜੋ ਤੋਰਦਾ ਤੁਰਾਂ ਦਾ ਹਾਂ।
ਗੁਰੂ ਗੁਰੂ ਹੈ ਪਸਰਿਆ ਸਭ ਜਾਈ,
ਗੁਰੂ ਮੈਂਡੜਾ ਮੈਂ ਬੀ ਗੁਰਾਂ ਦਾ ਹਾਂ।
ਬੇਟਾ ਜਾਹੁ ਤਯਾਰ ਹੋ ਜਾਓ ਛੇਤੀ,
ਜਿੰਦ ਜੀਵਣਾ ਤੁਸਾਂ ਨਾ ਲੋਚਣਾ ਏ।
ਮੋਇਆ ਜਾਣਨਾ ਆਪਨੂੰ ਸਦਾ ਪੂਤਾ,
ਜਿੰਦ ਦੇਂਦਿਆਂ ਨਹੀਂ ਸੰਕੋਚਣਾ ਏ।
ਨਹੀਂ ਅਸਾਂ ਨੂੰ ਯਾਦ ਰਹਾਵਣਾ ਜੇ,
ਨਹੀਂ ਜਗਤ ਦੇ ਪਯਾਰ ਨੂੰ ਬੋਚਣਾ ਏ।
ਹੁਕਮ ਗੁਰੂ ਦਾ ਜਾਣ ਜਗਵੇਦਿ ਉਸਤੇ
ਬਲੀ ਕਰੋਆਪਾ, ਕੁੱਝ ਨਾ ਸੋਚਣਾ ਏ,
ਮਾਤਾ ਆਖਦੀ ਪੂਤ ਜੀ ਜਾਓ ਛੇਤੀ,
ਛੇਤੀ ਪਹੁੰਚ ਜਾਓ ਵੇਲਾ ਪੁਰਬ ਦਾ ਏ।
ਸਿੱਖ ਉਹ ਜੋ ਗੁਰਾਂ ਤੋਂ ਜਾਏ ਵਾਰੇ,
ਹੁਕਮ ਮੰਨ ਲਵੇ, ਸਿੱਖ ਕੁਰਬ ਦਾ ਏ।
ਸਿੱਖ ਓਹ ਜਿਸ ਸਿਖ ਏ ਬਾਤ ਲੀਤੀ,
'ਸਭ ਕਿਛ ਗੁਰੂਦਾ' 'ਅਹੰ' ਨਾਖੁੜਬਦਾਏ,
ਜਿਦੂੰ ਆਤਮਾਂ ਜੀਵੰਦੀ ਜਾਗਦੀਏ,
ਦੇਹ ਦੇਵਣੋਂ ਕਦੀ ਨਾ ਖੁੜਬਦਾ ਏ।
ਕਰੋ ਜਾਇ ਸਪੁੱਤ੍ਰੀ ਮੁਝ ਤਾਈਂ,
ਸਫਲ ਪਿਤਾ ਤੇ ਨਾਮ ਨੂੰ ਕਰੋ ਪੂਤਾ!
ਕਰੋ ਜਾਇ ਕਲਜਾਨ ਪਰਵਾਰ ਸੰਦੀ,
ਹਰ ਦਮ ਨਾਮ ਅਕਾਲ ਦਾ ਰਰੋ ਪੂਤਾ!
ਹੱਥ ਹੋਇ ਤਲਵਾਰ ਜੋ ਲਿਸ਼ਕਦੀ ਬੀ
ਹਿਰਦੇ ਅੰਦਰੋਂ ਨਾਮ ਨਾ ਹਰੋ ਪੂਤਾ!
ਨਾਲ ਵੈਰੀਆਂ ਦੇ ਬਾਹਰੋਂ ਲੜੋ ਬੇਟਾ,
ਅੰਤਰ ਆਤਮੇਂ ਨਾਮ ਚਿਤ ਧਰੋ ਪੂਤਾ!
ਇਕੁਰ ਰਾਤ ਨੂੰ ਬਚਨ ਬਿਲਾਸ ਹੋਏ
ਦਿਨੇਂ ਜਦੋਂ ਪਰਵਾਰ ਜੁੜ ਬੈਠਦਾ ਏ,
ਪਹਨ ਕਪੜੇ ਸੂਰਿਆਂ ਵਾਲੜੇਓ
ਲਾਇ ਸ਼ਸਤ੍ਰਾਂ ਅਸਤ੍ਰਾਂ ਕੈਂਠਦਾ ਏ।
ਘੋੜਾ ਤਯਾਰ ਹੈ ਬਾਂਕੜਾ ਨਾਲ ਸਜਿਆ,
ਮੋਰ ਪੈਲ ਪਾਂਦਾ ਜਿਵੇਂ ਐਂਠਦਾ ਏ।
ਵਿਦਾ ਕਰਨ ਪਰਵਾਰ ਹੈ ਪੁਤ ਲੱਗਾ,
ਜਿਵੇਂ ਜੰਞ ਵਿਚ ਦੂਲੜਾ ਪੈਂਠਦਾ ਏ।
ਕਰ ਅਰਦਾਸ ਹੈ ਪਿਤਾ ਨੇ ਥਾਪ ਦਿੱਤੀ,
ਮਾਤਾ ਲਾਇ ਗਲੇ ਮੱਥਾ ਸੁੰਘਿਆ ਏ।
ਪੁੱਤਰ ਦੁਹਾਂ ਨੂੰ ਫਤੇ ਗਜਾਂਵਦਾ ਏ,
ਸਿਰ ਨਿਵਾਇ ਮਾਨੋਂ ਪੈਰ ਚੁੰਮਿਆਏ।
ਅਦਬ ਨਾਲ ਹੈ ਮਾਪਿਆਂ ਵੱਲ ਤੱਕੇ,
ਨਾਲ ਬੀਰਤਾ ਘੋੜੇ ਨੂੰ ਹੁੰਘਿਆ ਏ।
ਮਾਤਾ ਅੰਤ ਦੀ ਦਏ ਅਸੀਸ ਉਸਨੂੰ,
ਐਪਰ ਬਚਨ ਨੇ ਪੁੱਤ ਨੂੰ ਲੂੰਘਿਆ ਏ:
ਮਾਤਾ ਆਖਦੀ "ਪਯਾਰਿਆ ਪੁਤਰਾ ਵੇ!
ਜਿਕੂੰ ਲਾਲ ਮਸਤਕ ਐਥੋਂ ਚੱਲਿਆਏਂ,
ਰਹੀਂ ਸੁਰਖਰੂ ਸਦਾ ਹੀ ਗੁਰੂ ਅੱਗੇ
ਕਦੀ ਸਿਦਕ ਤੋਂ ਮੂਲ ਨ ਹੱਲਿਆ ਏਂ।
ਸੰਸੇ ਭੂਤ ਤੋਂ ਸਦਾ ਹੀ ਦੂਰ ਰਹਣਾਂ,
ਆਸੁਰਿ ਸੰਪਦਾ ਨੂੰ ਸਦਾ ਠੱਲਿਆ ਏਂ।
ਜੁਬਾ ਉਮਰ ਤੇ ਚਾਉ ਹੈ ਨਵਾਂ ਪੂਤਾ,
ਦੱਸ ਨਿਭ ਜਾਸੇਂ ਜਿੱਥੇ ਚੱਲਿਆ ਏਂ?"

ਸੁਣਕੇ ਅੰਤਦਾ ਵਾਕ ਹੈ ਰੰਗ ਉਡਜਾ,
ਚਿਹਰਾ ਚਿੰਤ ਦਾ ਝੱਟ ਸ਼ਿਕਾਰ ਹੋਯਾ,
ਅੱਖਾਂ ਅੱਥ੍ਰੂਆਂ ਨਾਲ ਭਰਪੂਰ ਹੋਈਆਂ,
ਰੰਗ ਬੀਰਤਾ ਦਾ ਮੁਖੋਂ ਖਾਰ ਹੋਇਆ,
ਲਟਕ ਗਈ ਬਾਂਹੀ ਹੈ ਤਲਵਾਰ ਢੱਠੀ,
ਮੱਥਾ ਚਮਕਦਾ ਤੀਉੜੀਦਾਰ ਹੋਇਆ,
ਠੰਢਾ ਸਾਹ ਲੈਂਦਾ, ਡੁਲਿਆ ਬੀਰ ਪੁੱਤਰ,
ਮਾਨੋਂ ਕਵਲ ਤੇ ਬਰਫਦਾ ਵਾਰ ਹੋਇਆ।
ਪਿਤਾ ਆਖਦਾ "ਪੁੱਤ ਜੀ! ਕੀਹ ਹੋਇਆ
ਤੇਵਰ ਪਲਟ ਕਿਉਂ ਐਕੁਰਾਂ ਗਏ ਪੂਤਾ?
ਪੁੱਤ੍ਰ ਆਖਦਾ:"ਪਿਤਾ ਜੀ ਬਖਸ਼ ਲੈਣਾ,
ਬੁਰਾ ਪੁੱਤ ਮੈਂ ਆਪਦਾ ਨਿਤਾ ਊਤਾ।
ਬਚਨ ਮਾਉਂ ਦਾ ਅੰਤ ਦਾ ਸੀਤ ਡਾਢਾ,
ਕਾਂਬਾ ਛੇੜ ਦਿੱਤਾ ਰਿਦੇ ਜਿਨ੍ਹੇਂ ਸੂਤਾ।
ਆਪ ਸਿੰਘ ਹੋ ਮਾਉਂ ਬੀ ਸਿੰਘਣੀ ਹੈ,
ਮੈਂ ਬੀ ਸਿੰਘ ਹਾਂ ਆਪਦਾ ਦਾਸ ਪੂਤਾ।
ਫੇਰ ਮਾਉਂ ਨੂੰ ਅਜੇ ਹੈ ਸ਼ੱਕ ਮੈਂ ਪਰ,
ਮਤਾਂ ਪਿੱਠ ਨਾ ਪੁਤ ਇ ਦੇ ਆਵੇ।
ਭਾਵੇਂ ਗੱਲ ਏ ਹੈ ਹੰਕਾਰ ਵਾਲੀ,
ਐਪਰ ਬਖਸ਼ਣਾ ਪਿਤਾ ਜੇ ਬੁਰੀ ਭਾਵੇ।।
ਮੇਰੀ ਜਾਚ ਨ ਏਹ ਹੰਕਾਰ ਹੋਵੇ,
ਏ ਸੁਭਾਉ ਹੈ ਸਿੰਘ ਨੂੰ ਸਦਾ ਭਾਵੇ।
ਜੋ ਹੈ ਸਿੰਘ ਓ ਕਦੀ ਨਾ ਪਿੱਠ ਦੇਵੇ,
ਸਿੰਘ ਕਦੀ ਨਾ ਭਰਮ ਏ ਰਿਦੇ ਲਜਾਵੇ।
ਜੇਕਰ ਮਾਉਂ ਨੂੰ—ਆਪ ਜੋ ਸਿੰਘਣੀ ਹੈ—
ਪੁੱਤ ਸਿੰਘ ਤੇ ਭਰਮ ਦੀ ਅੰਸ ਹੋਵੇ,
ਸਿੰਘ ਆਪ ਹੈ ਪੁੱਤ ਪ੍ਰਵਾਰ ਸਾਰਾ,
ਸਿੰਘ ਸੂਰਮੇਂ ਦੀ ਪੁੱਤ ਵੰਸ ਹੋਵੇ,
ਤਦੋਂ ਦੱਸਣਾ ਪਿਤਾ ਜੀ ਆਪ ਮੈਨੂੰ
ਦਿਲ ਦਿਲਗੀਰ ਨ ਤ੍ਰਿਵੇਂ ਉਦੰਸ ਹੋਵੇ?
ਏਸ ਬਾਤ ਨੇ ਪਿਤਾ ਜੀ ਚਿੱਤ ਦਿੱਤੀ
ਮਤਾਂ ਮੈਂ ਵਿੱਚ ਕਾਇਰੀ ਕੁੰਸ ਹੋਵੇ।

ਮਾਤ ਪਿਤਾ ਨੂੰ ਨਹੀਂ ਯਕੀਨ ਪੱਕਾ,
ਕਿਹਦੇ ਆਸਰੇ ਪਿਤਾ ਜੀ ਲੜੇ ਪੁੱਤਰ?
ਸੁਣਕੇ ਪਿਤਾਨੇ ਗਲੇ ਦੇ ਨਾਲ ਲਾਇਆ,
ਦੇਂਦਾ ਪਜਾਰ ਦੇ ਨਾਲ ਓਜੜੇ ਉੱਤਰ:
"ਤੈਂ ਪਰ ਸ਼ੱਕ ਨਾਂ ਪੁੱਤ੍ਰ ਅਸਾਂ ਕੋਈ,
ਗੁਰਮੁਖ ਸਿਖ ਤੂੰ ਸਨਮੁਖਾਂ ਲੜੇਂ ਪੁੱਤਰ।
ਕੱਸ ਮਾਉਂ ਨੇ ਲਾਇ ਕੇ ਵੇਖਿਆ ਹੈ,
ਵੰਨ੍ਹੀ ਤਾਉ ਨੂੰ ਸਹੇ ਕਿ ਝੜੇ ਪੁੱਤਰ?
ਅਸਾਂ ਵੇਖ ਲੀਤਾ, ਅਸਾਂ ਜਾਣ ਲੀਤਾ,
ਤੇਰੀ ਨਿਭੇਗੀ ਆਦ ਤੇ ਅੰਤ ਤਾਈਂ।
ਗੁਰੂ ਨਾਲ ਹੈ ਬਣੀਂ ਹੈ ਬਣੂੰ ਸਦ ਹੀ,
ਭਉਜਲ ਜਗਤੋਂ ਸਦਾ ਹੀ ਪਾਰ ਪਾਈ।
ਤੇਰਾ ਵਾਸ ਹੋਸੀ ਗੋਦ ਪ੍ਰਭੂ ਅੰਦਰ,
ਤੇਰਾ ਕਦੇ ਵਿਛੋੜਾ ਨਾ ਹੋਵਨਾ ਈਂ।
ਤੇਰਾ ਜਨਮ ਤੇ ਮਰਨ ਹੈ ਸਫਲ ਦੋਵੇਂ,
ਤੇਰਾ ਧੰਨ ਹੈ ਆਵਨਾ ਜਾਵਨਾ ਈਂ!"
ਉੱਠ ਮਾਉਂ ਨੇ ਫੇਰ ਪਿਆਰ ਦਿੱਤਾ,
ਨਾਲ ਦਈ ਅਸੀਸ ਹੈ ਦਿਲੋਂ ਲਾਈ।
ਫੇਰ ਚਾੜ੍ਹ ਘੋੜੇ, ਪੁਤ ਤੋਰਦੀ ਹੈ,
ਜਿਵੇਂ ਵਿਆਹ ਵੇਲੇ ਕੋਈ ਕਰੇ ਮਾਈ।
ਇਸਦੀ ਵਾਸ਼ਨਾ ਪੁੱਤਦਾ ਸਿਦਕ ਨਿਭਜਾ,
ਏਹੋ ਮੁਕਟ ਤੇ ਛਤ੍ਰ ਦਾ ਝੂਲਣਾਈਂ।
ਏਹਦੀ ਪ੍ਰਾਰਥਨਾ:'ਗੁਰੂ ਦੇ ਰਹੇ ਸਨਮੁਖ'
ਏਹੋ ਜਾਈਆਂ ਦਾ ਨਾਲ ਤੋਰਨਾ ਈਂ॥
ਪਜਾਰੇ ਪਾਠਕੋ! ਵਿੱਚ ਅਰਾਮ ਬੈਠੇ,
ਏਸ ਸਿਦਕ ਨੂੰ ਦਿਲੇ ਵਿਚ ਹਾੜਨਾ ਜੇ।
ਨਾਲ ਆਪਣਾ ਸਿਦਕ ਭੀ ਤੋਲਣਾ ਜੇ,।
ਘੱਟ ਹੋਇ ਤਾਂ ਪਾਸੰਗ ਬੀ ਚਾੜ੍ਹਨਾ ਜੇ।
ਫੇਰ ਵੇਖਣਾ ਫਰਕ ਹੈ ਪਿਆ ਕਿੰਨਾਂ,
ਵੱਖ ਬੈਠਕੇ ਆਪ ਨੂੰ ਤਾੜਨਾ ਜੇ!
ਘਾਟੇ ਪੂਰਨੇ ਤੁਸਾਂ ਨੇ ਖਾਲਸਾ ਜੀ!
ਸਿੱਖੀ ਮੰਡਲੇ ਆਪ ਨੂੰ ਵਾੜਨਾ ਜੇ॥

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੩੩. ਬੀਬੀ ਗੁਰਕ੍ਰਿਪਾਲ ਕੌਰ*

੧.

"ਜਾਂ ਕੁਆਰੀ ਤਾ ਚਾਉ ਵੀਵਾਹੀ ਤਾਂ ਮਾਮਲੇ । ਫਰੀਦਾ ਏਹੋ ਪਛੋਤਾਉ ਵਤਿ ਕੁਆਰੀ ਨ ਥੀਐ ॥"

ਇਹ ਸ਼ਲੋਕ ਬੜੀ ਦਰਦਨਾਕ ਆਸਾ ਦੀ ਸੁਰ ਵਿਚ ਇਕ ਬਨ ਵਿਚੋਂ ਗਾਂਵਿਆਂ ਜਾ ਰਿਹਾ ਹੈ। ਰੁਤ ਮਾਂਹ ਸਿਆਲੇ ਦੀ ਹੈ, ਪੋਹ ਦਾ ਮਹੀਨਾ ਕੱਕਰਾਂ ਦਾ ਸਮਾਂ ਹੈ, ਸੀਤ ਪੌਣ ਠੱਕੇ ਬੱਝਵੀਂ ਵਗਦੀ ਹੈ, ਮਾਰੇ ਪਾਲੇ ਦੇ ਤ੍ਰੇਲ ਬੀ ਕੋਰਾ ਬਣਦੀ ਜਾਂਦੀ ਹੈ । ਉਜਾੜ ਬੀਆਬਾਨ ਹੈ। ਸਤਲੁਜ ਦਾ ਕਿਨਾਰਾ ਹੈ। ਨਦੀ ਬੀ ਠੰਢੀਠਾਰ ਨੀਵੀਂ ਲੱਥੀ ਵਗ ਰਹੀ ਹੈ। ਕਿਨਾਰੇ ਤੋਂ ਥੋੜੀ ਦੂਰ ਪਰੇ ਤੋਂ ਬੜੇ ਵਿਰਲਾਪ ਦੀ ਅਵਾਜ਼ ਆ ਰਹੀ ਹੈ ਅਰ ਉੱਪਰਲੇ ਸ਼ਲੋਕ ਦੀ ਲਪੇਟ ਕਲੇਜਾ ਚੀਰਵੀਂ ਗੂੰਜ ਲੈਕੇ ਸਾਰੇ ਫੈਲ ਰਹੀ ਹੈ। ਸੂਰਜ ਅਜੇ ਨਹੀਂ ਚੜ੍ਹਿਆ, ਪਰ ਪਹੁ ਫੁਟ ਪਈ ਹੈ । ਨਿਖਰੀ ਹੋਈ ਰਾਤ ਤਾਰਿਆਂ ਦੀ ਜੜ੍ਹਤ ਨਾਲ ਜੜੀ ਲਗ ਭਗ ਲੰਘ ਚੁਕੀ ਹੈ। ਸਰਦੀ ਦਾ ਜ਼ੋਰ ਪਿਛਲੀ ਰਾਤ ਹੋਣ ਦੇ ਕਾਰਣ ਭਰ ਜ਼ੋਰ ਹੈ। ਕੌਣ ਹੈ ਜੋ ਇਸ ਕਟਕ ਦੇ ਪਾਲੇ ਵਿਚ ਇਸ ਨਿਰਜਨ ਬਨ ਵਿਚ ਨਦੀ ਦੇ ਲਾਗੇ ਇਸ ਵੈਰਾਗ ਨਾਲ ਸ਼ਲੋਕ ਗਾਉਂ ਰਿਹਾ ਹੈ ਕਿ ਮਾਨੋਂ ਵੈਰਾਗ ਨੇ ਆਪ ਰਾਗਨੀ ਦਾ ਰੂਪ ਧਾਰਕੇ ਆਸਾ ਰਾਗ ਵਿਚ ਇਹ ਨਿਰਾਸਾ ਭਰਿਆ ਭਾਵ ਅਲਾਪਣਾ ਸ਼ੁਰੂ ਕਰ ਰਖਿਆ ਹੈ। ਕਦੇ ਇਹ ਅਵਾਜ਼ ਇਹ ਦਸਦੀ ਹੈ ਕਿ ਗਾਉਣ ਵਾਲਾ ਖੜੋ ਗਿਆ ਹੈ ਤੇ ਕਦੇ ਦੱਸਦੀ ਹੈ ਕਿ ਦਰਯਾਉ ਦੇ ਚੜ੍ਹਾਉ ਰੁਖ਼ਨੂੰ ਤੁਰਿਆ ਜਾ ਰਿਹਾ ਹੈ।ਕਦੇ ਅਵਾਜ਼ ਬੰਦ ਹੋ ਜਾਂਦੀ ਹੈ,ਪਰ ਥੋੜੀ ਦੇਰ ਮਗਰੋਂ ਫੇਰ ਸ਼ੁਰੂ ਹੋ ਪੈਂਦੀ ਹੈ, ਪਲਕੁ ਮਗਰੋਂ ਆਸਾ ਦੀ ਹੇਕ ਪਲਟ ਗਈ ਅਰ ਗਉੜੀ ਦੀ ਸੁਰ ਛਿੜ ਪਈ। ਜੇ ਕੰਨਾਂ ਨੇ ਗਹੁ ਨਾਲ ਤਕਿਆ ਤਾਂ ਕੀਹ ਸੁਣਿਆਂ:—

ਕਵਨ ਗੁਨ ਪ੍ਰਾਨ ਪਤਿ ਮਿਲਉ
ਮੇਰੀ ਮਾਈ ॥ ੧ ॥ ਰਹਾਉ ॥
ਰੂਪ ਹੀਨ ਬੁਧਿ ਬਲ ਹੀਨੀ ਮੋਹਿ
ਪਰਦੇਸਨਿ ਦੂਰ ਤੇ ਆਈ ॥ ੧ ॥
ਨਾਹਿਨ ਦਰਬੁ ਨ ਜੋਬਨ ਮਾਤੀ
ਮੋਹਿ ਅਨਾਥ ਕੀ ਕਰਹੁ ਸਮਾਈ॥

*ਇਹ ਪ੍ਰਸੰਗ ਸੰਮਤ ੪੩੯ ਨਾ: ਦੇ ਗੁਰਪੁਰਬ ਪਰ 'ਨਿਮਾਣਿਆਂ ਦਾ ਗੁਰਪੁਰਬ' ਨਾਮ ਹੇਠ ਪ੍ਰਕਾਸ਼ਤ ਹੋਇਆ ਸੀ ।

੨ ॥ ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥ ੩ ॥ ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧ ਸੰਗਿ ਮੇਰੀ ਜਲਨਿ ਬੁਝਾਈ ॥ ੪ ॥

[ਗਾ:ਗ:ਪੁ: ਮ: ੫

ਇਸ ਸ਼ਬਦ ਦੇ ਭੋਗ ਪੈਂਦਿਆਂ ਭਾਈਂ ਗਉਣ ਵਾਲੀ ਸੁਰਤ ਬਨ ਵਿਚੋਂ ਨਿਕਲ ਆਈ ਤੇ ਠੀਕ ਨਦੀ ਦੇ ਕਿਨਾਰੇ ਤੇ ਆ ਖੜੋਤੀ । ਲੰਮਾਂ ਪਤਲਾ ਸਰੀਰ, ਇਸਤ੍ਰੀ ਦਾ ਜਾਮਾਂ, ਚਿਹਰਾ ਸੁੰਦਰ, ਪਰ ਉਸ ਸੁੰਦਰਤਾ ਵਿੱਚ ਵੈਰਾਗ ਨੇ ਡੇਰਾ ਜਮਾਕੇ ਐਸਾ ਰੂਪ ਚੜ੍ਹਾਯਾ ਹੈ ਕਿ ਚਿਹਰਾ ਡਿਠਿਆਂ ਪਜਾਰਾ ਤਾਂ ਲੱਗਦਾ ਹੈ, ਪਰ ਦੇਖਣ ਵਾਲੇ ਦੇ ਜੀ ਵਿੱਚ ਭੈ ਅਰ ਪਵਿੱਤ੍ਰਤਾ ਦੀਆਂ ਤਰਬਾਂ ਨੂੰ ਹਿਲਾਉਂਦਾ ਹੈ । ਅੱਖਾਂ ਵਿਚ ਵੈਰਾਗ ਨੇ ਅੰਝੂਆਂ ਦੀ ਫੌਜ ਖੜੀ ਕਰ ਰੱਖੀ ਹੈ, ਮੂੰਹ ਵਿਚ ਵਿਰਲਾਪ ਦਾ ਤੋਪਖਾਨਾ ਬੀੜ ਛਡਿਆ ਹੈ, ਮੱਥੇ ਤੇ ਨਿਰਾਸਤਾ ਦੀਆਂ ਤੀਉੜੀਆਂ ਵਿੱਚ ਤਜਾਗ ਦੇ ਮੋਰਚੇ ਬੰਨ੍ਹ ਛਡੇ ਹਨ, ਗਲ੍ਹਾਂ ਤੇ ਉਦਾਸੀ ਦੇ ਤੰਬੂ ਛਾ ਰਹੇ ਹਨ, ਗਿੱਚੀ ਵਿੱਚ ਧਨੁਖ ਧਾਰੀਆਂ ਵਾਂਗ ਸਿੱਕ ਤੇ ਸੱਧਰ ਦਾ *ਨੇਹੁੜਾਉ ਪਾ ਛੱਡਿਆ ਹੈ । ਇਸਤਰਾਂ ਦੇ ਰੂਪ ਵਾਲੀ ਇਕ ਮੁਟਿਆਰ ਇਸਤ੍ਰੀ ਨਦੀ ਦੇ ਕਿਨਾਰੇ ਖੜੀ ਹੈ । ਸ਼ਬਦ ਪੂਰਣ ਹੋ ਚੁਕਾ ਹੈ, ਜਿਕੂੰ ਕੁਦਰਤ ਚੁੱਪ ਹੈ, ਹੁਣ ਇਹ ਬੀ ਚੁਪ ਹੈ, ਪਰ ਅੱਖਾਂ ਵਿਚੋਂ ਕੋਈ ਕੋਈ ਅੰਝੂ ਕਿਰਦਾ ਹੈ ਤੇ ਮੂੰਹ ਤੋਂ ਕੋਈ ਕੋਈ ਠੰਢਾ ਸਾਹ ਉਠਦਾ ਹੈ । ਇਸ ਵੈਰਾਗ ਮਈ ਮੂਰਤ ਨੇ ਪਲਕੁ ਮਗਰੋਂ ਫੇਰ ਬੁੱਲ੍ਹ ਖੋਲ੍ਹੇ ਅਰ ਬਿਰਹੁੰ ਜਲੀ ਕੋਇਲ ਵਾਂਙ ਏਹ ਤੁਕਾਂ ਇਕ ਅਚਰਜ ਸਿੱਕ ਤੇ ਪ੍ਰੇਮ ਵਿਚ ਗਾਂਵੀਆਂ:—

ਪੰਥੁ ਨਿਹਾਰੈ ਕਾਮਨੀ ਲੋਚਨ ਭਰੀਲੇ ਉਸਾਸਾ । ਉਰ ਨ ਭਿਜੈ ਪਗੁ ਨ ਖਿਸੈ ਹਰਿ ਦਰਸਨ ਕੀ ਆਸਾ ॥ ੧ ॥ ਉਡਹੁ ਨ ਕਾਗਾ ਕਾਰੇ । ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ ॥ ੧ ॥ ਰਹਾਉ ॥

[ਗ: ਕ:

ਇਹ ਗਾਉਂ ਕੇ ਗਲ ਵਿੱਚ ਪੱਲਾ ਪਾਯਾ; ਅੱਖਾਂ ਮੀਟ ਲਈਆਂ ਤੇ ਵੰਹਦੇ ਅੰਝੂਆਂ ਵਿਚ ਪ੍ਰਾਰਥਨਾ ਕੀਤੀ:—

"ਹੇ ਅਕਾਲ ਪੁਰਖ! ਮੈਂ ਕੀਹ ਕਰਾਂ? ਅੱਜ ਕੀ ਹੈ? ਤੇਰੇ ਮਿਲਾਉਣ ਵਾਲੇ ਮਿਤ੍ਰ ਵਿਚੋਲੇ ਗੁਰਮੁਖ ਪਿਆਰੇ ਤੇ ਗੁਰੂ ਸੁਆਮੀ ਦੇ ਦਰਸਨ ਦਾ ਅਵਸਰ ਹੈ ਤੇ ਮੇਰੇ ਭਾਗਾਂ ਵਿੱਚ ਕੀ ਹੈ ? ਦੋਸ ਮੇਰਾ ਹੈ 'ਪੂਰਬ ਜਨਮ ਹਉ ਤਪ ਕਾ ਹੀਨਾ' ਹੀਣਿਆਂ ਨੂੰ ਦਰਸ਼ਨਾਂ ਨਾਲ ਕੀਹ ਲੱਗੇ? ਆਪ ਸਦਾ ਕ੍ਰਿਪਾਲ ਹੋ, ਅਸੀਂ ਸਦਾ ਮਾਇਆ ਦੇ ਜੰਜਾਲ ਵਿੱਚ ਹਾਂ; ਬਖਸ਼ ਲਵੋ:—

ਸੋਇ ਰਹੀ ਪ੍ਰਭ ਖਬਰਿ ਨ ਜਾਨੀ। ਭੋਰੁ ਭਇਆ ਬਹੁਰਿ ਪਛੁਤਾਨੀ ॥ ੧ ॥ ਪ੍ਰਿਅ ਪ੍ਰੇਮ ਸਹਜਿ ਮਨਿ ਅਨਦੁ ਧਰਉਰੀ। ਪ੍ਰਭ ਮਿਲਬੇ ਕੀ ਲਾਲਸਾ ਤਾਤੇ ਆਲਸੁ ਕਹਾ ਕਰਉ ਰੀ ॥ ੧ ॥ ਰਹਾਉ ॥ ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ । ਖਿਸਰਿ ਗਇਓ ਭੂਮ ਪਰਿ ਡਾਰਿਓ ॥ ੨ ॥ ਸਾਦਿ ਮੋਹਿ ਲਾਦੀ ਅਹੰਕਾਰੇ । ਦੋਸੁ ਨਾਹੀ ਪ੍ਰਭ ਕਰਣੈ ਹਾਰੇ ॥ ੩ ॥ ਸਾਧ ਸੰਗਿ ਮਿਟੇ ਭਰਮ ਅੰਧਾਰੇ ।

*ਟੇਢਾ ਝੁਕਾਉ ॥

ਨਾਨਕ ਮੇਲੀ ਸਿਰਜਣ ਹਾਰੇ॥੪॥

[ਆ: ਮ:੫

ਹੇ ਦੀਨ ਦਿਆਲ! ਕਿਰਪਾ ਕਰੋ। ਅੱਜ ਨਿਮਾਣਿਆਂ ਨੂੰ ਬੀ ਪਜਾਰੇ ਗੁਰੂ ਕਲਗੀਧਰ ਜੀ ਦੇ ਦਰਸ਼ਨ ਕਰਾਓ, ਹਾਇ! ਕੀਹ ਮੰਗਦੀ ਹਾਂ? ਕੋਈ ਗੁਣ ਨਹੀਂ, ਕੋਈ ਸੇਵਾ ਨਹੀਂ, ਕਰਮੋਂ ਹੀਣੀ, ਤਪੋਂ ਸੱਖਣੀ ਹਾਂ, ਪਰ ਆਪ ਦਾ ਬਿਰਦ ਪਤਤ ਪਾਵਨ ਹੈ। ਬਖਸ਼ੋ" ਇਉਂ ਕਹ ਨਮਸਕਾਰ ਕੀਤੀ, ਨੇਤ੍ਰ ਖੋਲ੍ਹ, ਝੱਟ ਪੱਟ ਕੱਪੜੇ ਸਮੇਟੇ ਤੇ ਲਪੇਟ ਕੇ ਸਿਰ ਤੇ ਬੰਨ੍ਹ ਲਏ ਅਰ ਨਦੀ ਵੱਲ ਨੈਣ ਭਰਕੇ ਤੱਕਿਆ ਭਰੀਆਂ ਅੱਖਾਂ ਵਿਚੋਂ ਸਿੱਕ ਭਰੇ ਹੰਝੂਆਂ ਦੇ ਦੋ ਟੇਪੇ ਨਦੀ ਦੀ ਮਾਨੋਂ ਭੇਟ ਕੀਤੇ। ਪ੍ਰੇਮੀ ਹੋਰ ਕੀਹ ਦੇ ਸਕਦੇ ਹਨ? ਫੇਰ ਨਦੀ ਨੂੰ ਤੱਕਕੇ ਮਾਨੋਂ ਬੋਲੀ:-

"ਠਾਨਾਂ ਮਾਰ ਡਰਾਉ ਨਾ, ਨਦੀਏ  
ਕਿਰਪਾ ਧਾਰ। ਪਜਾਰਾ ਵਸਦਾ  
ਪਾਰ ਹੈ, ਮੈਂ ਹਾਂ ਖੜੀ ਉਰਾਰ॥

—o—

ਬੱਧੀ ਪ੍ਰੇਮ ਦੀ ਡੋਰ ਦੀ ਆਪ ਨਦੀਏ!  
ਟੁਰੀ ਜਾਂਵਦੀਏਂ ਕਿਸਦੇ ਵੱਲ ਧਾਈ,  
ਛੱਡ ਪਰਬਤਾਂ ਉੱਚਿਆਂ, ਹੋਇ ਨੀਵੀਂ,  
ਨੀਵੀਂ ਹੋਰ ਬੀ, ਤੋਰ ਹੈ ਤੁੱਧ ਪਾਈ।  
ਦੀਨ ਬੰਧ ਪਿਆਰਾ ਮਿਲੇ ਨਜੂੰਦਿਆਂ ਨੂੰ  
ਤਾਹੀਓਂ ਨੀਊਂਦੀ ਬਾਣ ਹੈ ਤੁਧ ਆਈ।  
ਮੈਨੂੰ ਦੇਹ ਰਸਤਾ ਏਸੇ ਮੱਤ ਵਾਲਾ,  
ਨਿਵਾਂ ਹੋਰ ਤੇ ਮਿਲਾਂ ਉਸ ਗੁਰੂ ਤਾਈਂ।

—o—

ਆਪ ਝਾਗਕੇ ਮੁਸ਼ਕਲਾਂ ਜਾਇ ਰਹੀਏਂ।  
ਰਸਤੇ ਹੋਰਨਾਂ ਦੇ ਮੁਸ਼ਕਲ ਪਾਇ ਨਾਹੀਂ।  
ਦੁਖ ਭੋਗ ਕੇ ਦੁੱਖ ਦੀ ਕਦਰ ਤੈਨੂੰ;  
ਦੁਖਿਆਂ ਤਈਂ ਤੂੰ ਹੋਰ ਦੁਖਾਇ ਨਾਹੀਂ।  
ਦਰਦ ਝੱਲਕੇ, ਸਿੱਖੀਏਂ ਦਰਦ ਵੰਡਣੇ,  
ਪੀੜ ਭੋਗਕੇ ਪੀੜ ਪੁਚਾਇ ਨਾਹੀਂ।  
ਰਸਤਾ ਦਿਹ ਨਿਮਾਣੀ ਨੂੰ ਖੜੀ ਤੁਰਕੇ,  
ਪਾਰ ਪਹੁੰਚਕੇ ਫੇਰ ਪਰਤਾਇ ਨਾਹੀਂ।

—o—

ਨਦੀਏ! ਕਰ ਨਾ ਜ਼ੋਰ,  
ਪਾਰ ਉਹ ਸਤਗੁਰ ਵੱਸੇ।  
ਤੜਫਾਂ ਖੜੀ ਉਰਾਰ;  
ਕਰਮ ਹਨ ਮੇਰੇ ਕੱਸੇ।  
ਦਰਸਨ ਸੰਦੀ ਤਾਂਘ,  
ਤਾਂਘ ਹੈ ਵਧਦੀ ਜਾਂਦੀ।  
ਜਿੰਦੜੀ ਲੋਚੇ ਫੇਰ,  
ਨਹੀਂ ਹੈ ਕਰਮ ਤਕਾਂਦੀ।  
ਸਤਿਗੁਰ ਹੈ ਬਖਸ਼ਿੰਦ  
ਪਾਪੀਆਂ ਪਜਾਰ ਕਰਾਵੇ।  
ਦੁਖੀਏ ਦਰਦ ਰਵਾਣ  
ਚੁੱਕ ਕੇ ਗੋਦੀ ਪਾਵੇ।  
ਦੁਖੀ ਆਸਰਾ ਪਾਇ  
ਧਾਂਵਦੇ ਸਤਿਗੁਰ ਵੱਲੇ,  
ਦੇਵੇ ਕਿੰਵੇਂ ਮਿਟਾਇ  
ਕਰਮ ਜੋ ਹੋਣ ਕੁਵੱਲੇ।  
ਸਤਿਗੁਰ ਸੱਚਾ ਸ਼ਾਹ  
ਜਗਤ ਹੱਟੀ ਵਿੱਚ ਬੈਹਦਾ।  
ਕਰਦਾ ਪਿਆਰ ਵਪਾਰ,  
ਸੱਚ ਵਿੱਚ ਰੁੱਝਾ ਰੈਹਦਾ।  
ਖੱਟੀ ਗਾਹਕਾਂ ਦੇਇ  
ਗੁਰੂ ਇਹ ਸੌਦਾ ਕਰਦਾ।  
ਉਲਟਾ ਖੇਲ ਪਿਰੰਮ  
ਨਿਰਾ ਸਤਿਗੁਰ ਤੋਂ ਸਰਦਾ।

ਹੇ ਕਰਤਾਰ! ਸਹਾਇਤਾ ਕਰ" ਇਹ ਕੈਹਦਿਆਂ ਨਦੀ ਵਿੱਚ ਠਿਲ੍ਹ ਪਈ। ਅੱਤ ਠੰਢਾ ਪਹਾੜੀ ਬਰਫਾਨੀ ਪਾਣੀ! ਕਹਰ ਦੇ ਕੱਪਰ ਤੇ ਛਲਾਂ ਪਰ ਸਿਦਕ ਦੇ ਬੇੜੇ ਪਾਰ! ਇਹ ਨਿਮਾਣੀ ਠਰਕਦੀ ਤੁਰ-

ਕਦੀ ਬਾਹੁਲੀਆਂ ਮਾਰਦੀ ਪਾਰ ਪਹੁੰਚ ਪਈ। ਭਾਵੇਂ ਦੇਹ ਸਰਦੀ ਨਾਲ ਸੁੰਨ ਹੋ ਗਈ, ਪਰ ਨਿਕਲ ਹੀ ਗਈ।ਜਾ ਪਾਰਲੇ ਕੰਢੇ ਇਕ ਸਿਲਾ ਤੇ ਖਲੋਤੀ ਤੇ ਅਨੰਦ-ਪੁਰ ਦੀ ਪਜਾਰੀ ਨਗਰੀ ਵਲ, ਜੋ ਹੁਣ ਚੜ੍ਹਦੇ ਚਾਨਣੇ ਨਾਲ ਪ੍ਰਕਾਸ਼ ਹੋ ਰਹੀ ਸੀ, ਤਕਕੇ ਨਮਸਕਾਰ ਕੀਤੀ।

ਕੱਪੜੇ ਪਾ ਲਏ ਅੱਗੇ ਤੁਰਨ ਦੀ ਠਾਣੀ, ਪਰ ਇਕ ਸੋਚ ਫੁਰੀ,ਮੇਰੇ ਤਾਂ ਪਾਸ ਕੁਝ ਨਹੀਂ ਹੈ, ਕੀਹ ਭੇਟ ਕਰਾਂਗੀ ? ਇਹ ਖਯਾਲ ਕੀਹ ਸੀ, ਹੁਣ ਤਾਂ ਹੋਰ ਤਰਾਂ ਦੇ ਖਯਾਲਾਂ ਦਾ ਕੜ ਪਾਟ ਪਿਆ । ਜਦ ਸਤਗੁਰ ਦਾ ਮੇਵੜਾ ਪੁਛੇਗਾ, ਸਿੱਖੋ! ਤੁਸੀਂ ਅੱਜ ਦੀਵਾਨ ਵਿਚ ਜੋ ਆ ਜੁੜੇ ਹੋ, ਦਸੋ ਕ੍ਰੋਧ ਨਿਵਾਰ ਆਏ ਹੋ ਕਿ ਨਹੀਂ ? ਅਪਨੇ ਅਪ੍ਰਾਧੀਆਂ ਨੂੰ ਬਖਸ਼ ਆਏ ਹੋ ਕਿ ਨਹੀਂ ? ਭੁੱਲਾਂ ਬਖਸ਼ ਆਏ ਹੋ ਕਿ ਨਹੀਂ। ਉਸ ਵੇਲੇ ਮੈਂ ਕੀਹ ਮੂੰਹ ਵਿਖਾਂਗੀ ? ਕੀ ਆਖਾਂਗੀ ਕਿ ਘਰ ਦਿਆਂ ਤੋਂ ਚੋਰੀ ਆਈ ਹਾਂ ਤੇ ਓਹ ਇਸ ਵੇਲੇ ਕਿ ਜਦ ਮੈਂ ਇਸ ਆਨੰਦ ਵਿਚ ਹਾਂ; ਮੇਰੀ ਭਾਲ ਵਿਚ ਤੜਫ ਰਹੇ ਹੋਣਗੇ। ਖਬਰੇ ਉਹ ਕਹੇਗਾ ਤੂੰ ਪਰਮੇਸ਼ਰ ਦੇ ਬੰਦਿਆਂ ਨੂੰ ਤੜਫਾ ਕੇ ਅਪਨੇ ਸੁਖ ਲਈ ਆਈ ਹੈਂ ? ਤੂੰ ਕਾਹਦੀ ਸਿਖ ਹੈਂ? ਉਸ ਵੇਲੇ ਮੈਂ ਕੀਹ ਆਖਾਂਗੀ ? ਮੈਂ ਸਿਖ ਦੀ ਧੀ ਹੋਕੇ ਅੰਮ੍ਰਿਤ ਛਕ ਕੇ ਅਜ ਕੀਹ ਕੀਤਾ ? ਕੀਹ ਮੈਨੂੰ ਓਥੇ ਕਿਹਾ ਨਾ ਜਾਏਗਾ ਕਿ ਤੂੰ ਸਿਖ ਹੋਕੇ ਅਜ ਪਤੀ-ਆਗਯਾ ਉਲੰਘਨ ਦਾ ਕੰਮ ਕੀਤਾ ਹੈ ? ਕੀਹ ਉਸ ਵੇਲੇ ਮੇਰਾ ਹੌਸਲਾ ਪਵੇਗਾ ਜੋ ਚਾਚੇ ਦੀ ਸਾਰੀ ਕਰਤੂਤ ਕਹ ਦਿਆਂ ਕਿ ਹੇ ਸਤਗੁਰ ਜੀ ! ਪਿਤਾ ਜੀ ਦੇ ਅਕਾਲ ਚਲਾਣੇ ਕਰਕੇ ਚਾਚੇ ਨੇ ਮੈਨੂੰ ਐਸੇ ਘਰ ਵਿਆਹ ਦਿਤਾ ਕਿ ਜਿਥੇ ਆਪਦਾ ਪ੍ਰੇਮ ਪ੍ਰਕਾਸ਼ ਨਹੀਂ ਸੀ ਕਰ ਰਿਹਾ ? ਮੈਂ ਹੁਣ ਉਨ੍ਹਾਂ ਸੰਬੰਧੀਆਂ ਨੂੰ ਕੀਹ ਕਰਾਂ, ਜਿਹੜੇ ਮੇਰੇ ਪਰਮਾਰਥ ਦੇ ਵੈਰੀ ਹਨ ? ਪਰ ਖ਼ਬਰੇ ਓਹ ਕਹਣਗੇ ਤੂੰ ਸਿਖ ਕਾਹਦੀ ਜਿ ਮੁਸ਼ਕਲਾਂ ਵਿਚ ਸਤਗੁਰ ਦੀ ਸਿਖੀ ਨਾ ਨਿਬਾਹੀ,ਫੇਰ ਕੀ ਆਖੂੰ?ਖ਼ਬਰੇ ਆਖਣਗੇ ਜਾਹ ਪਹਲੇ ਪਤੀ ਨੂੰ ਪ੍ਰਸੰਨ ਕਰ ਤੇ ਫੇਰ ਆਵੀਂ, ਤਦ ਕੀਹ ਕਹਾਂਗੀ ? ਪਰ ਹੈਂ! ਓਹ ਤਾਂ ਐਸੇ ਨਹੀਂ, ਮੇਰਾ ਆਪਨਾ ਮਨ ਪਾਪੀ ਹੈ; ਜੋ ਸੰਸਿਆਂ ਵਿਚ ਰੁੜ੍ਹ ਪਿਆ ਹੈ। ਸਤਗੁਰ ਜਾਣਦੇ ਹਨ ਕਿ ਮੈਂ ਬੇਬਸ ਹਾਂ। ਜਿਸਦੇ ਹਿਰਦੇ ਵਿਚ ਪਿਤਾ ਨੇ ਦੀ ਮੂਰਤ ਬਿਠਾਲ ਦਿਤੀ, ਉਸਤੋਂ ਹੋ ਸਕਦਾ ਹੈ ਜੋ ਮਰ ਜਾਣ ਵਾਲੇ ਸਾਕਾਂ ਦੀ ਖਾਤਰ ਗੁਰੂ ਤੋਂ ਬੇਮੁਖ ਹੋ ਜਾਵੇ। ਪਰ ਗੁਰੂ ਜੀ ਮ੍ਰਿਯਾਦਾ ਦੇ ਬੀ ਪੱਕੇ ਹਨ। ਖਬਰੇ ਕਹਣਗੇ ਕੇ ਪਤੀ ਆਗਯਾ ਕਿਉਂ ਨਹੀਂ ਨਿਬਾਹੀ ? ਨਹੀਂ, ਸਤਗੁਰ ਜੀ ਤਾਂ ਦਿਆਲ ਮੂਰਤੀ ਹਨ, ਉਨ੍ਹਾਂ ਨੇ ਇਹੋ ਜਿਹੀਆਂ ਨਿਕੀਆਂ ਗੱਲਾਂ ਕਿੱਥੇ ਫੋਲ ਬਹਣੀਆਂ ਹਨ। ਓਹ ਉਮਾਹ ਦਾ ਉਛਲਦਾ ਸੋਮਾਂ ਹਨ,ਓਹ ਹਿਸਾਬੀ ਪਾਂਧੇ ਨਹੀਂ ਹਨ। ਸੱਚ ਇਹ ਹੈ ਕਿ ਹੁਣ ਮੇਰਾ ਭਰਮ ਹੀ ਮੇਰਾ ਵੈਰੀ ਹੈ। ਹੁਣ ਭਰਮ ਝੜੇ ਜੀ ਨਾਲ ਕੀਹ ਜਾਣਾ ਹੈ?ਜਿਕੂੰ ਪ੍ਰੇਮ ਦੀ ਲਹਰ ਵਿਚ ਮਸਤ ਆਈ ਸਾਂ, ਪਹੁੰਚ ਜਾਂਦੀ, ਸੱਤੇ ਖੈਰੀ ਸਨ । ਹੁਣ ਤਾਂ ਅਪਨੇ ਅੰਦਰ ਆਪੇ ਹੀ 'ਭਰਮ' ਤੇ 'ਭੈ' ਦੀ ਅੱਗ ਬਾਲ ਲਈ ਹੈ, ਚਿਖਾ ਦੀ ਕੀ ਲੋੜ ਹੈ ? ਚਲ ਹੇ ਨਿਕਰਮਣ ਮਨ! ਚਲ ਪਿੱਛੇ। ਨਿਮਾਣਿਆਂ ਦਾ ਗੁਰੂ ਨਾਲ ਕੀਹ ਵਾਸਤਾ ? ਕਰਮੋਂ ਹੀਣਿਆਂ ਦਾ ਆਤਮ ਖੁਸ਼ੀਆਂ ਨਾਲ ਕੀ ਪ੍ਰੋਜਨ ?

ਹਾ ਮੇਰੇ ਭਾਗ! ਮੈਂ ਸਿਖ ਦੇ ਘਰ ਜੰਮੀ, ਸਿਖ ਪਿਤਾ ਨੇ ਮੈਨੂੰ ਸਿਖ ਬਣਾਯਾ ਸੀ, ਪਰ ਵਾਸਾ ਉੱਥੇ ਮਿਲਿਆ ਜਿਥੇ ਸਿਖੀ ਦਾ ਵੈਰ ਹੈ। ਪਰਸਾਲ ਬਾਪੂ ਜੀ! ਹੇ ਸਚਖੰਡ ਵਾਸੀ ਬਾਪੂ ਜੀ! ਮੈਂ ਆਪਦੀ ਉਂਗਲ ਫੜੀ, ਚੌਂਕੜੀਆਂ ਭਰਦੀ ਕਿਸ ਸਚੇ ਚਾਉ ਨਾਲ ਆਪ ਨਾਲ ਸਬਦ ਪੜ੍ਹਦੀ ਐਸ ਵੇਲੇ ਅਨੰਦ-ਪੁਰ ਆ ਰਹੀ ਸਾਂ? ਪਿਤਾ ਜੀ! ਅਜ ਆਪ ਕਿੱਥੇ ਹੋ? ਮੈਨੂੰ ਕਿਉਂ ਕੱਲਿਆਂ ਛਡ ਗਏ ਹੋ? ਕੀ ਓਹ ਕਲਗੀਆਂ ਵਾਲਾ ਨੂਰ ਹੁਣ ਸਦਾ ਲਈ ਮੈਥੋਂ ਖੁਸ ਗਿਆ? ਆਪ ਮਹੀਨੇ ਵਿਚ ਦੋ ਵੇਰ ਮੈਨੂੰ ਨਾਲ ਲੈਕੇ ਮਹਾਰਾਜ ਜੀ ਦੇ ਚਰਨਾਂ ਦੇ ਦਰਸ ਕਰਵਾਂਦੇ ਸਾਓ ਹੁਣ ਵਰਹੇ ਮਗਰੋਂ ਆਈ ਹਾਂ, ਵੇਖੋ ਅਨਚਾਹੇ ਬੇਮੁਖ ਹੋ ਰਹੀ ਹਾਂ। ਹੇ ਪਿਤਾ ਜੀ! ਮੇਰੇ ਦਿਲ ਵਿਚ ਤੁਸਾਂ ਪ੍ਰੇਮ ਤੇ ਭਰੋਸਾ ਭਰਿਆ ਸੀ, ਅਜ ਏਹ ਭਰਮ ਤੇ ਭੈ ਦੋ ਵੈਰੀ ਕਿੱਥੋਂ ਆ ਗਏ? ਹੇ ਸਾਈਂ! ਓਹ ਸੁਲੱਖਣੀਆਂ ਘੜੀਆਂ ਕਿੱਥੇ ਗਈਆਂ? ਓਹ ਮਾਂ ਦੀਆਂ ਲੋਰੀਆਂ ਕਿੱਥੇ ਹਨ? ਹੇ ਮਾਂ! ਜੇ ਮੇਰਾ ਵਿਆਹ ਹੱਥੀਂ ਨਹੀਂ ਕਰਨਾ ਸੀ, ਤਦ ਮੈਨੂੰ ਸਿੱਖੀ ਦੀਆਂ ਲੋਰੀਆਂ ਕਿਉਂ ਦਿੱਤੀਆਂ ਸਨ? ਕਿਉਂ ਥਾਪੜਦੀ ਤੇ ਕੂੰਹਦੀ ਸੈਂ:-

ਸੌਂ ਜਾ ਨੀ ਸੌਂ ਜਾ ਮੇਰੀ
ਗੁਰੂ ਦੀ ਸੁਆਰੀਏ,
ਸੁੱਤੀ ਦੀ ਨੀਂਦ ਮਿੱਠੀ
ਗੁਰੂ ਦੀ ਸੁਆਰੀਏ।
ਸੁੱਤੀ ਨ ਕਲਗੀ ਦਿੱਸੇ
ਪਜਾਰ ਨੂੰ ਲਿਸ਼ਕਾਰਦੀ।
ਸੁੱਤੀ ਨੂੰ ਝਲਕ ਆਵੇ
ਪਜਾਰਦੀ ਤੇ ਪਜਾਰਦੀ।
ਸੌਂ ਜਾ ਮੇਰੇ ਬਾਲ,
ਸੌਂ ਜਾ ਮੇਰੇ ਲਾਲ।
ਉਲਲ, ਉਲਲ
ਉਲਲ; ਲੋ।

ਹਾਇ ਨੀ ਮਾਂ! ਏ ਲੋਰੀਆਂ, ਜੰਮਣ ਘਟੀਆਂ ਬਾਣੀ ਵਾਲੇ ਅੰਮ੍ਰਿਤ ਦੀਆਂ, ਤੂੰ ਛੱਡਕੇ ਐਉਂ ਟੁਰ ਗਈਓਂ, ਜੋ ਕਦੇ ਜਾਣੂੰ ਹੀ ਨਾ ਸੀ। ਆਓ ਮਾਂ ਜੀ! ਹੁਣ ਵੇਖੋ ਗੁਰੂ ਦੀਆਂ ਲੋਰੀਆਂ ਨਾਲ ਪਾਲੀ ਧੀ ਕੀ ਹਾਵੇ ਭਰ ਰਹੀ ਹੈ। ਅਫ਼ੀਮ ਦੀ ਚਾਟ ਲਾਕੇ ਡੱਬੀ ਲੁਕਾ ਲਈ, ਮੇਰੇ ਦੁਖ ਨੂੰ ਕੋਈ ਅਫੀਮੀ ਹੀ ਜਾਣੇ ਤਾਂ ਜਾਣੇ। ਸ੍ਰੀ ਵਾਹਿਗੁਰੂ ਸ੍ਰੀ ਵਾਹਿਗੁਰੂ! ਹੁਣ ਮੁੜਾਂ? ਸਚੀ ਮੁਚੀ ਮੁੜਾਂ? ਗੁਰੂ ਦੁਆਰੇ ਨੂੰ ਪਿਠ ਦੇਕੇ ਕਦਮ ਪਿੱਛੇ ਸਿੱਟਾਂ? ਸਿਖ ਮਾਪਿਆਂ ਦੀ ਜਾਈ ਅਜ ਗੁਰੂ ਵੱਲ ਪਿੱਠ ਫੇਰੇ? ਅਜ ਬੇਮੁਖ ਹੋਵੇ? ਅਜ ਤਾਂ ਹਜਾਰਾਂ ਬੇਮੁਖਾਂ ਨੇ ਸਨਮੁਖ ਹੋਣਾ ਹੈ, ਅਜ ਕੰਡ ਫੇਰਾਂ?

ਕੰਡ ਦਿਤੜੀ ਨਾ ਵੇ ਜਾਵੀ ਸਿਖ
ਪਿਆਰਿਆ ਸਤਗੁਰ ਮੁੜ ਮੁੜ
ਤਾਰੇ।
ਵੇ ਭੋਲਿਆ, ਮੁੜਿ ਆ, ਗੁਰੂ
ਵੇੜ੍ਹੇ ਵੜਿ ਆ।

ਮੇਰੀ ਮਾਂ ਡੋਲਦੇ ਵੀਰਾਂ ਨੂੰ ਐਉਂ ਕਿਹਾ ਕਰਦੀ ਸੀ, ਆ ਮਾਂ ਅਜ ਡੋਲਦੀ ਧੀ ਨੂੰ ਬੀ ਕਹੁ:-

ਇਸ ਨਾਲੋਂ ਮਰ ਜਾਹੁ,
ਬਚੀਏ ਕੰਡ ਨ ਦੇਵੀਂ,
ਵੇਖ ਕਾਂਗ ਨੂੰ, ਨਾਉ
ਸਿਦਕ ਦੀ ਮੋੜ ਨ ਖੇਵੀਂ।
ਅੱਗੇ ਅੱਗੇ ਜਾਹੁ
ਗੁਰੂ ਦੇ ਚਰਨ ਸਮਾਵੀਂ।

ਪਿਛਲੇ ਵੱਲੀਂ ਤੱਕ
ਨਜ਼ਰ ਨਾਂ ਪੁੱਠੀ ਪਾਵੀਂ
ਧਰਤੀ ਛੇਤੀ ਪਾਟ
ਨਿਗਲ ਜਾ ਬਚੜੀ ਮੇਰੀ।
ਅਪਣੀ ਮੇਟੀ ਆਪ
ਪੱਤ, ਇਸ ਮੇਟੀ ਮੇਰੀ।
ਮੇਰੀ ਜਾਈ ਪਿੱਠ
ਗੁਰੂ ਨੂੰ ਦੇਂਵਣ ਲੱਗੀ,
ਕੀ ਪੁੱਠੀ ਹੈ ਵਾਉ,
ਸਿੱਖ ਦੀ ਧੀ ਨੂੰ ਵੱਗੀ।
ਧਿਰਕਾਰੂ ਸੰਸਾਰ,
ਮਾਪਿਆਂ ਰਹੂ ਉਲਾਂਭਾ,
ਸਿੱਖਾਂ ਨੂੰ ਸੁਣ ਰੋਹ
ਚੜ੍ਹੇਗਾ ਅਤ ਜਲਕਾਂਬਾ।
ਮਰ ਜਾਏ ਇਹ ਧੀ
ਕਦਮ ਪੁੱਟਣ ਤੋਂ ਪਹਲੇ,
ਨਿਘਰ ਉਥੇ ਜਾਏ
ਖੜੀ ਹੈ ਜਿੱਥੇ, ਵਹਲੇ*।

ਸੱਚ ਮੁਚ ਹੇ ਧਰਤੀ! ਮੈਨੂੰ ਬੀ ਸ਼ਰਮ ਆ ਰਹੀ ਹੈ, ਤੂੰ ਛੇਤੀ ਪਾਟ ਜਾ, ਪਰ ਜੇ ਮੇਰੇ ਕਰਮ ਐਡੇ ਬਲੀ ਹੋਣ ਜੋ ਧਰਤੀ ਹੁਕਮ ਮੰਨੇ ਤਦ ਕੀ, ਸਹੁਰਾ ਘਰ ਹੀ ਨਾ ਸੁਆਰ ਲੈਂਦੀ ਤੇ ਅੱਜ ਸਾਰਾ ਪਰਵਾਰ ਚਾਵਾਂ ਨਾਲ ਮੈਨੂੰ ਲੈਕੇ ਆਉਂਦਾ ਤੇ ਮੈਂ ਅੰਦਰ ਜਾਕੇ ਮੱਥਾ ਟੇਕਦੀ ਤੇ ਸਤਿਗੁਰੂ ਜੀ ਖਬਰੇ ਮੈਨੂੰ ਬੀ ਕੰਹਦੇ: "ਬੀਬੀ! ਜਿਨ੍ਹਾਂ ਨੂੰ ਨਾਲ ਲਿਆਈ ਹੈਂ, ਬਾਹਰ ਕਿਉਂ ਛਡ ਆਈ ਹੈਂ" ਮੇਰੀ ਖੁਸ਼ੀ ਦੀ ਉਸ ਵੇਲੇ ਕੇਹੜੀ ਹੱਦ ਹੁੰਦੀ, ਪਰ ਹੀਣਿਆਂ ਨੂੰ ਅਜੇਹੀ ਖੁਸ਼ੀ ਕਿੱਥੇ–

ਧਰਤੀ ਦੇਅ ਨ ਵੇਹਲ
ਬੇਮੁਖਾਂ ਕੋਲੋਂ ਡਰਦੀ,
ਨਾ ਅਸਮਾਨ,
ਜਿੰਦ ਉਸ ਥਰਥਰ ਕਰਦੀ।

ਬਾਪੂ ਜੀ! ਉਹ ਤਲਵਾਰ ਕਿੱਥੇ ਗਈ ਜੋ ਬੰਦੀਆਂ ਦੀ ਬੰਦ ਖਲਾਸ ਕਰਦੀ ਸੀ? ਅੱਜ ਨਾ ਤਲਵਾਰ ਨਾ ਬਾਪੂ ਜੀ, ਨਾ ਉਹ ਉਂਗਲ ਮੈਨੂੰ ਸਹਾਰਾ ਦੇਣ ਵਾਲੀ; ਨਾ ਉਹ ਮਿੱਠੇ ਮਿੱਠੇ ਉਪਦੇਸ਼ ਤੇ ਨਾ ਉਹ ਪਜਾਰ ਭਰੀ ਨਜ਼ਰ ਜੋ ਮੇਰੇ ਵਲ ਤਕਦੀ ਤੇ ਕੰਹਦੀ ਹੁੰਦੀ ਸੀ, "ਲਾਡ! ਮਨ ਵਾਹਿਗੁਰੂ ਜੀ ਦੀ ਯਾਦ ਵਿਚ ਤੇ ਸਰੀਰ ਨਾਲ ਸਤਗੁਰ ਦੀ ਸੇਵਾ, ਇਹ ਸਿਖੀ ਦਾ ਮੂਲ ਹੈ" ਹਾਏ ਬਾਪੂ ਜੀ! ਇਕ ਵੇਰੀ ਤਾਂ ਫੇਰ ਉੱਕਰ ਤੱਕੋ ਤੇ ਆਖੋ: "ਲਾਡ! ਇਕ ਧਾਈ ਹੋਰ ਤੇ ਗੁਰੂ ਚਰਨ, ਬੱਸ ਸਿਖੀ ਇਹੋ ਹੈ" ਆਖੋ ਬੀ ਬਾਪੂ ਜੀ, ਦਿਹੁੰ ਵਡਾ ਆ ਚਲਿਆ ਹੈ ਮੈਨੂੰ ਡੇਰ ਪਈ ਹੁੰਦੀ ਹੈ। ਪਵਿੱਤ੍ਰ ਮਾਤਾ ਜੀ ਕੀ ਕਹਣਗੇ "ਕਾਕੀ ਬਸ ਦੁਨਯਾਵੀ ਬਾਪੂ ਜੀ ਸਮਾਏ ਤੇ ਤੂੰ ਸਾਡੇ ਨਾਲ ਪਜਾਰ ਹੀ ਤੋੜ ਲਿਆ। ਲਾਡ! ਤੇਰਾ ਕਿਕੂੰ ਜਿਗਰਾ ਪਿਆ ਕਿ ਤੂੰ ਵਰਹਾ ਦਿਨ ਨਹੀਂ ਮਿਲੀ"। ਪਜਾਰੇ ਵੀਰ ਜੀ! ਹਾਇ! ਮੇਰੀ ਜੀਭ ਸੜੇ, ਗੁਰ ਦ੍ਰੋਹੀਆਂ ਦੇ ਘਰ ਵੱਸਕੇ ਮੈਂ ਅਜੇ ਉਸ ਰੱਬ ਦੇ ਨੂਰ ਸਾਹਬ ਫਤੇ ਸਿੰਘ ਜੀ ਨੂੰ ਵੀਰ ਕਹ ਸਕਦੀ ਹਾਂ? ਧਿਕਾਰ ਮੇਰੇ ਪਰ। ਉਨ੍ਹਾਂ ਦਾ ਬਿਰਦ ਬਹੁਤ ਪ੍ਰੇਮ ਦਾ ਹੈ।.... ਹਾਇ! ਬਾਪੂ ਜੀ! ਜੇ ਮੈਂ ਚਿਰਕੀ ਗਈ ਤਾਂ ਵੀਰ ਜੀ ਕਹਣਗੇ: ਭੈਣ! ਤੂੰ ਬੜੀ ਬਿਮੋਹੀ ਹੈਂ, ਅਸੀ ਵੇਖ ਤੈਨੂੰ ਉਡੀਕ ਉਡੀਕ ਕੇ ਥੱਕ ਗਏ ਹਾਂ। ਬਾਪੂ ਜੀ! ਮੈਂ ਕੀ ਆਖਾਂਗੀ? ਹਾਇ ਰੱਬਾ! ਮੈਨੂੰ ਕੋਈ ਗੁਰਮੁਖ ਬਹੁੜੇ ਜੋ ਇਸ ਭਰਮ ਤੇ ਭੈ ਵਿਚੋਂ ਕੱਢੇ। ਮੈਂ ਕੀ ਬੁਰਾ ਕੀਤਾ ਹੈ? ਮੈਨੂੰ ਚਾਚੇ ਨੇ ਧ੍ਰੋਹ ਨਾਲ ਗੁਰਦ੍ਰੋਹੀਆਂ

*ਛੇਤੀ।

ਦੇ ਘਰ ਵਿਆਹ ਦਿਤਾ ? ਮੈਂ ਸਬਰ ਦਾ ਘੁਟ ਪੀ ਲਿਆ। ਗੁਰ ਦ੍ਰੋਹੀਆਂ ਦਾ ਖਾ ਲਿਆ, ਉਨ੍ਹਾਂ ਦੀ ਸੇਵਾ ਕਰ ਲਈ, ਉਨ੍ਹਾਂ ਦੇ ਕਹੇ ਗੁਰੂ ਘਰ ਵਰਹਾ ਦਿਨ ਨ ਆਈ, ਮੈਂ ਹੋਰ ਕੀ ਕਰਾਂ ? ਅਜ ਭੀ ਦਰਸ਼ਨ ਨਾ ਕਰਾਂ ? ਮੂਲੋਂ ਹੀ ਟੁੱਟ ਜਾਵਾਂ ? ਨਰਕਾਂ ਦੀ ਤਿਆਰੀ ਕਰਾਂ ? ਪੈਰੋ ! ਤੁਸੀ ਆਪੇ ਹੀ ਤੁਰ ਪਵੋ।

ਇਉਂ ਵਿਰਲਾਪ ਕਰਦੀ ਕਰਦੀ ਭੁੱਬਾਂ ਮਾਰਕੇ ਰੋਈ। ਰੋਂਦੀ ਦੇ ਤੌਰ ਪਰਤਣ ਲਗੇ। ਦਿਲ ਨੂੰ ਝੰਬਟ ਐਸੀ ਹੈ, ਨਾ ਕਦਮ ਅੱਗੇ ਉੱਠਦਾ ਹੈ ਨਾ ਪਿਛੇ; ਪਿਛੇ ਰੱਖਦੀ ਹੈ, ਤਾਂ ਗੁਰੂ ਥੀਂ ਬੇਮੁਖ ਹੁੰਦੀ ਹੈ, ਅੱਗੇ ਰਖਦੀ ਹੈ ਤਾਂ ਡਰਦੀ ਹੈ ਕਿ ਪਤਿਬ੍ਰਤਾ ਨੂੰ ਆਗਜਾ ਭੰਗ ਕਰਨ ਦਾ ਦੂਸ਼ਨ ਲਗਦਾ ਹੈ ਆਗਜਾ ਭੰਗ ਕਰਨਵਾਲੀ ਗੁਰੂ ਨੂੰ ਕਿਕੂੰ ਮੂੰਹ ਦਿਖਾਵੇ? ਰੋਂਦੀ ਤੇ ਹਾਵੇ ਕਰਦੀ, ਕਦੇ ਭਰਮ ਤੇ ਭੈ ਵਿਚ ਰੁੜ੍ਹਦੀ, ਕਦੀ ਚੁਪ ਬੇਸੁਧ। ਦੁਬਿਧਾ ਦੀ ਘੁੰਮਣਵਾਣੀ ਵਿਚੋਂ ਮਨ ਨਿਕਲਦਾ ਨਹੀਂ ਹੈ, ਸਰਦੀ ਇਤਨੀ ਝਾਗੀ ਹੈ ਕਿ ਲਹੂ ਦੇ ਗੇੜਾਂ ਤੇ ਅਸਰ ਹੋ ਰਿਹਾ ਹੈ। ਰਾਤ ਦਾ ਪੈਂਡਾ, ਕਪੜਾ ਥੋੜਾ, ਨਦੀ ਦਾ ਠਿੱਲ੍ਹਣਾ, ਵਾਉ ਦਾ ਝੱਲਣਾ, ਵਿਛੋਂ ਰਾਤ ਦੀ ਭੁੱਖੀ ਸਰੀਰ ਬੀ ਕਿੰਨਾਂ ਕੁ ਝੱਲੇ। ਫੇਰ ਜਲ ਦੇ ਐਨ ਕਿਨਾਰੇ ਜਿਸ ਸਿਲ ਤੇ ਕਦਮ ਰੱਖੇ ਸੋ ਰੱਖੇ, ਉਥੇ ਹੀ ਬੈਠੀ ਹੈ, ਨਾ ਅੱਗੇ ਨਾ ਪਿੱਛੇ।

ਸੂਰਜ ਚੜ੍ਹ ਚੁਕਾ ਹੈ, ਪਰ ਜਿੱਥੇ ਇਹ ਬੈਠੀ ਹੈ ਅਜੇ ਛਾਂ ਹੈ, । ਇਸਦਾ ਬਦਨ ਕੁਝ ਆਕੜ ਚਲਿਆ ਹੈ, ਹਥਾਂ ਪੈਰਾਂ ਦੀਆਂ ਉਂਗਲਾਂ ਨੀਲੀਆਂ ਹੋ ਗਈਆਂ ਹਨ, ਹਾਵਿਆਂ ਤੇ ਵਿਰਲਾਪਾਂ, ਦਿਲ ਚੀਰਵੀਆਂ ਤੋੜਾਂ ਥੋਹੀਆਂ ਨੇ ਬਉਰ ਜਿਹੀ ਕਰ ਦਿਤੀ ਹੈ। ਪਲ ਮਗਰੋਂ ਬਾਪੂ ਜੀ ਕਰਕੇ ਤ੍ਰਬ੍ਹਕਦੀ ਤੇ ਫੇਰ ਅਖਾਂ ਮੀਟਕੇ ਕਿਸੇ ਠਾਰ ਭਰੀ ਸੁੰਨਤਾ ਵਿਚ ਮੂਰਛਾ ਜਿਹੀ ਛਾ ਜਾਂਦੀ ਹੈ। ਦਸ ਬਾਰਾਂ ਵਜੇ ਦਾ ਵੇਲਾ ਹੋ ਗਿਆ, ਇਸ ਸਿਲਾ ਪਰ ਧੁਪ ਆ ਗਈ, ਅਚਾਨਕ ਜੋ ਅਖ ਖੁਲ੍ਹੀ ਤਦ ਪ੍ਰਕਾਸ਼ ਵਿਚ ਚੁੰਧਿਆਕੇ ਬੋਲੀ: ਭਾਵੇਂ ਤਾਂ ਬਾਪੂ ਜੀ ਆ ਗਏ। ਬਾਪੂ ਜੀ ਗੁਰੂ ਦੁਆਰੇ ਲੈ ਚਲੋ, ਹਾਇ ਕੱਲੇ ਕਿਉਂ ਚੱਲੇ ਹੋ ? ਬਾਪੂ ਜੀ ਮੈਨੂੰ ਉਂਗਲ ਫੜਾ ਲਓ, ਜਰਾ ਠਹਰਨਾ ਮੈਂ ਆਈ ਜੇ, ਬਾਪੂ ਜੀ ਮੈਂ ਆਈ ਜੇ। ਇਉਂ ਕੰਹਦੀ ਕੁਝ ਇਸਤ੍ਰਾਂ ਉਠਕੇ ਦੌੜੀ ਕਿ ਕਿਸ ਪਾਸੇ ਜਾਂਦੀ ਹਾਂ ਕੁਛ ਸੁੱਧ ਹੀ ਨਹੀਂ ਹੈ, ਕਦਮ ਥਿੜਕੇ ਅਰ ਠੰਢ ਨਾਲ ਸੁਰਕੀ ਹੋਈ ਦੇਹ ਘੜੰਮ ਕਰਕੇ ਜਾ ਪਈ, ਜਲਦਾ ਬੇਦਰਦ ਪ੍ਰਵਾਹ ਬੇ ਵਸ ਨੂੰ ਲੈ ਤੁਰਿਆ। ਅੰਗਾਂ ਵਿਚ ਜੋ ਜਾਚ ਤਰਨ ਦੀ ਹੈ, ਉਹ ਕਲਾ ਦੇ ਪੁਰਜਿਆਂ ਵਾਂਙ ਆਪੇ ਬਹੁਲੀਆਂ ਮਾਰ ਰਹੀ ਹੈ, ਪਰ ਨਿਰਬਲਤਾ ਤੇ ਸਰਦੀ ਦੀ ਭੰਨ ਤੇ ਸਿਰ ਦਾ ਘਬਰਾ ਕੁਛ ਪੇਸ਼ ਨਹੀਂ ਜਾਣ ਦੇਂਦੇ। ਨਦੀ ਨਿਰਜਿੰਦ ਨੂੰ ਕੋਈ ਦਰਦ ਹੀ ਨਹੀਂ, ਰੋੜ੍ਹੀ ਲਈ ਜਾਰਹੀਹੈ। ਵਾਹ ਪ੍ਰੇਮੀ ! ਵਾਹ ਪ੍ਰੇਮੀਆਂ ਦੇ ਸਿਦਕ ਤੋਂ ਸਿਦਕ ਤੋਂ ਜਿੰਦਾਂ ਸਦਕੜੇ:-

ਭੰਨੀ ਭੰਨੀ ਪੱਤਣ ਗਈਆਂ
ਅਗਹੁ ਬੇੜਾ ਤੁਰਿਆ,
ਪਿੱਛੇ ਮੁੜਾਂ ਤਾਂ ਸਿਦਕ ਨ ਨਿਭਦਾ,
ਠਿੱਲ੍ਹਣ ਤੋਂ ਜੀ ਝੁਰਿਆ।
ਠਿੱਲ੍ਹਣ ਤੋਂ ਨਾ ਝੁਰ ਵੇ ਜੀਆ !
ਝੁਰ ਜੋ ਸਿਦਕੋਂ ਮੁੜਿਆ।

ਠਿੱਲੇ—ਪਹੁੰਚ ਪਿਆਂ ਸੁਖ ਮਿਲਸੀ,
ਮਰਿਆਂ—ਕੱਝ ਨ ਬੁੜਿਆ।

੨.

ਉਧਰ ਸ੍ਰੀ ਕਲਗੀਧਰ ਜੀ ਦਾ ਦੀਵਾਨ*ਸਜ ਰਿਹਾ ਸੀ,ਤੇ ਸਮਾਪਤੀ ਦਾ ਵੇਲਾ ਸੀ, ਹੁਣ ਭੋਗ ਦਾ ਅਰਦਾਸਾ ਸੁਧਿਆ, ਤੇ ਅਰਦਾਸੇ ਪਰ ਜਦ ਸਭ ਨੇ ਨਮਸਕਾਰ ਕੀਤੀ, ਅਜੇ ਸਿਰ ਸਾਰੀ ਸਾਧਸੰਗਤ ਦੇ ਧਰਤੀ ਪਰ ਹੀ ਪਏ ਸਨ ਕਿ ਅਚਰਜ ਕੌਤਕ ਵਰਤਿਆ:- ਕਲਗੀਧਰ ਜੀ ਦੇ ਕੰਵਲ ਤੋਂ ਵਧੀਕ ਸੋਹਣੇ ਨੇਤ੍ਰ ਇਕ ਦਮ ਖੁਲ੍ਹ ਗਏ। ਸ੍ਰੀ ਜੀ ਹੁਣ ਬੜੀ ਕਾਹਲੀ ਨਾਲ ਇਕ ਦਮ ਉਠੇ ਅਰ ਦੀਵਾਨ ਦੇ ਵਿਚੋਂ ਇਕ ਅੱਖ ਦੇ ਫੋਰ ਵਿਚ ਬਾਹਰ ਨਿਕਲ ਗਏ ਅਰ ਮੁਖਾਰਬਿੰਦ ਤੋਂ ਕੇਵਲ ਇਤਨੀ ਗੱਲ ਸੁਣਾਈ ਦਿੰਦੀ ਰਹੀ "ਸਿੱਖ ਰੁੜ੍ਹ ਗਿਆ"। ਦੀਵਾਨ ਵਿੱਚ ਇਕ ਭਾਰੀ ਅਚੰਭਾ ਛਾ ਗਿਆ, ਪਰ ਸਿੱਖ ਇਹ ਜਾਣਦੇ ਸੇ ਕਿ ਗੁਰੂ ਜੀ ਦਾ ਬਿਰਦ ਬੜਾ ਪਤਤ ਪਾਵਨ ਅਰ 'ਗਈ ਬਹੋੜ ਤੇ ਬੰਦੀ ਛੋੜ' ਹੈ,ਕੋਈ ਕੌਤਕ ਹੈ। ਗੁਰੂ ਜੀ ਵਾਹੋ ਦਾਹੀ ਦੀਵਾਨ ਤੋਂ ਬਾਹਰ ਆਏ। ਘੋੜਾ ਇਕ ਸਦਾ ਕੱਸਿਆ ਕਸਾਯਾ ਤਯਾਰ ਖੜਾ ਰੰਹਦਾ ਸੀ। ਰਕਾਬੇ ਪੈਰ ਦਿੰਦੇ ਇਸਤਰਾਂ ਸਰਪਟ ਸੱਟਿਆ ਕਿ ਹਵਾ ਕੀਹ ਹੁੰਦੀ ਹੈ। ਮਗਰ ਬਾਬਾ ਅਜੀਤ ਸਿੰਘ ਜੀ ਤੇ ਝੁਜਾਰ ਸਿੰਘ ਜੀ ਅਰ ਪੰਜੇ ਪਜਾਰੇ ਘੋੜੇ ਸਿਟਕੇ ਦੌੜੇ। ਕੁਛ ਪਲਾਂ ਮਗਰੋਂ ਕੁਛ ਹੋਰ ਅਸਵਾਰ ਮਗਰੇ ਗਏ। ਸਤਿਗੁਰਾਂ ਦਾ ਨੀਲਾ ਘੋੜਾ ਖਾਸ ਸ੍ਵਾਰੀ ਦਾ ਅਤੇ ਫੁਰਤੀਲਾ ਸੀ,ਹਵਾ ਨਾਲ ਗੱਲਾਂ ਕਰਦਾ ਉਡਯਾ ਜਾ ਰਿਹਾ ਹੈ।

ਪਾਠਕ ਹੈਰਾਨ ਹੋਣਗੇ ਕਿ ਕ੍ਰੋੜਾਂ ਮਨੁੱਖਾਂ ਦੇ ਸਿਰਤਾਜ ਸਤਿਗੁਰੂ ਜੀ ਜੋ ਸੰਸਾਰ ਦੇ ਪਾਤਸ਼ਾਹਾਂ ਕੋਲੋਂ ਵਧੀਕ ਪਯਾਰ ਕੀਤੇ ਜਾਂਦੇ ਹਨ,ਜਿਨ੍ਹਾਂਦੇ ਦੁਆਰੇ ਕਾਬਲ, ਕੰਧਾਰ, ਖੁਰਾਸਾਨ, ਸਿੰਧ, ਆਸਾਮ, ਪੂਰਬ ਤੋਂ ਪ੍ਰੇਮੀ ਆਏ ਬੈਠੇ ਹਨ, ਕਿਸੇ ਨੂੰ ਹੁਕਮ ਦੇਕੇ ਕਾਰਜ ਰਾਸ ਕਰਨ ਨਹੀਂ ਤੋਰਿਆ, ਆਪ ਐਉਂ ਭਰੇ ਦੀਵਾਨ ਨੂੰ ਛਡਕੇ ਵਿਚੋਂ ਉਠਕੇ ਬੇਪਰਵਾਹ ਚਲੇ ਗਏ ਹਨ,ਇਹ ਕੀਹ ਕਾਰਨ ਵਰਤਿਆ ਹੈ? ਕਾਰਨ ਕੋਈ ਨਵਾਂ ਨਹੀਂ,ਓਹੋ 'ਨਾਥ ਅਨਾਥਾਂ ਬਾਣ ਧੁਰਾਂ ਦੀ' ਉਹੋ ਗੁਰੂ ਦੀ ਜੋਤ ਜੋ ਸਚਖੰਡ ਵਿਚ ਬ੍ਰਹਮਾਨੰਦ ਵਿਚ ਮਸਤ ਸੀ, ਆਗਯਾ ਪ੍ਰਾਪਤ ਕਰਕੇ ਸਾਨੂੰ ਅਨਾਥਾਂ ਨੂੰ ਸਨਾਥ ਕਰਨ ਲਈ ਸੰਸਾਰ ਵਿਚਆਈ ਅਰ ਦਸ ਜਾਮੇ ਧਾਰਕੇ ਸਾਡੇ ਦੁੱਖ ਹਰੇ, ਅਜ ਦੁਖੀ ਦੀ ਪੀੜ ਹਰਨ ਨੂੰ ਸਤਸੰਗ ਦੇ ਸਚਖੰਡ ਵਿਚੋਂ ਘੁੰਮਣ ਘੇਰੀਆਂ ਵਲ ਨੱਸੀ ਜਾ ਰਹੀ ਹੈ। ਓਹੋ ਬਿਰਦ ਹੈ, ਓਹੋ ਬਿਰਦ ਬਾਣੇ ਦੀ ਲਾਜ ਹੈ। ਪਯਾਰਾ ਗੁਰੂ ਸਿਖ ਦੇ ਸੰਕਟ ਨਿਵਾ-ਰਨ ਨੂੰ ਧਾਈ ਜਾ ਰਿਹਾ ਹੈ, ਪ੍ਰੇਮ ਦੀਆਂ ਡੋਰੀਆਂ ਅਚਰਜ ਜਾਦੂ ਰਖਦੀਆਂ ਹਨ, ਜੋ ਬੇਪਰਵਾਹਾਂ ਨੂੰ ਬੀ ਖਿਚ ਲੈਂਦੀਆਂ ਹਨ, ਵਾਹਿਗੁਰੂ ਜੀ ਨੂੰ ਬੀ ਧੂਹ ਪਾ ਦੇਂਦੀਆਂ ਹਨ। ਸਿਰਪੱਟ ਘੋੜਾ ਸੱਟੀ ਸਤਗੁਰੂ ਜੀ ਨਦੀ ਦੇ ਕਨਾਰੇ ਅੱਪੜੇ। ਇਕ ਛਿਨ ਭਰ ਸੋਚ ਨਹੀਂ ਕੀਤੀ। ਇਕ ਦਮ ਘੋੜਾ ਨਦੀ ਵਿਚ ਸਿਟ ਦਿਤਾ, ਮਾਲਕ ਦੀ ਮਰਜੀਦਾ ਜਾਣੂ ਮੁਸ਼ਕਸਿੰਘ ਜਲਵਿਚ ਬੀ ਵਾਗ ਡੋਰ ਨੂੰ ਮੰਨਦਾ ਇਸ ਤਰਾਂ ਜਾ ਰਿਹਾ ਹੈ ਕਿ ਮਾਨੋਂ ਕੋਈ ਬੇੜੀ

*ਆਮਦੀਵਾਨਤਾਂ ਲਗਦੇ ਹੀ ਸੇ ਖਾਸਦੀਵਾਨਾਂ ਦੇ ਵਿਸਥਾਰ ਵਾਲੇ ਹਾਲਾਤ ਲਈ ਪੜ੍ਹੋ ਪ੍ਰਸੰਗ ਕੁਲਾਬੇ, ਇਸ ਪੋਥੀ ਦਾ ਸਫਾ ੨੬੯ ॥

ਆ ਰਹੀ ਹੈ। ਇਕ ਚੱਕਰ ਦੇ ਲਾਗ ਜਾਕੇ ਉਸ ਸ਼ਾਂਤਿਰਸ ਦ ਮਾਲਕ, ਬੀਰਰਸ ਦੇ ਸੁਆਮੀ ਗੁਰੂ ਭਗਤ ਵਛਲਤਾ ਤੇ ਬਹਾਦਰੀ ਦਾ ਨਮੂਨਾ ਦਿਖਾਇਆ; ਇਕ ਪਜਾਰੀ ਲੋਥ ਉਸ ਚੱਕਰ ਵਿਚੋਂ ਇਸ ਹਿਕਮਤ ਨਾਲ ਕੱਢੀ ਕਿ ਤਾਰੂ ਤੇ ਮੁਹਾਣੇ ਦੇਖਣ ਤਾਂ ਅਚੰਭਾ ਹੋਣ। ਪ੍ਰੇਮ ਦਾ ਸ਼ਿਕਾਰ ਘੋੜੇ ਤੇ ਰੱਖੀ ਕਿਨਾਰੇ ਨੂੰ ਆ ਰਹੇ ਹਨ, ਕੈਸਾ ਅਨੋਖਾ ਸਮਾਂ ਹੈ? ਇਹ ਕਲਗੀਆਂ ਵਾਲੇ ਗੁਰੂ ਜੇ, ਏਸੇ ਨੂੰ ਲੋਕੀ ਆਖਦੇ ਹਨ—"ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ", ਇਸ ਪ੍ਰੇਮ ਦੇ ਪੁੰਜ ਨੂੰ ਦਸਵਾਂ ਅਵਤਾਰ ਕੰਹਦੇ ਹਨ, ਕਿਆ ਮੋਹਿਨੀ ਮੂਰਤ ਹੈ। ਸ਼ਹਨਸ਼ਾਹ ਹੋਕੇ, ਸਚੇ ਪਾਤਸ਼ਾਹ ਹੋਕੇ, ਬੀਤਰਾਗ ਪੂਰਨਜੋਤ ਹੋਕੇ ਕੀਹ ਕਰ ਰਹੇ ਹਨ? ਦੁਖੀਆਂ ਦੀ ਪੀੜ ਹਰ ਰਹੇ ਹਨ; ਰੁੜ੍ਹ ਗਿਆਂ ਨੂੰ ਆਪਨੇ ਪਵਿੱਤ੍ਰ ਹੱਥਾਂ ਨਾਲ ਬਚਾ ਰਹੇ ਹਨ, ਭਰਮ ਤੇ ਭੈ ਵਿਚ ਫਸਿਆਂ ਨੂੰ ਘੁਮਣਘੇਰ ਵਿਚੋਂ ਕੱਢਕੇ ਪਾਰ ਲਿਆ ਰਹੇ ਹਨ। 'ਬਿਖੜੇ ਦਾਉ ਲੰਘਾਵੇ ਮੇਰਾ ਸਤਿਗੁਰੁ', ਉਹ ਏਹੋ ਸਤਗੁਰ ਹੈ। ਪਾਪੀਆਂ ਨੂੰ ਪਜਾਰ ਕਰਨ ਵਾਲਾ ਇਹੋ ਗੁਰੂ ਹੈ। ਪਤਿਤਾਂ ਨੂੰ ਗਲੇ ਲਾਉਣ ਵਾਲਾ ਇਹੋ ਮਾਲਕ ਹੈ। ਨਿਮਾਣਿਆਂ ਦਾ ਮਾਣ ਇਹੋ ਪਜਾਰਾ ਸੰਤ ਹੈ, ਏਹੋ ਹੀਣਿਆਂ ਦਾ ਤਕਵਾ ਹੈ, ਕਰਮੋਂ ਵਾਂਞਿਆਂ ਦਾ ਤਾਰੂ ਏਹੋ ਮਲਾਹ ਹੈ। ਪਜਾਰਿਓ! ਕਲਗੀਧਰ ਜੀ ਦੇ ਏਸ ਸਰੂਪ ਦਾ ਦਰਸ਼ਨ ਕਰੋ। ਵੇਖੋ ਕਿਸਤਰਾਂ ਘੋੜਾ ਪਾਣੀ ਨੂੰ ਚੀਰਦਾ ਆ ਰਿਹਾ ਹੈ, ਖੁਸ਼ ਹੈ ਜੋ ਮੇਰੇ ਮਾਲਕ ਨੇ ਇਸ ਦੁਖੀਆ ਦੇ ਦਰਦ ਦੂਰ ਕੀਤੇ ਹਨ, ਮੇਰੀ ਭਵਬਾਧਾ ਭੀ ਹਰੇਗਾ। ਘੋੜਾ ਕਿਨਾਰੇ ਖੜੋ ਪਜਾਰਿਆਂ ਨੂੰ ਵੇਖਕੇ ਹਿਣਕਿਆ ਹੈ, ਮਾਨੋਂ ਆਖਦਾ ਹੈ, ਤੁਸੀਂ ਧੰਨ ਹੋ ਜੋ ਇਸ ਮਾਲਕ ਦੀ ਸ਼ਰਨ ਪਏ ਹੋ, ਮੈਂ ਧੰਨ ਹੋ ਗਿਆ ਹਾਂ ਜੋ ਸੇਵਾ ਨੂੰ ਪ੍ਰਾਪਤ ਹਾਂ।

ਹਾਂ ਪਾਠਕ ਜੀ! ਏਹ ਸਰੂਪ ਜੋ ਤਾਰਦਾ ਹੈ, ਜੋ ਪਜਾਰਦਾ ਹੈ ਕੈਸਾ ਪਜਾਰਾ ਹੈ:—

ਸਤਿਗੁਰ ਮੂਰਤਿ ਕਉ ਬਲਿ ਜਾਉ ॥ ਅੰਤਰਿ ਪਿਆਸ ਚਾਤ੍ਰਿਕ ਜਿਉ ਜਲ ਕੀ ਸਫਲ ਦਰਸਨੁ ਕਦਿ ਪਾਂਉ ॥੧॥ ਰਹਾਉ ॥ ਅਨਾਥਾ ਕੋ ਨਾਥੁ ਸਰਬ ਪ੍ਰਤਿਪਾਲਕੁ ਭਗਤਿ ਵਛਲੁ ਹਰਿਨਾਉ ॥ ਜਾ ਕਉ ਕੋਇ ਨ ਰਾਖੈ ਪ੍ਰਾਣੀ ਤਿਸੁ ਤੂ ਦੇਹਿ ਅਸਰਾਉ॥੧॥ ਨਿਧਰਿਆ ਧਰ ਨਿਗਤਿਆ ਗਤਿ ਨਿਥਾਵਿਆ ਤੂ ਥਾਉ ॥ ਦਹਦਿਸ ਜਾਂਉ ਤਹਾਂ ਤੂ ਸੰਗੇ ਤੇਰੀ ਕੀਰਤਿ ਕਰਮ ਕਮਾਉ ॥੨॥ ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ। ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ ॥੩॥ ਸਾਧਨ ਕਾ ਸੰਗੁ ਸਾਧ ਸਿਉ ਗੋਸਟਿ ਹਰਿ ਸਾਧਨ ਸਿਉ ਲਿਵਲਾਉ ॥ ਜਨ ਨਾਨਕ ਪਾਇਆ ਹੈ ਗੁਰਮਤਿ ਹਰਿ ਦੇਹੁ ਦਰਸੁ ਮਨਿ ਚਾਉ ॥੪॥੧॥

[ਸਾ: ਮ: ੫

—o—

੩.

ਇਕ ਬੁੱਢਾ ਆਦਮੀ ਤੇ ਇਕ ਸੁੰਦਰ ਗਭਰੂਟ ਦੋਵੇਂ ਕਾਹਲੇ ਕਾਹਲੇ ਤੁਰੇ ਜਾ ਰਹੇ ਹਨ, ਚਿਹਰਿਆਂ ਪਰ ਉਦਾਸੀ ਛਾ ਰਹੀ ਹੈ।

ਬੁੱਢਾ—ਕੀ ਹੋਇਆ ਸਮਝ ਨਹੀਂ

ਪੈਂਦੀ, ਕੁਝ ਤੇਰੇ ਨਾਲ ਬੋਲ ਚਾਲ ਹੋਈ ਸੀ?

ਜੁਆਨ—ਨਹੀਂ, ਮੇਰੇ ਨਾਲ ਤਾਂ ਕੁਛ ਨਹੀਂ ਹੋਇਆ।

ਬੁੱਢਾ—ਸਸ ਨਾਲ ਨਹੀਂ ਲੜੀ, ਅਸਾਂ ਨਹੀਂ ਕੁਝ ਕਿਹਾ, ਕਿਸੇ ਦੇਵਰ ਜੇਠ ਨਹੀਂ ਮੰਦਾ ਬੋਲਿਆ, ਕਿਉਂ ਗਈ ਤੇ ਕਿਧਰ ਗਈ? ਸਮਝ ਨਹੀਂ ਪੈਂਦੀ।

ਜੁਆਨ—ਕੀਹ ਪਤਾ ਲੱਗੇ ? ਮੇਰੀ ਜਾਚੇ ਕੁਛ ਖਾ ਡੁਬ ਮੋਈ।

ਬੁਢਾ—ਸੰਹਸਾ ਤਾਂ ਇਹੋ ਹੈ, ਪਰ ਕਿਉਂ ? ਇਹ ਸਮਝ ਨਹੀਂ ਪੈਂਦੀ।

ਜੁਆਨ—ਦੁਖ ਤਾਂ ਕੋਈ ਉਸਨੂੰ ਸੀ, ਪਰ ਉਭਾਸਰੀ ਨਹੀਂ। ਕਈ ਵੇਰ ਰਾਤੀਂ ਸੁਤੀ ਸੁਤੀ ਡੁਸਕਾਰੇ ਭਰਨ ਲੱਗ ਜਾਂਦੀ ਸੀ। ਕਈ ਵੇਰ ਬੈਠੀ ਬੈਠੀ ਰੋ ਪੈਂਦੀ ਸੀ। ਕਦੇ ਚੰਗੀ ਭਲੀ ਹੱਸਦੀ ਹੱਸਦੀ ਮੈਂ ਕੋਈ ਗੱਲ ਸੁਨਾਉਣੀ ਤਾਂ ਉਸਦਾ ਚਿਹਰਾ ਗੁੱਸੇ ਨਾਲ ਲਾਲ ਹੋਕੇ ਫੇਰ ਸਾਫ ਹੋ ਜਾਣਾ, ਪਰ ਪਤਾ ਨਾ ਲੱਗਣਾ ਕਿ ਕੀ ਹੁੰਦਾ ਹੈ। ਖਬਰੇ ਸਿੱਖ ਦੀ ਧੀ ਸੀ ਤੇ ਅਸੀ ਗੁਰੂ ਨੂੰ ਵਧ ਘਟ ਆਖ ਦੇਂਦੇ ਸਾਂ ਤੇ ਉਹ ਅੰਦਰੋਂ ਤਪਦੀ ਸੀ। ਭਗਵਾਨ ਜਾਣੇ ਕੀਹ ਸੀ।

ਬੁਢਾ—ਬੜੀ ਮੱਥੇ ਕੱਜੀ ਨੇਂਹ ਸੀ। ਸਾਡੇ ਭਾਗ !ਕਦੇ ਉੱਚੀ ਤੱਕੀ ਨਹੀਂ, ਲੜੀ ਨਹੀਂ, ਕਦੇ ਕੌੜਾ ਵਾਕ ਨਹੀਂ ਬੋਲੀ, ਦੁਖ ਨਹੀਂ ਉਭਾਸਰੀ। ਭਾਵੇਂ ਧੀ ਤਾਂ ਕੁਰਾਹੇਇ ਦੀ ਸੀ, ਪਰ ਗੁਣ ਅਮੋਲਕ ਸਨ। ਇੱਕੋ ਔਗੁਣ ਸੀ ਜੋ ਕਦੇ ਕਿਸੇ ਇਸ਼ਟਮੂਰਤੀ ਅਗੇ ਮੱਥਾ ਨਹੀਂ ਟੇਕਦੀ ਸੀ। ਸਾਨੂੰ ਵਾਙੂੰ ਧੌਣ ਉੱਚੀ ਰੱਖਦੀ ਸੀ, ਪਰ ਹੋਰ ਗੁਣਾਂ ਅੱਗੇ ਇਹ ਕੁਝ ਗੱਲ ਨਹੀਂ ਸੀ, ਮੇਰੀ ਤਾਂ ਵਰਹੇ ਭਰ ਵਿਚ ਉਸਨੇ ਇਕੋ ਅਵੱਗਯਾ ਕੀਤੀ ਹੈ ਜੋ ਕੁਲਗੁਰੂ ਆਏ ਤਾਂ ਮੰਤਰ ਲੈਣੋਂ ਕੰਨੀਂ ਕਤਰਾ ਗਈ। ਸੱਸ ਸ਼ਰੀਕਾ ਸਭ ਮੱਥਾ ਮਾਰ ਥੱਕੇ ਉਸਨੇ ਉੱਚੀ ਨਜ਼ਰ ਕਰਕੇ ਵੇਖੇ ਨਹੀਂ ਜੋ ਕੁਲਗੁਰੂ ਕਿੱਥੇ ਖੜੇ ਹਨ। ਖਬਰੇ ਤਾਂ ਸਿੱਖ ਦੀ ਧੀ ਹੋਣ ਕਰਕੇ, ਤੇ ਖਬਰੇ ਜੇ ਉਸਦੇ ਹੋਰ ਗੁਣ ਤੱਕੀਏ, ਤਾਂ ਕਿਸੇ ਮਨੁੱਖ ਵਲ ਕਦੇ ਉਸਨੇ ਭਰਵੀਂ ਨਜ਼ਰ ਨਾਲ ਤੱਕਿਆ ਨਹੀਂ ਸੀ, ਪਤੀਬ੍ਰਤ ਭਾਵ ਕਰਕੇ, ਰਾਮ ਦੀ ਰਾਮ ਜਾਣੇਂ।

ਜੁਆਨ—ਕੀਹ ਪਤਾ, ਉਹ ਅਪਣੇ ਅੰਦਰਦੀ ਅਪਣੇ ਅੰਦਰ ਹੀ ਜਾਣੇ, ਹਾਲੇ ਤਾਂ ਅਪਦਾ ਪੈ ਗਈਹੈ, ਮੈਨੂੰ ਪੱਕਾ ਸ਼ੁਬਹ ਹੈ ਓਹ ਅਨੰਦ ਪੁਰ ਔਣਾ ਲੋਚਦੀ ਸੀ ਤੇ ਮਾਂ ਮਨ੍ਹੇਂ ਕਰਦੀ ਸੀ, ਮੈਂ ਬੀ ਹੋੜਿਆ ਸੀ। ਚੁਪ ਕਰ ਗਈ ਸੀ, ਪਰ ਦੁਖੀ ਹੋਕੇ....।

ਇੰਨੇ ਨੂੰ ਇਕ ਮੋੜ ਤੋਂ ਦੋ ਹੋਰ ਆਦਮੀ ਨਿਕਲੇ।

ਵਸਾਖਾ—ਭਾਈਆ ! ਅਸੀ ਦੋਵੇਂ ਤਾਂ ਬੜੀਆਂ ਟੱਕਰਾਂ ਮਾਰ ਆਏ ਹਾਂ, ਥਹੁ ਨਹੀਂ ਲਗਾ, ਪਰ ਭਾਈਆ ! ਇਕ ਗੱਲੇ ਚੰਗਾ ਹੋਇਆ, ਸਿਖ ਦੀ ਧੀ ਚਲੀ ਗਈ, ਜੇ ਕਿਤੇ ਮਾਖੋਵਾਲ ਦੇ ਸਿੱਖਾਂ ਨੂੰ ਪਤਾ ਲਗ ਜਾਂਦਾ ਚੌਧਰੀ ਖੰਨੇ (ਕੁੜੀ ਦੇ ਚਾਚੇ) ਸਮੇਤ ਸਾਨੂੰ ਉਡਾ ਛਡਦੇ, ਭਲਾ ਹੋਇਆ ਜੋ ਓਹਨਾਂ ਦੇ ਕੰਨੀ ਬਲੋਲ ਨਹੀਂ ਪਈ ਤੇ ਕੁੜੀ ਆਪੇ ਖਿਸਕੰਤ ਹੋ ਗਈ।

ਬੁੱਢਾ—ਵਿਸਾਖਿਆ! ਸਾਡਾ ਸਿੱਖਾਂ ਨਾਲ ਕੋਈ ਪਰੋਜਨ ਤਾਂ ਹੈ ਨਹੀਂ, ਪਰ ਝੂਠ ਨਹੀਂ ਕਹਣਾ, ਸਿੱਖਾਂ ਜਿਹਾ ਨੇਕ ਬੀ ਏਸ ਸਮੇਂ ਹੋਰ ਕੋਈ ਨਹੀਓਂ। ਹੁਣ ਕੋਈ ਸੁਣਦਾ ਤਾਂ ਨਹੀਂ ਹੈ, ਭਾਵੇਂ ਮਾੜੇ ਪਏ ਆਖਦੇ ਹਾਂ, ਪਰ ਉਹ ਕਰਦੇ ਭਲਾ ਹਨ, ਅਰ ਧੱਕਾ ਕਿਸੇ ਤੇ ਨਹੀਂ ਕਰਦੇ।

ਸਹਾਰਦੇ ਬੀ ਅੰਤ ਤੀਕਰ ਹਨ।

ਵਸਾਖਾ—ਹਾਂ,ਏਹ ਗੱਲਾਂ ਹੈਣ ਤਾਂ ਸਚ ਪਰ....,ਹਾਂ ਹਛਾ ਹੁਣ ਫੇਰ ਕੀ ਕਰਨਾਹੈ?

ਬੁੱਢਾ—ਟੋਲ ਭਾਲ।

ਵਸਾਖਾ—ਕਿੰਨੀਕੁ?

ਬੁੱਢਾ—ਨੀਂਗਰ ਦੀ ਮਰਜ਼ੀ ਹੈ ਜੋ ਮਾਖੋਵਾਲ ਤਾਈਂ ਭਾਲ ਕਰੀਏ।

ਵਸਾਖਾ—ਚੰਗੀ ਗੱਲ ਹੈ।

ਇਸਤਰਾਂ ਦੀ ਵਿਚਾਰ ਕਰਕੇ ਏਹ ਅੱਗੇ ਨੂੰ ਤੁਰ ਪਏ। ਜਦ ਕੋਈ ਆਦਮੀ ਮਿਲੇ ਤਾਂ ਪੁਛਣ:'ਬਈ ਕੋਈ ਮੁਟਿਆਰ ਕੱਲੀ ਤੁਰੀ ਜਾਂਦੀ ਤਾਂ ਨਹੀਂ ਮਿਲੀ?' ਕਿਸੇ ਰਾਹੀ ਨੇ ਕੁਛ ਉੱਤਰ ਦੇਣਾ ਕਿਸੇ ਨੇ ਕੁਛ। ਇਕ ਰਾਹੀ ਨੇ ਸੂਹ ਪਾਈ ਕਿ ਸਵੇਰੇ ਇਕ ਤ੍ਰੀਮਤ ਨਦੀ ਠਿਲਦੀ ਵੇਖੀ ਸੀ। ਇਹ ਸੁਣਕੇ ਇਹ ਨਦੀ ਦੇ ਰੁਖ ਹੋਕੇ ਲਗੇ ਕਿਨਾਰੇ ਕਿਨਾਰੇ ਭਾਲ ਕਰਨ। ਦਿਹੁੰ ਬਹੁਤ ਉੱਚਾ ਹੋ ਆਇਆ, ਛਾਹ ਵੇਲਾ ਲੰਘ ਗਿਆ, ਭੁਖ ਬੀ ਲੱਗੀ, ਪਰ ਰੋਟੀ ਕਿੱਥੋਂ ਮਿਲੇ? ਸਲਾਹ ਇਹੋ ਪੱਕੀ ਹੋਈ ਕਿ ਕਿਨਾਰੇ ਕਿਨਾਰੇ ਜਾਕੇ ਫੇਰ ਅਨੰਦ ਪੁਰ ਪਹੁੰਚਣਾ ਹੈ।

ਹੁਣ ਏਹ ਓਥੇ ਕੁ ਅੱਪੜੇ ਜਿੱਥੇ ਜਗਤ ਨਾਥ ਜੀ ਉਸ ਪ੍ਰੇਮਣ ਪਰ ਅੱਤ ਜਰਨ ਵਾਲੀ ਬੀਬੀ ਨੂੰ ਨਦੀ ਦੇ ਭੌਜਲ ਤੋਂ ਕਢ ਲਿਆਏ ਸਨ, ਇਨ੍ਹਾਂ ਨੇ ਦੂਰੋਂ ਮਨੁੱਖ ਖੜੇ ਵੇਖਕੇ ਧਾਈ ਕੀਤੀ ਕਿ ਇਨ੍ਹਾਂ ਤੋਂ ਪੁੱਛੀਏ। ਪੁੱਛਣ ਲਈ ਅੱਗੇ ਵਧੇ ਤਾਂ ਕੀ ਦੇਖਦੇ ਹਨ ਕਿ ਇਕ ਬੜੇ ਪ੍ਰਭਾਵ ਵਾਲਾ ਸਰੂਪ ਨਦੀ ਵਿਚੋਂ ਘੋੜੇ ਤੇ ਚੜ੍ਹਿਆ ਆ ਰਿਹਾ ਹੈ,ਅਰ ਅਗੇ ਇਕ ਲੋਥ ਧਰੀ ਹੋਈ ਹੈ। ਕਪੜੇ ਤਾਂ ਸਿਞਾਣੇ, ਸੂਰਤ ਸਿਞਾਣਨੀ ਹੈ, ਪਰ ਤੇਜ ਦਾ ਭੈ ਕੁਛ ਐਸਾ ਛਾਯਾ ਕਿ ਨਾ ਬੋਲ ਸਕਦੇ ਹਨ, ਅਤੇ ਨਾ ਹੀ ਅਗੇ ਕਦਮ ਪਟ ਸਕਦੇ ਹਨ। ਮਹਾਰਾਜ ਦਾ ਘੋੜਾ ਜਿਸ ਵੇਲੇ ਹੰਬਲਾ ਮਾਰਕੇ ਬਾਹਰ ਨਿਕਲਿਆ ਤਦ ਭਾਈ ਸਾਹਬ ਸਿੰਘ ਜੀ ਨੇ ਅਪਨਾ ਲੋਆ ਹੇਠ ਵਿਛਾ ਦਿਤਾ, ਲੋਥ ਨੂੰ ਸੰਭਾਲ ਕੇ ਉਸ ਪਰ ਰਖ ਦਿੱਤਾ ਤੇ ਰਕਾਬ ਫੜਕੇ ਮਹਾਰਾਜ ਜੀ ਨੂੰ ਉਤਾ-ਰਿਆ। ਉਧਰ ਭਾਈ ਮੁਹਕਮ ਸਿੰਘ ਜੀ ਸ਼ਹਰ ਨੂੰ ਬਸਤਰ ਲੈਣ ਘੋੜਾ ਦੁੜਾ ਗਏ ਸਨ। ਹੁਣ ਉਸ ਮਾਈ ਦੇ ਸਰੀਰ ਵਿਚੋਂ ਪਾਣੀ ਕਢ ਕੇ ਬਾਬਾ ਦਇਆ ਸਿੰਘ ਜੀ ਨੇ ਚਾਦਰਾ ਦੇਕੇ ਬਸਤਰ ਗਿੱਲੇ ਲਾਹਕੇ ਅਪਨੇ ਕੰਬਲ ਵਿਚ ਲਪੇਟ ਦਿਤਾ। ਸ੍ਰੀ ਗੁਰੂਜੀ ਉਧਰ ਘੋੜੇ ਨੂੰ ਥਾਪੜਾ ਦੇਕੇ ਧੁਪੇ ਖੜਾ ਕਰਕੇ ਬਸਤ੍ਰ ਵਟਾਣ ਲਗ ਪਏ। ਪਰਲੇ ਪਾਸੇ ਓਹ ਨੌਂਹ ਦੇ ਢੂੰਡਾਊ ਖੜੇ ਦੇਖ ਰਹੇ ਹਨ, ਕੁੜੀ ਪਛਾਣ ਲਈ ਤੇ ਮੁਰਦਾ ਜਾਣ ਲਈ, ਇਹ ਬੀ ਸਿਆਣ ਗਏ ਸਨ ਕਿ ਏਹ ਸਿੱਖ ਹਨ। ਇਹ ਬੀ ਪਤਾ ਲੱਗ ਗਿਆ ਸੀ ਕਿ ਇਨ੍ਹਾਂ ਵਿਚੋਂ ਇਕ ਹੁਣੇ ਹੀ ਤੁਰ੍ਹੀ ਜਾਂਦੀਨੂੰ ਕਢਕੇ ਲਿਆਯਾਹੈ,ਜੀ ਚਾਹੁੰਦਾ ਸਾਨੇ ਕਿ ਧਾਕੇ ਲੋਥ ਮੰਗੀਏ, ਪਰ ਡਰ ਪੈਰ ਨਹੀਂ ਪੁੱਟਣ ਦੇਂਦਾ ਸੀ। ਦਇਆ ਸਿੰਘ ਨੇ ਜਿਸ ਖੂਬੀ ਨਾਲ ਉਸਦੇ ਗਿੱਲੇ ਕੱਪੜੇ ਉਤਾਰੇ ਤੇ ਸੁੱਕੇ ਕੰਬਲ ਵਿਚ ਲਪੇਟਿਆ ਹੈ ਉਹਨਾਂ ਨੂੰ ਹੈਰਾਨੀ ਵਿਚ ਭਰ ਰਿਹਾ ਹੈ, ਕਿਉਂਕਿ ਬੀਬੀ ਦਾ ਕੋਈ ਅੰਗ ਨੰਗਾ ਨਹੀਂ ਹੋਇਆ, ਕਿਸੇ ਦੀ ਨਜ਼ਰ ਨਹੀਂ ਪਈ, ਲਪੇਟਨ ਵਾਲੇ ਦੀ ਅਪਣੀ ਨਜ਼ਰ ਤਕ ਨਹੀਂ ਪਈ ਅਰ ਕਾਰਜ ਹੋਗਿਆ। ਉਨ੍ਹਾਂ ਲਈ ਇਹ ਪਵਿੱਤ੍ਰਤਾ ਤੇ ਇਹ ਆਚਰਨ ਦੀ ਗੰਭੀਰ ਉੱਚਤਾ ਅਚਰਜ

ਵਾਲੀ ਗਲਸੀ,ਪਰ ਪਰੋਪਕਾਰੀ ਸਿਖਾਂ ਦੇ ਏ ਖਬੇ ਹੱਥ ਦੇ ਕਰਤਬ ਸਨ। ਇਨ੍ਹਾਂ ਗੁਆਰਾਂ ਨੂੰ ਇਹ ਪਤਾ ਨਹੀਂ ਲੱਗਾ ਕਿ ਇਹ ਕੌਣ ਹਨ ? ਪਰ ਸਾਹਬਾਂ ਦੇ ਚੇਹਰੇ ਨੇ ਇਨ੍ਹਾਂ ਦੇ ਦਿਲਾਂ ਵਿਚ ਕੁਝ ਪਜਾਰ ਦੀ ਧੂ ਜੇਹੀ ਮਾਰੀ ਹੈ ਅਰ ਚੰਗੇ ਚੰਗੇ ਪਏ ਲਗਦੇ ਨੇ।

ਇੰਨੇ ਚਿਰ ਨੂੰ ਛੋਟੇ ਸਾਹਬਜ਼ਾਦੇ ਬੀ ਆ ਗਏ, ਮਾਤਾ ਜੀ ਨੇ ਮਗਰ ਭੇਜੇ ਸਨ; ਕਿ ਜਾਓ ਦੇਖੋ ਪਿਤਾ ਜੀ ਤੇ ਵਡੇ ਭਰਾ ਜੀ ਕਿਸ ਕਾਰਜ ਪਰ ਗਏ ਹਨ। ਇਹ ਮਾਤਾ ਜੀ ਦਾ ਸਦਾਨੁਭਾਵ ਸੀਕਿ ਸਾਹਬ-ਜ਼ਾਦਿਆਂ ਨੂੰ ਸਦਾ ਗੁਰੂਜੀਦੀ ਸੇਵਾ ਵਿੱਚ ਜਰੂਰ ਨੇੜੇ ਤੇੜੇ ਹਾਜਰ ਰੱਖਣਾ।ਉਨ੍ਹਾਂ ਦਾ ਮੰਤਵ ਇਹ ਸੀ ਕਿ ਪਿਤਾ ਜੀ ਵਿਚ ਗੁਰੂ ਭਾਵਨਾ ਰੱਖਣ,ਅਪਨੇ ਵਿਚ ਦਾਸੀ ਭਾਵ ਰਖਕੇ ਸੇਵਾ ਨਾਲ ਸਫਲ ਹੋਣ। ਭਾਵੇਂ ਏਹ ਅਜੇ ਛੋਟੇ ਬੱਚੇ ਸਨ, ਪਰ ਪਵਿੱਤ੍ਰ ਮਾਂ ਬਚਪਨ ਵਿਚ ਹੀ ਸਿਖ ਬਣਾ ਰਹੀ ਸੀ।ਜਾਂ ਦੋਵੇਂ ਭਰਾ ਪਹੁੰਚੇ, ਤਦ ਬੱਡੇ ਨੇ ਚਿਹਰਾ ਪਛਾਣ ਲਿਆ। ਇਸ ਬੀਬੀ ਨੂੰ ਸ੍ਰੀ ਮਾਤਾ ਜੀ ਬੜਾ ਪਿਆਰ ਕਰਦੇ ਸੇ। ਜਦੋਂ ਇਹ ਕੁਆਰੀ ਸੀ ਮਹੀਨੇ ਵਿਚ ਦੋ ਵੇਰ ਪਿਤਾ ਜੀ ਨਾਲ ਦਰਸ਼ਨ ਨੂੰ ਆਯਾ ਕਰਦੀ ਸੀ, ਤਦੋਂ ਇਹ ਬੀਬੀ ਬਰਖੁਰ-ਦਾਰਾਂ ਗੁਰੂ ਦੁਲਾਰਿਆਂ ਨਾਲ ਪਜਾਰ ਕਰਦੀ ਤੇ ਉਨ੍ਹਾਂ ਨੂੰ ਖਿਡਾਯਾ ਕਰਦੀ ਸੀ, ਓਹ ਵੀਰ ਜੀ ਤੇ ਏਹ ਭੈਣ ਜੀ ਕਿਹਾ ਕਰਦੇ ਸਨ।

ਸਾਹਬਜ਼ਾਦੇ ਨੇ ਘੋੜੇ ਤੋਂ ਉਤਰ ਕੇ ਪਛਾਤਾ ਦੇ ਕੋਲ ਜਾਕੇ ਡਿੱਠਾ ਤਦ ਵਾਜ ਮਾਰੀ, "ਲਾਡ ਜੀ! ਭੈਣ ਜੀ ਉਠੋ, ਏਹ ਕੋਈ ਸੌਣ ਦਾ ਵੇਲਾ ਹੈ ? ਜਾਗੋ, ਬੀਬੀ ਲਾਡ ਜੀ ! ਜਾਗੋ" ਸ੍ਰੀ ਗੁਰੂ ਜੀ ਬੜੀ ਫੁਰਤੀ ਨਾਲ ਉਥੇ ਪਹੁੰਚੇ ਤੇ ਫਤਹ ਸਿੰਘ ਜੀ ਦੇ ਚੇਹਰੇ ਤੇ ਪਜਾਰ ਦੇਕੇ ਬੋਲੇ:—ਲਾਲ ਜੀ! ਇਹ ਕੋਈ ਸੁੱਤੀ ਪਈ ਹੈ, ਤੁਸੀ ਕੀਹ ਕਰ ਰਹੇ ਹੋ ? ਇਹ ਵਾਕ ਸੁਣਕੇ ਲਾਲ ਜੀ ਦੀਆਂ ਅੱਖਾਂ ਵਿਚ ਜਲ ਆ ਗਿਆ ਤੇ ਪਿਤਾ ਜੀ ਦੇ ਲੱਕ ਦੁਆਲੇ ਬਾਹਾਂ ਪਾਕੇ ਬੜੇ ਲਾਡ ਨਾਲ ਬੋਲੇ: ਮੈਂ ਭੁੱਲ ਗਿਆ, ਬਾਪੂ ਜੀ ਮੈਂ ਭੁਲ ਗਿਆ, ਪਰ ਹੁਣ ਭੈਣ ਜੀ ਨੂੰ ਜਗਾ ਦਿਓ ਨਾ,ਤੁਸੀ ਭੈਣ ਜੀ ਲਈ ਹੀ ਦੀਵਾਨ ਵਿਚੋਂ ਦੌੜਕੇ ਆਏ ਸਓ ਨਾਂ ? ਕਿੱਥੋਂ ਲੱਭੇ ਜੇ, ਜਲ ਵਿਚ ਡਿਗ ਪਏ ਸਨ ? ਸਾਰੇ ਲੀੜੇ ਭਿੱਜੇ ਪਏ ਹਨ। ਮੁਸ਼ਕਾ ਸਿੰਘ ਬੀ ਤਰੋਤਰ ਹੈ।

ਗੁਰੂ ਜੀ—(ਬਿਹਸਕੇ) ਹਾਂ ਲਾਲ ਜੀ, ਬੀਬੀ ਰੁੜ੍ਹ ਗਈ ਸੀ।

ਲਾਲ ਜੀ—ਸੱਚੇ ਪਾਤਸ਼ਾਹ ਜੀ! ਤੁਸਾਂ ਕੱਢਾ ਹੈ, ਤੁਸੀ ਬੜੇ ਪਜਾਰੇ ਹੋ, (ਬੀਬੀ ਵਲ ਤਕਕੇ)ਬੀਬੀ ਜੀ ਕਦੋਂ ਜਾਗਣਗੇ ? ਸੱਚੀਂ ਮੈਂ ਭੁੱਲ ਗਿਆ ਜੀ,ਬਖਸ਼ਣਾ ਜੀ। ਇਹ ਕੰਹਦੇ ਦਾ ਚਿਹਰਾ ਹੋਰ ਹੋਗਿਆ, ਨੇਤ੍ਰ ਛਮ ਛਮ ਭਰ ਆਏ,ਤੇ ਪਿਤਾਜੀ ਦੇ ਚਰਨਾਂ ਤੇ ਢਹ ਪਿਆ।ਗੁਰੂ ਜੀ ਨੇ ਪਜਾਰ ਦਿਤਾ, ਚੁਕਕੇ ਛਾਤੀ ਨਾਲ ਲਾਯਾ ਤੇ ਨੇਤ੍ਰ ਮੀਟ ਲਏ। ਪਲ ਮਗਰੋਂ ਨੇਤ੍ਰ ਖ੍ਹੋਲ੍ਹ ਤੇ ਕਿਹਾ, ਲਾਲ ਜੀ! ਜਾਓ ਹੁਣ ਲਾਡ ਜੀ ਨੂੰ ਜਗਾ ਲਓ।

ਲਾਲ ਜੀ ਨੇ ਕੋਲ ਜਾਕੇ ਬੀਬੀ ਦਾ ਚਿਹਰਾ ਡਿੱਠਾ, ਮੱਥੇ ਤੇ ਹਥ ਲਾਯਾ, ਫੇਰ ਸੱਜਾ ਹਥ ਫੜਕੇ ਕਿਹਾ 'ਲਾਡ ਜੀ! ਪਿਤਾ ਜੀ ਆਗਜ਼ਾ ਕਰਦੇ ਹਨ, ਉੱਠੋ।

ਇਹ ਵਾਕ ਹੁੰਦੇ ਹੀ ਲਾਡ ਜੀਦੇ ਨੈਣ ਖੁਲ੍ਹ ਪਏ। ਓਹ ਨਿਰਾਸਾ ਵਿਚ ਰੁੜ੍ਹਦੀ ਰੁੜ੍ਹਦੀ ਬੇਸੁੱਧ ਹੋ ਗਈ ਸੀ। ਹੁਣ ਅੱਖ

ਖੁਲ੍ਹੀ ਤਦ ਗੁਰੂ ਦੁਲਾਰੇ ਅੱਖਾਂ ਦੇ ਸਾਮ੍ਹਣੇ ਹਨ । ਉਸਨੂੰ ਦਰਸ਼ਨਾਂ ਦੀ ਉਮੈਦ ਕਿਥੇ ਸੀ ? ਉਹ ਤਾਂ ਨਿਰਾਸਾ ਵਿਚ ਸਦਾ ਲਈ ਵਿਛੜ ਗਈ ਸੀ, ਪਰ ਵੇਖੋ ਪਰਤੱਖ ਦਰਸ਼ਨ ਅਕਾਲੀ ਵੀਰ ਜੀ ਦੇ ਕਰ ਰਹੀ ਹੈ । ਜਿਸ ਨਿਮਾਣੀ, ਕਰਮੋਂ ਹੀਣੀ ਧ੍ਰੋਹ ਕੁੱਠੀ ਦੀਆਂ ਉਮੈਦਾਂ ਖਾਕ ਵਿਚ ਰੁਲ ਚੁਕੀਆਂ ਸਨ, ਉਸਨੂੰ ਅਪਨੇ ਆਤਮਕ ਸਨੇਹੀਆਂ ਦੇ ਮਿਲਾਪ ਹੋ ਗਏ ! ਧੰਨ ਵਾਹਿਗੁਰੂ ਗੁਰੂ ਨਿਮਾਣਿਆਂ ਦਾ ਆਸਰਾ ਹੈ ! ਧੰਨ ਕਰਤਾਰ, ਸ਼ੁਕਰ ਹੈ, ਧੰਨ ਸਤਿਗੁਰੂ ਲਖਾਂ ਵਾਰੀ ਸ਼ੁਕਰ ਹੈ !!

ਇਹ ਸਾਰਾ ਕੌਤਕ ਵਿਸਾਖੇ, ਬੁੱਢੇ, ਭਲੂ ਤੇ ਉਸਦੇ ਪੁਤ ਠਿਲੂ ਤੇ ਚੌਥੇ ਕਾਨੇ ਨੇ ਵੇਖਿਆ । ਕਰਮਾਂ ਦਾ ਗੇੜ ਦੇਖੋ, ਬਦੀ ਕਰਦਿਆਂ ਨਾਲ ਕੀਹ ਹੋਈ ? ਇਹ ਸਾਰਾ ਨਜ਼ਾਰਾ ਜੋ ਅੱਖਾਂ ਅਗੋਂ ਲੰਘਿਆ ਉਨ੍ਹਾਂ ਦਾ ਮਨ ਪਲਟ ਗਿਆ । ਭੈ ਨਾਲ ਅਜੇ ਬੱਝੇ ਖੜੇ ਸਨ ਕਿ ਬੀਬੀ ਦੀ ਸੁਰ ਨਿਕਲੀ:—"ਰਖੇ ਰਖਣ ਹਾਰਿ ਆਪਿ ਉਬਾਰਿਅਨੁ । ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ । ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ । ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ" ਅਪਨੇ ਸਾਮ੍ਹਣੇ ਮੁਰਦਾ ਜੀਉਂਦਾ ਵੇਖਕੇ ਠਿਲੂ ਹੁਣ ਬੇਵਸਾ ਹੋਗਿਆ ਤੇ ਨੱਸਕੇ ਗੁਰੂ ਜੀ ਦੇ ਪੈਰਾਂ ਤੇ ਆ ਪਿਆ ! "ਮੈਂ ਦੁਸ਼ਟ ਪਾਪੀ ਨੂੰ ਰੱਖ ਲਓ, ਰੱਖ ਲਓ, ਰੱਖ ਲਓ" ਇਸੇ ਤਰਾਂ ਬਾਕੀ ਦੇ ਬੇਵਸੇ ਹੋਕੇ ਚਾਂਗਰਾਂ ਮਾਰਦੇ ਚਰਨੀਂ ਆ ਪਏ, "ਹੱਤਿਆਰਿਆਂ ਤੇ ਬੀ ਦਇਆ ਕਰੋ । ਬਖਸ਼ ਲਓ । ਬਖਸ਼ ਲਓ ? ਅਸਾਂ ਦੇਵੀ ਨੂੰ ਸਤਾਯਾ ਹੈ । ਬਾਣੀ ਨਹੀਂ ਪੜ੍ਹਨ ਦਿਤੀ, ਦਰਸ਼ਨ ਨਹੀਂ ਕਰਨ ਦਿਤੇ, ਸਵੇਰੇ ਉਠਦੀ ਨੂੰ ਝਿੜਕਿਆ ਹੈ, ਰਾਤ ਜਾਗਦੀ ਨੂੰ ਸਤਾਇਆ ਹੈ । ਤੁਹਾਡਾ ਨਾਂ ਲੈਂਦੀ ਨੂੰ ਗਾਲਾਂ ਦਿੱਤੀਆਂ ਹਨ, ਸੇਵਾ ਕਰਦੀ ਨੂੰ ਸੂਲਾਂ ਦਿਤੀਆਂ ਹਨ, ਸੰਤੋਖ ਕਰਦੀ ਤੇ ਜਰਦੀ ਨੂੰ ਤਾਇਆ ਹੈ । ਅਸੀਂ ਬੜੇ ਅਪ੍ਰਾਧੀ ਤੀਵੀਂ ਲੇਖ ਕਰਨ ਦੇ ਲੈਕ ਹਾਂ । ਹਾਂ, ਸਾਨੂੰ ਬਖਸ਼ ਲਓ ? ਹੇ ਤੇਜ ਵਾਲੇ ਸਰਦਾਰ ! ਸਾਨੂੰ ਬਖਸ਼ ਲਵੋ ਤੇ ਸ੍ਰੀ ਕਲਗੀਧਰ ਜੀ ਤੋਂ ਬਖ਼ਸ਼ਵਾ ਲਓ" ।

ਸ੍ਰੀ ਗੁਰੂ ਜੀ ਨੇ ਤੀਰ ਨਾਲ ਟੁੰਬ ਕੇ ਕਿਹਾ, ਉਠੋ, ਗੁਰਬਾਣੀ ਪੜ੍ਹੋ ।

ਉਧਰ ਬੀਬੀ ਹੁਣ ਉਠਣਾਂ ਤਾਂਘਦੀ ਸੀ, ਅਪਣੇ ਮਨਮੁਖ ਪਤੀ ਸਹੁਰੇ ਤੇ ਸ਼ਰੀਕੇ ਨੂੰ ਇਸ ਤਰਾਂ ਮੋਮ ਹੋਯਾ ਡਿੱਠਾ । ਬਾਬਾ ਜੀ ਦੇ ਸਹਾਰੇ ਉੱਠੀ। ਉੱਠਕੇ ਕੀਹ ਵੇਖਦੀ ਹੈ ਕਿ ਮੇਰੇ ਵਿਚ ਬਲ ਆਗਿਆ ਹੈ। ਸ਼ਹਰੋਂ ਨਵੇਂ ਆਏ ਸੁੱਕੇ ਕਪੜੇ ਪਰਦਾ ਕਰਕੇ ਪਹਨ ਲਏ ਤੇ ਕਲਗੀਧਰ ਜੀ ਵੱਲ ਹੱਥ ਜੋੜ ਕੇ ਅੱਖਾਂ ਮੀਟਕੇ ਬੜੀ ਨਿਮ੍ਰਤਾ ਨਾਲ ਬੇਨਤੀ ਕੀਤੀ: "ਗੁਰੂ ਬਖਸ਼ਿੰਦ ਜੀ ! ਇਨ੍ਹਾਂ ਨੂੰ ਬਖਸ਼ ਲਓ ।" ਗੁਰੂ ਜੀ ਹੱਸ ਪਏ ਤੇ ਬੋਲੇ:—"ਬੀਬੀ ! ਪਹਲੇ ਤੂੰ ਬਖ਼ਸ਼ਣਾ ਹੈ, ਜਿਸ ਨਿਰਅਪ੍ਰਾਧ ਨੂੰ ਇਨ੍ਹਾਂ ਛਲ ਨਾਲ ਵਿਆਹਿਆ, ਵੈਰ ਸਤਾਯਾ । ਇਨ੍ਹਾਂ ਦੇ ਪਾਪ ਨੂੰ ਅਕਾਲ-ਪੁਰਖ ਤਦ ਬਖ਼ਸ਼ੇਗਾ ਜੇ ਪਹਲੇ ਤੂੰ ਬਖ਼ਸ਼ੇਂਗੀ" ਇਹ ਸੁਣਕੇ ਪ੍ਰੇਮ ਦੀ ਪੁਤਲੀ ਸਚੇ ਸਿਖ ਦੀ ਧੀ, ਬੜੇ ਉੱਚੇ ਤੇ ਵਡੇ ਦਿਲ ਵਾਲੀ ਬੋਲੀ:"ਹੇ ਸਚੇ ਪਿਤਾ ਜੀ ! ਬਖਸ਼ਣ ਦਾ ਵਸੀਕਾਰ ਆਪਨੂੰ ਹੈ, ਮੈਂ ਅਪਣੇ ਚਿਤ ਕਰਕੇ ਕਿਸੇ ਦਾ ਔਗੁਣ ਨਹੀਂ ਚਿਤਾਰਦੀ । ਮੈਂ ਇਨ

-ਪੁ

ਦਾ ਸ਼ੁਕਰ ਕਰਦੀ ਹਾਂ ਕਿ ਇਨ੍ਹਾਂ ਦੇ ਧੱਕੇ ਸਹਣ ਕਰਕੇ ਗੁਰੂ ਪਰਮੇਸ਼ੁਰ ਦੀ ਪ੍ਰੀਤ ਮੇਰੇ ਅੰਦਰ ਘਰ ਕਰ ਗਈ ਹੈ। ਏਹ ਮੇਰੇ ਉਪਕਾਰੀ ਹਨ, ਆਪ ਨੇ ਜਿਕੂੰ ਮੇਰੇ ਅਪ੍ਰਾਧ ਬਖਸ਼ੇਹਨ ਇਨਾਂ ਮੇਰੇ ਉਪਕਾਰੀ-ਆਂ ਨੂੰ ਭੀ ਬਖਸ਼ ਦਿਓ"। ਸ੍ਰੀ ਗੁਰੂ ਜੀ ਦੇ ਨੇਤ੍ਰ ਇਸ ਪ੍ਰੇਮ ਤੇ ਦਇਆ ਨੇ ਮੇਹਰਾਂ ਨਾਲ ਭਰ ਦਿੱਤੇ, ਅਰ ਮੁਖਾਰਬਿੰਦ ਥੀਂ ਵਾਕ ਹੋਇਆ:—"ਬਖ਼ਸ਼ੇ ਗਏ"।

ਹੁਣ ਸਾਰੇ ਸ੍ਰੀ ਗੁਰੂ ਜੀ ਦੇ ਚਰਨਾਂ ਨੂੰ ਲਿਪਟ ਗਏ। ਫੇਰ ਸਾਰੇ ਸ਼ਰਨ ਵਿਚ ਅਨੰਦਪੁਰ ਪਹੁੰਚੇ। ਸਾਰਾ ਹਾਲ ਦੀਵਾਨ ਵਿਚ ਮਲੂਮ ਹੋਇਆ। ਕੇਹੜਾ ਸੀ ਜੋ ਗੁਰੂ ਜੀ ਪਤਤ ਪਾਵਨ ਤੇ ਭਗਤ ਵਛਲ ਬਿਰਦ ਦੀ ਪਰਤੱਖ ਕਰਨੀ ਵੇਖਕੇ ਖੁਸ਼ੀ ਤੇ ਸ਼ੁਕਰ ਨਾਲ ਨਾ ਰੋਇਆ ਹੋਊ? ਸਾਰਾ ਦੀਵਾਨ ਜਾਣੂ ਸੀ ਕਿ ਇਹ ਬੀਬੀ ਸਦਾ ਪਿਤਾ ਨਾਲ ਆਯਾ ਕਰਦੀ ਤੇ ਬੜੀ ਮਿੱਠੀ ਸੁਰ ਨਾਲ ਸ਼ਬਦ ਗਾਇਆ ਕਰਦੀ ਸੀ। ਸਿਦਕ ਨੂੰ ਦੇਖਕੇ ਜੀ ਜੀ ਵਿੱਚ ਚਰਨਾਂ ਤੋਂ ਬਲਿਹਾਰ ਜਾਂਦੇ ਸਨ। ਬੀਬੀ ਦੀ ਵਿਥਯਾ ਸਭ ਨੇ ਸੁਣੀ, ਬੀਬੀ ਦੇ ਦੁੱਖਾਂ ਤੇ ਹਾਵਿਆਂ ਨੇ ਸਭ ਨੂੰ ਰੁਆਯਾ, ਪਰ ਬੀਬੀ ਦਾ ਜੋ ਅੰਤ ਗੁਰੂ ਜੀ ਨੇ ਸੁਆਰਿਆ ਉਸ ਪਰ ਸਾਰੇ ਪਰਮ ਪ੍ਰਸੰਨ ਹੋਏ। ਮਾਤਾ ਜੀ ਨੇ ਬੀਬੀ ਨੂੰ ਗੋਦ ਵਿੱਚ ਲੈਕੇ ਪਿਆਰ ਦਿੱਤਾ ਅਰ ਇਸ ਤਰਾਂ ਘੁਟ ਘੁਟ ਕੇ ਮਿਲੇ ਕਿ ਸੱਕੀ ਮਾਂ ਦਾ ਪਯਾਰ ਭੁੱਲ ਗਿਆ।

ਹੁਣ ਸੁਣੋ ਵਿਸਾਖਾ, ਭੁਲੂ, ਕਾਨ੍ਹਾਂ ਤੇ ਠਿਲੂ ਉਸੇ ਸਮੇਂ ਅੰਮ੍ਰਿਤ ਛੱਕ ਕੇ ਸਿੰਘ ਸਜੇ। ਠਿਲੂ ਭਾਈ ਮਾਨ ਸਿੰਘ ਬਣਕੇ ਐਨੀ ਕੁਰਬਾਨੀ ਕਰਦਾ ਰਿਹਾ ਕਿ ਕੁਛ ਹੱਦ ਨਹੀਂ। ਉਸਨੂੰ ਅਪਨੀ ਇਸਤ੍ਰੀ ਦਾ ਉਪਕਾਰ ਕਦੀ ਨਹੀਂ ਭੁੱਲਾ ਅਰ ਅਪਨੀ ਬੇਅਦਬੀ ਨੂੰ ਜੋ ਉਸਨੇ ਇਕ ਪਵਿੱਤ੍ਰ ਆਤਮਾ ਨਾਲ ਕੀਤੀ ਸੀ, ਸਦਾ ਵਿਰਾਗ ਨਾਲ ਯਾਦ ਕਰਦਾ ਰਿਹਾ ਅਰ ਇਸ ਵਿਰਾਗ ਭਰੀ ਯਾਦ ਤੋਂ ਭਾਈ ਮਾਨਸਿੰਘ ਗੁਰੂ ਜੀ ਦੇ ਚਰਨਾਂ ਦਾ ਵਧੀਕ ਤੋਂ ਵਧੀਕ ਪ੍ਰੇਮੀ ਹੁੰਦਾ ਗਿਆ*।

ਨਿਮਾਣੀ ਲਾਡਜੋ, ਜਿਨਾਂ ਦਾ ਨਾਮ ਗੁਰ ਕ੍ਰਿਪਾਲ ਕੌਰ ਸੀ, ਅਪਨੇ ਪਤੀ ਦੇ ਨਾਲ ਸਦਾ ਗੁਰ-ਸੇਵਾ ਵਿਚ ਸਾਵਧਾਨ ਰਹੀ, ਨਾਮ ਦੀ ਦੌਲਤ ਦੋਹਾਂ ਦੇ ਹਿੱਸੇ ਵੇਰ ਆਈ ਅਰ ਸਾਈਂ ਦੇ ਦਰ ਉੱਚੇਪਦ ਤੇ ਅੱਪੜੇ। ਜਿਨ੍ਹਾਂ ਦੇ ਆਸਰੇ ਭਜ ਜਾਣ, ਜਿਨ੍ਹਾਂ ਦੀ ਡੋਰ ਕੇਵਲ ਗੁਰੂ ਤੇ ਹੋਵੇ, ਪਿਛਲੇ ਕਰਮਾਂ ਦੇ ਵੇਗ ਜਿਨ੍ਹਾਂ ਨੂੰ ਰੋੜ ਦੇਣ, ਪੂਰਾ ਗੁਰੂ ਉਨ੍ਹਾਂ ਨੂੰ ਐਉਂ ਤਾਰਦਾ ਹੈ। ਨਿਮਾਣਿਆਂ ਦਾ ਮਾਣ ਗੁਰੂ ਧੰਨ ਹੈ!

---

*ਇਸ ਸਿੰਘ ਨੇ ਉਸ ਦਿਨ ਆਪਨੂੰ ਧੰਨ ਜਾਣਿਆਂ ਕਿ ਜਿਸ ਦਿਨ ਅਨੰਦਪੁਰੋਂ ਨਿਕਲ ਚਮਕੌਰ ਤੋਂ ਉਰਲੇ ਘਮਸਾਨ ਵਿਚ ਗੁਰੂ ਦੇ ਹੁਕਮ ਵਿਚ ਦੇਸ ਤੇ ਪੰਥ ਦੀ ਖਾਤਰ ਨਾਮ ਜਪਦਾ ਇਸ ਅਨਿਤ ਦੇਹ ਨੂੰ-ਸਨਮੁਖ ਜੂਝਦਾ-ਵਾਰ ਕੇ ਸੱਚਖੰਡ ਦਾ ਵਾਸੀ ਬਣਿਆਂ। ਜੋ ਮਾਨ ਸਿੰਘ ਜੀ ਚਮਕੌਰ ਤੇ ਗੁਰੂ ਜੀ ਦੇ ਨਾਲ ਗਏ, ਉਹ ਦੂਸਰੇ ਸਨ।

ਸੂਚਨਾ—ਗੁਰ ਸਿੱਖੀ ਤਾਂ ਦੇਸ ਵਿਚ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਦਸਵੇਂ ਜਾਮੇਂ ਤਕ ਬਹੁਤ ਫੈਲ ਚੁਕੀ ਹੋਈ ਸੀ, ਪਰ ਹੁਣ ਅੰਮ੍ਰਿਤ ਛਕਕੇ ਤਯਾਰ ਬਰ ਤਯਾਰ ਖਾਲਸਾ ਸਜਣੇ ਦਾ ਤੇ ਉਸ ਭਾਰੀ ਕਾਰਜ ਦੇ ਸਿਰੇ ਚਾੜ੍ਹਨ ਦਾ ਪ੍ਰਚਾਰ ਸੀ ਜੋ ਨਵੇਂ ਰੰਗ ਵਿਚ ਤੁਰ ਰਿਹਾਸੀ । ਉਹ ਆਤਮਾਂ ਦੀ ਕਲਯਾਨ, ਉਹ ਬੀਰ ਰਸ ਦੀ ਇਸ ਪਰ ਰੱਖਯਾ ਦੇ ਨਵੇਂ ਕੌਤਕ ਵਾਕਿਆ ਹੁੰਦੇ ਰੈਹਦੇ ਸਨ । ਅਗਲੇ ਪ੍ਰਸੰਗ ਵਿਚ ਸਿੱਖੀ ਦੀ ਸਿੱਕ,ਦੇਸ ਦੇ ਜ਼ਾਲਮਾਂ ਦੀਆਂ ਰੋਕਾਂ ਤੇ ਖਾਲਸਈ ਬੀਰ ਰਸ ਦੀ ਸਹਾਇਤਾ ਤੇ ਬਾਹੁੜੀ, ਜ਼ਾਲਮਾਂ ਪਰ ਬੀ ਮੇਹਰਾਂ ਤੇ ਨਾਮ ਦਾਨ ਦੇ ਸਮੁਚੇ ਦਰਸ਼ਨ ਹੋ ਜਾਂਦੇ ਹਨ:–

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

# ੩੪. ਭਾਈ ਦਿਲਬਾਗ ਸਿੰਘ*

ਬਾਪੂ–ਬੇਟੀ! ਤੇਰੇ ਕਦਮ ਬਹੁਤ ਹੌਲੇ ਪੈਂਦੇ ਹਨ। ਠੇਡੇ ਖਾਣ ਦੀ ਅਵਾਜ਼ ਬੀ ਆਉਂਦੀ ਹੈ। ਮੇਰੇ ਪੈਰ ਬੀ ਕੰਕਰਾਂ ਨਾਲ ਠਹਕਦੇ ਹਨ, ਸਾਹ ਬੀ ਚੜ੍ਹਦਾ ਹੈ, ਕਿਤੇ ਚੜ੍ਹਾਈ ਪਰਬਤ ਦੀ ਤਾਂ ਨਹੀਂ ਆ ਗਈ?

ਕੰਨਜਾਂ–ਬਾਪੂ ਜੀ! ਚੜ੍ਹਾਈ ਪਹਾੜੀ ਤਾਂ ਨਹੀਂ, ਪਰ ਉਂਞ ਚੜ੍ਹਾਈ ਤਾਂ ਚਿਰ ਦੀ ਆ ਗਈ ਹੈ, ਪਰ ਹੁਣ ਸੰਝ ਆ ਉਤਰੀ ਹੈ, ਚਾਨਣੇ ਚਾਨਣੇ ਤਾਂ ਮੈਂ ਪੱਥਰ, ਟਿੱਬੇ ਖੋੜ੍ਹੇ ਬਚਾਕੇ ਤੁਰਦੀ ਸਾਂ, ਹੁਣ ਹਨੇਰੇ ਕਰਕੇ ਪੈਰ ਠੋਕਰਾਂ ਖਾਂਦੇ ਹਨ।

ਬਾਪੂ–ਕਾਕੀ! ਕੀਹ ਚੰਦ੍ਰਮਾਂ ਨਹੀਂ ਨਿਕਲਿਆ?

ਕੰਨਜਾਂ–ਨਹੀਂ ਬਾਪੂ ਜੀ, ਅਜ ਤਾਂ ਤਾਰੇ ਬੀ ਨਹੀਂ ਚੜ੍ਹੇ।

ਬਾਪੂ–ਕੁਛ ਬਦਲਵਾਈ ਹੈ।

ਕੰਨਜਾਂ–ਹਨੇਰਾ ਘੁੱਪ ਹੈ।

ਬਾਪੂ–ਤਦੇ ਹਥ ਸੁੰਨ ਹੁੰਦੇ ਜਾਂਦੇਹਨ। ਅਜੇ ਤੇਰੇ ਮੋਢੇ ਦੀ ਹੱਥ ਨੂੰ ਨਿੱਘ ਹੈ, ਫੇਰ ਠੰਢ ਹੈ।

ਕੰਨਜਾਂ–ਡਾਢਾ ਠੱਕਾ ਵਗ ਰਿਹਾ ਹੈ। ਮੇਰਾ ਤਾਂ ਚੇਹਰਾ ਸੁੰਨ ਹੁੰਦਾ ਜਾਂਦਾ ਹੈ।

ਬਾਪੂ–ਕਾਕੀ! ਨਜ਼ਰ ਦੁੜਾ ਖਾਂ, ਕਿਤੇ ਕੋਈ ਚਾਨਣਾ ਦੀਹਦਾ ਹੋਵੇ? ਕੋਈ ਕੁਲੀ, ਖੂਹ ਨੇੜੇ ਹੋਵੇ ਤਾਂ ਰਾਤ ਕਿਤੇ ਅਰਾਮ ਕਰ ਲਵੀਏ।

ਕਾਕੀ–ਬਾਪੂ ਜੀ! ਇਕ ਪਹਾੜੀ ਰੌ ਜੇਹੀ ਹੈ, ਕੁਛ ਕਿਸੇਤਰਾਂ ਦਾ ਪਰਵਾਹ ਬੜੇ ਬੜੇ ਪੱਥਰਾਂ ਦੇ ਵਿਚ ਦੀ ਵਗਦਾ ਦੀਹਦਾ ਹੈ, ਉਸਦੇ ਪਾਰ ਚਾਨਣਾ ਦੀਹਦਾ ਹੈ, ਦੀਵਾ ਜਗਦਾ ਹੈ, ਭਾਹੇ ਅੱਗ ਬਲਦੀ ਹੈ, ਤੇ ਉਰਾਰਲੇ ਪਾਸੇ ਚਾਨਣਾ ਕਿਤੇ ਨਹੀਂ ਦਿਸਦਾ।

ਬਾਪੂ–ਜੇ ਉਰਾਰ ਰਹੀਏ ਤਾਂ ਤਾਂ ਮੌਤ ਹੈ। ਇਹ ਠੰਢ, ਇਹ ਠੱਕੇ ਦੀ ਪੌਣ ਜੋ ਹੁਣ ਝੂੰਮ ਪਈ ਹੈ, ਜਿਸਨੇ ਹਰਦਵਾਰ ਦਾ ਝਾਫ਼ੂ ਬੀ ਭੁਲਾ ਦਿਤਾ ਹੈ, ਇਸ ਉਜਾੜ ਵਿਚ ਕਦ ਚੈਨ ਲੈਣ ਦੇਣ ਲਗੀ ਹੈ? ਤੇ ਜੇ ਕਿਤੇ ਕਣੀਆਂ ਲੈਹ ਪਈਆਂ ਤਦ ਮੈਂ ਬੁਢਾ ਤੂੰ ਬਾਲ ਦੋਵੇਂ ਹੀ ਨਿਮਾਣੇ ਇਸ ਸਰਦੀ ਦੀ ਹੀ ਭੇਟ ਹੋ ਜਾਵਾਂਗੇ। ਉਸ ਪਾਪਾਂ ਦੀ ਧੁੰਧ ਉਡਾ ਦੇਣ ਵਾਲੇ ਸੂਰਜ ਦੇ ਦਰਸ਼ਨ ਤੋਂ ਪਹਲਾਂ ਹੀ ਸਾਡੀਆਂ ਪਥਰਾਈਆਂ ਤੇ ਸਥਰਾਈਆਂ ਲੋਥਾਂ ਦੇ ਦਰਸ਼ਨ ਸੂਰਜ

---

*ਇਹ ਪ੍ਰਸੰਗ ਸੰਮਤ ੪੪੧ ਨਾ: ਦੇ ਗੁਰਪੁਰਬ ਪਰ 'ਨਿਮਾਣਿਆਂ ਦਾ ਨਿਸਤਾਰਾ' ਨਾਮ ਹੇਠ ਪ੍ਰਕਾਸ਼ਤ ਹੋਇਆ ਸੀ।

ਦੇਉਤਾ ਆ ਕਰੇਗਾ ਤੇ ਜੇ ਪਾਰ ਜਾਣ ਦਾ ਹੀਲਾ ਕਰੀਏ, ਤਦ ਅਗੇ ਹੀ ਥੱਕ ਟੁੱਟਕੇ ਹੁੱਟ ਚੁੱਕੇ ਹਾਂ, ਉਤੋਂ ਨਾਲਾ ਆ ਗਿਆ ਹੈ, ਮੈਂ ਮੁਨਾਖਾ ਤੂੰ ਅਞਾਣੀ, ਪਹਾੜੀ ਰੌਂਆਂ ਨੇ ਾਂ ਦੇ ਪੈਰ ਕਢ ਸਿਟ-ਦੀਆਂ ਹਨ, ਨੇ ਜਾਣੀਏਂ ਦੋਵੇਂ ਹੀ ਵਿਚੋ ਭੇਟ ਹੋਈਏ, ਅਤੇ ਓਹ ਆਸਾਂ ਉਮੈਦਾਂ ਜਨਮਾਂ ਤੇ ਜਾ ਪੈਣ ਜਿਨ੍ਹਾਂ ਦੇ ਪੂਰੇ ਹੋਣ ਵਿਚ ਹੁਣ ਕੇਵਲ ਇਕ ਕਿ ਦੋ ਸੂਰਜ ਚੜ੍ਹਨ ਤਕ ਦਾ ਪੜਦਾ ਹੈ।

ਕਾਕੀ—ਬਾਪੂ ਜੀ ! ਭੁਖ ਬੀ ਡਾਢਾ ਸਤਾ ਰਹੀ ਹੈ। ਝੋਲੇ ਵਿਚ ਹੁਣ ਪੰਜੀਰੀ ਬੀ ਹੈ ਨਹੀਂ, ਕੋਈ ਟੁੱਕਰ ਹੈ ਤਾਂ ਸੁੱਕਾ।

ਬਾਪੂ—ਮੇਰੇ ਨਸੀਬ, ਤੈਨੂੰ ਮਾਸੂਮ ਨੂੰ ਮੇਰੇ ਪਾਪਾਂ ਕਰਕੇ ਤਸੀਹਾ ਭੋਗਣਾ ਪੈ ਗਿਆ ਹੈ, ਜੇ ਮੈਂ ਓਦੋਂ ਅਖਾਂ ਖੋਲ੍ਹਦਾ ਕਿ ਜਦੋਂ ਮੈਂ ਸੁਜਾਖਾ ਸਾਂ, ਤਦ ਅਜ ਅੱਖਾਂ ਗੁਆਕੇ ਅੰਦਰਲੇ ਦੀਦੇ ਨਾ ਲਭਦਾ ਫਿਰਦਾ, ਪਰ ਹਾਇ ਲਿਖੀਆਂ ! ਮੈਂ ਨੈਣਾਂ ਦੇ ਹੁੰਦਿਆਂ ਨਾ ਡਿੱਠਾ, ਤੇ ਦੇਖਦਿਆਂ ਭਾਲਦਿਆਂ ਨਾ ਮੰਨਿਆਂ ਤੇ ਨਾ ਪਤੀਜਿਆ । ਪਤੀਜਣ ਵਾਲੇ ਪਾਰ ਹੋ ਗਏ,ਭੈ ਸਾਗਰ ਨੂੰ ਬੀ ਤਰ ਗਏ ਤੇ ਮੈਂ ਅਜ ਇਕ ਕੱਸੀ ਤਰਨੋਂ ਬੀ ਕੰਬ ਰਿਹਾ ਹਾਂ। ਦੀਦੇ ਬੜੀ ਨਿਆਮਤ ਹਨ, ਪਰ ਜੇ ਦੀਦੇ ਦੇਖਣ ਵਾਲੇ ਹੋਣ। ਦੇਖਣ ਵਾਲੇ ਦੀਦੇ ਤਦ ਨਿਆਮਤ ਹਨ ਜੇ ਦੇਖਦੇ ਚਾਖਦੇ ਪਰਖਣ ਬੀ ਜਾਣਦੇ ਹੋਣ; ਨਹੀਂ ਤਾਂ ਕਾਹਦੇ ਦੀਦੇ ? ਦੀਦਿਆਂ ਵਾਲੇ ਨਦੀਦੇ ਹੋਈ ਫਿਰਦੇ ਹਨ ਤੇ ਨਦੀਦੇ ਦੀਦਿਆਂ ਦੀ ਭਾਲ ਵਿਚ ਪਏ ਫਿਰਦੇ ਹਨ। ਹਾਂ,ਦੀਦ ਤੋਂ ਖਾਲੀ ਦੀਦੇ ਹੋਏ ਅਣਹੋਏ ਇਕੋ ਜਹੇ ਹਨ।

ਕਾਕੀ-ਤੁਸੀ ਹੁਣ ਕਾਸਨੂੰ ਦੁੱਖ ਕਰਦੇ ਹੋ, ਪਜਾਰੇ ਦੇ ਰਸਤੇ ਉਤੇ ਸਿੱਧੇ ਟੁਰੇ ਜਾ ਰਹੇ ਹਾਂ,ਹੁਣ ਅਰਮਾਨ ਅੱਖਾਂ ਦਾ ਉਤਨਾਂ ਕਾਸਨੂੰ ? ਮੇਰੇ ਜੀ ਨੂੰ ਕੁਛ ਹੁੰਦਾ ਹੈ।

ਬਾਪੂ—ਬਚੜੀ ! ਜੇ ਇਕ ਵੇਰੀ ਕੰਨੀਂ ਅਵਾਜ਼ ਪੈ ਜਾਵੇ 'ਬਖਸ਼ਿਆ' ਤਦ ਤਾਂ ਸਾਰੇ ਦੁੱਖ ਭੁਲ ਜਾਣ, ਰੋਣਾ ਹੈ ਤਾਂ ਇਹ ਕਿ ਉਸ ਸੁਲੱਖਣੀ ਪਲ ਦੇ ਦਰਸ਼ਨ ਤੋਂ ਪਹਲਾਂ ਹੀ ਮੌਤ ਵਾਜਾਂ ਮਾਰਦੀ ਹੈ। ਦੂਸਰਾ ਰੋਣਾ ਇਹ ਹੈ ਕਿ ਤੈਨੂੰ ਨਿਆਣੀ ਨੂੰ ਮੈਂ ਕੇਡੇ ਦੁੱਖਾਂ ਵਿਚ ਪਾ ਦਿੱਤਾ ਹੈ, ਕਰਦਾ ਮੈਂ ਰਿਹਾ ਹਾਂ ਤੇ ਭਰਨ ਵੇਲੇ ਭਾਰ ਤੇਰੇ ਸਿਰ ਪਾ ਰਿਹਾ ਹਾਂ।

ਕਾਕੀ—ਬੀਬੇ ਬਾਪੂ ਜੀ ! ਐਦਾਂ ਨਾ ਆਖੋ ਮੇਰੇ ਜੀ ਨੂੰ ਕੁਛ ਹੁੰਦਾ ਹੈ । ਮੇਰਾ ਤੁਹਾਡੇ ਬਾਝੋਂ ਕੌਣ ਹੈ ? ਕੀ ਮੈਂ ਦੁਨੀਆਂ ਲੇਖੇ ਅਭਾਗ ਨਹੀਂ ਹਾਂ? ਜਿਸਨੇ ਮਾਂ ਦਾ ਦਰਸ਼ਨ ਨਹੀਂ ਕੀਤਾ, ਪਿਤਾ ਦੇ ਲਾਡ ਨਹੀਂ ਵੇਖੇ, ਵੀਰਾਂ ਦੇ ਪਿਆਰ ਨਹੀਂ ਤੱਕੇ,ਐਸੀ ਜੰਮੀ ਜੋ ਕੁਲ ਦਾ ਇਕੋ ਟਿਮਟਿਮਾਉਂਦਾ ਦੀਪਕ ਰਹ ਗਈ, ਪਰ ਕਾਹਨੂੰ ਦੁੱਖ ਚੇਤੇ ਕਰੀਏ ? ਚੇਤੇ ਕੀਤਿਆਂ ਵਧਦੇ ਹਨ, ਭੁਲਾ ਦੇਈਏ ਤਾਂ ਭੁਲ ਜਾਂਦੇ ਹਨ।

ਬਾਪੂ—ਕਾਕੀ ! ਨਾਲਾ ਕਿੰਨੀਕੁ ਦੂਰ ਹੈ ?

ਕਾਕੀ—ਬਾਪੂ ਜੀ ! ਹੁਣ ਤਾਂ ਨੇੜੇ ਹੈ।

ਬਾਪੂ—ਪਾਣੀ ਜ਼ੋਰ ਦਾ ਹੈ, ਥਾਹ ਕਿ ਡੋਬੂ ?

ਕਾਕੀ—ਅਜੇ ਤਾਂ ਪਤਾ ਨਹੀਂ ਲਗਦਾ।

ਬਾਪੂ—ਆਹ ਵੇਖੀਂ, ਬਚੜਾ ! ਮੇਰੀ ਲਾਠੀ ਢਹ ਪਈ, ਰਤਾ ਖੜੋ ਜਾ, ਤੇ ਮੈਨੂੰ ਲੱਭ ਦੇਹ।

ਕਾਕੀ—(ਲਾਠੀ ਲੱਭ ਕੇ ਤੇ ਅੱਗੇ ਕਰਕੇ) ਲਓ ਬਾਪੂ ਜੀ ਲਾਠੀ,

ਹਾਇ, ਊਈ!

ਬਾਪੂ-ਕਿਉਂ ਬਚੜੀ?

ਕਾਕੀ-ਬਾਪੂ ਜੀ, ਲਾਠੀ ਚੁਕਣ ਲਈ ਜੁ ਮੈਂ ਝੁਕੀ ਤਾਂ ਲੱਕ ਦੀ ਪੀੜ ਨਿਕਲ ਗਈ,ਤੁਰਦੇ ਤੁਰਦੇ ਲੱਕ ਆਕੜ ਗਿਆ ਜਾਪਦਾ ਹੈ।

ਬਾਪੂ-ਕੌਣ ਵੇਲਾ ਜਦ ਦੇ ਟੁਰੇ ਹਾਂ, ਉਤੋਂ ਇਹ ਸੀਆ, ਅੰਗਾਂ ਨੇ ਤਾਂ ਆਕੜ ਹੀ ਜਾਣਾ ਸੀ, ਕੀਹ ਕਰੀਏ? ਮੈਂ ਮਰਦ ਸਾਂ,ਮੇਰਾ ਧਰਮ ਸੀ ਤੇਰੀ ਰੱਖਯਾ ਕਰਨੀ, ਪਰ ਹਾਇ,ਮੈਂ ਅੱਖਾਂ ਤੋਂ ਹੀਣਾ ਉਲਟਾ ਤੇਰੇ ਸਿਰ ਬੋਝ ਹਾਂ।

ਕਾਕੀ-ਬਾਪੂ ਜੀ! ਐਦਾਂ ਨਾ ਆਖੋ ਲਓ ਪਗਡੰਡੀ ਨੇ ਮੋੜਾ ਖਾਧਾ ਹੈ, ਹੁਣ ਤਾਂ ਹਨੇਰਾ ਰਾਹ ਬੀ ਨਹੀਂ ਵੇਖਣ ਦੇਂਦਾ। ਪਾਣੀ ਦੀ ਵਿਪਲ ਵਿਪਲ ਅਵਾਜ਼ ਕੰਨੀ ਬੀ ਪੈਂਦੀ ਹੈ, ਰਸਤਾ ਨਾਲੇ ਵਲ ਨੂੰ ਹੀ ਲਈ ਜਾਂਦਾ ਹੈ।

ਬਾਪੂ-ਬੱਚਿਆ! ਕੋਈ ਵਾਹ ਨਹੀਂ। ਹੁਣ ਤਾਂ ਹਰ ਪਾਸੇ ਮੌਤ ਮੂੰਹ ਅੱਡੀ ਖੜੀ ਹੈ, ਇਸ ਕਰਕੇ ਹਿੰਮਤ ਹਾਰਨ ਨਾਲੋਂ ਹਿੰਮਤ ਕਰਦਿਆਂ ਕਿਸਮਤ ਹਾਰ ਦੇਵੇ ਤਾਂ ਚੰਗਾ ਹੈ; ਨਹੀਂ ਤਾਂ ਉਹ ਜਾਣੇਂ, ਐਨਾਂ ਧਿਆਨ ਰਖੀਂ ਜੇ ਕਿਤੇ ਕਿਸੇ ਸਾਧ ਫਕੀਰ ਦੀ ਛਡੀ ਕੱਖਾਂ ਦੀ ਕੁਲੀ ਯਾ ਕਿਧਰੇ ਪੱਥਰਾਂ ਇੱਟਾਂ ਦੇ ਅੜਾਉ ਵਿਚ ਕੋਈ ਕੰਦਰਾ, ਕੋਈ ਬੀ ਰਾਤ ਕੱਟਣ ਦਾ ਅੜੂਹਾ ਦਿੱਸੇ ਤਦ ਰਾਤ ਕੱਟ ਲਵਾਂਗੇ; ਤੇ ਜੇ ਚਾਰੇ ਬੰਨੇ ਰੜਾ ਤੇ ਪੱਥਰ ਹੀ ਹਨ, ਤਾਂ ਬੱਚੀ ਫੇਰ ਟੁਰੇ ਚਲੀਏ।

ਕਾਕੀ-ਸਤ ਬਚਨ, ਬਾਪੂ ਜੀ! ਜਿਸ ਪਜਾਰੇ ਮਾਲਕ ਦੇ ਦੁਆਰੇ ਖੈਰ ਮੰਗਣ ਚੱਲੇ ਹਾਂ, ਜਿਸਦੀ ਬਖਸ਼ਸ਼ ਦੇ ਨੂਰ ਅਗੇ ਅਪਨੀ ਕੰਗਾਲਤਾਈ ਦਾ ਹਨੇਰਾ ਦੂਰ ਕਰਨ ਚੱਲੇ ਹਾਂ, ਉਸੇ ਦੇ ਅਗੇ ਪ੍ਰਾਰਥਨਾਂ ਕਰੀਏ,ਉਸੇ ਦੀ ਮਿੰਨਤ ਜੋਦੜੀ ਕਰੀਏ।

ਬਾਪੂ-ਕਾਕੀ! ਮੈਂ ਤਾਂ ਕੋਈ ਜਾਚ ਨਾ ਸਿੱਖੀ। ਸਿੱਖਣ ਦਾ ਵੇਲਾ ਤਾਂ ਗਿਆ ਦੁਨੀਆਂ ਵਿਚ, ਜਦ ਦੁਨੀਆਂਦਾਰੀ ਨੂੰ ਫਲ ਆ ਲਗੇ ਤਾਂ ਸਿਖਾਇ ਕੌਣ?

ਫਰੀਦਾ ਜਾਂ ਤਉ ਖਟਣ ਵੇਲ ਤਾਂ
ਤੂ ਰਤਾ ਦੁਨੀ ਸਿਉ। ਮਰਗ
ਸਵਾਈ ਨੀਹਿ ਜਾਂ ਭਰਿਆ ਤਾਂ
ਲਦਿਆ।

ਕਾਕੀ-ਬਾਪੂ ਜੀ! ਚਾਚੇ ਹੁਰੀ ਕੁਛ ਐਦਾਂ ਦੀ ਗੱਲ ਆਖਿਆ ਕਰਦੇ ਸਨਃ-

ਬੀਤ ਰਿਹਾ ਜੋ ਕਾਲ ਫੇਰ ਓਿ ਹੱਥ
ਨ ਆਵੇ। ਆਵਣ ਵਾਲਾ ਕਾਲ
ਅਜੇ ਨਹੀਂ ਚੜ੍ਹਜਾ ਕਲਾਵੇ।ਬੀਤ
ਰਿਹਾ ਜੋ ਹਾਲ ਜਿਨੂੰ 'ਹੁਣ'
'ਹੁਣ' ਹੀ ਕਹੀਏ, ਇਸਨੂੰ ਵਰਤ
ਸਵਾਰ, ਆਪਣਾ ਇਹੋ ਕਹਾਵੇ।

ਬਾਪੂ-ਸਚ ਹੈ ਕਾਕੀ! ਸਚ ਫੇਰ 'ਹੁਣ' ਨੂੰ ਬਚੀਏ ਤੂਹੇਂ ਸਵਾਰਨਾ ਹੈ ਮੈਂ ਤਾਂ ਤੇਰੇ ਮੋਢੇ ਤੇ ਹੱਥ ਧਰੀ ਮਗਰੇ ਮਗਰ ਟੁਰੇ ਆਉਣਾ ਹੈ।

ਕਾਕੀ-ਬਾਪੂ ਜੀ! ਟੁਰੇ ਤਾਂ ਅਸੀ ਜਾਂਦੇ ਹਾਂ,ਪਰ ਮਨ ਵਿਹਲਾ ਹੈ। ਜੇ ਕਦੀ ਚਾਚਾ ਜੀ ਜਿੱਦਾਂ ਕੰਹਦੇ ਹੁੰਦੇ ਸੇ ਏਸਨੂੰ ਗੁਰੂ ਦੇ ਚਰਨਾਂ ਵਿਚ ਲਾਈਏ, ਵਾਹਗੁਰੂ ਵਾਹਗੁਰੂ ਜਪੀਏ, ਤਦ ਓਹ ਦੀਨ-ਦਯਾਲ, ਕੀਹ ਅਚਰਜ ਹੈ ਜੁ ਸਾਡੇ ਔਗਣਾ ਵਲ ਨਾ ਤੱਕਕੇ ਇਸ ਔਕੁੜ ਵੇਲੇ ਕੁਛ ਸਹਾਯਤਾ ਕਰੇ?

ਬਾਪੂ-ਹਾਂ ਠੀ.......ਊਈ, ਕਾਕੀ ਠਹਰੀਂ।

ਕਾਕੀ-ਕਿਉਂ? ਬਾਪੂ ਜੀ?

ਬਾਪੂ—ਬੱਚਿਆ ! ਪੈਰ ਨੀਵੇਂ ਥਾਂ ਪੈਕੇ ਕੁੜੱਲ ਪੈ ਗਿਆ ਹੈ।

ਫਰੀਦਾ ਇਨੀ ਨਿਕੀ ਜੰਘੀਐ
ਥਲ ਡੂਗਰ ਭਵਿਓਮਿ੍ ॥ ਅਜੁ
ਫਰੀਦੈ ਕੂਜੜਾ ਸੈ ਕੋਹਾਂ ਥੀਓਮਿ॥

ਕਾਕੀ—ਰਤਾ ਸਾਹ ਕਢ ਲਓ। ਲਓ ਮੈਂ ਲੱਤ ਘੁਟ ਦਿਆਂ। ਹੇ ਗੁਰੂ ਜੀ ! ਬਾਹੁੜੋ !

ਬਾਪੂ—ਬਸ ਕਾਕੀ, ਬਸ ਬਚੜਾ ! ਚੱਲ ਕਰ ਹਿੰਮਤ।

ਕਾਕੀ—ਲਓ ਜੀ ਨਾਲਾ ਆ ਗਿਆ ਪਾਣੀ ਪਤਾ ਨਹੀਂ ਕਿੰਨਾਂ ਕਿੰਨਾਂ ਹੈ।

ਬਾਪੂ—ਹੇ ਗੁਰੂ ਬਾਹੁੜੋ ! ਕਾਕੀ, ਕੋਈ ਪੁਲ ਤਾਂ ਨਹੀਂ ਹੈ। ਜ਼ਰਾ ਹੇਠਾਂ ਉਤੇ ਤੱਕ ਖਾਂ।

ਕਾਕੀ—ਬਾਪੂ ਜੀ ! ਨਜ਼ਰ ਕੰਮ ਨਹੀਂ ਕਰਦੀ, ਪਾਣੀ ਤਾਂ ਪਿਆ ਦੀਹਦਾ ਹੈ, ਪਗਡੰਡੀ ਅਗੇ ਪੁਲ ਥੀ ਨਹੀਂ ਹੈ।

ਬਾਪੂ—ਪਾਣੀ ਦੀ ਆਵਾਜ਼ ਦੱਸਦੀ ਹੈ ਕਿ ਏਥੇ ਪਾਣੀ ਡੂੰਘਾ ਹੈ ਤੇ ਰੋੜ੍ਹ ਤਿੱਖਾ ਹੈ।

ਕਾਕੀ—ਗੁਰੂ ਜਾਣੇ !

ਬਾਪੂ—ਬੇਟਾ ਹੁਣ ਕੀ ਕਰੀਏ ?

ਕਾਕੀ—ਗੁਰੂ ਬਾਹੁੜੇ ! ਗੁਰੂ ਰਾਹ ਦਿਖਾਲੇ ! ਗੁਰੂ ਪਾਰ ਲੰਘਾਵੇ ! ਹੇ ਗੁਰੂ ਰਾਹ ਦਿਖਾਲ, ਹੇ ਗੁਰੂ ਪਾਰ ਲੰਘਾ !

ਬਾਪੂ—ਹੇ ਵੈਰੀਆਂ ਨੂੰ ਤਾਰਨ ਵਾਲੇ, ਹੇ ਬੇਮੁਖਾਂ ਨੂੰ ਨਿਸਤਾਰਨ ਵਾਲੇ ! ਹੇ ਪਤਿਤਾਂਨੂੰ ਪਵਿਤਰ ਕਰ ਲੈਣ ਦੇ ਬਿਰਦ ਵਾਲੇ ! ਇਕ ਬਿਰਧ ਅੰਨ੍ਹਾਂ ਤੇ ਇਕ ਨਿਆਣੀ ਬਾਲੀ ਹੈ, ਆ ਬਾਹੁੜ ਤੇ ਬਖਸ਼ ? ਹੇ ਭਗਵਾਨ ਸਾਡੀ ਦਸ਼ਾ ਭਿਆਨਕ ਹੈ, ਪੇਟੋਂ-ਭੁੱਖੇ ਹਾਂ, ਭਾਵੇ ਥੱਕੇ ਹਾਂ, ਪਾਲੇ ਨਾਲ ਬੁਕਨੂੰ ਹੋ ਰਹੇ ਹਾਂ, ਅੱਗੋਂ ਰਾਹ ਭੀਹਾਵਲਾ ਹੈ, ਕੋਈ ਬੇਲੀ ਨਹੀਂ, ਬੇਲੀਹੀਣਾਂ ਦੇ ਬੇਲੀ ! ਆ ਬਾਹੁੜੀ ਕਰ। ਇਉਂ ਕੰਹਦੀ ਕਾਕੀਦਿਲ ਦੀ ਪੁਕਾਰ ਵਿਚ ਲਗ ਗਈ ਜੋ ਇਸ ਪੁਕਾਰ ਦੇ ਭਾਵ ਵਾਲੀ ਸੀ:—

ਉਮਡੀ ਘਟਾ ਹੈ ਕਾਲੀ,
ਪੁਰਿਓਂ ਹੈ ਪੌਣ ਆਈ,
ਖਾਂਦੀ ਹੈ ਸੰਹਮ ਜਿੰਦੜੀ,
ਸੰਧਜਾ ਅਕਾਸ ਛਾਈ।
ਡੂੰਘਾ ਹਨੇਰੜਾ ਹੈ
ਸਾਰੇ ਪਸਰਦਾ ਜਾਂਦਾ,
ਠੁਰਕਾ ਸਰੀਰ ਲਗਦਾ,
ਸਰਦੀ ਹੈ ਕਰਦੀ ਧਾਈ।
ਹਾਇ ! ਇਕੱਲੜੇ ਹਾਂ,
ਦਰਦੀ ਨਾ ਕੋਈ ਦਿੱਸਦਾ,
ਕੋਈ ਨ ਆਸਰਾ ਹੈ;
ਦਿਸਦੀ ਨ ਓਟ ਕਾਈ।
ਕਣੀਆਂ ਦੀ ਹਾਇ ਕਿਣ ਮਿਣ,
ਵਾਓ ਚੁਤਰਫੋਂ ਖਾਵੇ,
ਹੇਠੋਂ ਹੈ ਨਿੱਘ ਖਿਸਕੇ,
ਅੱਗੋਂ ਨਦੀ ਗਰਾਈ।
ਠਾਠਾਂ ਹੈ ਨੀਰ ਮਾਰੇ,
ਵਗਦੀ ਨਦੀ ਹੈ ਕਰੜੀ,
ਤੁਲਹਾ ਨਾ ਕੋਈ ਬੇੜੀ,
ਆਕੇ ਜੁ ਪਾਰ ਲਾਈ।
ਕੋਈ ਮਲਾਹ ਨਾਹੀਂ
ਲਾਵੇ ਜੋ ਪਾਰ ਆਏ।
ਬਿਪਤਾ ਕਰੇ ਸੁਖਾਲੀ,
ਪਰਬਤ ਕਰੇ ਚਾ ਰਾਈ।
ਹਾਇ ! ਨਿਮਾਨੜੇ ਹਾਂ,
ਤੇਰੇ ਦਰੋਂ ਸਵਾਲੀ,
ਦਰ ਪਹੁੰਚਣੇ ਤੋਂ ਪਹਲੇ,
ਪਾਪਾਂ ਨੇ ਘੇਰਿਆਈ।
ਖਾਲੀ ਗਿਆ ਨਾ ਕੋਈ

ਤੇਰਾ ਸੁਵਾਲੀ ਦਾਤੇ !
ਤੇਰੀ ਹੈ ਬਾਣ ਧੁਰ ਤੋਂ,
ਐਸੀ ਗੁਰੂ ਗੁਸਾਈਂ
ਪਾਪੀ ਬੜੇ ਹਾਂ ਭਾਰੇ,
ਭੁਲਦੇ ਜੁਗਾਂ ਤੋਂ ਆਏ,
ਭੁੱਲਾਂ ਮਿਟਾਣ ਵਾਲੇ!
ਪਤਤਾਂ ਦਾ ਹੋ ਸਹਾਈ।
ਰੋਗੀ—ਅਸਾਧ ਰੋਗੀ,
ਦੀਰਘ ਹੈ ਰੋਗ ਲੱਗਾ,
ਖੰਡਨ ਰੋਗ ਵਾਲੇ !
ਦਖ ਦੀ ਅਲੱਖ ਚਕਾਈਂ।
ਅਪਨੀ ਪਵਿੱਤ੍ਰਤਾ ਦੀ
ਅਗਨੀ, ਗੁਰੂ ਜਲਾਵੇ.
ਪਾਪਾਂ ਮੜ੍ਹੇ ਜਲਾਵੇ,
ਨਦਰੀ ਨਦਰ ਪਵਾਈਂ।
ਭੇਜੋ ਪ੍ਰਭੂ ਜੀ ! ਚਾਨਣ,
ਪਾੜੇ ਘਟਾ ਹਨੇਰੀ,
ਸੂਰਜ ਪ੍ਰਕਾਸ਼ ਪਾਵੇ,
ਨਿੱਘਜਾਂ ਕਰੋ ਗੁਸਾਈਂ !
ਟੁੱਟੇ ਜੋ ਹਰ ਤਰਫ ਤੋਂ
ਚਰਨਾਂ ਦੇ ਨਾਲ ਗੰਢੋ,
ਅਪਨੇ ਬਿਰਦ ਦੀ ਖਾਤਰ
ਲੇਵੋ ਉਬਾਰ ਸਾਈਂ।
ਜਿੰਦੜੀ ਸੁੰਗੜਦੀ ਜਾਂਦੀ
ਹਿਰਦਾ ਉਡਾਰੀਆਂ ਤੇ,
ਹਿਰਦੇ ਨੂੰ ਜੋੜ ਲੇਵੋ,
ਦੇਹੀ ਖਿੜਾਵੋ ਆਈ।
ਪਜਾਰੇ ਹੋ ਪਜਾਰ ਵਾਲੇ !
ਗੁੱਸੇ ਨ ਹੋਣ ਵਾਲੇ !
ਦੁਖੀਆਂ ਤੇ ਦਿਆਲ ਹਰਦਮ,
ਦੀਨਾਂ ਨੂੰ ਆ ਬਚਾਈਂ।

(ਅੱਖ ਖੋਲ੍ਹਕੇ) ਬਾਪੂ ਜੀ ! ਅਕਾਸ਼ ਨੇ ਅੱਖ ਝਮਕੀ ਹੈ, ਬਿਜਲੀ ਦੀ ਲਿਸ਼ਕ ਵਜਦੀ ਹੈ, ਔਹ ਕੜਕ ਵੀ ਪਈ ਹੈ, ਔਹ ਕੀਹ ਹੈ ਜੋ ਪੁਲ ਵਾਂਙੂ ਨਜ਼ਰ ਆ ਰਿਹਾ ਹੈ? ਬਾਪੂ ਜੀ ! ਆਓ ਵੇਖੀਏ ਤਾਂ ਸਹੀ।

ਬਾਪੂ—ਚਲ ਕਾਕੀ।

ਕਾਕੀ—(ਪਹੁੰਚਕੇ) ਬਾਪੂ ਜੀ ! ਏਥੇ ਪਾਟ ਬੜਾ ਤੰਗ ਹੈ ਅਰ ਗੁਰੂ ਦੀ ਮੇਹਰ ਵੇਖੋ ਇਕ ਬਿੱਛ ਖਵਰੇ ਬਿਜਲੀ ਦੀ ਧਮਕ ਨਾਲ ਕਿ ਫਰਾਟੇ ਮਾਰਦੀ ਹਨੇਰੀ ਨਾਲ ਢੱਠਾ ਹੈ ਅਰ ਪਾਟ ਦੇ ਦੁਸਾਰ ਡਿਗਾ ਹੈ। ਅਸੀ ਹੁਣ ਇਸਦੇ ਉਤੋਂ ਦੀ ਪਾਰ ਲੰਘ ਸਕਦੇ ਹਾਂ।

ਬਾਪੂ—ਕਾਕੀ ਕੁਛ ਸੌਝਲਾ ਹੈ ?

ਕਾਕੀ—ਜੀ ਹਾਂ, ਕੁਛ ਬਿਜਲੀ ਦੇ ਲਿਸ਼ਕਾਰੇ ਮੱਦਦ ਦੇਂਦੇ ਹਨ, ਪਰ ਹੈ ਡਾਢੀ ਮੁਸ਼ਕਲ ਖੇਡ । ਆਓ ਗੁਰੂ ਨੇ ਸਾਡੇ ਲਈ ਏਹ ਪੁਲ ਬਣਾਯਾ ਹੈ, ਗੁਰੂ ਹੀ ਪਾਰ ਲੰਘਾਵੇਗਾ । ਲਓ ਬਾਪੂ ਜੀ ! ਹੇ ਹੇ ਆਹ ਜੇ ਮੁਢ, ਇਸਤੇ ਕਦਮ ਧਰ ਦਿਓ।

ਬਾਪੂ—(ਕਦਮ ਧਰਕੇ) ਕਾਕੀ ! ਇਹ ਤਾਂ ਬੜਾ ਔਖਾ ਕੰਮ ਹੈ।

ਕਾਕੀ—ਔਖ ਸੌਖ ਗੁਰੂ ਨਿਬਾਹੇਗਾ। ਟੇਕ ਧਰਕੇ ਟੁਰੇ ਆਓ।

ਬਾਪੂ—ਹੇ ਗੁਰੂ ਪਾਪੀਆਂ ਦੇ ਪਵਿਤ੍ਰ ਕਰਤਾ ! ਬਾਹੁੜੇ।

ਕਾਕੀ—ਬਸ ਐਦਾਂਹੀ ਮਲਕੜੇ ਮਲਕੜੇ ਕਦਮ ਰਖੀ ਆਓ।

ਬਾਪੂ—ਹਛਾ। ਗੁਰੂ ! ਪਾਰ ਲੰਘਾਵੀਂ !

ਕਾਕੀ—ਬਾਪੂ ਜੀ ਠੈਹਰਨਾਂ ਮੈਂ ਗਈ ਜੇ, ਬਹ ਜਾਨਾ। ਬਿਜਲੀ ਦੀ ਲਿਸ਼ਕ ਨੇ ਚਕ੍ਰ ਦੇ ਦਿੱਤਾ, ਮੈਂ ਘੁਮਾਈ ਖ਼ਾਕੇ ਹੇਠ ਚੱਲੀ ਸਾਂ।

ਬਾਪੂ—ਕਾਕੀ! ਬਹ ਜਾਹ, ਖੜੋਕੇ ਤੁਰਨਾ ਖਤਰਨਾਕ ਹੈ, ਬਹਕੇ ਮੁੱਢ ਨੂੰ ਹੱਥ ਪਾ

ਪਾਕੇ ਇਸੇ ਦੀ ਓਟ ਲੇ ਲੇ ਕੇ ਬਤਕ ਚਾਲ ਟੁਰੀ ਚੱਲ, ਮਗਰੇ ਮਗਰ ਮੈਂ ਇਸੇ ਤਰਾਂ ਟੁਰੀ ਆਂਵਾਂਗਾ।

ਕਾਕੀ-(ਬਹਕੇ ਟੁਰਕੇ) ਠੀਕ ਹੈ, ਜੀ, ਇਹ ਵੇਉਂਤ ਚੰਗੀ ਹੈ, ਏਦਾਂ ਕੰਮ ਹੋ ਜਾਏਗਾ।

ਬਾਬਾ-ਗੁਰੂ! ਬਾਹੁੜੀ ਕਰਨੀ।

ਕਾਕੀ-(ਪਹੁੰਚਕੇ) ਸ਼ੁਕਰ ਹੈ, ਪਾਰ ਆ ਗਿਆ।

ਬਾਬਾ-ਸ਼ੁਕਰ ਹੈ।

ਅਜਾਮਲੁ ਪਿੰਗੁਲਾ ਲੁਭਤੁ ਕੁੰਚਰ ਗਏ ਹਰਿ ਕੈ ਪਾਸਿ। ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ॥

—o—

੨.

ਪਜਾਰੇ ਪਾਠਕ! ਕੈਸਾ ਅਚਰਜ ਅਚਰਜ ਦਰਸ਼ਨ ਡਿੱਠਾ ਹੈ! ਇਕ ਬਿਰਧ ਆਦਮੀ, ਨਿਤਾਣਾ ਤੇ ਅਖਾਂ ਤੋਂ ਹੀਣਾਂ ਇਕ ਚੌਦਾਂ ਪੰਦਰਾਂ ਵਰਹੇ ਦੀ ਕੰਨਜਾਂ ਕੈਸੇ ਭੀਹਾਵਲ ਬਨ ਵਿੱਚ ਫਸੇ ਪਏ ਹਨ। ਏਹ ਕੌਣ ਹਨ ਅਰ ਕਿਉਂ ਇਸ ਅਪਦਾ ਵਿੱਚ ਗ੍ਰਸਤ ਹਨ?

ਜਲੰਧਰ ਵਿੱਚ ਇਕ ਖਤ੍ਰੀ ਖਾਨਦਾਨ ਬੜਾ ਉਜਾਗਰ ਸੀ, ਜਿਸਦਾ ਵਡਕਾ ਇਹ ਬਾਬਾ ਹੈ। ਇਸਦੇ ਪੰਜ ਪੁੱਤ ਸੇ, ਜਿਨ੍ਹਾਂ ਵਿੱਚੋਂ ਛੋਟਾ ਸਿੱਖ ਹੋ ਗਿਆ ਸੀ, ਅਰ ਫੇਰ ਕਲਗੀਧਰ ਜੀ ਦਾ ਅੰਮ੍ਰਤ ਛਕ ਕੇ ਸਿੰਘ ਸਜ ਗਿਆ ਸੀ, ਇਹ ਕਾਕੀ ਇਸ ਸਿੰਘ ਜੀ ਦੀ ਸਪੁੱਤ੍ਰੀ ਸੀ ਪਿਤਾ ਨੇ ਅਪਨੀ ਹਵੇਲੀ ਦੇ ਵਿੱਚ ਹੀ ਇਸ ਅਪਨੇ ਪੁੱਤ ਨੂੰ ਅੱਡ ਥਾਉਂ ਦੇਕੇ ਵੱਖ ਕਰ ਦਿੱਤਾ ਸੀ। ਪਿਤਾ ਭਾਵੇਂ ਪੁੱਤ ਦੀ ਸਿਖੀ ਨੂੰ ਪਸੰਦ ਨਹੀਂ ਸੀ ਕਰਦਾ, ਪਰ ਪੁਤ੍ਰ ਦੀ ਸੁਸ਼ੀਲਤਾ, ਨੇਕੀ ਤੇ ਸੇਵਾ ਕਰਕੇ ਕਦੇ ਗੁਸੇ ਨਹੀਂ ਸੀ ਹੁੰਦਾ, ਹਾਂ, ਮਖੌਲ ਜ਼ਰੂਰ ਕਰਿਆ ਕਰਦਾ ਸੀ। ਕਈ ਵੇਰ ਉਸਨੇ ਠੱਠੇ ਨਾਲ ਕਹਣਾ, ਰਾਮ ਸਿੰਘ! ਗੁਰੂ ਵਿੱਚ ਕੀਹ ਵੇਖਕੇ ਫੱਟਿਆ ਗਿਆ ਹੈਂ, ਤੂੰ ਬੜਾ ਸਿੱਧਾ ਹੈਂ? ਤਦ ਪੁੱਤ੍ਰ ਨੇ ਸਹ ਸੁਭਾ ਕਹਣਾ, ਬਾਪੂ ਜੀ! ਓਹ ਨੇਤ੍ਰ ਹੋਰ ਹਨ ਜੋ ਆਤਮ ਸੁੰਦ੍ਰਤਾ ਨਾਲ ਫੱਟਖਾਂਦੇਹਨ, ਪਹਲੇ ਓਹ ਨੇਤ੍ਰ ਹੋਣ ਤਦ ਗੁਰੂ ਦਾ ਰੂਪ ਝਲਕਾ ਮਾਰਦਾ ਹੈ। ਇਸਤਰਾਂ ਦੇ ਵਾਕ ਅਨੇਕਾਂ ਵੇਰੀ ਹੋਏ, ਸਹ ਸੁਭਾ ਲੰਘ ਗਏ। ਸਮਾਂ ਬੀਤਦਾ ਗਿਆ। ਰਾਮ ਸਿੰਘ ਤਾਂ ਥੋੜ੍ਹੇ ਦਿਨਾਂ ਵਿੱਚ ਸ਼ਹੀਦ ਹੋ ਗਿਆ, ਤੇ ਇਧਰ ਇਨ੍ਹਾਂ ਦਾ ਪਰਵਾਰ ਸਹਜੇ ਸਹਜੇ ਮਰਨ ਲੱਗਾ। ਭਾਣਾ ਕਰਤਾਰ ਦਾ ਇਹ ਆ ਵਰਤਿਆ, ਕਿ ਘਰ ਦੇ ਸਾਰੇ ਜੀਥੋੜੇ ਹੀ ਕਾਲ ਵਿਚ ਪਾਰ ਹੋਗਏ। ਇਕ ਇਹ ਪੋਤੀ ਤੇ ਇਕ ਇਹ ਨਾਹਕੁ ਮੱਲ ਆਪ ਬਾਬਾ ਜੀ ਰਹ ਗਏ। ਬਾਬੇ ਦੀਆਂ ਅੱਖਾਂ ਦੀ ਜੋਤ ਘੱਟ ਗਈ। ਗ਼ਮ ਤੇ ਚਿੰਤਾ ਨੇ ਸਰੀਰ ਦੇ ਅੰਗ ਘਸਾ ਸਿਟੇ, ਰੋਣ ਨੇ ਅਖਾਂਦੀ ਜੋਤ ਖਿਚ ਲਈ। ਹੁਣ ਇਸ ਇਕੱਲ, ਡਰਾਉਣੀ ਇਕੱਲ ਤੇ ਉਸਤੋਂ ਡਰਾਉਣੇ ਹਨੇਰੇ ਨੇ ਪਿਛ-ਲੀਆਂ ਯਾਦਾਂ ਨੂੰ ਅਖਾਂ ਅੱਗੇ ਲਿਆ ਕੇ ਐਸਾ ਤੋੜਨਾ ਕਿ ਬਾਬੇ ਨੇ ਹਾਹੁਕੇ ਤੇ ਦੁਸਕਾਰੇ ਲੈ ਲੈ ਕੇ ਫਾਹਵਿਆਂ ਹੋ ਜਾਣਾ। ਬਲਦੀ ਉਤੇ ਤੇਲ ਇਹ ਪਿਆ ਕਿ ਖਾਨਦਾਨ ਨੂੰ ਇਸਤਰਾਂ ਉਜੜਿਆ ਵੇਖ ਕੇ ਸ਼ਰੀਕਾਂ ਨੇ ਧਕੋਧਕੀ ਭੋਆਂ, ਭਵਨਾਂ ਤੇ ਮਾਲ ਡੰਗਰਾਂ ਨੂੰ ਸਾਂਭ ਲਿਆ ਤੇ ਬਾਬੇ ਪੋਤੀ ਨੂੰ ਉਨ੍ਹਾਂ ਦੀ ਅਪਨੀ ਹੀ ਹਵੇਲੀ ਦੀ ਡੇਉਢੀ ਦੀ ਕੋਠੀ ਵਿੱਚ ਥਾਂ ਦੇਕੇ ਬਿਠਾ ਦਿੱਤਾ, ਜਿਥੇ ਮਾੜਾ ਮੋਟਾ ਟੁੱਕਰ ਦੇ

ਰੋਂਦਾ। ਦਾਦ ਫਰਯਾਦ ਕੌਣ ਤਦੋਂ ਸੁਣਦਾ ਸੀ, ਹਾਕਮ ਸ਼ਹਰ ਦੇ ਨੂੰ ਗੱਫਾ ਚੜ੍ਹਾਯਾ ਜੋ ਚਿਤ ਆਯਾ ਸੋ ਕਰ ਲਿਆ।

ਹੁਣ ਬਾਬੇ ਹੁਰਾਂ ਨੂੰ ਆਪਣੇ ਦੁੱਖਾਂ ਦੇ ਸਮੁੰਦਰ ਵਿੱਚ ਰਾਮ ਸਿੰਘ ਦੀ ਓਹ ਸਹਜ ਸੁਭਾ ਦੀ ਗਲ ਬੜੀ ਰੜਕਿਆ ਕਰੇ, ਕਿ ਮੈਂ ਅੰਨਾਂ ਹੀ ਸਾਂ ਜੋ ਗੁਰੂ ਨੂੰ ਨਹੀਂ ਵੇਖਦਾ ਸਾਂ, ਹੁਣ ਤਾਂ ਉਦ ਬੀ ਅੰਨ੍ਹਾਂ ਹੀ ਹੋ ਗਿਆ। ਜੀ ਕਹੇ: ਹਾਇ! ਮੈਂ ਸੰਤ ਪੁਤਰ ਨੂੰ ਟਿਚਕਰਾਂ ਤੇ ਮਖੌਲ ਕਰਦਾ ਰਿਹਾ ਤੇ ਓਹ ਸਹਜ ਸੁਭਾ ਮੈਨੂੰ ਅੱਖਾਂ ਖੁਹਲਣ ਲਈ ਸੈਨਤਾਂ ਕਰਦਾ ਰਿਹਾ। ਉਸਦਾ ਮਤਲਬ ਮੈਨੂੰ ਸ੍ਰਾਪ ਦੇਣ ਦਾ ਨਹੀਂ ਸੀ, ਓਹ ਤਾਂ ਪਜਾਰ ਕਰਦਾ ਸੀ। ਹੁਣ ਬਾਬਾ ਕਦੇ ਕਦੇ ਆਖੇ: ਕਾਕੀ! ਤੇਰੇ ਪਿਤਾ ਦੇ ਸਹਜ ਸੁਭਾ ਬਚਨਾਂ ਨੇ ਮੈਨੂੰ ਅੰਨ੍ਹਾਂ ਕਰ ਦਿੱਤਾ ਹੈ, ਹੁਣ ਕੀ ਕਰਾਂ? ਪਰਵਾਰ ਗਿਆ, ਪਦਾਰਥ ਗਿਆ, ਮੈਂ ਸਰੀਰ ਦੀ ਕਿਰਯਾ ਸਾਧਨ ਜੋਗਾ ਬੀ ਨਹੀਂ ਰਿਹਾ, ਅੱਗਾ ਨੇੜੇ ਆਯਾ, ਮੌਤ ਖਬਰੇ ਕੀਹ ਕਰੇਗੀ, ਤੇ ਮੌਤ ਦੇ ਬਾਦ ਮੇਰੇ ਦੀਦੇ, ਬੰਦ ਦੀਦੇ ਜੇ ਬੰਦ ਰਹੇ ਤਦ ਸਦਾ ਦੇ ਅੰਧਕਾਰ ਵਿੱਚ ਕੱਲਾ ਕੀਕੂੰ ਜੀਵਾਂਗਾ? ਹੇ ਕਾਕੀ! ਕਿਵੇਂ ਉਸ ਕਲਗੀਧਰ ਜੀ ਦੇ ਚਰਨੀਂ ਪਾ ਜੋ ਮੈਂ ਓਹ ਅੱਖਾਂ ਤਾਂ ਲੈ ਲਵਾਂ ਜੋ ਰਾਮ ਸਿੰਘ ਕੈਂਹਦਾ ਸੀ ਗੁਰੂ ਕੋਲ ਹਨ।

ਇਸਤਰਾਂ ਦੇ ਕੀਰਨੇ ਕਈ ਵੇਰ ਪੋਤੀ ਨਾਲ ਬਾਬੇ ਨੇ ਪਾਏ। ਪੋਤੀ ਵਿੱਚ ਪਿਤਾ ਦੀ ਸਿਖਯਾ ਦਾ ਅਸਰ ਸੀ, ਬਾਣੀ ਦੀ ਨੇਮਣ ਸੀ ਤੇ ਗੁਰੂ ਤੇ ਭਰੋਸਾ ਸੀ। ਭਾਵੇਂ ਦਰਸ਼ਨ ਨਹੀਂ ਕੀਤਾ ਸੀ, ਪਰ ਹਿਰਦੇ-ਮੰਡਲ ਵਿੱਚ ਗੁਰੂ ਦਾ ਪਜਾਰ ਤੇ ਸਿਦਕ ਵੱਸਦਾ ਸੀ। ਇਹ ਕਾਕੀ ਕਿਹਾ ਕਰਦੀ ਸੀ: ਬਾਪੂ ਜੀ! ਜੇ ਅਸੀਂ ਗੁਰੂ ਜੀ ਦੇ ਪਾਸ ਅੱਪੜੀਏ ਤਦ ਕੁਛ ਅਚਰਜ ਨਹੀਂ ਕਿ ਆਪਦੇ ਇਹ ਨੇਤਰ ਬੀ ਖੁਲ੍ਹ ਜਾਣ, ਤੇ ਬਿਰਧ ਨੂੰ ਇਸ ਗਲ ਤੇ ਅਮੰਨਾ ਬੀ ਸੀ, ਕਿਉਂਕਿ ਗੁਰੂ ਦੇ ਕਾਰਨਾਮੇ ਤੇ ਕਰਨੀਆਂ ਦਾ ਜਾਣੂੰ ਹੋ ਰਿਹਾ ਸੀ। ਕਾਕੀ ਨੇ ਬਾਬੇ ਨੂੰ ਸਹਜੇ ਸਹਜੇ ਜਪੁਜੀ ਸਾਹਿਬ ਕੰਠ ਕਰਾਈ, ਇਸ ਪਾਠ ਨੇ ਹੋਰ ਰੰਗ ਜਮਾਯਾ। ਬਾਬੇ ਦਾ ਸਿਦਕ ਵਧਿਆ, ਦਿਲ ਕੱਠਾ ਹੋਣ ਲਗ ਗਿਆ, ਬਾਣੀ ਪਜਾਰੀ ਲਗੇ, ਵੈਰਾਗ ਆਵੇ, ਮੋਹ ਦਾ ਦੁੱਖ ਘਟੇ। ਇਕੋ ਇੰਗ ਨਿਕੀ ਜਿਹੀ ਜਿੰਦ ਇਹ ਕੁੜੀ ਬਾਬੇ ਦੀ ਅਖੀ-ਰਲੀ ਅਵਸਥਾ ਵਿਚ ਆਸਰਾ ਬਣ ਗਈ। ਇਸ ਨਿਕੀ ਜਿੰਦ ਨੇ ਬਾਬੇ ਨੂੰ ਵਰਹੇ ਕੁ ਵਿਚ ਭਰੋਸੇ ਵਾਲਾ ਸਿੱਖ ਬਣਾ ਲਿਆ, ਹੁਣ ਗੁਰੂ ਦੇ ਚਰਨਾਂ ਦੀ ਪ੍ਰੀਤ ਧੂਹ ਮਾਰਨ ਲੱਗੀ, ਪਰ ਕਰੇ ਕੀ? ਪੈਸਾ ਨਹੀਂ, ਮਨੁਖ ਨਹੀਂ। ਪਰ ਹਾਇ ਪ੍ਰੇਮ ਦੀਆਂ ਲੱਗੀਆਂ, ਉਹ ਕੇਹੜੀਆਂ ਔਕੜਾਂਹਨ ਜਿਨ੍ਹਾਂ ਨੂੰ ਪ੍ਰੇਮ ਨਹੀਂ ਝਾਗਦਾ? ਇਕ ਦਿਨ ਗੁਰੂ ਦੇ ਚਰਨਾਂ ਦੀ ਟੇਕ ਰੱਖ ਕੇ ਪੋਤੀ ਦਾਦਾ ਚੁਪੀਤੇ ਤੁਰ ਹੀ ਪਏ। ਰਾਹ ਵਿਚ ਰਸਤੇ ਪੁਛਦੇ, ਟੁਕ ਟੇਰ ਪਕਾਂਦੇ ਖਾਂਦੇ ਬੁਰੇ ਹਾਲੀਂ ਗੁਜ਼ਾਰਾ ਕਰਦੇ ਟੁਰੀ ਗਏ।

ਅੱਜ ਜਦੋਂ ਨਾਲੇ ਤੋਂ ਪਾਰ ਹੋਏ, ਤਦ ਅੱਗ ਦੀ ਸੇਧ ਕੀਤੀ, ਸਹਜੇ ਸਹਜੇ ਕੰਬਦੇ ਕੰਬਦੇ ਉੱਥੇ ਪਹੁੰਚੇ, ਜਾਕੇ ਕੀਹ ਡਿੱਠਾ ਕਿ ਪੰਜਾਂ ਸਤਾਂ ਪਠਾਣਾਂ ਦਾ ਡੇਰਾ ਹੈ, ਅਗ ਬਲ ਰਹੀ ਹੈ, ਕੁਛ ਪਕ ਰਿਹਾ ਹੈ ਤੇ ਕੁਛ ਖਾਧਾ ਜਾ ਰਿਹਾ ਹੈ। ਕਾਕੀ ਨੇ ਪਠਾਣ ਸਿਆਣ ਕਿ

ਕਦਮ ਹਟਾਏ, ਪਰ ਉਨ੍ਹਾਂ ਨੇ ਫਕੀਰ ਜਾਣਕੇ ਕਿਹਾ: ਠਹਰ ਜਾਓ। ਜਾਂ ਇਕ ਜਣਾਂ ਖੈਰ ਪਾਣ ਆਯਾ ਤਾਂ ਕੁੜੀ ਦਾ ਚੇਹਰਾ ਵੇਖ ਕੇ ਦੰਗ ਰਹ ਗਿਆ, ਬੜੇ ਆਦਰ ਨਾਲ ਅਗ ਦੇ ਕੋਲ ਲੈ ਗਿਆ ਆਖਿਆ: ਬੈਠੋ ਸੇਕੋ, ਅਰ ਰੋਟੀ ਖਾਓ,ਤੇ ਉਧਰ ਜਾਕੇ ਸਾਥੀਆਂ ਨੂੰ ਦੱਸਿਆ ਕਿ ਇਕ ਹਿੰਦੂ ਲੜਕੀ ਤੇ ਬੁਢਾ ਹਨ, ਇਨ੍ਹਾਂ ਦਾ ਸ਼ਿਕਾਰ ਕਰ ਲਓ। ਅੱਗ ਦਾ ਸੇਕਾ ਲੈਕੇ ਦੁਹਾਂ ਨੂੰ ਹੋਸ਼ ਆਈ, ਅਪਨੇ ਝੋਲੇ ਵਿੱਚੋਂ ਕਾਕੀ ਨੇ ਦਿਨ ਦੀ ਪੱਕੀ ਸੁਕੀ ਰੋਟੀ ਕੱਢੀ, ਗਰਮ ਕੀਤੀ ਤੇ ਦੁਹਾਂ ਨੇ ਸ਼ੁਕਰ ਕਰਕੇ ਖਾਧੀ, ਤੇ ਅੱਗ ਦੇ ਲਾਗੇ ਲੰਮੇ ਪੈ ਰਹੇ। ਦਿਨ ਦੇ ਥਕੇ ਟੁੱਟੇ ਸਨ, ਐਸੀ ਨੀਂਦ ਪਈ ਕਿ ਪਹਲਾ ਪਾਸਾ ਪਰਤਦਿਆਂ ਹੀ ਸੂਰਜ ਚੜ੍ਹ ਪਿਆ। ਇਹ ਵੇਖਕੇ ਕਾਕੀ ਉਠੀ, ਬਾਬੇ ਨੂੰ ਆਖਣ ਲੱਗੀ, ਬਾਪੂ ਜੀ! ਆਓ ਚੱਲੀਏ। ਓਹ ਅਗੇ ਹੀ ਤਿਆਰ ਸੀ, ਕਾਕੀ ਨੂੰ ਥੱਕੀ ਹੋਈ ਜਾਣਕੇ ਜਗਾਯਾ ਨਹੀਂ ਸਾਸੁ।

ਜਾਂ ਦੋਵੇਂ ਜਣੇ ਉਠਕੇ ਟੁਰੇ ਤਾਂ ਪਠਾਣਾਂ ਨੇ ਕਿਹਾ, ਖਬਰਦਾਰ ਕਿਤੇ ਜਾਓ ਤਾਂ, ਤੁਸੀਂ ਕੈਦੀ ਹੋ!

ਬਾਬਾ—ਤੁਸੀਂ ਕੌਣ ਹੋ?

ਪਠਾਣ—ਦੇਸ ਦੇ ਮਾਲਕ ਹਾਂ, ਸਭ ਕੁਛ ਲੁਟ ਲੈਣਾ ਸਾਡੀ ਦੌਲਤ ਹੈ।

ਇਹ ਸੁਣਕੇ ਦੋਹਾਂ ਦੇ ਹਿਰਾਸ ਗੁੰਮ ਹੋਗਏ, ਪਰ ਕਰਨ ਕੀ? ਧਿਙਾਣਿਆਂ ਤੇ ਜ਼ੋਰਾਵਰਾਂ ਦੇ ਡੱਕਿਆਂ ਕਲੇਜੇ ਤੇ ਪੱਥਰ ਰੱਖਕੇ ਨੰਗੀਆਂ ਤਲਵਾਰਾਂ ਦੇ ਸਾਹਮਣੇ ਬੈਠ ਗਏ। ਇਤਨੇ ਨੂੰ ਪਿੰਡ ਦੇ ਰਾਹਕ ਆ ਗਏ। ਇਕ ਪਠਾਣ ਨੇ ਰਾਹਕ ਨੂੰ ਕਿਹਾ, ਸੁਣ ਬਈ ਰਾਤ ਅਸਾਂ ਤੇਰੀ ਭੋਂ ਤੇ ਅਰਾਮ ਕੀਤਾ ਹੈ, ਤੇਰੇ ਭੇਜੇ ਮੁਰਗੇ ਮੱਖਣ ਤੇ ਫੁਲਕੇ ਛਕੇ ਹਨ। ਇਹ ਬੁਢਾ ਗੁਲਾਮ ਤੈਨੂੰ ਦੇਂਦੇ ਹਾਂ, ਏਹ ਤੇਰੇ ਰਾਤ ਨੂੰ ਬੋਹਲਾਂ ਦੀ ਰਾਖੀ ਕਰਿਆ ਕਰੂ ਤੇ ਬੌਲਦਾਂ ਨੂੰ ਗਾਧੀ ਤੇ ਬਹਕੇ ਹੱਕਿਆ ਕਰੂ। ਜਾਹ ਖੁਸ਼ ਰਹੋ, ਅਸੀਂ ਜੋ ਨਾ ਪਾਤਸ਼ਾਹ ਦੀ ਈਨ ਮੰਨਦੇ ਹਾਂ ਨਾ ਕਿਸੇ ਦੀ ਕਲਮ ਹੇਠ ਹਾਂ ਅਪਨੇ ਦੇਸ ਨੂੰ ਕੂਚ ਕਰਦੇ ਹਾਂ ਤੇ ਇਹ ਕਾੜੀ ਕਿਤੇ ਹੋਰਥੇ ਵੇਚਾਂਗੇ, ਤੇ ਜੇ ਤ੍ਰੀਹ ਰੁਪਏ ਦੇਵੇਂ ਤਾਂ ਇਹ ਬੀ ਤੈਨੂੰ ਦੇ ਦੇਂਦੇ ਹਾਂ। ਰਾਹਕ ਨੇ ਹਾਹੁਕਾ ਭਰਕੇ ਕਿਹਾ: ਮੇਰੇ ਪਾਸ ਤ੍ਰੀਹ ਰੁਪਏ ਨਹੀਂ ਹਨ।

ਇਹ ਸੁਣਕੇ ਪਠਾਣਾਂ ਕੂਚ ਕੀਤੀ, ਨਾਹਰੂ ਮਲ ਸੇਠ ਜਲੰਧਰ ਦਾ ਵੱਡਕਾ ਅੱਜ ਗੁਲਾਮ ਬਣਕੇ ਖੂਹ ਤੇ ਰਾਖਾ ਬੈਠ ਗਿਆ, ਤੇ ਉਸ ਅਣਖਾਂ ਵਾਲੇ ਖਾਨਦਾਨ ਦੀ ਪੋਤੀ ਕੈਦ ਹੋਕੇ ਪਠਾਣਾਂ ਦੇ ਜੱਥੇ ਵਿੱਚ ਚੱਲੀ। ਪਠਾਣ ਭਾਵੇਂ ਦਲੇਰ ਬੜੇ ਸਨ, ਪਰ ਕਦਮ ਕਦਮ ਤੇ ਤ੍ਰਹਕਦੇ ਤੇ ਚੁਤ-ਰਫੇ ਵੇਖਦੇ ਕਾਹਲੀ ਕਾਹਲੀ ਜਾਂਦੇ ਸਨ, ਪਰ ਉਨ੍ਹਾਂ ਨੂੰ ਪਤਾ ਸੀ ਕਿ ਸਿਖਾਂ ਦੀ ਰਾਜਧਾਨੀ ਅਨੰਦ ਪੁਰ ਨੇੜੇ ਹੀ ਹੈ,ਐਸਾ ਨ ਹੋਵੇ ਕਿ ਕਿਤੋਂ ਕੋਈ ਜੱਥਾ ਆਨਿਕਲੇ। ਇਸ ਲੜਕੀ ਨੂੰ ਬੀ ਛੇਤੀ ਵੇਚਕੇ ਗੰਢਾ ਲੈਣਾ ਚਾਹੁੰਦੇ ਸਨ, ਭੈ ਇਹ ਬੀ ਸੀ ਕਿ ਕਿਤੇ ਕਿਸੇ ਸਿੱਖਾਂ ਦੀ ਕੋਈ ਨਾਤੇਦਾਰ ਨਾ ਹੋਵੇ ਜੋ ਲੈਣੇ ਦੇ ਦੇਣੇ ਨਾ ਪੈ ਜਾਣ, ਇਸ ਕਰਕੇ ਇਨ੍ਹਾਂ ਨੂੰ ਅੱਧੇ ਹੀ ਘੰਟੇ ਬਾਦ ਬਿਲਾਸਪੁਰਨੂੰ ਜਾਂਦਾ ਇਕ ਰਜਪੂਤ ਅਸ-ਵਾਰਾਂ ਦਾ ਟੋਲਾ ਮਿਲਿਆ, ਉਨ੍ਹਾਂ ਵਿੱਚੋਂ ਇਕ ਪਾਸ੪੦)ਰੁਪੈ ਨੂੰ ਕਾਕੀ ਵੇਚ ਦਿੱਤੀ ਤੇ ਲੁਟੇਰੇ ਰੁਪਏ ਲੈਕੇ ਹਵਾ ਹੋ ਗਏ।

ਇਹ ਰਜਪੂਤ ਰਾਜੇ ਦੇ ਨੌਕਰ ਸੇ,ਇਕ ਸਰਦਾਰ ਤੇ ਬਾਕੀ ਸਿਪਾਹੀ ਸੇ। ਇਸ

ਸਰਦਾਰ ਨੇ ਇਹ ਲੜਕੀ ਅਪਣੀ ਨਵੀਂ ਵਿਆਹੀ ਦੁਲਹਨ ਦੀ ਗੋਲੀ ਬਨਾਣ ਵਾਸਤੇ ਖਰੀਦ ਲੀਤੀ ਸੀ। ਇਸ ਥਾਂ ਤੋਂ ਟੁਰਕੇ ਏਹ ਰਜਪੂਤ ਦੁਪੈਹਰ ਵੇਲੇ ਇਕ ਪਿੰਡ ਪਹੁੰਚੇ, ਜਿਥੇ ਇਸ ਸਰਦਾਰ ਦੇ ਇਕ ਮੁਲਾਕਾਤੀ ਰਜਪੂਤ ਦਾ ਮਕਾਨ ਸੀ। ਏਥੇ ਡੇਰਾ ਕਰ ਦਿਤਾ, ਅਰ ਆਪ ਸੈਰ ਸ਼ਿਕਾਰ ਵਿੱਚ ਲਗ ਗਏ। ਸ਼ਿਕਾਰ ਤੋਂ ਸੰਧਜਾ ਪਈ ਵੇਹਲੇ ਹੋਏ, ਇਸ ਕਰਕੇ ਰਾਤ ਉਥੇ ਹੀ ਰਹ ਪੈਣ ਦੀ ਸਲਾਹ ਹੋਈ, ਸੋ ਰੋਟੀਆਂ ਖਾ ਕੇ ਸਾਰੇ ਆਪੋ ਆਪਣੇ ਟਿਕਾਣੇ ਸੌਂ ਗਏ।

ਸਾਡੀ ਇਹ ਦੁਖੀਆ ਕਾਕੀ ਘਰਵਾਲੀ ਦੇ ਪੈਰ ਦਬਾਣ ਤੇ ਲਾਈ ਗਈ। ਉਹ ਚੁਪਚਾਪ ਕੰਨਜਾਂ ਸਾਰਾ ਦਿਨ ਬੋਲੀ ਨਹੀਂ, ਤ੍ਰਪ ਤ੍ਰਪ ਹੰਝੂ ਕਿਰਦੇ ਰਹੇ, ਅਰ ਅੰਦਰ ਝੁ ਝੁਖਦੇ ਰਹੇ। ਹੁਣ ਜਦ ਪੈਰ ਦਬਣ ਬਠਾਈ ਤਾਂ ਫੁਟ ਫੁਟ ਕੇ ਰੋਈ। ਸੁਆਣੀ ਨੇ ਗੁਸੇ ਹੋਕੇ ਕਿਹਾ: ਚਲ ਦੂਰ ਹੋ ਨਕਾਰੀ ਸੌਣ ਨਹੀਂ ਦੇਂਦੀ। ਕਹਰ ਵਿੱਚ ਆਕੇ ਕੋਠੜੀ ਤੋਂ ਬਾਹਰ ਕੱਢਕੇ ਬੂਹਾ ਦੇ ਲਿਆ। ਕਾਕੀ ਕਰਤਾਰ ਦੀ ਵਚਿਤ੍ਰ ਰਚਨਾ ਵੇਖ ਰਹੀ ਸੀ, ਅਜ ਸਮਝੀ ਕਿ ਉਸਦੇ ਪਿਤਾ ਜੀ ਕਿਉਂ ਕਦੇ ਦਾਸ ਮੁਲ ਨਹੀਂ ਸਨ ਲੈਂਦੇ, ਅਰ ਜੇ ਤਾਏ ਜਾਂ ਬਾਬਾ ਜੀ ਲੈ ਆਉਂਦੇ ਸਨ ਤਦ ਉਨ੍ਹਾਂ ਨੂੰ ਛੁਡਾ ਦਿਆ ਕਰਦੇ ਸਨ। ਗੰਭੀਰ ਪਿਤਾ ਦੀ ਵਡਿਆਈ ਅੱਜ ਸੌ ਗੁਣਾ ਹੋ ਭਾਸੀ, ਅਰ ਉਸ ਕਲਗੀਧਰ ਦੀ ਵਡਿਆਈ ਦਾ ਤਾਂ ਅੰਤ ਨਾ ਰਿਹਾ ਕਿ ਜਿਨ੍ਹਾਂ ਦੀ ਮੇਹਰ ਨਾਲ ਤੇ ਸੁਭ ਸਿਖਜਾ ਨਾਲ ਪਿਤਾ ਜੀ ਐਸੇ ਨੇਕ ਬਣੇ ਸੇ।

ਠੰਢ ਵਿੱਚ ਠਰਦੀ ਕਾਕੀ ਉਠਕੇ ਫਿਰਨ ਲੱਗ ਗਈ ਤੇ ਜਪੁ ਸਾਹਬ ਦੇ ਪੰਜ ਭੋਗ ਪਾਏ। ਬਾਣੀ ਨੇ ਅਸਰ ਕੀਤਾ। ਚਿੰਤਾ ਦੂਰ ਹੋਈ, ਚੜ੍ਹਦੀਆਂ ਕਲਾਂ ਨੇ ਆ ਫਰਾਟਾ ਮਾਰਿਆ, ਦਿਲ ਨੇ ਕਿਹਾ, ਹੇ ਮੂਰਖ! ਤੂੰ ਕਿੱਥੇ ਢੇਰੀ ਢਾ ਬੈਠੀ ਗੁਰੂ ਦੀ ਪੁੱਤ੍ਰੀ ਅਰ ਤੈਨੂੰ ਕੈਦ ਕਦੇ ਕੈਦ ਰੱਖ ਸਕਦੀ ਹੈ? ਸਿੱਖ ਦੀ ਵੰਸ ਅਰ ਕੋਈ ਅਪਦਾ ਤੇਰਾ ਦਿਲ ਤੋੜ ਸਕਦੀ ਹੈ? 'ਸਿਰ ਊਪਰਿ ਠਾਢਾ ਗੁਰੁ ਸੂਰਾ। ਨਾਨਕ ਤਾਕੈ ਕਾਰਜ ਪੂਰਾ'। ਸੋ ਗੁਰੂ ਅੰਗ ਸੰਗ ਹੈ, ਮੇਰੇ ਕਾਰਜ ਕਦ ਅਧੂਰੇ ਰਹ ਸਕਦੇ ਹਨ? ਮੈਂ ਕੈਦ ਵਿੱਚੋਂ ਨਿਕਲਾਂਗੀ ਅਰ ਬਾਪੂ ਜੀ ਨੂੰ ਕੱਢਾਂਗੀ ਅਰ ਸਚੇ ਪਾਤਸ਼ਾਹ ਦੇ ਚਰਨਾਂ ਵਿੱਚ ਅੱਪੜਾਂਗੀ। ਚੌਦਾਂ ਪੰਦਰਾਂ ਬਰਸ ਦੀ ਸ਼ੇਰ ਬੱਚੀ ਉਠੀ, ਗੁਰੂ ਗੁਰੂ ਕਰਦੀ ਹੇਠਾਂ ਉਤਰੀ, ਸ਼ੇਰ ਵਾਂਙੂ ਦਬੇ ਪੈਰ ਡੇਉਢੀ ਵਿੱਚ ਪਹੁੰਚੀ। ਪਹਰੇਦਾਰ ਵੱਡੇ ਦਰਵਾਜੇ ਨੂੰ ਤੇ ਨਿੱਕੇ ਖਿੜਕ ਨੂੰ ਦੋਵੇਂ ਜੰਦਰੇ ਮਾਰ ਕੇ ਸੁੱਤਾ ਪਿਆ ਸੀ। ਮੂਰਸੋ ਦੀ ਜਾਈ ਮਲਕੜੇ ਹੀ ਉਸ ਵੱਡੇ ਬੂਹੇ ਦੀਆਂ ਬਾਹੀਆਂ ਨੂੰ ਫੜਕੇ ਬੂਹੇ ਦੇ ਉਪਰ ਚੜ੍ਹ ਗਈ। ਉੱਪਰ ਹੱਥ ਹੱਥਭਰ ਦੀਆਂ ਸੀਖਾਂ ਸਨ ਤੇ ਸੀਖਾਂ ਉੱਪਰ ਹੱਥ ਹੱਥ ਥਾਂ ਵੇਹਲਾ ਸੀ, ਇਨ੍ਹਾਂ ਸੀਖਾਂਨੂੰ ਬੜੀ ਸਹਜ ਨਾਲ ਟੱਪਕੇ ਬੂਹੇ ਦੇ ਦੂਸਰੇ ਪਾਸੇ ਡੇਉਢੀ ਦੀ ਮਹਰਾਬ (ਡਾਟ) ਦੇ ਹੇਠ ਬਾਹਰ ਵਾਰ ਤੱਕਣ ਲਗੀ। ਸੀਖਾਂ ਨੂੰ ਹੱਥ ਪਾਕੇ ਹੇਠ ਪੈਰ ਪਲਮਾਏ ਇਕ ਬਾਜੂ ਬੰਦ ਤੇ ਪੈਰ ਟਿਕਾਕੇ ਜਦ ਹੇਠ ਤੱਕੀ ਤਦ ਤਖਤੇ ਸਾਫ ਸਨ, ਇਸ ਪਾਸੇ ਹੋਰ ਬਾਜੂਬੰਦ ਨਹੀਂ ਸੋਸੋ ਸ਼ੇਰਨੀ ਨੇ ਦੋਵੇਂ ਪੈਰ ਟੇਕ ਕੇ ਘੜੰਮ ਛਾਲ ਮਾਰੀ, ਤੇ ਬਾਹਰ ਰੇਤੇ ਵਿੱਚ ਜਾ ਡਿੱਗੀ। ਡਿਗਦੀ ਹੀ ਉਠੀ ਅਰ ਭੱਜ ਕੇ ਘਰ ਦੇ ਉਹਲੇ ਇਕ ਬ੍ਰਿੱਛ ਦੇ ਮੁਢ ਨਾਲ ਅਪਨੇ ਖੜਾਕ

ਦੇ ਢਲ ਨੂੰ ਉਡੀਕਣ ਖੜੋ ਗਈ। ਕੀਹ ਦੇਖਦੀ ਹੈ ਕਿ ਪਹਰੇਦਾਰ ਜਾਗ ਪਿਆ ਹੈ, ਜੰਦਰਾ ਅੰਦਰੋਂ ਖੋਹਲ ਕੇ ਦੀਵਾ ਲੈਕੇ ਬਾਹਰ ਆਉਂਦਾ ਹੈ। ਐਧਰ ਓਧਰ ਤੱਕਕੇ ਤਸੱਲੀ ਕਰਕੇ ਫੇਰ ਬੂਹਾ ਮਾਰਕੇ ਸੌਂ ਜਾਂਦਾ ਹੈ।

ਵਾਹ ਵਾਹ ਸ਼ੇਰ ਦਿਲ ਬੱਚੀ, ਗੁਰੂ ਦੀ ਟੇਕ ਵਾਲੀ ਗੁਰੂ ਦੇ ਪ੍ਰੇਮ ਵਾਲੀ, ਨਿਸ-ਦਿਨ ਸਿਮਰਨ ਵਾਲੀ ਭਾਰੀ ਕੈਦ ਤੋਂ ਛੁਟਕਾਰਾ ਪਾ ਗਈ। ਹੁਣ ਉਸੇ ਰਸਤੇ ਜਿਸ ਰਸਤੇ ਦਿਨੇ ਆਈ ਸੀ, ਵਾਹੋ ਦਾਹੀ ਉਠ ਨੱਸੀ।ਐਡੇ ਜੱਫਰ ਜਾਲਕੇ ਰਤਾ ਡਰ ਨਹੀਂ ਰਹੀ ਕਿ ਮਤਾਂ ਫੇਰ ਕੋਈ ਫੜਲਵੇ।

ਰਾਤ ਦੀ ਸਰਦੀ ਨੂੰ ਉਸਦੇ ਦੌੜਨ ਦੀ ਨਿੱਘ ਜਿੱਤ ਰਹੀ ਹੈ, ਹਨੇਰੇ ਨੂੰ ਤਾਰਿਆਂ ਦਾ ਚਾਨਣਾ ਘਟਾ ਰਿਹਾ ਹੈ, ਬੱਦਲ ਅਜ ਲੋਪ ਹੋ ਰਹੇ ਹਨ। ਪੈਂਡੇ ਦੀ ਵਿੱਥ ਪੈਰ ਕੱਟ ਰਹੇ ਹਨ, ਜੋ ਪੈਂਡਾ ਤ੍ਰੈ ਘੰਟਿਆਂ ਵਿਚ ਘੋੜਿਆਂ ਨੇ ਕੱਟਿਆ ਸੀ ਸੋ ਪੈਂਡਾ ਇਹ ਫੁਰਤੀਲੀ ਕਾਕੀ ਪੰਜਾਂ ਘੰਟਿਆਂ ਵਿਚ ਪੈਦਲ ਕੱਟਕੇ ਉਸੇ ਟਿਕਾਣੇ ਆ ਪਹੁੰਚੀ,ਪਰ ਆ ਪਹੁੰਚੀ ਕਿ ਜਿਥੇ ਬਾਪੂ ਤੋਂ ਵਿਛੜੀ ਸੀ। ਪਰਭਾਤ ਅਜੇ ਨਹੀਂ ਹੋਈ ਸੀ ਕਿ ਉਸ ਬੋਹਲਲਾਗੇ ਖ਼ੋਰੀ ਦੇ ਢੇਰ ਵਿਚ ਆ ਬਾਪੂ ਨੂੰ ਪਿਆ ਹੋਇਆ ਡਿੱਠਾ। ਰਾਹਕ ਘਰੀਂ ਸੁਤੇ ਪਏ ਸੇ, ਬਾਬੇ ਹੁਰਾਂ ਨੂੰ ਉੱਥੇ ਹੀ ਬੋਹਲਾਂ ਦੀ ਰਾਖੀ ਛੱਡ ਗਏ ਸੇ, ਕਾਕੀ ਨੇ ਮਲਕੜੇ ਚਾਰ ਚੁਫੇਰੇ ਫੇਰਾ ਪਾਇਆ, ਤੱਕਿਆ ਅਰ ਜਾਚ ਕੀਤੀ, ਪਤਾ ਲੱਗਾ ਜੋ ਕੋਈ ਅੱਖ ਵੇਖਣ ਵਾਲੀ ਨਹੀਂ ਹੈ, ਤੇ ਕੋਈ ਕੰਨ ਸੁਣਨ ਵਾਲਾ ਨਹੀਂ ਹੈ, ਤਦ ਮਲਕੜੇ ਜਿਹੇ ਪਿਆਰੇ ਬਾਪੂ ਨੂੰ ਜਗਾਇਆ।

ਉਹ ਦੁਖਿਆਰਾ ਜੋ ਸਾਰਾ ਦਿਨ ਸਾਰੀ ਰਾਤ ਭੁੱਬਾਂ ਮਾਰ ਮਾਰ ਕੇ ਰੋਂਦਾ ਰਿਹਾ ਸੀ ਹੁਣੇ ਹੀ ਸੁੱਤਾ ਸੀ। ਸੁੱਤਾ ਕੀਹ ਸੀ ਟੁੱਟਾ ਹੋਯਾ ਸਰੀਰ ਬੇਹੋਸ਼ ਹੋ ਰਿਹਾ ਸੀ। ਪਜਾਰੀ ਪੋਤੀ ਦੀ ਅਵਾਜ਼ ਸੁਣਕੇ ਉਠਜਾ, ਪਹਲੇ ਤਾਂ ਘਬਰਾਯਾ,ਪਰ ਫੇਰ ਸਮਝ ਗਿਆ ਕਿ ਸ਼ੇਰ ਰਾਮ ਸਿੰਘ ਦੀ ਸ਼ੇਰ ਬੱਚੀ ਜ਼ਰੂਰ ਵੈਰੀਆਂ ਦਾ ਦਲ ਚੀਰਕੇ ਨਿਕਲ ਆਈ ਹੈ। ਪੋਤੀ ਨੂੰ ਪਿਆਰ ਦਿੱਤਾ, ਗਲ ਨਾਲ ਲਾਯਾ ਤੇ ਫੁੱਟ ਫੁੱਟ ਕੇ ਰੋਯਾ, ਕਹਰ ਦੇ ਵਿਛੋੜੇ ਤੇ ਇਕ ਰਾਤ ਦੀਆਂ ਅਸਹ ਪੀੜਾਂ ਦੇ ਝਾਗੇ ਜਾਣ ਮਗਰੋਂ ਇਸ ਮਿਲਾਪ ਨੇ ਜੋ ਰੰਗ ਬਾਬੇ ਪੋਤੀ ਅੰਦਰ ਗੁਰੂ ਦੇ ਸ਼ੁਕਰ ਦਾ ਪੈਦਾ ਕੀਤਾ, ਉਹ ਅਨਭਵ ਕਰਨਾ ਪਜਾਰ ਵਾਲੇ ਦਿਲਾਂ ਦੀ ਦੌਲਤ ਹੈ।

ਕਾਕੀ ਨੇ ਕਿਹਾ, ਬਾਪੂ ਜੀ! ਰਾਹਕਾਂ ਦੇ ਆਉਣ ਤੋਂ ਪਹਲੋਂ ਟੁਰ ਚੱਲੀਏ, ਉਠੋ ਉੱਦਮ ਕਰੋ। ਉਦਮ ਕਰਕੇ ਦੋਵੇਂ ਉਸ ਪਗਡੰਡੀ ਦੀ ਸੇਧ ਉਤੇ ਟੁਰ ਪਏ ਜੋ ਉਨ੍ਹਾਂ ਦੇ ਧਿਆਨ ਵਿਚ ਅਨੰਦ ਪੁਰ ਨੂੰ ਜਾ ਰਹੀ ਜਾਪਦੀ ਸੀ। ਸਹਜੇ ਸਹਜੇ ਜਾਂਦਿਆਂ ਸੂਰਜ ਨਿਕਲ ਆਯਾ, ਹੁਣ ਸਰੀਰ ਨੂੰ ਹੋਰ ਨਿੱਘ ਆ ਗਈ।

ਨਿੱਘ ਤਾਂ ਆਈ, ਪਰ ਨਾਲ ਨਸੀਬਾਂ ਨੇ ਫੇਰ ਹਾਰ ਦਿੱਤੀ। ਕਾਹਲੀ ਵਿਚ ਕਾਕੀ ਦੱਖਣ ਰੁਖ ਜਾ ਰਹੀ ਸੀ, ਅਨੰਦ ਪੁਰ ਦੀ ਪਗਡੰਡੀ ਭੁੱਲ ਗਈ ਸੀ। ਇਹ ਜਿੱਥੇ ਪਹੁੰਚੀ ਓਥੇ ਹੀ ਓਹ ਪਠਾਣ ਲੁਟੇਰੇ ਫੇਰ ਰਾਤ ਨੂੰ ਇਕ ਡਾਕਾ ਮਾਰਕੇ ਆਏ ਬੈਠੇ ਰਾਤ ਦੀ ਲੁਟ ਵੰਡ ਰਹੇ ਸੇ। ਇਸ ਬਾਲਾ ਤੇ ਬੁਢੇ ਦੇ ਜੋੜੇਨੂੰ ਵੇਖਕੇ ਕੇ ਥੱਕੇ ਰਹ ਗਏ ਕਿ ਏਹ ਫੇਰ ਕਿੱਕੂੰ ਛੁਟਕੇ ਆ ਗਏ।

ਇਧਰ ਕਾਕੀ ਵੇਖਕੇ ਭਚੱਕ ਰਹ ਗਈ।

ਇਸਦੀ ਇਹ ਹਰਜਾਨੀ ਅਜੇ ਹਟੀ ਨਹੀਂ ਸੀ ਕਿ ਪਿਛਲੇ ਪਾਸਿਓਂ ਘੋੜਿਆਂ ਦੀਆਂ ਟਾਪਾਂ ਦੀ ਅਵਾਜ਼ ਆਈ ਅਰ ਅੱਖ ਦੇ ਝਮਕਣ ਵਿਚ ਦਸ ਰਾਜਪੂਤ ਜੋ ਕੱਲ ਖ੍ਰੀਦਕੇ ਉਸਨੂੰ ਲੈਗਏ ਸੇ, ਆ ਪਹੁੰਚੇ। ਦੁਹਾਂ ਦੇ ਵਿਚਕਾਰ ਬਾਬਾ ਪੋਤੀ ਪਥਰਾ ਗਏ । ਸਰੀਰਪਥਰਾਈ ਕਾਕੀ ਦਾ ਮਨ ਉਡਿਆ ਅਰ ਅਨੰਦ ਪੁਰ ਪਹੁੰਚਾ।

ਸ੍ਰੀ ਗੁਰੂ ਜੀ ਇਸ ਵਲੇ ਦੀਵਾਨ ਵਿਚ ਬੈਠੇ ਅਪਨੇ ਨਿਜਾਨੰਜ ਵਿਚ ਮਗਨ ਸਨ। ਦਿੱਬ ਦ੍ਰਿਸ਼ਟੀ ਵਾਲੀਆਂ ਅੱਖਾਂ ਅਚਾਨਕ ਖੁੱਲ੍ਹੀਆਂ। 'ਹਾਂ,ਕਾਕੀ ਮੈਂ ਆਯਾ' ਕੈਹਦੇ ਉੱਠੇ ਤੇ ਟੁਰ ਪਏ। ਟੁਰੇ ਤੇ ਫੇਰ ਕੁਛ ਕਦਮਾਂ ਮਗਰੋਂ ਤ੍ਰਿਖੇ ਹੋ ਗਏ, ਫੇਰ ਨੱਸ ਪਏ, ਓਹ ਧਨੁਖਧਾਰੀ ਇਉਂ ਉਠ ਨੱਸੇ, ਜਿਕੂੰ ਨੇਹ ਭਰੀ ਮਾਤਾ ਵਿਛੜੇ ਬੱਚੇ ਵੱਲ ਧਾ ਉਠਦੀ ਹੈ।'ਮੈਂ ਆਯਾ ਕਾਕੀ' ਕਹ ਰਹੇ ਹਨ ਅਰ ਦੀਵਾਨ ਵਿਚੋਂ ਭਜੇ ਜਾ ਰਹੇ ਹਨ। ਸ੍ਰੀ ਗੁਰੂ ਜੀ ਦਾ ਹਰ ਵੇਲੇ ਦਿਨ ਰਾਤ ਇਕ ਘੋੜਾ ਸਜਿਆ ਕੱਸਿਆ ਤਿਆਰ ਖੜਾ ਰੈਂਹਦਾ ਸੀ । "ਮੇਰੇ ਪਿੱਛੇ ਇਕ ਦਸਤਾ ਫੌਰਨ ਆ ਜਾਓ" ਕੈਂਹਦੇ ਰਕਾਬੇ ਪੈਰ ਦੇਂਦੇ ਹਵਾ ਨੂੰ ਪਿੱਛੇ ਸਟਦੇ ਸਰਪੱਟ ਜਾ ਰਹੇ ਹਨ।

ਇਸਤਰਾਂ ਇਕੱਲੇ ਜਾਣਾ ਤੇ ਬੈਠੇ ਬੈਠੇ ਉਠ ਦੌੜਨਾ ਕੋਈ ਇਕ ਦਿਨ ਦਾ ਕੰਮ ਥੋੜ੍ਹਾ ਸੀ? ਦੇਸ ਜੁਲਮ ਦੀ ਅੱਗ ਵਿਚ ਪੀੜਤ ਸੀ।ਹਰ ਵੇਲੇ ਪਰੇਮੀ ਔਕੁੜਾਂਵਿੱਚ ਫਸਦੇ ਸੇ ਤੇ ਓਹ ਤਾਰਨ ਹਾਰ; ਨਿਮਾਣਿਆਂ ਦਾ ਨਿਸਤਾਰਾ ਕਰਨ ਹਾਰੇ ਜੋ ਸਚਖੰਡ ਦੇ ਪਰਮਾਨੰਦ ਵਿੱਚ ਮਗਨ ਬੈਠੇ ਧਰਤੀ ਦੇ ਖੇਦ ਨੂੰ ਹਰਨ ਲਈ ਮਨੁਖ ਸਰੀਰ ਧਾਰਕੇ ਆਏ ਅਰ ਦੀਨਾਂ ਦੀ ਰਖਯਾ ਕਰ ਰਹੇ ਸੇ, ਇਸ ਵੇਲੇ ਜਦ ਧਯਾਨ ਮਗਨ ਬੈਠਿਆਂ ਨੂੰ ਇਕ ਦੁਖੀ ਪੁਕਾਰ ਸਾਹਮਣੇ ਆ ਖੜੋਤੀ, ਕਿਕੂੰ ਸਹਾਰ ਸਕਦੇ ਸੇ ?

ਕਲਗੀਧਰ ਪਿਤਾ ਕਿਉਂ ਆਖੀਦਾ ਹੈ ? ਪਿਤਾ ਉਲਾਦ ਦੇ ਪਿਆਰ ਵਿੱਚ ਆਪੇ ਦੀ ਪਰਵਾਹ ਨਹੀਂ ਕਰਦਾ। ਪਿਤਾ ਕਲਗੀਧਰ ਅਪਨੀ ਪੁਤ੍ਰੀ ਦੇ ਸੰਕਟ ਨੂੰ ਝੱਲ ਨਹੀਂ ਸਕਿਆ। ਲੱਗੇ ਦਰਬਾਰ ਵਿਚੋਂ ਵੇਖੋ ਕਿਕੂੰ ਨੱਠਾ ਜਾ ਰਿਹਾ ਹੈ ? ਸਿੱਖੀ ਦੀ ਨਦੀ ਗੁਰੂ ਸਮੁੰਦਰ ਵਿੱਚ ਆਉਂਦੀ ਕਰਕੇ ਪਰਬਤਾਂ ਰੂਪ ਸੰਕਟਾਂ ਨੇ ਰੋਕ ਲਈ ਹੈ, ਦੇਖੋ ਸਮੁੰਦਰ ਗੁਰੂ ਕਿਕੂੰ ਪਰਬਤਾਂ ਰੂਪ ਸੰਕਟ ਤੋੜਨ ਨੂੰ ਜਾ ਰਿਹਾ ਹੈ ? ਕੌਣ ਐਡਾ ਪਯਾਰ ਕਰਨ ਵਾਲਾ ਹੈ? ਕੌਣ ਸਾਡੇ ਲਈ ਐਡਾ ਆਪਾ ਵਾਰਨ ਵਾਲਾ ਹੈ ? ਕੌਣ ਹੈ, ਜੋ ਸੰਕਟ ਤੋੜੇ ? ਹੈ ਜੋ ਭਟਕਿਆਂ ਨੂੰ ਮਿਲਾਵੇ ?

ਔਹ ਦੇਖੋ ਘੋੜਾ ਦੌੜਿਆ ਜਾ ਰਿਹਾਹੈ, ਔਹ ਪਯਾਰੀ ਮੂਰਤ ਘੋੜੇ ਦੀ ਪਿੱਠ ਨਾਲ ਕਿਕੂੰ ਰਾਨ ਪਟੜੀ ਜਮਾਈ ਅੱਡੀ ਲਾਈ ਬਿਜਲੀ ਨੂੰ ਮਾਤ ਕਰਦੀ ਜਾ ਰਹੀ ਹੈ, ਔਹ ਪਯਾਰੀ ਪਸੀਜਣ ਵਾਲੀ ਸੂਰਤ, ਦੁਖੜੇ ਹਰਨਵਾਲੀ,ਅਪਦਾ ਕੱਟਣਵਾਲੀ ਮੂਰਤ,ਅਚਾਨਕ ਖੜੋ ਗਈ।ਘੋੜਾ ਅਚੱਲ ਹੋਗਿਆ।ਔਹ ਵੇਖੋ,ਸੰਤ ਉਬਾਰਨ, 'ਦੁਸਟ ਸਭਨ ਕੋ ਮੂਲ ਉਪਾਰਨ' ਵਾਲੇ ਪਯਾਰੇ ਸਤਗੁਰੂ ਦੇ ਦਰਸ਼ਨ ਵੇਖੋ। ਧਨੁਖ ਮੋਢੇ ਤੋਂ ਹਥ ਵਿਚ ਆ ਗਿਆ, ਔਹ ਸ਼ਿਸਤ ਬੱਝੀ ਤੇ ਤੀਰ ਚੱਲਿਆ। ਜ਼ਰਾ ਨੀਝ ਲਾਓ ਤੀਰ ਤੋਂ ਜ਼ਰਾ ਵਧੇਰੀ ਵਾਟ ਤੇ ਹੇਠਾੜ ਨੂੰ ਇਕ ਕਾਲਾ ਜਿਹਾ ਦਾਗ ਹੈ, ਔਹ ਤੀਰ ਦੀ ਨੋਕ ਉਸ ਵਿਚ ਜਾ ਖੁਭੀ, ਘੋੜਾ ਫੇਰ ਨੱਠਾ, ਅਰ ਫੇਰ ਖੜੋ ਗਿਆ। ਫੇਰ ਸ਼ਿਸਤ ਬੱਝੀ,ਵੇਖੋ ਸੋਨੇ

ਦੀ ਮੁਖੀ ਵਾਲਾ ਤੀਰ ਫੇਰ ਚੱਲਿਆ,/ਓਹੋ ਇਕ ਹੋਰ ਕਾਲੇ ਨਿਸ਼ਾਨੇ ਵਿਚ ਵੱਜਾ। ਫੇਰ ਘੋੜੇ ਨੇ ਇਕ ਉਡਾਰੀ ਮਾਰੀ, ਫੇਰ ਆਪੇ ਖੜੋ ਗਿਆ। ਹੁਣ ਤਾਂ ਧਨੁਖ ਨੇ ਤ੍ਰੈ ਚਾਰ ਤੀਰ ਉਪਰੋਂ ਥਲੀ ਚਲਾਏ,ਅਰ ਫੇਰ ਘੋੜੇ ਨੂੰ ਅੱਡੀ ਵਜੀ, ਘੋੜਾ ਪੌਣ ਵਾਂਙੂ ਉਡਿਆ,ਅਰ ਉਸ ਦੈਵੀ ਸਵਾਰ ਦੇ ਅੰਦਰੋਂ ਇਕ ਜ਼ਾਲਮਾਂ ਦਾ ਕਲੇਜਾ ਕੰਬਾ ਦੇਣ ਵਾਲਾ ਲਲਕਾਰਾ ਉਠਿਆ, ਅਰ ਲੱਕ ਨਾਲੋਂ ਨਾਗਨ ਨੇ ਸਜੇ ਹੱਥ ਵਿੱਚ ਆਕੇ ਅਕਾਸ਼ ਵਿਚ ਬਿਜਲੀ ਦਾ ਲਿਸ਼ਕਾਰਾ ਦਿੱਤਾ। ਇਹ ਕੇਹੜਾ ਥਾਂ ਹੈ, ਜਿਥੇ ਨਿਮਾਣੇ ਪਥਰ ਹੋਏ ਦੋ ਵੈਰੀਆਂ ਵਿਚ ਖੜੇ ਹਨ, ਜਿਥੇ ਕੋਈ ਸਹਾਈ ਨਹੀਂ, ਜਿਥੋਂ ਦੇ ਸੰਕਟ ਨੂੰ ਕੋਈ ਹਰਨ ਵਾਲਾ ਨਹੀਂ ਹੈ,ਜਿਸ ਥਾਂ ਕੋਈ ਸਿਆਣੂ ਨਹੀਂ, ਜਿਥੇ ਸਿਰਪਈ ਦਾ ਕੋਈ ਦਾਰੂ ਨਹੀਂ, ਜਿਥੇ ਨਿਮਾਣਿਆਂ ਉਤੇ ਜ਼ਬਰ-ਦਸਤ ਪਠਾਣ ਤੇ ਰਜਪੂਤ ਦੰਦ ਪੀਹ ਰਹੇ ਹਨ, ਉਹਨਾਂ ਗ੍ਰੀਬਾਂ ਦੀ ਬੀਰਤਾ ਦੀ ਕੀਰਤੀ ਨਹੀਂ ਕਰਦੇ, ਪਰ ਗੁੱਸੇ ਨਾਲ ਖਾ ਜਾਣਨੂੰ ਤਯਾਰ ਖੜੇ ਹਨ,ਉਥੇ ਪਜਾਰੇ ਪਾਠਕ, ਹਾਂ ਉਥੇ, ਜਿੱਥੇ ਆ ਬਣੀ ਹੈ ਤੇ ਵਾਹਰੂ ਕੋਈ ਨਹੀਂ ਓਹ ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ; ਬਿਜਲੀ ਹੱਥ ਵਿਚ ਚਮਕਾਉਂਦਾ ਆ ਪਹੁੰਚਾ ਹੈ, ਜਿੱਥੇ ਆਪ ਦੇ ਤੀਰਾਂ ਨੇ ਪਹਲੇ ਹੀ ਹਰੋਲੀ ਮਚਾ ਦਿਤੀਹੈ, ਉਥੇ ਹੁਣ ਦੁਰਗਾ ਆ ਚਮਕੀ। ਅੱਖਾਂ ਚੁੰਧਜਾ ਗਈਆਂ 'ਗੁਰੂ ਗੁਰੂ' ਦਾ ਸ਼ਬਦ ਹੋਇਆ ਅਰ ਪਠਾਣਾਂ ਤੇ ਰਜਪੂਤਾਂ ਦੇ ਹੱਥੋਂ ਸ਼ਸਤ੍ਰ ਢਹ ਪਏ, ਓਹ ਸਹਮ ਛਾਯਾ ਕਿ ਨੱਸਣ ਦੀ ਤਾਕਤ ਨਾ ਰਹੀ। ਸਰੀਰ ਵਿਚੋਂ ਖੂਨ ਸੁਕ ਗਿਆ ਤੇ ਬੈਂਤ ਵਾਂਙੂ ਥਰਨ ਥਰਨ ਕੰਬ

'ਗੁਰੂ' ਇਹ ਅਵਾਜ਼ਾ ਰਜਪੂਤਾਂ ਤੇ ਪਠਾਣਾਂਨੂੰ ਭੈ ਨਾਲ ਪੱਥਰ ਕਰ ਗਿਆ, ਪਰ ਇਸੇ ਦੁਅੱਖਰੇ ਨਾਵੇਂ 'ਗੁਰੂ'ਦੀ ਗੂੰਜ ਜਦ ਕਾਕੀ ਨੇ ਦੁਹਰਾਈ, ਤਾਂ ਕਿਆ ਅਚਰਜ ਰੰਗ ਲਿਆਈ, ਉਸ ਬੁਢੇ ਮਰ ਮੁਕੇ ਅਤੇ ਨਿਮਾਣੇ ਦੇ ਕਲੇਜੇ ਵਿਚ ਉਸ ਗੁਰੂ ਦੇ ਤ੍ਰਾਣ ਕਰਤਾ ਹੋਣ ਦਾ ਉਹ ਭਰੋਸਾ ਲਜਾਈ, ਓਹ ਸਿਦਕ ਦੀ ਕਾਂਗ ਉਮਡਾਈ ਕਿ ਦਰਸ਼ਨ ਲਈ ਬੰਦ ਛਪਰ ਬਿਹਬਲ ਹੋਕੇ ਖੁਲ੍ਹ ਗਏ, ਇਕ ਕਣਕਾ ਮਾਤਰ ਸੁਰਤ ਉਹ ਕਠੀ ਹੋਈ ਕਿ ਅਪਨੇ ਅੰਨ੍ਹੇ ਹੋਣ ਦਾ ਅੰਦਰਲਾ ਗੁਪਤ ਖਿਆਲ ਤੇ ਨਿਸਚਾ ਬੀ ਦੂਰ ਹੋ ਗਿਆਸ਼ੰਕ, ਸਿਦਕ ਤੇ ਸਿੱਕ ਨੇ ਮਨ ਦੇ ਡੂੰਘਾਉ ਵਿਚੋਂ ਉਹ ਉਬਾਲ ਪੈਦਾ ਕੀਤਾ ਕਿ ਝਿੰਮਣੀਆਂ ਦੇ ਛੱਪਰ ਖੁਲ੍ਹਦਿਆਂ ਪੁਤਲੀਆਂ ਦੇ ਛੌੜ ਬੀ ਕਟ ਗਏ। ਉਸ ਅੰਨ੍ਹੇ ਨਿਮਾਣੇ ਨੇ ਸੂਰਜ ਦੇ ਚਾਨਣੇ ਵਿਚ ਆਪਣਾ ਨਿਸਤਾਰਾ ਕਰਨ ਵਾਲੇ ਦਾ ਸਾਖਜਾਤ ਦਰਸ਼ਨ ਪਾਇਆ। ਹੁਣ ਤਾਂ ਬਾਬੇ ਦੇ ਇਸ ਇਕ 'ਮਨ ਪੱਖ' ਨੂੰ ਬੀ ਆਪਣੇ ਅੰਨ੍ਹੇ ਹੋਣ ਦਾ ਚੇਤਾ ਭੁਲ ਗਿਆ। ਬੁਢਾ ਧਾਯਾ ਅਰ ਘੋੜੇ ਦੇ ਸੁੰਮਾਂ ਅਗੇ ਹੁਢਾਲ ਡਿੱਗਾ। 'ਹੇ ਵੈਰੀਆਂ ਨੂੰ ਪਜਾਰ ਕਰਨ ਵਾਲੇ,ਹੇ ਦੋਖੀਆਂ ਨੂੰ ਤਾਰਨਹਾਰੇ, ਹੇ ਨਿੰਦਕਾਂ ਤੇ ਦੁਸ਼ਟਾਂ ਨੂੰ ਪਾਰ ਕਰਨ ਵਾਲੇ! ਤੂੰ ਧੰਨਜ ਹੈਂ!! ਹੇ ਪਰਮੇਸੁਰ ਦੇ ਭੇਜੇ ਹੋਏ, ਹੇ ਉਸਦੀ ਜੋਤ ਦੇ ਪ੍ਰਕਾਸ਼ ਕਰਨ ਵਾਲੇ! ਤੂੰ ਧੰਨਜ ਹੈਂ!!ਤੂੰ ਗੁਰੂ ਹੈਂ! ਮੈਂ ਮੰਨਿਆਂ ਮਨ ਨਾਲ ਨਹੀਂ, ਮੇਰੇ ਨੇਤ੍ਰਾਂ ਨੇ,ਮੇਰੇ ਇੰਦ੍ਰਿਆਂ ਨੇ ਮੰਨਿਆਂ ਕਿ ਤੂੰ ਗੁਰੂ ਹੈਂ! ਤੂੰ ਧੰਨਜ ਹੈਂ!!!"

ਪਜਾਰੀ ਸੁਰਤ ਘੋੜੇ ਤੋਂ ਉਤਰਦੀ ਹੈ,

ਉਸ ਬਿਰਧ ਨੂੰ ਰੇਤ ਥਲੇ ਵਿਚੋਂ ਚੁਕਕੇ, ਮੈਲੇ ਕੁਚੈਲੇ ਲਿੱਬੜੇ ਗੰਦੇ ਮੰਦੇ ਨੂੰ ਛਾਤੀ ਨਾਲ ਲਾਕੇ ਕੰਹਦੀ ਹੈ:—

"ਅੰਧੇ ਏਹਿ ਨ ਆਖੀਅਨਿ
ਜਿਨ ਮੁਖਿ ਲੋਇਣ ਨਾਹਿ।
ਅੰਧੇ ਸੇਈ ਨਾਨਕਾ
ਖਸਮਹੁ ਘੁਥੇ ਜਾਹਿ ।"

ਵੇਖੋ ਕੀ ਕੌਤਕ ਹੁੰਦਾ ਹੈ ? ਇਸ ਦੈਵੀ ਆਵਾਜ਼ ਦੇ ਨਾਲ ਹੀ ਆ ਪਹੁੰਚੇ ਦੇਵ-ਤਿਆਂ (ਸਿੱਖਾਂ) ਦੀ ਸੁਰੀਲੀ ਆਵਾਜ਼ ਵਿਚ ਇਕ ਅਚਰਜ ਗੂੰਜ ਉਠਦੀ ਹੈ। ਸਚੇ ਸਤਿਗੁਰੂ ਦੇ ਉਦਾਲੇ ਚਾਰ ਚੁਫੇਰੇ ਸਿਖਾਂ ਦਾ ਮੰਡਲ ਲਗ ਜਾਂਦਾ ਹੈ ਅਰ ਗੁਰਵਾਕ ਸੁਣਦੇ ਹੀ ਸਾਰੇ ਨੇਤਰਾਂ ਵਿਚ ਹੰਝੂ ਭਰਕੇ ਦੈਵੀ ਸੁਰ ਨਾਲ ਗੁਣ ਗਾਉਂਦੇ ਹਨ:—

ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ। ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ। ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ। ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ ਹਰਿ ਬਿਨੁ ਅਵਰੁ ਨ ਕੋਈ। ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ ॥ ੩੬ ॥

ਪਠਾਨ ਅਰ ਰਜਪੂਤ ਸਿੱਖਾਂ ਦੇ ਘੇਰੇ ਵਿਚ ਖੜੇ ਹਨ। ਇਧਰ ਸਤਗੁਰੂ ਅਪਨੇ ਪਯਾਰੇ ਸਿੱਖ ਨੂੰ ਨੇਤ੍ਰ ਦਾਨ ਦੇ ਛਾਤੀ ਨਾਲ ਲਾਈ ਪਿਆਰ ਕਰ ਰਹੇ ਹਨ, ਤੇ ਦਿੱਬ ਦ੍ਰਿਸ਼ਟ ਦੇ ਰਹੇ ਹਨ । ਉਹ ਨਿਮਾਣਾ ਨਿਸਤਾਰਾ ਪਾ ਰਿਹਾ ਹੈ। ਨਹੀਂ ਨਹੀਂ, ਓਹ ਗਰੀਬ ਨਿਸਤਾਰਾ ਪਾ ਗਿਆ ਹੈ । ਮਨ ਦਾ ਕਵਲ ਜੋ ਅਜ ਤਕ ਪੁਠਾ ਸੀ, ਖਿੜ ਪਿਆ ਹੈ, ਨਾਮ ਦਾ ਪਰਵਾਹ ਫੁਟ ਪਿਆ ਹੈ, ਸੁਰਤ ਚੜ੍ਹਦੀ ਕਲਾ ਦੇ ਮੰਡਲ ਵਿਚ ਚਲੀ ਗਈ ਹੈ, ਅਜ ਓਹ ਨੇਤ੍ਰ ਮਿਲ ਪਏ, ਜੋ ਰਾਮ ਸਿੰਘ ਕੰਹਦਾ ਹੁੰਦਾ ਸੀ: ਬਾਪੂ ਜੀ ! ਤੁਹਾਡੇ ਹੈ ਨਹੀਂ।

ਪਿਆਰੇ ਸੱਜਨੋਂ ! ਆਪ ਕਾਕੀ ਨੂੰ ਤੱਕ ਰਹੇ ਹੋਵੋਗੇ, ਕਿੱਥੇ ਹੈ ? ਉਹ ਬਿਚਾਰੀ ਗੋਡਿਆਂ ਭਾਰ ਹੋਕੇ ਜਿਉਂ ਡਿੱਗੀ ਹੈ, ਅਜੇ ਤਕ ਡਿੱਗੀ ਪਈ ਹੈ । ਉਹ ਸਤਗੁਰੂ ਜੀ ਦੇ ਪਿੱਠ ਵਾਲੇ ਪਾਸੇ ਨਮਸਕਾਰ ਵਿਚ ਪਈ ਹੈ । ਸੰਗਤ ਅਦਬ ਨਾਲ ਉਸਤੋਂ ਵਿਥ ਤੇ ਖੜੀ 'ਏ ਨੇਤ੍ਰ ਅੰਧ ਸੇ' ਦੀ ਤੁਕ ਪੜ੍ਹ ਰਹੀ ਹੈ। ਸਤਗੁਰੂ ਨੇ 'ਜਿਨ ਨਿੰਦਕ ਦੁਸਟ ਸਭ ਤਾਰੇ' ਦੇ ਵਾਕ ਅਨੁਸਾਰ ਅਪਣੇ ਪੱਕੇ ਨਿੰਦਕ ਨੂੰ ਤਾਰ ਲਿਆ। ਹੁਣ ਪਾਸਾ ਪਰਤਿਆ, ਜਿਸ ਕਾਕੀ ਦੀ ਪੁਕਾਰ ਸਤ-ਗੁਰ ਨੂੰ ਖਿਚ ਲਿਆਈ ਸੀ, ਉਸਨੂੰ ਰੇਤ ਵਿਚੋਂ ਆਪ ਚੁਕਿਆ, ਦੇਖੋ ਮਾਤਾ ਵਾਂਙ ਬਾਲ ਨੂੰ ਛਾਤੀ ਨਾਲ ਲਾਕੇ ਅਪਨੇ ਰੁਮਾਲ ਨਾਲ ਰੇਤ ਝਾੜਦੇ ਤੇ ਕੰਹਦੇ ਹਨ, "ਧੰਨ ਸਿਖੀ ਹੈ, ਮੇਰੇ ਪਿਆਰੇ ਰਾਮ ਸਿੰਘ ਦੀ ਦੁਲਾਰੀ ਹੈ, ਉਸ ਸਚੇ ਸ਼ਹੀਦ ਦੀ ਸੱਚੀ ਵੰਸ ਹੈ, ਅਜ ਤੂੰ ਜੀਉਂਦਿਆਂ ਹੀ ਸ਼ਹੀਦਾਂ ਵਿਚ ਨਾਮਣਾ ਪਾਯਾ ਹੈ।" ਕਾਕੀ ਪ੍ਰੇਮ ਨਾਲ ਰੋ ਰਹੀ ਹੈ, ਅਥਰੂਆਂ ਦੇ ਕਿਣਕੇ ਪਵਿੱਤ੍ਰ ਹਸਤ ਕਮਲਾਂ ਤੇ ਪੈ ਰਹੇ ਹਨ। "ਪਿਆਰੀ ਧੀ, ਜਨਮ ਮਰਨ ਜਿੱਤ ਗਈ ਧੀ, ਮੇਰੇ ਪਿਆਰੇ ਸਿਖ ਦੀ ਧੀ, ਮੇਰੀ ਅਪਣੀ ਧੀ, ਤੂੰ ਸਦਾ ਸੁਲੱਖਣੀ ਹੋ ਗਈ" ਕਾਕੀ ਜੋ ਬਾਣੀ

ਪੜ੍ਹਦੀ, ਨਾਮ ਜਪਦੀ ਤੇ ਸਿਖ ਸੀ, ਪਰ ਚੜ੍ਹਦੀ ਕਲਾ ਦੇ ਟਿਕਾਉ ਦੇ ਟਿਕਾਣੇ ਤੋਂ ਅਞਾਣ ਸੀ, ਅਜ ਗੁਰਮੁਖ ਪਦ ਨੂੰ ਪਹੁੰਚ ਗਈ।

ਹੁਣ ਆਓ ਵੇਖੀਏ ਵੈਰੀਆਂ ਤੇ ਦੁਖ-ਦਾਤਿਆਂ ਦਾ ਕੀਹ ਬਣਦਾ ਹੈ? ਕੈਦ ਕਰਨ ਵਾਲੇ ਆਪ ਕੈਦ ਪੈ ਗਏ ਹਨ, ਪਰ ਕੀਹ ਓਹ ਬੰਦੀ ਛੋੜ ਇਨ੍ਹਾਂ ਨੂੰ ਬੰਦੀ ਵਿਚ ਪਾਂਦਾ ਹੈ ? ਕਦੇ ਨਹੀਂ, ਉਸਦਾ ਬਿਰਦ ਬੰਦੀ ਛੋੜ ਹੈ, ਉਹ ਇਕ ਤਿਰਛੀ ਨਿਗਾਹ ਭਰਕੇ ਉਨ੍ਹਾਂ ਵਲ ਤੱਕਦਾ ਹੈ, ਔਗਣ ਵੇਖਕੇ ਸਜ਼ਾ ਨਹੀਂ ਦੇਂਦਾ, ਪਰ ਕੈਂਹਦਾ ਹੈ, "ਏਹ ਰੋਗੀ ਹਨ, ਅੰਦਰਲੇ ਨੇਤ੍ਰ ਬੰਦ ਹਨ, ਤਾਹੀਓਂ ਪਾਪ ਕਰਦੇ ਹਨ । ਭੁਲੇਖੇ ਵਿਚ ਵਿਹੁ ਨੂੰ ਅੰਮ੍ਰਤ ਜਾਣਕੇ ਪੀਂਦੇ ਹਨ ।" ਉਹ ਤਿਰਛੀ ਨਿਗਾਹ ਕਹਰ ਦੇ ਘਰ ਵਿਚ ਜਾਂਦੀ ਹੈ, ਤੇ ਉਹਨਾਂ ਦੇ ਪਾਪ ਖੰਡਦੀ ਹੈ, ਪਾਪਾਂ ਦਾ ਬਲ ਘਟਦੇ ਹੀ ਉਹ ਉਸ ਬਲੀ ਸ਼ਤ੍ਰੂ ਵਿਚ ਪਿਆਰਾ ਮਿਤ੍ਰ ਵੇਖਦੇ ਹਨ। ਗੁਰੂ ਦੀ ਓਹ ਨਿਗਾਹ ਕਹਰ ਦੇ ਘਰੋਂ ਉਤਰਕੇ ਮਿਹਰ ਦੇ ਘਰ ਵਿਚ ਆਉਂਦੀ ਹੈ, ਓਹ ਸਾਰੇ ਚੁਫਾਲ ਡਿਗਦੇ ਤੇ ਪੁਕਾਰਦੇ ਹਨ— "ਹੇ ਬਖਸ਼ੰਦ ! ਅਸਾਂ ਦੁਸ਼ਟਾਂ ਦਾ ਭੀ ਨਿਸਤਾਰਾ ਕਰ"। ਓਹ ਨਿਸਤਾਰਾ ਕਰਨ ਵਾਲਾ ਸਭ ਦੇ ਆਤਮਾਂ ਨੂੰ ਨਾਮ ਨਾਲ ਰੰਗਦਾ ਹੈ। ਉਨ੍ਹਾਂ ਦੇ ਅੰਦਰ ਇਕ ਝਰਨਾਟ ਛਿੜਦੀ ਹੈ, ਵੈਰਾਗ ਦੇ ਫੁਹਾਰੇ ਛੁਟਦੇ ਹਨ, ਰੋਂਦੇ ਹਨ ਅਰ ਖਿਮਾਂ ਮੰਗਦੇ ਹਨ, ਗੁਰੂ ਔਗਣਾਂ ਨੂੰ ਮੇਟਣਹਾਰਾ, ਗੁਰੂ

"ਗੁਣ ਕੀਏ ਗੁਣ ਸਭ ਕੋਈ ਕਰੇ
ਕ੍ਰਿਪਾ ਨਿਧਾਨ ਅਵਗੁਣ ਕੀਏ
ਗੁਣ ਤੋਹਿ ਬਨ ਆਇਓ ਹੈ"।

ਅਪਨੇ ਪਜਾਰਿਆਂ ਦੇ ਜ਼ਾਲਮਾਂ ਨੂੰ ਬੀ ਅਪਣੀ ਮੇਹਰ ਦੀ ਛਾਂ ਹੇਠ ਲੈਂਦਾ ਹੈ। ਉਹਨਾਂ ਨੂੰ ਆਤਮਦਾਨ ਦੇਂਦਾ, ਅਰ ਜੋ ਵਾਹਿਗੁਰੂ ਦਾ ਸਚਾ ਸੰਦੇਸਾ, ਨਾਮ ਦਾ ਸਨੇਹਾ ਜਗਤ ਨੂੰ ਦੇਣ ਆਯਾ ਸੀ, ਉਨ੍ਹਾਂ ਦੇ ਆਤਮਾਂ ਵਿਚ ਪਾਕੇ ਉਨ੍ਹਾਂ ਨੂੰ ਤਾਰਦਾ ਹੈ। ਓਹ ਸਾਰੇ ਰਾਜਪੂਤ ਤੇ ਪਠਾਣ ਤਰ ਜਾਂਦੇ ਹਨ। ਪਠਾਣਾਂ ਦੀ ਲੁੱਟ ਦਾ ਮਾਲ ਦੋ ਸਿਖਾਂ ਦੇ ਹਵਾਲੇ ਕਰਕੇ ਇਕ ਫਰਿਸਤ ਉਨਾਂ ਲੋਕਾਂ ਦੀ ਦਿਤੀ ਜਾਂਦੀ ਹੈ; ਜਿਨ੍ਹਾਂ ਤੋਂ ਲੁਟਾਂ ਹੋਈਆਂ ਸੀ, ਤਾਂਕੇ ਓਹ ਲੋਕਾਂ ਨੂੰ ਪਹੁੰਚਾ ਦੇਣ, ਤੇ ਇਧਰ ਨਿਮਾਣਿਆਂ ਦਾ ਤੇ ਜਰਵਾਣਿਆਂ ਦਾ ਨਿਸਤਾਰਾ ਕਰਨ ਵਾਲਾ ਸਤਿਗੁਰੂ ਸਾਰਿਆਂ ਨੂੰ ਨਾਲ ਲੈਕੇ ਅਨੰਦ ਪੁਰ ਅੱਪੜਦਾ ਹੈ

ਸੰਗਤ ਕੌਤਕ ਸੁਣਕੇ ਪ੍ਰੇਮ ਤੇ ਅਨੰਦ ਵਿਚ ਗਦ ਗਦ ਹੋ ਗਈ ਤੇ ਅਜ ਦੇ ਬਚਾਏ ਏਹ ਸਾਰੇ ਅੰਮ੍ਰਤ ਛਕਕੇ ਸਿਖੀ ਦੇ ਜਹਾਜ ਚੜ੍ਹ ਗਏ।

# ੩੫. ਪ੍ਰਸੰਗ ਭਾਈ ਜੈ ਸਿੰਘ*

ਸ੍ਰੀ ਕਲਗੀਆਂ ਵਾਲੇ ਦੇ ਦਰਬਾਰ ੫੨ ਕਵੀ ਸੋਭਾ ਪਾਉਂਦੇ ਸਨ। ਇਹ ਗਿਣਤੀ ਸਦਾ ਵਧਦੀ ਘਟਦੀ ਰਹਿੰਦੀ ਸੀ। ਕਦੇ ਤਾਂ ਨਵੇਂ ਆ ਜਾਂਦੇ ਸਨ, ਅਰ ਕਈ ਜੋ ਦਿਮਾਗ਼ੀ ਚਮਤਕਾਰਾਂ ਦੇ ਪ੍ਰਬੀਨ ਆਤਮ ਸੁੰਦਰਤਾ ਵੱਲ ਮੁੜੇ ਜਾਂਦੇ ਸਨ, ਸੋ ਸਿੱਖੀ ਵਿਚ ਆਕੇ ਯਾ ਤਾਂ ਉਥੇ ਟਿਕੇ ਰਹਿੰਦੇ, ਯਾ ਸੇਵਾ ਪਰ ਲੱਗ ਕੇ ਹੁਕਮ ਵਿਚ ਸੇਵਾ ਕਰਨ ਟੁਰ ਜਾਂਦੇ, ਯਾ ਪ੍ਰੇਮ ਕਾਂਗ ਵਿਚ ਬਿਹਬਲ ਹੋਏ ਆਤਮ ਉੱਚ ਰੰਗਣਾਂ ਵਿਚ ਲੀਨ ਹੋਜਾਂਦੇ ਸਨ।ਇਨ੍ਹਾਂ ਪ੍ਰੇਮੀਆਂ ਵਿਚ ਇਕ ਭਾਈ ਜੈ ਸਿੰਘ ਜੀ ਸਨ। ਆਪ ਬ੍ਰਿਜ ਭਾਸ਼ਾ ਦੀ ਕਵਿਤਾ ਦੇ ਪ੍ਰਬੀਨ ਅਪਨੀ ਪ੍ਰਬੀਨਤਾ ਦਾ ਮੁਲ ਪਵਾਣ ਗਏ ਸਨ, ਕਿ ਸਚੇਗੁਰੂ ਦੀ ਆਤਮਦ੍ਯੁਤੀ ਦੇਖ ਕੇ ਮੋਹਿਤ ਹੋ ਗਏ, ਐਸੇ ਮੋਹਤ ਹੋਏ ਕਿ ਫਿਰ ਕਵਿਤਾ ਦਾ ਮੁਲ ਪਵਾਣਾ ਤਾਂ ਕਿਤੇ ਰਿਹਾ, ਕਵਿਤਾ ਦੇ ਉੱਚੇ ਰੰਗ-ਧਯਾਨ ਮਗਨ ਦਿਨ ਰਾਤ ਇਸਤਰ੍ਹਾਂ ਦੇ ਟਿਕੇ ਕਿ ਲਿਵਲੀਨ ਹੋ ਗਏ। ਇਕ ਦਿਨ ਕਿਸੇ ਸਿੱਖ ਨੇ ਆਖਿਆ—ਸ੍ਰੀ ਮਹਾਂਰਾਜ ਜੀਉ! ਜੈ ਸਿੰਘ ਛੱਤੇ ਜੀ ਮਗਨ ਰਹਿੰਦੇ ਹਨ, ਇਨ੍ਹਾਂ ਨੂੰ ਜੰਗਾਂ ਵਿਚ ਨਾਲ ਚਲਣੇ ਦੀ ਆਗਯਾ ਕਰੋ?ਸਚੇ ਵੈਦਜੀ ਨੇ ਆਖਿਆ: ਇਹ ਨਰਦ ਪ੍ਰੇਮ ਦੇ ਚੌਂਪਟ ਵਿਚ ਬਿਰਹੋਂ ਦੇ ਘਰ ਪੱਕਣੀ ਹੈ। ਅਗਲੇ ਭਲਕ ਸਤਿਗੁਰੂ ਜੀਨੇ ਆਗਯਾ ਕੀਤੀ "ਜੈਸਿੰਘ! ਅਪਣੇ ਦੇਸ ਜਾਕੇ ਪਰਵਾਰ ਵਿਚ ਵੱਸੋ ਤੇ ਉੱਥੇ ਧਯਾਨ ਮਗਨ ਰਹੋ।"

ਪ੍ਰੀਤਮ ਦਾ ਹੁਕਮ,ਪਰ ਹਾਇ! ਕਰੜਾ ਹੁਕਮ!ਜਿੰਦ ਤੋਂ ਵਿਛੋੜਨ ਵਾਲਾ ਹੁਕਮ!! ਆਪੇ ਤੋਂ ਦੂਰ ਹੋਣ ਦਾ ਹੁਕਮ ਸਿਰ ਮੱਥੇ ਤੇ ਧਰਿਆ ਤੇ ਘਰ ਪਹੁੰਚੇ। ਦੋ ਤ੍ਰੈ ਵਰ੍ਹੇ ਜੋ ਬਿਰਹੋਂ ਦੀ ਝਾਲ ਝੱਲੀ,ਸੋ ਜਾਂ ਭਾਈ ਜੀ ਜਾਣਦੇ ਹਨ ਜਾਂ ਕਲਗੀਆਂ ਵਾਲੇ ਪ੍ਰੀਤਮ ਜੀ ਜਾਣਦੇ ਹਨ। ਹੁਣ ਫੇਰ ਸੱਦਾ ਆਯਾ ਤਾਂ ਪ੍ਰੀਤਮ ਜੀ ਦੇ ਦਰਸ਼ਨ ਪ੍ਰਾਪਤ ਹੋਕੇ ਤ੍ਰਿਪਤੇ। ਇਨ੍ਹਾਂ ਤਿੰਨਾਂ ਵਰਿਹਾਂ ਵਿਚ ਆਪ ਨੇ ਜੋ ਵਿਯੋਗਾਂ ਵਿਚ ਕਾਫੀਆਂ ਆਦਿ ਆਖੀਆਂ, ਬੜੇ ਬਿਰਹੇ ਸੱਲ ਵਾਲੀਆਂ ਹਨ, ਪਰ ਹੁਣ ਉਹ ਸਮੇਂ ਦੀ ਚਾਦਰ ਹੇਠ ਗੁੰਮ ਹਨ। ਦੋ ਕੁ ਅਸਾਂਨੂੰ ਲੱਭੀਆਂ ਹਨ ਜੋ ਅਮੋਲਕ ਹੋਣ ਕਰਕੇ ਪਾਠਕਾਂ ਦੇ ਅਹਲਾਦ ਲਈ ਪ੍ਰਗਟ ਕਰਦੇ ਹਾਂ:—

(੧) ਕਾਫੀ, ਦੇਵ ਗੰਧਾਰੀ:—

ਸਤਗੁਰ ਮੈਂਡੀ ਕਿਉਂ ਨਹੀਂ ਲੈਂਦਾ ਸਾਰ। ਮੈਂ ਤੈਂ ਬਾਝ ਇਵੇਂ ਕੁਰਲਾਵਾਂ ਜਿਉਂ ਕੂੰਜ ਵਿਛੁੰਨੜੀ ਡਾਰ। ਜੇ ਅਸੀ ਭੁਲੇ ਚੁਕੇ ਸਤਗੁਰ ਤੇਰਾ ਨਾਉਂ ਸਤਾਰ। ਜੈ ਸਿੰਘ ਦੀ ਸੁਣ ਕੂਕ ਪਯਾਰਿਆ ਦੇਹੁ ਕਦੀ ਦੀਦਾਰ।

(੨) ਕਾਫੀ, ਦੇਵ ਗੰਧਾਰੀ:—

ਸਾਹਿਬਾ! ਅਸੀ ਡਿੱਠੇ ਬਾਝ ਨ ਰਹਿੰਦੇ ਵੋ। ਸਿਕਣ ਸੂਲ ਤੇ ਦਰਦ ਵਿਛੋੜਾ ਅਸੀ ਤਉ ਬਿਨ ਕਹੀ ਨ ਕਹਿੰਦੇ ਵੋ। ਰਾਤੀ ਦਿਹਾਂ ਸਾਨੂੰ ਧਿਆਨ ਤੁਸਾਡਾ ਅਸੀ ਕਰ ਅਰਾਮ ਨਾਂ ਬਹਿੰਦੇ ਵੋ। ਜੈ ਸਿੰਘ ਦੀ ਸੁਣ ਅਰਜ਼ ਪਿਆਰਿਆ ਅਸੀਂ ਪ੍ਰੇਮ ਨਦੀ ਨਿਤ ਵਹਿੰਦੇ ਵੋ।

—:—

*ਇਹ ਪ੍ਰਸੰਗ ਸੰ: ੪੪੪ ਗੁ. ਨਾ: ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਿਆ ਸੀ।

# ੩੯. ਭਾਈ ਰੁਣੀਆਂ (ਰਣਜੁੱਧ ਸਿੰਘ)*

ਇਹ ਇਕ ਵਿੱਦਯਾ ਦਾ ਜਾਣੂੰ ਆਦਮੀ ਦਿਲੋਂ ਬੜਾ ਘਾਬਰਿਆ ਰੈਂਹਦਾ ਸੀ, ਅਨੇਕ ਪ੍ਰਕਾਰ ਦੇ ਪੰਡਤ ਸਾਧੂ ਸੰਤ ਵੇਖੇ, ਸੇਵੇ, ਸਿੱਖਯਾ ਲਈਆਂ, ਪਰ ਘਾਬਰ ਨਾਂ ਗਈ। ਇਸਦੇ ਦਿਲ ਵਿੱਚ ਸ਼ੌਂਕ ਸੀ ਕਿ ਮੈਨੂੰ ਪਰਮੇਸੁਰ ਮਿਲ ਪਵੇ। ਇਹ ਸ਼ੌਂਕ ਇੱਡਾ ਤਿੱਖਾ ਸੀ ਜਿੱਡਾ ਕੋਈ ਨਾਲਾ ਪਹਾੜ ਤੋਂ ਉਤਰਦਾ ਹੈ। ਫਿਰਦਾ ਫਿਰਦਾ ਇਹ ਅਨੰਦਪੁਰ ਆਯਾ, ਸਤਗੁਰਾਂ ਦੇ ਦਰਸ਼ਨ ਦਿਦਾਰ ਕੀਤੇ, ਸੁਆਦ ਆਯਾ, ਪਰ ਸ਼ੌਂਕ ਦੇ ਵਧੇਰੇ ਹੋਣ ਨੇ ਦਿਲ ਵਿੱਚ ਹਲਚਲੀ ਦਾ ਖੌਂਚਾ ਫੇਰੀ ਹੀ ਰੱਖਿਆ। ਇੱਕ ਦਿਨ ਸਤਗੁਰਾਂ ਨੂੰ ਏਕਾਂਤ ਵੇਖਕੇ ਆਖਣ ਲਗਾ "ਮੈਂ ਕੀ ਕਰਾਂ ਜੋ ਪਰਮੇਸ਼ਰ ਵਿੱਚ ਘੁਲ ਮਿਲ ਜਾਵਾਂ?" ਸਤਗੁਰ ਜੀ ਕਹਣ ਲਗੇ "ਅਧ ਸੇਰ ਪੱਕਾ ਪਾਰਾ ਅਰ ਅੱਧ ਸੇਰ ਪਕਾ ਪਾਣੀ ਲਿਆ।" ਸ਼ੌਂਕ ਦਾ ਕੁੱਠਾ ਨੱਠਾ ਗਿਆ ਕਿ ਸ਼ਾਇਦ ਗੁਰੂ ਜੀ ਕੋਈ ਦਾਰੂ ਬਣਾਨਗੇ ਜਿਸ ਨਾਲ ਕਾਰਜ ਸਿੱਧ ਹੋ ਜਾਏਗਾ। ਜਾਂ ਓਹ ਲੈ ਆਯਾ ਤਾਂ ਗੁਰੂ ਜੀ ਨੇ ਕਿਹਾ "ਪਾਣੀ ਬਾਟੀ ਵਿਚ ਪਾ" ਉਸ ਨੇ ਪਾ ਦਿਤਾ, ਫੇਰ ਫੁਰਮਾਣ ਲਗੇ "ਵਿਚ ਪਾਰਾ ਪਾ ਦੇਹ।" ਜਦ ਪਾ ਦਿਤਾ ਤਾਂ ਕਹਣ ਲੱਗੇ "ਹੈਂ ਇਹ ਘੁਲ ਮਿਲ ਕਿਉਂ ਨਹੀਂ ਗਏ ?" ਤਦ ਓਹ ਭੌਂਦੂ ਬੋਲਿਆ: "ਮਹਾਰਾਜ ਜੀ! ਇਹ ਪਾਰਾ ਓਹ ਪਾਣੀ, ਦੋਵੇਂ ਇਕ ਜਾਤੀ ਦੇ ਨਹੀਂ ਹਨ ਘੁਲਣ ਕਿੱਕੁਰ?" ਤਾਂ ਸਤਗੁਰਾਂ ਕਿਹਾ 'ਤੂੰ ਦੇਹ ਧਾਰੀ, ਪਰਮੇਸ਼ੁਰ ਵਿਦੇਹ, ਤੂੰ ਤੇ ਓਹ ਕਿੱਕੁਰ ਘੁਲ ਮਿਲੋ?' ਇਹ ਕਹਣਾਂ ਸੀ ਕਿ ਉਸਦੀ ਤਾਂ ਮਾਨੋਂ ਨੀਂਦ ਖੁਲ੍ਹ ਗਈ ਕਹਣ ਲਗਾ "ਠੀਕ ਹੈ, ਤਦ ਤਾਂ ਮੈਂ ਐਵੇਂ ਵਹਮ ਵਿੱਚ ਰਿਹਾ ਹਾਂ" ਗੁਰੂ ਜੀ ਨੇ ਕਿਹਾ "ਨਹੀਂ, ਤੂੰ ਬੀ ਵਿਦੇਹ ਹੋ।" ਰੁਣੀਏਂ ਕਿਹਾ "ਜੀ ਮੈਂ ਇਸਨੂੰ ਮਾਰ ਦਿਆਂ ਤਦ ਰੱਬ ਮਿਲ ਪਵੇਗਾ?" ਸਤਗੁਰਾਂ ਕਿਹਾ ਨਹੀਂ, "ਵਿਦੇਹ ਹੋ।" ਤਦ ਉਸਨੂੰ ਚੇਤਾ ਆ ਗਿਆ, ਕਹਣ ਲੱਗਾ "ਹੱਛਾ ਵਿਦੇਹ ਸਭ ਕੁਛ ਛੱਡਕੇ, ਸੰਨਯਾਸੀ ਹੋਕੇ ਬਨ ਵਿੱਚ ਪੈ ਰਹਾਂ ਤੇ ਜੜ੍ਹ ਭਰਥ ਵਾਙੂ ਨਾਂ ਹਿੱਲਾਂ, ਨਾਂ ਬੋਲਾਂ, ਨਾਂ ਖਾਵਾਂ ਨਾਂ ਤੁਰਾਂ ਤੇ ਪ੍ਰਾਣਾ ਨੂੰ ਸਿਰ ਵਿਚੋਂ ਨਾਂ ਉਤਰਨ ਦਿਆਂ?" ਸਤਿਗੁਰਾਂ ਕਿਹਾ "ਨਹੀਂ, ਵਿਦੇਹ ਹੋ। ਇਉਂ ਤਾਂ ਦੇਹ ਬਣੀ ਰਹੀ, ਤੇ ਭੁਖ ਦੇ ਹੋਦੇ ਮੌਤ ਆ ਗਈ, ਵਿਦੇਹ ਨਾਂ ਹੋਯਾ।" ਤਾਂ ਉਸ ਕਿਹਾ "ਜੀ ਆਪ ਦੱਸੋ?" ਸਤਗੁਰਾਂ ਕਿਹਾ "ਜਿੱਦਾਂ ਵਾਹਿਗੁਰੂ ਵਿਦੇਹ ਹੈ, ਉੱਦਾਂ ਤੂੰ ਵਿਦੇਹ ਹੋ" ਰੁਣੀਏਂ ਕਿਹਾ "ਜੀ ਉਹ ਕਿੱਦਾਂ ਹੋਵਾਂ ?" ਸਤਗੁਰ ਬੋਲੇ, "ਦੇਖ! ਸਾਰਾ ਸੰਸਾਰ ਉਸ ਨੇ ਰਚਿਆ ਹੈ, ਸਾਰੇ ਨੂੰ ਪਾਲਦਾ ਸੰਭਾਲਦਾ ਹੈ, ਪਰ ਫੇਰ ਅਤੀਤ ਹੈ, ਅਡੋਲ ਹੈ, ਰਤਾ ਲਿਪਾਇਮਾਨ ਨਹੀਂ; ਤੂੰ ਬੀ ਸੰਸਾਰ ਦਾ ਸਾਰਾ ਕੰਮ ਕਰ, ਪਰ ਅੰਦਰ ਜੋ

*ਇਹ ਪ੍ਰਸੰਗ ਸੰ: ੪੩੯ ਨਾ: ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿਚ ਪ੍ਰਕਾਸ਼ਤ ਹੋਇਆ ਸੀ।

ਤੇਰਾ ਅਪਨਾ ਆਪ ਹੈ ਉਸਨੂੰ ਅਡੋਲ ਤੇ ਅਤੀਤ ਰੱਖ; ਕਰਦਾ ਹੋਯਾ ਅਣਕਰਦਾ ਹੋ, ਕਰ, ਪਰ ਖਚਤ ਨਾਂ ਹੋ ਕਿਤਨਾਂ ਮੁਸ਼ਕਲ ਕੰਮ ਹੋਵੇ, ਕੈਸੀ ਔਕੜ ਹੋਵੇ, ਕਿਤਨਾਂ ਬਲ ਬੁਧ ਖਰਚ ਹੋਵੇ, ਉਹ ਜੋ ਅੰਦਰ ਤਾਕਤ ਹੈ, ਜੋ ਰਸਤੇ ਪਾਉਂਦੀ ਹੈ, ਉਸਨੂੰ ਕਿਸੇ ਵੇਲੇ ਨਾ ਹਿੱਲਣ ਦੇਹ। ਨਾ ਭੈ, ਨਾ ਵੈਰ, ਨਾ ਮੋਹ, ਨਾ ਚਿੰਤਾ, ਨਾ ਨਿਰਾਸਾ, ਨਾ ਚਾਉ ਉਸ ਤਾਕਤ ਨੂੰ ਡੁਲਾਵੇ। ਤੂੰ ਕਰਦਾ ਰਹੁ, ਪਰ ਐਉਂ। ਫੇਰ ਦੇਖ, ਵਾਹਿਗੁਰੂ ਦੇਂਦਾ ਹੈ, ਲੈਂਦਾ ਕਦੇ ਨਹੀਂ, ਤੂੰ ਬੀ ਦੇਈਂ, ਲਵੀਂ ਨ, ਦੇਈਂ; ਦੇਈਂ, ਪਰ ਇਹ ਨਾਂ ਸਮਝੀਂ ਕਿ ਮੈਂ ਦੇਂਦਾ ਹਾਂ। ਕੀਹ ਦੇ ਦੇਈਂ? ਇਹ ਸਰੀਰ ਅਰ ਇਸ ਸਰੀਰ ਦਾ ਜੋ ਕੁਝ ਹੈ। ਸਭ ਨਾਲ ਅੰਦਰੋਂ ਅਪਨੱਤ ਤੋੜ। ਸਾਰੇ ਸਨਬੰਧ ਸਰੀਰ ਕਰਕੇ ਹਨ ਸਰੀਰ ਸਰੀਰ ਤੋਂ ਵਖਰਾ ਹੋਜਾਏ। ਵਿਦੇਹ ਓਹ ਹੈ ਜੋ ਸਦਾ ਅਡੋਲ ਹੈ, ਜੋ ਅਪਨਾ ਸਭ ਕੁਛ ਤ੍ਯਾਗਦਾ, ਪਰ ਸਿਟਦਾ ਨਹੀਂ, ਉਸਨੂੰ ਭਲੇ ਅਰਥ ਲਾਉਂਦਾ ਹੈ, ਆਪ ਅਸੰਗ ਹੋਜਾਂਦਾ ਹੈ, ਆਲਸ ਦੀ ਪੰਡ ਬਣਦਾ ਨਹੀਂ, ਪਰ ਹਰਖ ਸੋਗ ਤੋਂ ਉੱਚਾ ਹੋ ਜਾਂਦਾ ਹੈ, ਹਿੱਲਦਾ ਨਹੀਂ, ਸੁਸਤੀ ਮਾਰੇ ਵਾਂਙੂ ਨਿਕਾਰਾ ਨਹੀਂ ਹੋ ਜਾਂਦਾ, ਪਰ ਜਿਕੂੰ ਅਤਿ ਤਿੱਖਾ ਭੌਂਦਾ ਲਾਟੂ ਖਲੋਤਾ ਜਾਪਦਾ ਹੈ ਇੱਕੁਰ ਓਹ ਅਤੀ ਬਲਵਾਨ ਹੁੰਦਾ ਹੈ, ਪਰ ਅਡੋਲ"।

ਰਣੀਏਂ ਕਿਹਾ "ਮੈਂ ਸੁੱਤਾ ਜਾਗਿਆ ਹਾਂ, ਮੈਂ ਸਮਝਿਆ ਹਾਂ, ਪਰ ਹੁੰਦਾ ਨਹੀਂ, ਕੀਹ ਕੀਤਾ ਕਰਾਂ ਜੋ ਇਹ ਕੁਛ ਹੋਵਾਂ? ਕੀ 'ਮੈਂ' ਤੇ 'ਉਹਦੇ' ਵਿਚ ਇਹ ਦੇਹ ਵਿੱਥ ਨਾ ਪਾਏਗੀ"? ਗੁਰਾਂ ਨੇ ਕਿਹਾ "ਤੇਰੇ ਓਸ ਦੇ ਵਿਚ ਕੋਈ ਵਿੱਥ ਦੇਹ ਦੀ ਨਹੀਂ ਪੈ ਰਹੀ। ਦੇਹ ਦਾ ਮਾਣ, ਦੇਹ ਦਾ ਪਜਾਰ, ਦੇਹ ਦੇ ਕਾਰਣ ਉਸਨੂੰ ਦੂਰ ਜਾਣਨ ਦੀ 'ਭੁੱਲ' ਇਹੋ ਪਰਦੇ ਹਨ, ਇਹੋ ਵਿਥ ਹੈ। ਵੇਖ ਵਾਹਿਗੁਰੂ ਤੇਰੇ ਲੂੰ ਲੂੰ ਵਿਚ ਵਜਾਪਕ ਹੈ, ਤੇਰੇ ਮਨ ਵਿਚ ਵਜਾਪਕ ਹੈ, ਤੇਰੇ ਆਤਮਾ ਵਿਚ ਵਜਾਪਕ ਹੈ, ਕਿੱਥੇ ਵਜਾਪਕ ਨਹੀਂ ਹੈ ਦੱਸ ?" ਰਣੀਏ ਕਿਹਾ, "ਸਾਰੇ ਹੈ"। ਸਤਗੁਰਾਂ ਕਿਹਾ: "ਜਦ ਐਸਾ ਨੇੜੇ ਹੈ, ਤਾਂ ਵਿੱਥ ਕਿਥੇ ਹੈ?"

ਰਣੀਆ—ਜੀ ਫੇਰ ਮਿਲਦਾ ਕਿਉਂ ਨਹੀਂ ਹੈ।

ਗੁਰੂ ਜੀ—ਤੇਰੀ 'ਭੁੱਲ' ਕਾਰਣ ਹੈ, ਸਿਖ ਤੂ ਇਹ ਬਾਤ ਕਿ 'ਉਹ ਮੇਰੇ ਨਾਲ ਹੈ' ਛਿਨ ਛਿਨ ਵਿਚ ਭੁਲ ਜਾਂਦਾ ਹੈਂ। ਇਸ 'ਭੁੱਲ' ਨੂੰ ਛਿਨ ਛਿਨ ਵਿਚ ਦੂਰ ਕਰ, ਇਕ ਛਿਨ ਇਸ ਡਾਇਣ ਨੂੰ ਨੇੜੇ ਨਾ ਫਟਕਣ ਦੇਹ। ਹਰ ਦਮ ਯਾਦ ਰਖ ਕਿ ਉਹ ਮੇਰੇ ਦੇਹ, ਮਨ, ਆਤਮਾ ਵਿਚ ਬਿਰਾਜਮਾਨ ਹੈ, ਜਦ ਇਹ ਯਾਦ ਹੈ ਤਾਂ ਵਾਹਿਗੁਰੂ ਦੇ ਚਰਨਾਂ ਵਿਚ ਵਾਸ ਹੈ।

ਇਹ ਸੁਣਕੇ ਸਿਖ ਦੀ ਦਸ਼ਾ ਪਲਟ ਗਈ ਤੇ ਰੁਕਦੇ ਗਲੇ ਨਾਲ ਤੇ ਭਰੇ ਨੇਤ੍ਰਾਂ ਨਾਲ ਬੋਲਜਾ: ਸਮਝਿਆ ਹਾਂ, ਪਰ ਲਖਿਆ ਨਹੀਂ। ਤਦ ਦੀਨਾ-ਨਾਥ ਜੀ ਨੇ ਪਰਮ ਕ੍ਰਿਪਾਲ ਹੋਕੇ ਉਸਨੂੰ ਅੰਮ੍ਰਿਤ ਛਕਾ 'ਨਾਮ ਦਾਨ' ਦੇਕੇ (ਰਣਜੋਧ ਸਿੰਘ ਕਹਕੇ) ਅਜੇਹਾ ਨਿਹਾਲ ਕੀਤਾ ਕਿ ਉਸਦਾ ਲੂੰ ਲੂੰ ਫੇਰ ਇਹ ਗਾਉਂਦਾ ਸੀ:—

'ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ। ਜਨ ਨਾਨਕ ਅਲਖੁ ਨ ਲਖੀਐ ਗਰਮਖਿ ਦੇਇ ਦਿਖਾਲਿ।'

—o—

# ੩੭. ਪ੍ਰਸੰਗ ਇਕ ਮਾਈ*

ਕਲਗੀ ਵਾਲੜੇ ਗੁਰੂ ਦਸਮੇਸ ਪਜਾਰੇ
ਮਾਲਕ ਲੋਕ ਪ੍ਰਲੋਕ ਜਗੱਤ ਵਾਲੀ
ਇਕ ਦਿਨ ਵਿੱਚ ਦੀਵਾਨ ਦੇ ਸੋਭਦੇ ਸੇ
ਬਾਗ ਵਿਚ ਹੈ ਸੋਭਦਾ ਜਿਵੇਂ ਮਾਲੀ।
ਦੂਰੋਂ ਵਾਜ ਆਈ ਕੁਝ ਰੋਵਣੇ ਦੀ,
ਨਾਲ ਧੁਨੀ ਆਈ ਕੁਝ ਬਿਨੈ ਵਾਲੀ,
ਫੇਰ ਨਜ਼ਰ ਆਈ ਇੱਕ ਬਿਰਧ ਤੀਮੀਂ,
ਜਿਸਦੀ ਉਮਰ ਸੀ ਸਮੇਂ ਨੇ ਬਹੁਤ ਜਾਲੀ।
ਸੈਨਤ ਕੀਤੀ ਤੇ ਗੁਰਾਂ ਨੇ ਪਾਸ ਸੱਦੀ,
ਮੁਖੋਂ ਆਖਿਆ:—ਦੱਸ ਕੀ ਬਣੀ ਤੈਨੂੰ?
ਅੰਮ੍ਰਿਤ ਧਾਰਕੇ ਸਿੰਘਣੀ ਹੋਇ ਕੇ ਤੇ
ਕਿਥੋਂ ਸ਼ੋਕ ਦੀ ਚੁਭੀ ਹੈ ਅਣੀ ਤੈਨੂੰ?
ਅੱਖੋਂ ਨੀਰ ਤੇ ਮੁਖੋਂ ਹੈ ਆਹ ਨਿਕਲੇ,
ਚਿੰਤਾ ਕਿੱਧਰੋਂ ਵਾਪਰੀ ਘਣੀ ਤੈਨੂੰ?

ਹੱਥ ਜੋੜਕੇ ਸੀਸ ਨਿਵਾਇ ਕੇਂਹਦੀ-
ਅੱਜ ਆਣ ਕੁਵੱਲੜੀ ਬਣੀ ਮੈਨੂੰ।
ਮੇਰੇ ਪਤੀ ਜੀ ਆਇਕੇ ਸਫਲ ਹੋਏ,
ਸਿੰਘ ਸਜੇ ਤੇ ਆਪਦੇ ਦਾਸ ਹੋਏ;
ਚਰਨੀਂ ਲੱਗਕੇ ਆਪਦੇ, ਜੰਗ ਅੰਦਰ,
ਸਨਮੁਖ ਜੂਝ ਬੈਕੁੰਠ ਦੇ ਵਾਸਿ ਹੋਏ;
ਨਾਮ ਜਪਦਿਆਂ ਸੱਚ ਕਮਾਂਦਿਆਂ ਦੇ,
ਸ਼ਰਨ ਆਪ ਦੀ ਸਫਲ ਸੁਆਸ ਹੋਏ।
ਕਰਤਬ ਪਿਤਾ ਦੇ ਸੋਹਿਣੇ ਰਹੇ ਪਿੱਛੇ,
ਪੁੱਤਾਂ ਵਾਸਤੇ ਪੂਰਨੇ ਖਾਸ ਹੋਏ।
ਦੋਇ ਪੁੱਤ ਬੀ ਸਿੰਘ ਹੋ ਬੀਰ ਬਾਂਕੇ
ਝੰਡੇ ਆਪ ਦੇ ਹੇਠ ਆ ਖੜੇ ਹੋਏ।
ਨਾਲ ਵੈਰੀਆਂ ਦੂਹੀਆਂ ਜੰਗ ਕਰਦੇ,
ਬੀਰ ਬਾਂਕਰੇ ਸੂਰਮੇ ਲੜੇ ਦੋਏ।
ਸਿੱਖੀ ਸਿਦਕ ਦੇ ਨਾਲ ਨਿਬਾਹੁੰਦੇ ਓ,
ਘਾਟ ਮੌਤ ਦੇ 'ਨਾਮ' ਵਿਚ ਚੜ੍ਹ ਸੋਏ।
ਹੋ ਸ਼ਹੀਦ ਉਹ ਗਏ ਸੰਸਾਰ ਉੱਤੋਂ,
ਏਹ ਦੋ ਨੈਣ ਬੀ ਉਨ੍ਹਾਂ ਨੂੰ ਨਹੀਂ ਰੋਏ।
ਹੁਣ ਹੈ ਤੀਸਰਾ ਪੁੱਤ ਜੋ ਰਹੇ ਬਾਕੀ
ਉਸਨੂੰ ਜੂੜਕੇ ਤਾਪ ਨੇ ਆਨ ਫੜਿਆ;
ਕੁਝ ਸੁੱਧ ਨਾ ਬੁਧ ਹੈ ਹੋਸ਼ ਉਸਨੂੰ,
ਬਲ ਹਾਰ ਦਿੱਤੀ, ਮੰਜੇ ਨਾਲ ਜੜਿਆ।
ਲੱਛਣ ਦੱਸਦੇ ਬਚੇਗਾ ਨਹੀਂ ਬੱਚਾ,
ਜੇਕਰ ਐਕੁਰਾਂ ਤਾਪ ਹੀ ਰਿਹਾ ਚੜ੍ਹਿਆ।
ਮੈਂ ਹਾਂ ਭਟਕਦੀ, ਬਾਉਲੀ ਹੋਇ ਛਿੱਥੀ,
ਏਸ ਸ਼ੋਕ ਦਾ ਮੁੱਝ ਨੂੰ ਸੱਪ ਲੜਿਆ।
ਉਸਦੀ ਮੌਤ ਦਾ ਸ਼ੋਕ ਨਾ ਰਤੀ ਮੈਨੂੰ,
'ਜਾਈਂ ਜਾਂਵਦਾ ਦੇਖਕੇ ਰੋਵਨੀ ਹਾਂ,
ਨਹੀਂ ਸਫਲ ਚੱਲੀ ਦੇਹ ਵਿੱਚ ਸੇਵਾ,
ਵਜਾਕੁਲ ਏਸ ਕਰਕੇ ਬਹੁਤ ਹੋਵਨੀ ਹਾਂ।
ਉਸਨੂੰ ਕਰੋ ਰਾਜ਼ੀ, ਲਾਓ ਵਿੱਚ ਸੇਵਾ,
ਚਰਨ ਹੰਝੂਆਂ ਨਾਲ ਮੈਂ ਧੋਵਨੀ ਹਾਂ।
ਜੇਕਰ ਅੰਤ ਬੀ ਨਿਕਟ ਹੈ ਲਓ ਸੇਵਾ,
ਮਰੇ ਵਿੱਚ ਸੇਵਾ, ਬਿਨੈ ਗੋਵਨੀ ਹਾਂ।
ਦਾਸੀ ਸਿੰਘਣੀ ਆਪਦੇ ਸੁਧਾ ਕੀਤੀ,
ਲਾਜ ਸੁਧਾ ਦੀ ਆਪ ਨੇ ਰੱਖਣੀ ਹੈ,
ਐਵੇਂ ਗਿਆਂ ਪੁਣੀਵੇਗੀ ਕੁੱਖ ਮੇਰੀ,
ਲੋਕੀ ਕਹਣਗੇ ਸਿੰਘਣੀ ਸੱਖਣੀ ਹੈ।
ਬਿਰਦ ਬਾਣੇ ਨੂੰ ਆਪ ਸੰਭਾਲਦੇ ਹੋ,
ਜਾਨ ਪੁਤ ਦੀ ਤੁਸਾਂ ਹੀ ਰੱਖਣੀ ਹੈ।
ਫੇਰ ਸਫਲ ਕਰਨੀ ਵਿਚ ਲਾਇ ਸੇਵਾ,
ਸੇਵਾ ਬਾਹਰ ਨਾ ਮੌਤ ਨੇ ਭੱਖਣੀ ਹੈ।"

ਗੁਰੂ ਜੀ—

ਧੰਨ ਧੰਨ ਹੈ ਸਿੰਘਣੀ ਸਿਦਕ ਤੇਰਾ
ਜੀਵਨ ਮੁਕਤ ਹੈਂ ਤੂੰ ਸੰਸਾਰ ਅੰਦਰ।
ਭਲੇ ਜਗਤ ਦੇ ਵਾਸਤੇ ਆਪ ਮੋਈ,
ਵੰਸ ਭੇਟ ਕੀਤੀ ਵਿੱਚ ਸੇਵ ਮੰਦਰ।
ਮੌਤ ਪਾਪੀਆਂ ਫੜਦੀਏ ਜਿਵੇਂ ਬਿੱਲੀ

*ਇਹ ਪ੍ਰਸੰਗ ਸੰ: ੪੩੫ ਨਾ: ਦੇ ਗੁਰਪੁਰਬ ਪਰ ਪ੍ਰਕਾਸ਼ਿਆ ਸੀ।

ਚੂਹਾ ਪਕੜ ਲੈਂਦੀ ਅਪਨੇ ਮੂੰਹ ਅੰਦਰ।
ਸੇਵਾ ਵਾਲਿਆਂ ਐਕੁਰਾਂ ਫੜੇ ਜਿੱਕੁਰ,
ਅਪਨੇ ਬੱਚਿਆਂ ਫੜੇ,ਨਾ ਲਗੇ ਦੰਦਰ।*
ਤੇਰਾ ਪੁੱਤ ਨਾ ਮੌਤ ਦਾ ਬਣੂੰ ਚੂਹਾ,
ਤੇਰੇ ਸਿਦਕ ਨੇ ਓਸਨੂੰ ਰੱਖਿਆ ਏ;
ਰਾਜੀ ਹੋਇਕੇ ਕਰੇਗਾ ਪੰਥ ਸੇਵਾ,
ਅੰਮ੍ਰਿਤ ਰੱਬ ਦਾ ਓਸ ਨੇ ਚੱਖਿਆ ਏ।
ਡੋਲ ਮੂਲ ਨਾਂ ਗੁਰਮੁਖੇ ਰਹੋ ਤਕੜੀ,
ਤੇਰੇ ਪੁੱਤ ਨੇ ਮੌਤ ਨੂੰ ਧੱਕਿਆ ਏ।
ਸਫਲ ਹੋਇਗਾ ਸੇਵ ਕਮਾਂਵਦਾ ਓ,
ਜਾਨ ਕਾਲ ਨੂੰ ਓਸਨੇ ਭੱਵਿਆ ਏ।
ਸੇਵਾ ਵਿੱਚ ਓਹ ਸੀਸ ਨੂੰ ਕਰੂ ਭੇਟਾ,
ਤੇਰੀ ਸਿਕ ਪੂਰੀ ਸਾਈਂ ਆਪ ਕਰਸੀ।
ਜਨਮ ਮਰਨ ਦੇ ਵਿਚ ਨਾ ਫੇਰ ਆਵੇ,
ਕਾਇਰਾਂ ਵਾਂਙ ਨਾ ਕਦੀ ਬੀ ਓਹ ਮਰਸੀ।
ਤਰੇ ਪਤੀ ਤੇ ਪੁੱਤ, ਤੂੰ ਆਪ ਤਰੀਓਂ,
ਤਿਵੇਂ ਭੈਜਲੇ ਨੂੰ ਤੀਜਾ ਪੁੱਤ ਤਰਸੀ।
ਜੀਵਨ ਮੁਕਤ ਹੋ ਮਿਲੇਗਾ ਪਿਤਾ ਤਾਈਂ,
ਚਰਨ ਪ੍ਰਭੂ ਦੇ ਨਿੱਤ ਹੀ ਨਿੱਤ ਪਰਸੀ।

ਸੁਣੋਂ ਖਾਲਸਾ ਪਜਾਰਿਓ! ਭੈਣ ਵੀਰੋ!
ਤੁਸਾਂ ਸੇਵ ਦਾ ਚਾਉ ਹੈ ਕਦੀ ਆਯਾ?
ਕਦੀ ਆਪ ਕੀਤੀ ਕਦੀ ਸੋਚ ਆਈ,
ਕਦੀ ਵੰਸ ਨੂੰ ਸੇਵ ਦੇ ਵਿਚ ਲਾਯਾ?
ਗੁਰੂ ਪੰਥ ਤੇ ਦੇਸ ਜਗਤ ਸੰਦੀ,
ਸੇਵਾ ਨਾਲ ਬੀ ਕਦੀ ਪਿਆਰ ਪਾਯਾ।
'ਸੇਵਾ' ਬਾਝ ਨਾਂ ਹੋਂਵਦੇ ਰਾਸ ਕਾਰਜ,
'ਨਾਮ'ਬਾਝ ਨਾ ਕਿਸੇ ਨੇ ਪ੍ਰਭੂ ਪਾਇਆ॥

—o—

ਸੂਚਨਾ—ਇਧਰ ਤਾਂ ਆਤਮ ਰੰਗ ਖੁਲ੍ਹਦੇ ਸਨ ਉਧਰ ਜੰਗ ਜਦਲ ਆ ਪੈਂਦੇ ਸਨ,ਜਿਸ ਲਈ ਪੂਰੀ ਤਯਾਰੀ ਚੜ੍ਹਦੀਆਂ ਕਲਾਂ ਦੀ ਹੁੰਦੀ ਸੀ। ਪਹਾੜੀਆਂ ਨੇ ਮੁੜ ਜੁਧ ਰਚਾਯਾ,ਜਮਤੁਲੇ ਗੁਜਰ ਨੂੰ ਨਾਲ ਲਿਆ, ਘੋਰ ਸੰਗ੍ਰਾਮ ਮਚਿਆ, ਜਮਤੁਲਾ ਮਾਰਿਆ ਗਿਆ। ਪਹਾੜੀਆਂ ਬੜੇ ਸਾਮਾਨ ਕੀਤੇ ਹੋਏ ਸਨ, ਉਧਰੋਂ ਖਾਲਸਾ ਭੀ ਪੰਜਾਬ ਤੋਂ ਧਾਈਆਂ ਕਰਕੇ ਬੜੀ ਗਿਣਤੀ ਵਿਚ ਅਨੰਦ ਪੁਰ ਫੇਰ ਆ ਗਿਆ, ਰੋਜ ਜੰਗ ਵਧ ਤੋਂ ਵਧ ਮਚੇ, ਮਸਤ ਹਾਥੀ ਦਾ ਕਿਲੇ ਤੇ ਆਉਣਾ, ਸਿੰਘਾਂ ਦਾ ਉਸਨੂੰ ਜ਼ਖਮੀ ਕਰਕੇ ਮੋੜਨਾ, ਰਾਜੇ ਕੇਸਰੀ ਸਿੰਹੁ ਨੂੰ ਉਦੇ ਸਿੰਘ ਨੇ ਰਣਤਤੇ ਵਿਚ ਮਾਰ ਲੈਣਾ ਆਦਿ ਹਾਲ ਵਰਤਦੇ ਰਹੇ। ਰਾਜਿਆਂ ਦੀ ਸੈਨਾਂਬੀਸ ਹਜ਼ਾਰ ਹੋ ਗਈ, ਜੰਗ ਕਰੜੇ ਹੋਏ,ਪਰ ਰਾਜੇਫਤਹਨਾਂਪਾ ਸਕੇ। ਅਖੀਰ ਉਨ੍ਹਾਂ ਨੇ ਗਊ ਦਾ ਵਾਸਤਾ ਪਾਕੇ ਕਹ ਘੱਲਿਆ ਕਿ ਇਕ ਦਿਨ ਲਈ ਤੁਸੀ ਅਨੰਦਪੁਰ ਛੱਡੋ ਤਾਂ ਅਸੀਂ ਮੁੜ ਜਾਵਾਂਗੇ। ਗੁਰੂ ਜੀ ਨੇ ਸਿੱਖਾਂ ਨੂੰ ਕਿਹਾ: ਏਹ ਝੂਠੇ ਹਨ, ਇਹਨਾਂ ਦਾ ਇਤਬਾਰ ਨਹੀਂ ਕਰਨਾ, ਆਓ ਪਰਤਾਵਾ ਕਰਕੇ ਦੱਸੀਏ। ਅਗਲੇ ਦਿਨ ਆਪ ਡੇਢ ਕੋਹ ਪਰੇ ਉਚੇ ਥਾਂ ਜਾ ਬੈਠੇ, ਜਿਥੇ ਹੁਣ ਨਿਰਮੋਹ ਨਾਮੇ ਪਿੰਡ ਹੈ। ਰਾਜਿਆਂ ਨੇ ਹੁਣ ਗੁਰੂ ਜੀ ਨੂੰ ਕਿਲੇ ਕੋਟ ਮੋਰਚਿਆਂ ਤੋਂ ਬਾਹਰ ਰੜੇ ਮੈਦਾਨ ਵਿਚ ਵੇਖ ਘੇਰਾ ਪਾਣ ਦਾ ਮਤਾ ਕੀਤਾ ਤੇ ਇਕ ਗੋਲੰਦਾਜ਼ ਨੇ ਉਚੇ ਥਾਓਂ ਤੋਪ ਦਾ ਗੋਲਾ ਗੁਰੂ ਜੀ ਉਤੇ ਨਿਸ਼ਾਨਾ ਕੀਤਾ, ਜਿਸਦਾ ਹਾਲ ਅਗਲੇ ਛੰਦ ਵਿਚ ਹੈ:—

*ਦੰਦ ਦੀ ਚੋਭ

## ੩੮. ਰੱਬ ਰਾਖਾ ਤੇਰਾ ਰਬ ਰਾਖਾ*

ਘੇਰਾ ਪੈ ਗਿਆ ਕਹਰ ਕਹਾਰ ਵਾਲਾ
ਨਿਰਮੋਹ ਪਿੰਡ ਦੇ ਰਸਤੜੇ ਬੰਦ ਹੋਏ।
ਇਕ ਤੋਪਚੀ ਬੜਾ ਨਿਸ਼ਾਨਚੀ ਸੀ,
ਉਸਨੇ ਤੋਪਾਂ ਦੇ ਮੂੰਹ ਇਕ ਵੱਲ ਛੋਏ।
ਗੁਰੂ ਤਕ ਪਲੰਘ ਤੇ ਬੈਠੜੇ ਉਂਨਾਂ
ਗੋਲੇ ਛੱਡ ਦਿੱਤੇ ਅੱਗ ਟੰਗ ਭੋਏ।
ਪੱਖੇ ਝੱਲਦੇ ਰਾਮ ਸਿੰਘ ਸਿਖ ਤਾਈਂ
ਗੋਲੇ ਫੁੰਡਿਆਂ, ਸੁਆਸ ਉਸ ਸਫਲ ਹੋਏ।
ਚੜ੍ਹਦੀਆਂ ਕਲਾਂ ਤੇ ਕਦੇ ਨਾ ਡਰਨ ਵਾਲੇ
ਗੁਰੂ ਉੱਠ ਕਮਾਨ ਸੰਭਾਲੀਆ ਨੇ,
ਪਹਲੇ ਇਸਤੋਂ ਕਿ ਤੋਪਚੀ ਭਰੇ ਗੋਲਾ
ਗੁਰਾਂ ਧਨੁਖ ਦੀ ਧੌਣ ਭੁਆਲੀਆ ਜੇ,
ਨਾਗਨ ਵਾਂਗ ਇਕ ਸ਼ੂਕਦਾ ਤੀਰ ਟੁਰਜਾ
ਦੇਹੀ ਤੋਪਚੀ ਭੁਇੰ ਸੁਆਲੀਆ ਜੇ।
ਦੂਜਾ ਤੋਪਚੀ ਵੀਰ ਸੀ ਪਹਲੜੇ ਦਾ,
ਸ਼ਿਸਤ ਓਸਨੇ ਫੇਰ ਤਕਾਲੀਆ ਜੇ।

ਦੂਜਾ ਤੀਰ ਟੁਰਿਆ ਫਿਰ ਸ਼ੂਕਦਾ ਇਕ
ਉਸਨੇ ਫੁੰਡਿਆ ਤੋਪਚੀ ਦੂਸਰੇ ਨੂੰ,
ਧਰਾ ਡੇਗਿਆ ਤੋਪ ਭਟੰਦੜੇ ਨੂੰ
ਖਾਕ ਮੇਲਿਆ ਗਰਬ ਵਿੱਚ ਬੂਸਰੇ ਨੂੰ।
ਦਿਲ ਟੁੱਟਿਆ, ਰਾਜਿਆਂ ਪੈਰ ਮੋੜੇ
ਦਿਲੀਘਾਟ ਪੈਂਦੀ ਜਿਵੇਂ ਹੁੱਸੜੇ ਨੂੰ।
ਹਾਰ, ਜਿਤ ਕੇ; ਜਿਤ ਕੇ ਹਾਰ ਆਏ?
ਉੱਤਰ ਕੀਹ ਦੇਵਣ ਗੱਲ ਪੁੱਛੜੇ ਨੂੰ।
ਕਲਗੀ ਵਾਲੇ ਨੇ ਕਦੇ ਨ ਖੌਫ ਖਾਧਾ,
ਢੰਹਦੀ ਕਲਾਂ ਦੇ ਕਦੇ ਨਾ ਹੇਠ ਆਏ।
ਬਿਰਤੀ ਤੌਖਲੇ ਦੀ ਓਹਨਾਂ ਮੇਟ ਸਿੱਟੀ
ਚੜ੍ਹਦੀ ਕਲਾਂ ਦੇ ਦੇਸ ਨੂੰ ਸਬਕ ਪਾਏ।
ਕੱਢ ਤੌਖਲੇ ਲਾਹੇ ਵਿੱਚ ਆਣ ਰੱਖੇ
ਸਿਦਕ ਰੱਬ ਦੇ ਨਾਲ ਸਨ ਪ੍ਰਾਣ ਪਾਏ।
ਜੀਵਨ ਹੁਕਮ ਦਾ ਉੱਦਮ ਤੇ ਭਜਨਵਾਲਾ
ਦੇਸ ਆਪਣੇ ਤਈਂ ਸਿਖਾਲਿ ਆਏ।

—o—

ਸੂਚਨਾ—ਇਸ ਪ੍ਰਕਾਰ ਰਾਜੇ ਆਪਣੀ ਸੌਂਹ ਭੰਨਕੇ ਤੇ ਫੇਰ ਮੂੰਹਦੀ ਖਾਕੇ ਘਰੀਂ ਮੁੜ ਗਏ। ਇਹ ਹਾਲ ੧੭੫੮ ਬਿ: ਦੇ ਹਨ। ਹੁਣ ਗੁਰੂ ਜੀ ਨੇ ਅਨੰਦ ਪੁਰ ਦੇ ਸਭ ਥਾਂ ਮੁਰੰਮਤ ਕਰਾਏ ਤੇ ਸਭ ਸਾਮਾਨ ਪੂਰੇ ਕੀਤੇ। ਇਧਰ ਆਤਮ ਰੰਗ ਦੇ ਅਨੇਕਾਂ ਪ੍ਰਸੰਗ ਵਰਤਦੇ ਰਹੇ। ਗੁਰਸਿਖਾਂ ਦੇ ਗੁਰੂਪ੍ਰੀਤ ਵਿੱਚ ਆਗਯਾ ਮੰਨਣ ਤੇ ਗੁਰੂ ਦੇ ਉਨ੍ਹਾਂ ਨਾਲ ਪਜਾਰ ਦੀਆਂ ਵਾਰਤਾਂ ਦੀ ਵੰਨਗੀਲਈ ਦੇਖੋ ਅਗਲਾ ਪ੍ਰਸੰਗ:—

## ੩੯—ਪ੍ਰਸੰਗ ਭਾਈ ਜੋਗਾ ਸਿੰਘ‡

ਵਿੱਚ ਪਸ਼ੌਰ ਰਚੀ ਹੈ ਸ਼ਾਦੀ,
ਕਾਜ ਪਿਆ ਹੈ ਹੋਵੇ,
ਸੰਗਤ ਜੁੜੀ ਦੀਵਾਨ ਸਜਜਾ ਹੈ,
ਵਿੱਚ ਗੁਰੂ ਗ੍ਰੰਥ ਸੁਹਾਵੇ।
ਸਿੰਘ ਗੁਰੂ ਦਸਮੇਂ ਦਾ ਪਜਾਰਾ,
ਜੋਗਾ ਸਿੰਘ ਕਹਾਵੇ,

---

*ਇਹ ਪ੍ਰਸੰਗ ਸੰ: ੪੪੮ ਨਾ: ਦੇ ਗੁਰਪੁਰਬ ਪਰ ਖਾਲਸਾ ਸਮਾਚਾਰ ਵਿੱਚ ਪ੍ਰਕਾਸ਼ਿਆ ਸੀ। †ਉਸਨੇ।

‡ ਇਹ ਪ੍ਰਸੰਗ ਸੰ: ੪੩੭ ਨਾ: ਦੇ ਗੁਰਪੁਰਬ ਪਰ ਪ੍ਰਕਾਸ਼ਿਆ ਸੀ।

ਜਿਸਦਾ ਵਿਆਹ ਪਿਆ ਹੈ ਹੋਵੇ,
ਦਿਲ ਗੁਰ ਚਰਨ ਧਿਆਵੇ।
ਕਾਰਜ ਭੁਗਤ ਰਿਹਾ ਸੀ ਜਦ ਹੀ,
ਲਾਵਾਂ ਸੀਗਾ ਲੈਂਦਾ,
ਦੋ ਲਾਵਾਂ ਪੜ੍ਹ ਲਈਆਂ ਪਾਠੀ,
ਬਾਕੀ ਸੀ ਅੱਧ ਰੈਂਹਦਾ।
ਇਕ ਗੁਰੂ ਦਾ ਸਿੱਖ ਪਿਆਰਾ
ਆਨੰਦ ਪੁਰ ਤੋਂ ਆਯਾ,
ਓਸੇ ਦਸ਼ਾ, ਬਿਨਾਂ ਕੁਝ ਦੇਰੀ,
ਕਾਗਤ ਹੱਥ ਫੜਾਯਾ।
ਲੈ ਜੋਗਾ ਸਿੰਘ ਪਤ੍ਰ ਗੁਰਾਂ ਦਾ,
ਸੀਸ ਆਪਣੇ ਧਰਿਆ,
ਫਿਰ ਖੋਲ੍ਹਯਾ ਤੇ ਉੱਚਾ ਕਰਕੇ
ਅੱਖਾਂ ਅੱਗੇ ਕਰਿਆ।
ਵਾਚੇ ਗੁਰ ਦੀ ਆਇਸ ਉਸ ਵਿਚ,
ਸਤਿਗੁਰ ਕੀ ਫੁਰਮਾਵੇ:—
"ਜੋਗਾ ਸਿੰਘ ਸਿੱਖ ਹੈ ਮੇਰਾ,
ਪੜ੍ਹਦਿਆਂ ਹੀ ਤੁਰ ਆਵੇ,
"ਜਿਸ ਹਾਲਤ ਵਿਚ ਹੋਵੇ ਪਜਾਰਾ
ਰਤਾ ਨਾ ਢਿੱਲ ਲਗਾਵੇ,
"ਆਨੰਦ ਪੁਰ ਨੂੰ ਤੁਰੇ ਤੁਰਤ ਹੀ,
ਇਕ ਪਲ ਬਿਲਮ ਨ ਲਾਵੇ।"
ਪੜ੍ਹ ਅਰਦਾਸ ਨੈਣ ਤੇ ਲਾਈ,
'ਸ਼ੁਕਰ ਸ਼ੁਕਰ' ਮੂੰਹੁੰ ਕੀਤਾ,
ਮਸਤਕ ਟੇਕ ਗੁਰੂ ਗ੍ਰੰਥ ਅੱਗੇ
ਬਾਹਰ ਦਾ ਰਾਹ ਲੀਤਾ।
ਸਾਕ ਪਿਆਰੇ, ਨਾਤੇ ਸਹੁਰੇ,
ਸੰਗਤ ਕੈਂਹਦੀ: "ਭਾਈ
ਅਧਵਾਟੇ ਤੂੰ ਵਿਆਹ ਨੂੰ ਛੱਡੇਂ,
ਇਹ ਕੀ ਜੀ ਨੂੰ ਭਾਈ?"
ਓਸ ਕਿਹਾ:"ਸਤਗੁਰ ਨੇ ਸੱਦਿਆ,
ਮੈਂ ਕੀਕੂੰ ਰਹ ਸੱਕਾਂ?
ਕਾਰਜ ਆਪੇ ਹੋਣ ਜਗਤ ਦੇ,
ਮੈਂ ਗੁਰ ਮਰਜ਼ੀ ਤੱਕਾਂ।"

ਸੁਣਕੇ ਹੁਕਮ ਗੁਰੂ ਦਾ ਸੰਗਤ,
ਨਾਲ ਅਦਬ ਦੇ ਹੋਈ,
ਸਭ ਨੇ ਗਲ ਵਿਚ ਪੱਲਾ ਪਾਯਾ,
ਹੱਥਾਂ ਜੋੜ ਖਲੋਈ:
"ਧੰਨ ਗੁਰੂ, ਧੰਨ ਸਿਖ ਪਿਆਰੇ,
ਸਿਦਕ ਨਿਬਾਹਵੇ ਆਪੇ।
ਆਪੇ ਦੇਵੇ ਆਪੇ ਲੇਵੇ,
ਆਪੇ ਜਾਪੇ ਮਾਪੇ।
ਸਿਦਕ ਦਿਈਂ,ਫਿਰ ਡੋਲ ਨ ਦੇਈਂ,
ਆਪੇ ਪੱਕ ਰਹਾਵੀਂ,
ਆਪ ਲਿਆ ਈ ਲੜ ਲਾ ਸਾਨੂੰ,
ਆਪੇ ਤੋੜ ਚੜ੍ਹਾਵੀਂ।"
ਨੈਣ ਭਰੇ ਜਲ ਨਾਲ ਸਭਸ ਦੇ,
ਦੇਖ ਸਿਖ ਦੀ ਸਿੱਖੀ,
ਨਾਲ ਅਦਬ ਦੇ ਦਿਲ ਭਰ ਆਏ,
ਘਾਲ ਦੇਖ ਕੇ ਤਿੱਖੀ।
ਵਾਲੋਂ ਨਿੱਕੀ ਗੁਰ ਦੀ ਸਿੱਖੀ,
ਖੰਨਿਓਂ ਤਿੱਖੀ ਕੈਂਹਦੇ,
ਪਰ ਜੋ ਧਾਰਨ ਨਾਲ ਸਿਦਕ ਦੇ,
ਬਹੁਤ ਸੁਖਾਲੀ ਲੈਂਦੇ।
ਜੋਗਾ ਸਿੰਘ ਉਠ ਤੁਰਿਆ ਸੀਗਾ,
ਪਿੱਠ ਨ ਫਿਰਕੇ ਮੋੜੀ,
ਪਿਛੋਂ ਜਾਕੇ ਵੀਰ ਪਿਆਰੇ;
ਪਹੁੰਚਾਈ ਇਕ ਘੋੜੀ।
ਵਗੋ ਤਗੀ ਸਿੰਘ ਚਲਿਆ ਜਾਵੇ,
ਦਿਲ ਸਿਦਕਾਂ ਵਿਚ ਭਰਿਆ,
ਉਛਲ ਪਿਆ, ਵਿਚ ਖੁਸ਼ੀਆਂ ਆਯਾ,
ਖੁਸ਼ੀਓਂ ਹਉਂ ਵਿਚ ਵੜਿਆ।
ਜਦ ਲਾਹੌਰ ਵਿਖੇ ਉਹ ਆਯਾ,
ਸੋਚੇ, ਗੁਰੂ ਪਜਾਰੇ!
ਸਿਦਕ ਨਿਬਾਹਿਆ ਆਪ ਦਾਸ ਤੋਂ,
ਤੈਥੋਂ ਹਾਂ ਬਲਿਹਾਰੇ।
ਫਿਰ ਅੰਮ੍ਰਿਤਸਰ ਦਰਸ਼ਨ ਕੀਤਾ,
ਕਰ ਸ਼ੁਕਰਾਨਾ ਤੁਰਿਆ,

ਹਉਮੈ ਫਿਰ ਦਿਲ ਅੰਦਰ ਆਈ
ਰੂਪ ਨ ਪਰਗਟ ਕਰਿਆ ।
ਜਿਉਂ ਜਿਉਂ ਪੈਂਡਾ ਮੁਕਦਾ ਜਾਵੇ,
ਹਉਮੈਂ ਵਧਦੀ ਜਾਵੇ,
ਦਿਲ ਆਖੇ ਮੈਂ ਚੰਗੀ ਕੀਤੀ,
ਹੁਣ ਗੁਰ ਮਿਹਰ ਕਰਾਵੇ ।
ਗੁਰੂ ਤੁੱਠ ਹੁਣ ਪਊ ਦਾਸ ਤੇ
ਕਾਰਜ ਪੂਰਾ ਹੋਊ ।
ਗੁਰੂ ਕਹੂ 'ਵਾਹ ਸਿੱਖ ਪਿਆਰੇ !'
ਹੁਣ ਸਿੱਖ ਕਦੀ ਨ ਰੋਊ ।
ਜਦੋਂ ਜਲੰਧਰ ਪਹੁੰਚਾ ਜਾ ਕੇ,
ਦਿਲ ਆਖੇ: 'ਸੁਣ ਪਿਆਰੇ !
ਕਾਰਜ ਸਿੱਖਾਂ ਵਾਲਾ ਕੀਤਾ,
ਜਾਵਾਂ ਮੈਂ ਬਲਿਹਾਰੇ' ।
ਆਪਾ ਚੀਨਣ, ਆਪਾ ਖੋਜਣ,
ਆਪਾ ਭਾਲਣ ਵਾਦੀ
ਸਿੰਘ ਜੋ ਹਿਰਦੇ ਹਰਦਮ ਰਖਦੇ–
ਇਸ ਹਿਰਦਓਂ ਉਠ ਲਾਦੀ ।
'ਮੈਂ' ਹੁਣ ਵਧੀ, ਖਿੱਲਰੀ ਹਉਮੈਂ,
ਬੁੱਧ ਅਛਾਦਨ ਹੋਈ,
ਲਿਵ ਦੀ ਤਾਰ ਅੰਦਰੋਂ ਖਿਸਕੀ,
ਨਿਰੀ ਖੁਸ਼ੀ ਦਿਲ ਢੋਈ ।
ਹਉਮੈ-ਖੁਸ਼ੀ ਧਸੀ ਜੀ ਅੰਦਰ
–ਵਿਚ ਸਰੀਰੇ ਆਈ–
ਰਿਦਾ ਸਿੰਘਾਸਨ ਸਤਿਗੁਰ ਸੰਦਾ
ਸੁੰਞ ਪਿਆ ਵਿਚਕਾਈ ।
ਜਦ ਹੁਸ਼ਿਆਰਪੁਰੇ ਜਾ ਵੜਿਆ
ਜਾ ਕੇ ਡੇਰਾ ਲਾਇਆ,
ਚੜ੍ਹਦੀ ਕਲਾ ਘੁਸਾਈ ਵਾਲਾ
ਸਿੰਘ ਉਚੇਰਾ ਆਇਆ ।
ਬਸਤਰ ਪਹਨ ਨਵੇਂ ਉਸ ਲੀਤੇ,
ਸੈਰ ਕਰਨ ਉਠ ਤੁਰਿਆ ।
'ਪਾਠ' ਸਮਾਂ ਬੀ ਯਾਦ ਨ ਆਇਆ,
ਫੁਰਨਾ 'ਨਾਮ' ਨ ਫੁਰਿਆ ।

ਅੰਕਸੁ ਹਾਥੀ ਸਿਰ ਤੋਂ ਡਿੱਗਾ,
ਰਿਹਾ ਮਹਾਵਤ ਨਾਹੀਂ,
ਮਨ ਮੈਗਲ ਮਤਵਾਲਾ ਹੋਇਆ,
ਹਉਮੈ ਮਦਰਾ ਮਾਹੀਂ ।
ਨਜ਼ਰ ਪਈ ਇਕ ਨਾਰ ਸਲੋਨੀ,
ਮਨ ਮਤਵਾਲਾ ਮੋਹਿਆ,
ਖਿਚ ਖਾ ਗਿਆ ਰੂਪ ਦੇ ਉਸਦੀ,
ਭਲਾ ਬੁਰਾ ਨਾ ਸੋਹਿਆ ।
ਰਹ ਗਿਆ ਖੜਾ ਉਬਾਈਂ ਤਕਦਾ
ਨਜ਼ਰ ਨਿਸ਼ਾਨੇ ਗੱਡੀ,
ਆਪਾ ਗਿਆ, ਗਿਆ ਨਾ ਮੁੜਿਆ,
ਮੁੜੀ ਨ ਸੁਰਤ ਜੁ ਛੱਡੀ ।
ਪਰ ਹੁਣ ਉਸਦੀਆਂ ਅੱਖਾਂ ਅੱਗੇ
ਸੂਰਤ ਬਦਲੀ ਖਾਧੀ,
ਚਿਹਰਾ ਨਾਰ ਲੋਪ ਪਿਆ ਹੋਵੇ,
ਮੂਰਤ ਬਣੇ ਸੁਆਦੀ ।
ਹੱਥ ਵਿੱਚ ਖੜਗ, ਨਜ਼ਰ ਵਿਚ ਗੁੱਸਾ,
ਭਵਾਂ ਕਮਾਨ ਚੜ੍ਹਾਈਆਂ,
ਘੂਰੀ-ਤੀਰ ਨਿਸ਼ਾਨ ਤਕਾਯਾ,
ਝਿੜਕਾਂ-ਤਜਾਰ ਹਵਾਈਆਂ ।*
ਤਕ ਏ ਰੂਪ ਸਰੂਪ ਅਨੂਪਮ
ਸੂਰਜ ਵਾਂਙੂ ਲਸਦਾ,
ਮੋਹਨਿਦ੍ਰਾ ਤੋਂ ਜੋਗੀ ਜਾਗਯਾ,
ਕੁਛ ਰੋਂਦਾ, ਕੁਛ ਹੱਸਦਾ ।
ਫਿਰ ਇਕ ਸਹਮ ਛਾ ਗਿਆ ਦਿਲ ਤੇ
ਤੱਕ ਨਾ ਸਨਮੁੱਖ ਸੱਕੇ,
ਨਜ਼ਰ ਉਤਾਹਾਂ ਚੱਕੇ ਫਿਰ ਫਿਰ,
ਡਿੱਗੇ ਖਾ ਜਕਤੱਕੇ ।
ਪੈਰ ਅਟਕ ਹੁਣ ਪਿੱਛੇ ਮੁੜਿਆ,
ਡੇਰੇ ਨੂੰ ਤੁਰ ਆਯਾ ।
ਪਸਚਾਤਾਪ ਘੇਰਿਆ ਆ ਕੇ,
ਹਉਮੈਂ ਨਸ਼ਾ ਨਸਾਇਆ ।

*ਇਕ ਪ੍ਰਕਾਰ ਦੀ ਬਾਰੂਦ ਨਾਲ ਚੱਲਣ ਵਾਲੀ ਸ਼ੈ ॥

ਸਮਝ ਪਈ:—ਏ ਅਸਲਾ ਮੇਰਾ,
ਮੈਂ ਪਾਪੀ, ਸਾਂ ਪਾਪੀ,
ਮੈਂ ਵਿਚ ਸ਼ਕਤ ਨ ਕੋਈ ਸੀਗੀ,
ਸਾਂ ਅਤਿ ਨੀਚ ਸਰਾਪੀ ।
ਗੁਰ ਨੇ ਕੀੜੀ ਲਜੀ ਨਿਵਾਜ ਸੀ,
ਅਪਨੀ ਦਾਯਾ ਕੀਤੀ,
ਮੈਂ ਦਾਯਾ ਦੀ ਕਦਰ ਨਾ ਜਾਣੀ,
ਚੁੱਕੀ ਆਪ ਅਨੀਤੀ ।
ਹਉਮੈਂ ਆਨ ਘੇਰਿਆ ਮੈਨੂੰ,
'ਹਰਿ ਮੂਰਤਿ' ਬਿਸਰਾਈ ।
ਮੇਰੀ ਨੀਚ ਅਵਸਥਾ ਪਹਲੀ
ਹਿਰਦੇ ਮੇਰੇ ਆਈ,
ਜਿਸਨੇ ਨੀਚੋਂ ਨੀਚ ਬਨਾਯਾ,
ਫੁਰਨਾ ਨੀਚ ਫੁਰਾਯਾ;
ਬਾਣੀ,ਨਾਮ,ਧਜਾਨ ਤੋਂ ਚੁਕਿਆ
ਐਸੇ ਚੱਕਰ ਪਾਯਾ ।
ਪਾਪੋਂ ਭਾਰਾ ਪਾਪੀ ਹੋਇਆ,
ਪਾਪ ਸੰਕਲਪੇ ਆਇਆ,
ਹੋ ਗਿਆ ਪਾਪੀ ਫੁਰਨੇ ਫੁਰਦਿਆਂ
ਬਾਕੀ ਕੀਹ ਰਹਾਇਆ ?
ਦੇਖ ਦਿਲਾ! ਉਸ ਗੁਰ ਦੀ ਦਾਯਾ,
ਫਿਰ ਤੈਨੂੰ ਰਖ ਲਿੱਤਾ,
ਰਾਖੀ ਤੇਰੀ ਕਾਰਨ ਝਲਕਾ
ਰੂਪ ਆਪਣੇ ਦਿੱਤਾ ।
ਰੱਖ ਲਿਆ ਜਿਸ ਬੁਰੀ ਸੋਚ ਤੋਂ,
ਬੁਰਾ ਕਰਨ ਤੋਂ ਨਾਲੇ,
ਹੋਸ਼ ਕਰਾਈ ਨਾਲੇ ਤੈਨੂੰ,
ਰੋਕ ਲਏ ਖੁਟ ਚਾਲੇ ।
ਮੁੜ ਆਯੋਂ, ਗੁਰ ਮੋੜਿਆ ਆਪੇ,
ਜਾਂਦੀ ਗੁਰੂ ਰਹਾਈ;
ਟੁੱਟੀ ਆਪ ਬੰਧਾਈ ਗੁਰ ਨੇ,
ਆਪੇ ਹੋਇ ਸਹਾਈ ।
ਤੂੰ ਹੰਕਾਰ ਕਰੇਂਦਾ ਸੈਂ ਵੇ
ਮੈਂ ਗੁਰ ਹੁਕਮ ਕਮਾਵਾਂ—
ਵਿਚ ਰਜਾਹ ਛੱਡਕੇ ਦੂਰਜਾ
ਅਧਵਾਟੇ ਛੱਡ ਲਾਵਾਂ ।
ਦੱਸ ਜਿ ਸਿਦਕੀ ਐਸਾ ਸੈਂ ਤੂੰ,
ਸਿਦਕ ਗਿਆ ਓਹ ਕਿੱਥੇ !
ਮੈਂ ਗਿਆ ਸੁਸਰੀ ਵਾਂਗ ਸੁ ਸਾਰਾ
ਪਰਤਾਵਾ ਪਿਆ ਜਿੱਥੇ ।
ਏ ਦਾਯਾ ਸਤਿਗੁਰ ਦੀ ਸੀਗੀ
ਜਿਨ ਸੀ ਲੈ ਲੜ ਲਾਯਾ,
ਅਪਨੇ ਨਾਲ ਪੇਉਂਦ ਸੀ ਕੀਤਾ
"ਮੈਂ" ਨੂੰ ਮਾਰ ਮੁਕਾਇਆ ।
ਮੈਂ ਗੁਰ ਛਡ ਜਦੋਂ "ਮੈਂ" ਹੋਯਾ,
"ਮੈਂ" ਨੇ ਰੰਗ ਦਿਖਾਯਾ,
ਗਰਤ-ਘੋਰ ਵਿਚ ਲੈਕੇ ਚੱਲੀ,
ਫਿਰ ਗੁਰ ਪਕੜ ਕਢਾਯਾ।
ਧੰਨ ਗੁਰੂ ਸਿੱਖਾਂ ਦਾ ਵਾਲੀ
ਜੋ ਪਾਪੋਂ ਰਖ ਲੇਵੇ,
ਔਖੀ ਵੇਲੇ ਹੋਇ ਸਹਾਈ
ਅਭੈ ਦਾਨ ਨਿਤ ਦੇਵੇ ।
ਮੈਂ ਗੁਰ ਗੋਰ ਸਮਾਵਾਂ ਸਾਰਾ,
ਮੁਰਦਾ ਮੈਂ ਸਿੱਖ ਹੋਵਾਂ ।
ਮੈਂ ਕਿੱਕੁਰ ਹੋ ਸਕਾਂ ਐਕੁਰਾਂ,
ਹਉਮੈਂ ਜਦੋਂ ਨ ਧੋਵਾਂ ।
ਹੇ ਗੁਰ ! ਮਾਰ ਲਓ ਹੁਣ ਮੈਨੂੰ,
ਮੁਰਦਾ ਸਿੱਖ ਬਨਾਓ,
ਲਓ ਸਮਾ ਵਿਚ ਗੁਰੂ ਗੋਰ ਦੇ,
ਸਹ ਨਹੀਂ ਸਕਦਾ ਤਾਓ ।
ਪਰ ਮੈਂ ਅਧਮ ਕਰਾਂ ਕੀ ਬਿਨਤੀ,
ਕੀ ਮੂੰਹ ਗੁਰੂ ਦਿਖਾਵਾਂ ?
ਕਿਵੇਂ ਅਨੰਦ ਪੁਰੇ ਨੂੰ ਜਾਵਾਂ,
ਕੀ ਜਾ ਭੇਟ ਧਰਾਵਾਂ ?
ਬੇੜਾ ਸਿਦਕ ਹਿਲਾਯਾ ਸਾਰਾ,
ਸਿੱਖੀ ਨਾਲ ਕੰਬਾਈ,
ਨਿੱਤ ਨੇਮ ਵਿਚ ਨਾਗਾ ਹੋਇਆ,
ਲਲਨਾ 'ਨਾਮ' ਭੁਲਾਈ ।

ਕਰ ਪਛਤਾਪ ਫੇਰ ਉਨ ਸੰਭਲੀ
ਸੁਰਤ ਨਾਮ ਵਿਚ ਲਾਈ।
ਸੁਚੀ, ਸਾਫ, ਸੁਹਾਵੀ ਹੋਈ
ਸੁਰਤ ਚਮਕ ਫਿਰ ਆਈ।
ਫਿਰ ਸੋਚੇ,–'ਨਾਸ਼ੁਕਰੇ ਪਾਪੀ!
ਦੇਖ ਗੁਰੂ ਦੀ ਦਾਯਾ:
ਬਾਲਕ ਲਾਟ ਦੀਪ ਦੀ ਪਕੜੇ
ਮਾਂ ਹੋੜੇ ਹਟਕਾਇਆ।
ਦੇਖ ਗੁਰੂ ਉਸ ਦਾਯਾ ਵਾਲੇ
ਫੇਰ ਰੱਖ ਹੈ ਲੀਤਾ,
ਘੁੰਮਨ ਘੇਰੋਂ ਹੱਥ ਦੇ ਅਪਨਾ
ਪਾਰ ਗੁਰੂ ਨੇ ਕੀਤਾ।
ਓਸ ਗੁਰੂ ਦੀ ਬਖਸ਼ਸ਼ ਕੋਲੋਂ,
ਹੋਣ ਨਿਰਾਸ ਨ ਚੰਗਾ,
ਚਲ ਦੁਆਰੇ ਉੱਸੇ ਦੇ ਢਹਿ ਪਉ,
ਕਰ ਮਨ ਰਿਦੇ ਨ ਸੰਗਾ।
ਕੂਕਰ ਉਸਦੇ ਦੁਆਰੇ ਕੇਰਾ,
ਜੇ ਕਰ ਬੀ ਹੋ ਜਾਵਾਂ,
ਖੁਸ਼ੀ ਨਾਲ ਮੈਂ ਪੂਛ ਹਿਲਾਵਾਂ,
ਜੀਵਨ ਸਫਲ ਮਨਾਵਾਂ।
ਸਿਖ ਸੀਗਾ ਏ ਪੂਰਾ ਪਿਆਰਾ
ਓਸ ਥਾਉਂ ਤੇ ਪੁੱਜਾ
'ਗੁਰੂ ਗੋਰ ਦੀ ਮੰਜ਼ਲ' ਜਿੱਥੇ,
ਪਰ ਹੈ ਥਾਂ ਅੱਤਿ ਗੁੱਝਾ।
ਪਰਤਾਵਾ ਜੇ ਪਏ ਏਸ ਥਾਂ,
ਝਲਕ ਗਿਰਾਉ ਦਿਖਾਵੇ,
ਡੇਗੇ ਨਾ, ਪਰ ਹਉਮੈਂ ਕੱਢੇ,
ਫਿਰ ਅੱਗੇ ਲੈ ਧਾਵੇ।
ਜਿਉਂ ਪਰਬਤ ਦਾ ਪੈਂਡਾ ਹੁੰਦਾ,
ਚੜ੍ਹਾਈ ਇਕ ਆਵੇ,
ਫਿਰ ਉਤਰਾਈ ਆਵੇ ਅੱਗੇ,
ਪਰ ਫਿਰ ਉਤਹਾਂ ਲਿਜਾਵੇ।
ਹਰ ਉਤਰਾਈ ਰਸਤਾ ਦੇਂਦੀ
ਹੋਰ ਉਚੇਰਾ ਭਾਈ,
ਕਦੀ ਰਸਾਤਲ ਲੈ ਨਾ ਜਾਵੇ,
ਜੇ ਗੁਰ ਹੋਇ ਸਹਾਈ।
ਤਿਉਂ ਏਹ ਮੰਜ਼ਲ ਔਖੀ ਸੀਗੀ,
ਸਿੱਖ ਸਿਰੇ ਤੇ ਆਈ,
ਜਿਸਨੂੰ ਸਾਬਤ ਲੰਘ ਗਿਆ ਓ,
ਡਿੱਗਾ ਨਾ ਧਰ ਆਈ।
'ਜੀਵਤ ਮਰਨ' ਉਚਾਈ ਉੱਚੀ
ਓਥੇ ਹੈ ਇਨ ਜਾਣਾ,
ਗੁਰੂ ਗੋਰ ਵਿਚ ਵਾਸਾ ਇਸਨੇ
ਪਹਲਾਂ ਜਾਕੇ ਪਾਣਾ।
ਪੜ੍ਹਕੇ ਪਾਠਕ! ਇਹ ਨਾ ਜਾਣੋਂ,
ਤੁਹਾਥੋਂ ਸੀ ਏਹ ਮਾੜਾ,
ਸਿੱਖ ਕਿਹਾ ਸੀ? ਜਿਸਨੂੰ ਫੁਰਯਾ,
ਐਸਾ ਆੜਾ ਬਾੜਾ।
ਉਹ ਬਚ ਗਿਆ, ਗੁਰੂ ਰਖ ਲੀਤਾ,
ਸੀ ਪਰਤਾਵਾ ਭਾਈ,
ਬਚਣ ਅਸਾਡਾ ਔਖਾ ਹੋਵੇ
ਪਰਤਾਵਾ ਜੇ ਆਈ।
ਪਛਤਾਕੇ ਫਿਰ ਨਾਮ ਧਿਆਕੇ
ਸਿੱਖ ਅਗਾਹਾਂ ਤੁਰਿਆ,
ਬਿਨ ਗੁਰ ਜਾਪ ਰਿਦੇ ਹੁਣ ਉਸਦੇ,
ਫੁਰਨਾ ਨਾ ਕੁਛ ਫੁਰਿਆ।
ਜਾ ਪਹੁੰਚਾ ਜਾਂ ਗੁਰੂ ਦੁਆਰੇ
ਅੰਦਰ ਗੁਰਾਂ ਬੁਲਾਯਾ,
ਉਰੇ ਦੀਵਾਨੋਂ ਖੜਾ ਹੋਇ ਇਸ
ਹਥ ਜੋੜੇ ਸਿਰ ਨਾਯਾ।
ਗੁਰੂ ਕਿਹਾ, "ਹੇ ਸਿਦਕੀ ਸਿੱਖਾ!
ਵਾਹਵਾ ਹੁਕਮ ਕਮਾਯਾ!"
ਰੋ ਕੇ ਢੱਠਾ ਸਿੱਖ ਧਰਾ ਤੇ,
ਚਾਂਗਾਂ ਮਾਰ ਕੁਕਾਇਆ:–
"ਰੱਖ ਲਈਂ ਹੇ ਕਲਗੀਆਂ ਵਾਲੇ,
ਹੇ ਸਾਈਂ ਦੇ ਪਜਾਰੇ!
"ਮੈਂ ਮੂਰਖ, ਮੈਂ ਭੁੱਲਣ ਵਾਲਾ,
ਤੂੰ ਬਖਸ਼ਨ ਹੇ ਵਾਲੇ!

"ਬਖਸ਼ ਲਈਂ, ਮੈਂ ਜੋਗ ਨ ਬਖਸ਼ਣ,
ਕੂਕਰ ਦੁਆਰ ਬਣਾਈਂ ।
"ਧੱਕ ਨ ਦੇਵੀਂ ਦਰ ਅਪਨੇ ਤੋਂ,
ਤੱਕੀਂ ਨਾਂ ਬੁਰਿਆਈ।"
ਗੁਰੂ ਕਿਹਾ: "ਮੈਂ ਵਸਾਂ ਰਿਦੇ ਸਾਂ,
ਤੂੰ ਮੂਰਤ ਬਿਸਰਾਈ,
ਮਾਨ ਧਾਰਕੇ ਹਉਮੈਂ ਅੰਦਰ
ਤੂੰ ਲੂਤੀ ਸੀ ਲਾਈ ।
ਮੈਂ ਕੱਢੀ, ਤੂੰ ਫਿਰ ਪਾ ਲੀਤੀ,
ਦੇਖ ਕੁਸੰਗ ਕਮਾਈ,
ਆਪ ਡੋਲਿਓਂ, ਮੈਨੂੰ ਅਪਨੀ
ਰੱਖਿਆ ਕਰਨੀ ਪਾਈ।
ਤੇਰਾ ਧਰਮ ਬਚਾਵਨ ਖਾਤਰ
ਦਰਸਨ ਤੈਨੂੰ ਦਿੱਤਾ,
ਫੁਰਨਾ ਫੇਰ, ਹੋਸ਼ ਪਰਤਾਈ
ਭੁੱਲਣ ਤੋਂ ਰੱਖ ਲਿੱਤਾ।
ਤੂੰ ਔਖਾ ਮੈਂ ਔਖਾ ਹੋਇਆ,
ਹਉਮੈਂ ਦੀ ਢੀਠਾਈ,
ਇਸ ਪਾਪਣ ਦਾ ਨੇਹੁੰ ਤਜਾਗੋ,
ਰਹੋ ਪ੍ਰਭੂ ਲਿਵ ਲਾਈ।"

ਫਿਰ ਸਤਿਗੁਰ ਨੇ ਦਾਯਾ ਕੀਤੀ,
ਨਿਕਟ ਹੋਰ ਕਰ ਲੀਤਾ।
ਅਭੇਦਾਨ ਸਿਮ੍ਰਣ ਉਸ ਦਿੱਤਾ,
ਪਾਰ ਭਵਜਲੋਂ ਕੀਤਾ ।
ਕੱਢ ਕੁਵੱਲੜੀ ਥਾਵੋਂ ਉਸਨੂੰ
ਨੇੜੇ ਨਿਜ ਕਰ ਲੀਤਾ।
ਹਉਮੈਂ ਗਈ, ਪ੍ਰਭੂ ਜੀ ਪ੍ਰਗਟੇ,
ਮੇਲ ਸੁ ਸੁਹਣਾ ਹੋਇਆ,
ਵਿੱਥ ਨ ਫੇਰ ਪਈ ਸੀ ਮਿਲਜਾਂ
ਮਿਲਿਆ ਗਿਆ ਨ ਖੋਇਆ।
ਰੀਤ ਭਲੀ ਭਗਵੰਤ ਪ੍ਰਭੂ ਦੀ
ਮਿਲਿਆ ਫੇਰ ਨ ਜਾਵੇ*,
ਪਰ ਮਿਲਦਾ ਹੈ ਹਉਮੈਂ ਹਟਿਆਂ,
ਪਹਲੇ ਨਜ਼ਰ ਨ ਆਵੇ ।
ਸਿੱਖ ਲਓ ਇਕ ਸਿੱਖ੍ਯਾ ਸਿੱਖੋ
ਗੁਰ ਦੀ ਗੋਰ ਸਮਾਓ ।
ਭਾਣਾ ਮੰਨ ਰਿਦੇ ਲਿਵ ਲਾਓ,
ਭਉਜਲ ਫੇਰ ਨ ਆਓ।

*ਸਖੀ ਵਸਿ ਆਇਆ ਪਿਰ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥

—o—

ਸੂਚਨਾ– ਸਤਗੁਰ ਜੀ ਦੇ ਦਰਬਾਰ ਭਾਰੇ ਤਪੱਸੀਆਂ, ਬ੍ਰਤੀਆਂ, ਨੇਮਧਾਰੀਆਂ ਖੁਸ਼ਕ ਨੇਕੀਆਂ ਦੀਆਂ ਸਮਝਾਂ ਵਾਲੇ, ਉਮਰਾਂ ਘਾਲਾਂ ਘਾਲ ਹਾਰੇ ਇਨਸਾਨ ਥੱਕੇ ਹੁੱਟੇ ਹਾਰੇ ਬੀ ਜੀਵਨ ਰੌ ਦੇ ਪ੍ਰਸੰਗ ਸੁਣ ਸੁਣ ਤੇ ਮੋਏ ਜੀਵੇ ਦੇਖ ਦੇਖ ਆਯਾ ਕਰਦੇ ਸੇ। ਐਸੇ ਮਹਾਂ ਅਧਕਾਰੀ ਮਰਜੀਵੜਿਆਂ ਦੇ ਦਰਸ਼ਨ ਤੇ ਪਾਰ ਉਤਾਰੇ ਦੇ ਕੁਝਕੁ ਦਿਦਾਰੇ ਅਗਲੇ ਪ੍ਰਸੰਗ ਤੋਂ ਹੋ ਜਾਂਦੇ ਹਨ:–